ੴ ਸਤਿਗੁਰ ਪ੍ਰਸਾਦਿ



# ਵਿਆਖਿਆ ਆਸਾ ਦੀ ਵਾਰ




"ਪੰਥ ਰਤਨ"

ਗਿਆਨੀ ਸੰਤ ਸਿੰਘ ਮਸਕੀਨ

ਮੇਵਾ ਸਿੰਘ ਗਰੇਵਾਲ
ਸੰਪਾਦਕ

ਹਰਜੀਤ ਸਿੰਘ
ਸਹਾਇਕ ਸੰਪਾਦਕ

ੴ ਸਤਿਗੁਰ ਪ੍ਰਸਾਦਿ

# ਵਿਆਖਿਆ
# ਆਸਾ ਦੀ ਵਾਰ

"ਪੰਥ ਰਤਨ"
ਗਿਆਨੀ ਸੰਤ ਸਿੰਘ ਮਸਕੀਨ

ਮੇਵਾ ਸਿੰਘ ਗਰੇਵਾਲ
ਸੰਪਾਦਕ

ਹਰਜੀਤ ਸਿੰਘ
ਸਹਾਇਕ ਸੰਪਾਦਕ

ਪ੍ਰਕਾਸ਼ਕ
ਗੁਰੂ ਜੋਤੀ ਏਨਟਰਪ੍ਰਾਇਜ਼ਜ਼

ਵਿਆਖਿਆ 'ਆਸਾ ਦੀ ਵਾਰ' (Viakhia 'Aasa di Var')
*by*
'Panth Rattan' Giani Sant Singh Ji Maskin



ਪਹਿਲੀ ਵਾਰ : 2009
ਦੂਜੀ ਵਾਰ : 2010
ਤੀਜੀ ਵਾਰ : 2012

ਭੇਟਾ : 275/- ਰੁਪਏ

**ਪ੍ਰਕਾਸ਼ਕ**

**ਗੁਰ ਜੋਤੀ ਏਨਟਰਪ੍ਰਾਇਜ਼ਜ਼**
ਰੋਡ ਨੰਬਰ 2 ਅਲਵਰ
ਮੋਬਾਈਲ ਫੋਨ: 9829215353
e-mail : gurjyotienterprises@gmail.com
bsingh8963@rediffmail.com

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

# ਤਤਕਰਾ

## ਜਾਣ ਪਛਾਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਜਪੁਜੀ ਸਾਹਿਬ' ਵਾਂਗ ਹੀ 'ਆਸਾ ਦੀ ਵਾਰ' ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਗਤ-ਪ੍ਰਸਿੱਧ ਬਾਣੀ ਹੈ ਅਤੇ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਗ 462-475 ਤੇ ਦਰਜ਼ ਹੈ। ਇਸ ਵਿਚ ਕੁਲ 60 ਸਲੋਕ ਅਤੇ 24 ਪਉੜੀਆਂ ਹਨ, ਜਿਨ੍ਹਾਂ ਵਿਚੋਂ 46 ਸਲੋਕ ਅਤੇ 24 ਪਉੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀਆਂ ਰਚਿਤ ਹਨ ਅਤੇ 14 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਹਨ। ਜਿੱਥੋਂ ਤਕ ਵਾਰ ਦੀ ਆਰੰਭਿਕ ਪਉੜੀ, **'ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥** 'ਅਤੇ ਅੰਤਮ ਪਉੜੀ **'ਸੋ ਕਰੇ ਜਿ ਤਿਸੈ ਰਜਾਇ॥'** ਦੇ ਜੁੜਵੇਂ ਭਾਵਾਂ ਦੀ ਗੱਲ ਹੈ, ਇਸ ਤੋਂ ਇਉਂ ਅਨੁਭਵ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸੰਪੂਰਨ 'ਆਸਾ ਦੀ ਵਾਰ' ਕੇਵਲ **ੴ** (ਪਰਮਾਤਮਾ) ਦੀ ਸ਼ਕਤੀ ਦਾ ਵਰਨਣ ਕਰਨ ਲਈ ਰਚੀ। ਇਹ ਇਕ ਮੰਨੀ ਹੋਈ ਸਚਾਈ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਧੁਰੋਂ ਆਈ 'ਬਾਣੀ' ਨੂੰ ਪੋਥੀ ਦੇ ਰੂਪ ਵਿਚ ਆਪਣੇ ਕੋਲ ਰਖਦੇ ਸਨ। ਇਸ ਬਾਣੀ ਦੇ ਰਾਹੀਂ ਪਾਤਸ਼ਾਹ ਜੀ ਨੇ ਸਮੁੱਚੇ ਸਮਾਜ ਦਾ ਸੁਧਾਰ ਵੀ ਕੀਤਾ, ਕਰਮ ਧਰਮ ਦੇ ਪਾਖੰਡਾਂ ਦੀ ਗਿਲਾਨੀ ਨੂੰ ਹਟਾਇਆ ਅਤੇ ਮਨੁੱਖਾਂ ਵਿਚ ਆਤਮਿਕ ਜਾਗਰਿਤੀ ਲਿਆਂਦੀ। ਆਮ ਕਿਹਾ ਜਾਂਦਾ ਹੈ ਕਿ ਸੰਪੂਰਨ 'ਆਸਾ ਦੀ ਵਾਰ' ਦਾ ਕੀਰਤਨ ਕਰਨ, ਸੁਣਨ ਨਾਲ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ। ਇਕ ਜਗਹ ਪਾਤਸ਼ਾਹ ਬਾਣੀ ਰਾਹੀਂ ਉਪਦੇਸ਼ ਕਰਦੇ ਹਨ:-

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥**
**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥੧॥**

(ਅੰਗ 517)

ਸੰਸਾਰ ਵਿਚ ਅਜਿਹਾ ਕੋਈ ਵਿਰਲਾ ਹੀ ਮਨੁੱਖ ਹੋਵੇਗਾ, ਜਿਸ ਦੇ ਮਨ ਵਿਚ ਕਿਸੇ ਨਾ ਕਿਸੇ ਰੂਪ ਵਿਚ ਆਸਾ ਦਾ ਵਾਸਾ ਨਾ ਹੋਵੇ ਪਰ ਆਸ, ਆਸ ਵਿਚ ਅੰਤਰ ਹੈ। ਦੁਨਿਆਵੀ ਪਦਾਰਥਾਂ ਦੀ ਆਸਾ ਜੀਵਨ ਨੂੰ ਗਾਲਣ ਵਾਲੀ ਅਤੇ **'ਹਰਿ ਦਰਸਨ ਕੀ ਆਸਾ'** ਜੀਵ ਨੂੰ ਸੰਸਾਰ ਭਉਜਲ ਤੋਂ ਤਾਰਨ ਵਾਲੀ ਹੈ। ਦੁਨਿਆਵੀ ਆਸਾਂ ਤੋਂ ਜਿਉਂ ਜਿਉਂ ਭੈ, ਭਰਮ, ਮੋਹ ਮਾਇਆ ਦਾ ਅਸਰ ਘਟਦਾ ਹੈ, ਤਿਉਂ ਤਿਉਂ **'ਹਉਮੈ ਛੁਟਕੀ ਸੋਰੋ'** ਵਾਲੀ ਅਵਸਥਾ ਬਣਦੀ ਹੈ। ਸੁਰਤਿ ਦਾ ਉਲਾਰ ਨਾਮ-ਹੁਲਾਰਿਆਂ ਵਲ ਵਧਦਾ ਹੈ ਅਤੇ ਹਿਰਦੇ ਵਿਚ ਸਤੁ ਸੰਤੋਖੁ, ਦਇਆ, ਧਰਮੁ ਅਤੇ ਧੀਰਜ ਦਾ ਵਾਸਾ ਸੁੱਤੇਸਿੱਧ ਹੀ ਹੋ ਜਾਂਦਾ ਹੈ।

ਸਰਦਾਰ ਮੇਵਾ ਸਿੰਘ ਜੀ ਗਰੇਵਾਲ, (ਸਰੀ, ਕਨੇਡਾ ਨਿਵਾਸੀ) ਜੀ ਨੇ ਸਿੱਖ ਪੰਥ ਦੀ ਅਜ਼ੀਮ ਮਾਇਆਨਾਜ਼ ਹਸਤੀ ਅਤੇ ਗੁਰਮਤਿ ਵਿਦਿਆ ਮਾਰਤੰਡ, ਸਤਿਕਾਰ ਯੋਗ 'ਪੰਥ ਰਤਨ' ਗਿਆਨੀ ਸੰਤ ਸਿੰਘ ਜੀ 'ਮਸਕੀਨ' ਜੀ ਨੇ ਸੰਨ 1988 ਵਿਚ ਇਸ ਬਾਣੀ 'ਤੇ ਜੋ ਵਿਆਖਿਆ, ਪਰਵਚਨ ਦਿੱਤੇ ਸਨ, ਜੋ ਕੈਸਟਾਂ ਤੇ ਹੁਣ ਸੀ.ਡੀਆਂ (C.D's) ਦੇ ਰੂਪ ਵਿਚ ਉਪਲਭਦ ਹਨ, ਉਨ੍ਹਾਂ ਤੋਂ ਇਕ ਖਰੜਾ ਤਿਆਰ ਕੀਤਾ, ਤਾਕਿ ਉਹ ਪੁਸਤਕ ਦੇ ਰੂਪ ਵਿਚ ਛਪ ਸਕੇ। ਉਹ ਖਰੜਾ ਸਤਿਕਾਰ ਯੋਗ 'ਮਸਕੀਨ' ਜੀ ਦੇ ਬੇਟੇ ਸਰਦਾਰ ਭੁਪਿੰਦਰ ਸਿੰਘ ਜੀ ਦੇ ਰਾਹੀਂ ਦਾਸਾਂ ਨੂੰ ਪ੍ਰਾਪਤ ਹੋਇਆ। ਦਾਸਰਿਆਂ ਨੂੰ ਵੀ ਇਸ ਕਾਰਜ ਵਿਚ ਕੁੱਝ ਸੇਵਾ ਕਰਨ ਦਾ ਮੌਕਾ ਮਿਲਣਾ ਸੀ, ਤਾਂ ਹੀ ਇਹ ਸਬੱਬ ਬਣਿਆ। ਅਸਲ ਵਿਚ ਜੀਵ ਦੇ ਵਸ ਵਿਚ ਕੁਛ ਨਹੀਂ, ਸਤਿਗੁਰੂ ਜੀ ਆਪ ਵੀ ਬਾਣੀ ਵਿਚ ਫ਼ਰਮਾਨ ਕਰਦੇ ਨੇ:-

ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥
ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥

(ਅੰਗ ੫੨੩)

ਜਿੱਥੋਂ ਤਕ ਸ਼ਬਦ 'ਆਸਾ ਦੀ ਵਾਰ' ਜਾਂ 'ਆਸਾ ਕੀ ਵਾਰ' ਦਾ ਤਅੱਲੁਕ਼ ਹੈ, ਪੁਰਾਤਨ ਅਤੇ ਅਜੋਕੇ ਵਿਦਵਾਨਾਂ ਦੇ ਇਸ ਬਾਰੇ ਖ਼ਿਆਲਾਤ ਆਪੋ ਆਪਣੇ ਹਨ। ਗਿਆਨ ਦੇ ਸਾਗਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਸ ਜਿਸ ਨੇ ਜਿਤਨੀ ਜਿਤਨੀ ਡੁਬਕੀ ਲਾਈ ਉਹ ਉਸ ਤਰ੍ਹਾਂ ਦੇ ਰਤਨ ਕਢ ਲਿਆਏ। ਸਤਿਕਾਰ ਯੋਗ ਹਸਤੀਆਂ, ਮਹਾਨ ਕੋਸ਼ ਦੇ ਕਰਤਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ, ਪ੍ਰੋ. ਸਾਹਿਬ ਸਿੰਘ ਜੀ ਕਰਤਾ 'ਧੰਨ ਗੁਰੂ ਗ੍ਰੰਥ ਸਾਹਿਬ ਦਰਪਣ' ਅਤੇ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਕਰਤਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰ-ਵਿਸਥਾਰ', ਸ਼ਬਦ 'ਆਸਾ ਦੀ ਵਾਰ' ਦਾ ਹੀ ਪ੍ਰਯੋਗ ਕਰਦੇ ਨੇ। 'ਮਸਕੀਨ ਜੀ' ਵੀ ਇਸ ਵਾਰ ਦੀ ਵਿਆਖਿਆ ਵਿਚ ਤਕਰੀਬਨ 23 ਵਾਰੀ ਸ਼ਬਦ 'ਆਸਾ ਦੀ ਵਾਰ' ਕਹਿ ਕੇ ਉਚਾਰਨ ਕਰਦੇ ਨੇ। ਇਸ ਕਰਕੇ ਇਸ ਪੁਸਤਕ ਦਾ ਨਾਮ ਵਿਆਖਿਆ 'ਆਸਾ ਦੀ ਵਾਰ' ਹੀ ਰਖਿਆ ਗਿਆ ਹੈ। ਪਾਠਕ ਜਨਾਂ ਨੂੰ ਬੇਨਤੀ ਹੈ ਕਿ ਸ਼ਬਦ 'ਆਸਾ ਦੀ ਵਾਰ' ਜਾਂ 'ਆਸਾ ਕੀ ਵਾਰ' ਤੇ ਕਿੰਤੂ ਪਰੰਤੂ ਤੋਂ ਉੱਪਰ ਉਠ ਕੇ ਸਤਿਕਾਰ ਯੋਗ 'ਮਸਕੀਨ' ਜੀ ਵਲੋਂ ਇਸ ਵਾਰ ਵਿਚ ਕੀਤੀ ਗਈ ਵਿਆਖਿਆ ਨੂੰ ਪੜ੍ਹ ਕੇ ਲਾਭ ਉਠਾਉਣ, ਕਿਉਂਕਿ ਪ੍ਰਭੂ ਮਿਲਾਪ ਦੀ ਗੱਲ ਭਾਵਨਾ ਨਾਲ ਬਣਨੀ ਹੈ, ਨਾ ਕਿ ਸਿਆਣਪ ਨਾਲ।

ਸਤਿਕਾਰ ਯੋਗ 'ਮਸਕੀਨ'ਜੀ ਦੀ ਰਸਨਾ ਤੋਂ ਮੰਤਰ ਮੁਗਧ ਕਰਨ ਵਾਲੀ ਇਹ ਵਿਆਖਿਆ ਸੁਣ ਕੇ ਤਾਂ ਅਨੇਕਾਂ ਸਰੋਤਿਆਂ ਦੇ ਮਨ ਵਿਚ ਠਹਿਰਾਉ ਆਇਆ ਹੋਵੇਗਾ, ਉਨ੍ਹਾਂ ਦੇ ਬੋਲਾਂ ਨੂੰ ਹੂਬਹੂ ਪੜ੍ਹ ਕੇ ਗੁਰੂ ਨਾਨਕ ਨਾਮ ਲੇਵਾ ਹੋਰ ਫਾਇਦਾ ਉਠਾ ਸਕਣ, ਇਸ ਕਰਕੇ ਹੀ ਇਹ ਯਤਨ ਕੀਤਾ ਗਿਆ ਹੈ। ਕਿਉਂਕਿ 'ਮਸਕੀਨ' ਜੀ ਆਮ ਤੌਰ ਤੇ ਆਪਣੇ ਪਰਵਚਨਾਂ ਵਿਚ ਪੰਜਾਬੀ, ਹਿੰਦੀ, ਉਰਦੂ, ਫ਼ਾਰਸੀ ਅਤੇ ਅਰਬੀ ਆਦਿ ਸ਼ਬਦਾਂ ਦਾ ਪ੍ਰਯੋਗ ਵੀ ਕਰਦੇ ਸਨ, ਜੋ ਲਗਦਾ ਹੈ ਕਿ ਇਹ ਸੇਧ ਵੀ ਉਨ੍ਹਾਂ ਗੁਰੂ ਬਾਬੇ ਤੋਂ ਹੀ ਲਈ। ਉਨ੍ਹਾਂ ਪਰਵਚਨਾਂ ਨੂੰ ਲਿਖਣ ਵਿਚ ਬਹੁਤ ਸਾਰੀਆਂ ਤਰੁੱਟੀਆਂ ਰਹਿ ਗਈਆਂ ਹੋਣਗੀਆਂ, ਦਾਸ ਅਤੇ ਮੇਰੇ ਸਾਥੀ ਸਰਦਾਰ ਜਸਵੰਤ ਸਿੰਘ ਜੀ ਜੋ ਗੁਰੂ ਜੀ ਦੀ ਦਿੱਤੀ ਮਤ ਅਨੁਸਾਰ ਪਰੂਫ ਰੀਡਿੰਗ (Proof reading) ਕਰਦੇ ਰਹੇ, ਖਿਮਾਂ ਦੇ ਜਾਚਕ ਹਾਂ।

ਆਸ ਹੈ ਪਾਠਕ ਸੱਜਣ ਇਸ ਰਚਨਾ ਤੋਂ ਜਿਸ ਵਿਚ ਸਤਿਕਾਰ ਯੋਗ 'ਮਸਕੀਨ' ਜੀ ਨੇ ਗਹਰੇ ਆਤਮ ਤਲ ਤੋਂ 'ਆਸਾ ਦੀ ਵਾਰ' ਦੀ ਵਿਆਖਿਆ ਕੀਤੀ ਹੋਈ ਹੈ, ਨੂੰ ਪੜ੍ਹ ਕੇ ਮਨ ਦੇ ਭਰਮ ਭੁਲੇਖਿਆਂ ਤੋਂ ਛੁਟਕਾਰਾ ਪਾਉਣਗੇ ਅਤੇ ਆਤਮ-ਮਾਰਗ 'ਤੇ ਚੱਲਣ ਲਈ ਉਤਸ਼ਾਹਿਤ ਹੋ ਸਕਣਗੇ। ਦਾਸਰਿਆਂ ਨੂੰ ਅਸੀਸ ਬਖ਼ਸ਼ਣੀ ਜੀ ਤਾਕਿ ਸਾਡੀ ਜੀਵਨ ਯਾਤਰਾ ਵੀ ਸਕਾਰਥ ਹੋ ਸਕੇ।

ਹਰਜੀਤ ਸਿੰਘ
ਸਹਾਇਕ ਸੰਪਾਦਕ

10 ਰਾਧੇ ਸ਼ਾਮ ਪਾਰਕ, ਪਰਵਾਨਾ ਰੋਡ, ਦਿੱਲੀ-51
ਫੋਨ ਨੰ: 22514492, ਮੋਬਾਈਲ: 9810878595
E Mail ID: harjitsingh41@yahoo.co.in

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
ਆਸਾ ਮਹਲਾ ੧ ॥
ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ
ਟੁੰਡੇ ਅਸ ਰਾਜੈ ਕੀ ਧੁਨੀ॥
ਸਲੋਕ ਮਃ੧॥

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀਵਾਰ॥੧॥ਮਹਲਾ੨॥ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥ਮਃ੧॥ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥ਪਉੜੀ॥ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥ਕਰਿ ਆਸਣੁ ਡਿਠੋ ਚਾਉ॥੧॥

ਜਗਤ ਗੁਰੂ ਬਾਬਾ ਨਾਨਕ ਦੇਵ ਜੀ ਦੀ ਅਦੁੱਤੀ ਰਚਨਾਵਾਂ ਵਿਚੋਂ ਇਕ ਮਹਾਨ ਅਮਰ ਕਲਾਮ ਆਪ ਜੀ ਦੀ ਪਾਵਨ ਬਾਣੀ ਜਿਸ ਦਾ ਨਾਮ ਆਸਾ ਦੀ ਵਾਰ ਹੈ, ਸਿਆਣਿਆਂ ਦਾ ਐਸਾ ਕਹਿਣਾ ਹੈ ਕਿ ਆਸਾ ਰਾਗ ਦੇ ਜਨਮ ਦਾਤਾ ਵੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਕਿਉਂਕਿ ਸੰਗੀਤ ਦੇ ਗ੍ਰੰਥਾਂ ਵਿਚ ਆਸਾ ਤੇ ਮਾਝ ਰਾਗ ਮਿਲਦਾ ਨਹੀਂ, ਲਿਹਾਜ਼ਾ ਸਿਆਣਿਆਂ ਦਾ ਐਸਾ ਕਹਿਣਾ ਹੈ ਕਿ ਇਹ ਰਾਗ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਦੇਣ ਹੈ। ਇਸ ਰਾਗ ਵਿਚ ਸਤਿਗੁਰੂ ਦੇਵ ਜੀ ਮਹਾਰਾਜ ਨੇ ਜਿਹੜੀ ਆਪਣੀ ਅਗੰਮੀ ਰਚਨਾ ਉਚਾਰਨ ਕੀਤੀ ਹੈ, ਉਸ ਦਾ ਨਾਮ ਹੈ ਆਸਾ ਦੀ ਵਾਰ। ਵਾਰ, ਉਹ ਕਲਾਮ, ਉਹ ਬਾਣੀ ਜੋ ਜੰਗੀ ਤਰਜ਼ ਨਾਲ ਉਚਾਰਨ ਕੀਤੀ ਜਾਂਦੀ ਹੈ ਔਰ ਇਹ ਕੁੱਝ ਸੁਭਾਵਕ ਹੀ ਐਸਾ ਹੋ ਗਿਆ ਕਿ ਵਾਰ ਸ਼ਬਦ ਦੇ ਅਰਥ ਇੱਥੇ ਵੀ ਜੰਗ ਹੀ ਨੇ। ਜੰਗੀ ਤਰਜ਼ ਨਾਲ ਉਚਾਰਨ ਕੀਤੀ ਹੋਈ ਬਾਣੀ।

ਹਿੰਦੁਸਤਾਨ, ਜਿੱਥੇ ਸੰਤਾਂ ਮਹਾਤਮਾਂ, ਮਹਾਪੁਰਖਾਂ ਦਾ ਦੇਸ਼ ਹੈ, ਉਥੇ ਮਹਾਂਬਲੀ ਸੂਰਬੀਰ ਅਤੇ ਜੋਧਿਆਂ ਦਾ ਵੀ ਇਹ ਦੇਸ਼ ਰਿਹਾ ਹੈ। ਇਸ ਵਿਚ ਗਾਹੇ-ਬਗਾਹੇ ਜੋ ਜੋਧੇ ਪੈਦਾ ਹੁੰਦੇ ਰਹੇ, ਸੂਰਮੇ ਪੈਦਾ ਹੁੰਦੇ ਰਹੇ, ਢਾਡੀ ਲੋਗ ਜੋ ਵਾਸਤਵਿਕ ਕਿਸੇ ਹੱਦ ਤਕ ਛੰਦਾਬੰਦੀ ਸਵੈਮ ਕਰਕੇ ਤੇ ਸੂਰਮੇ ਦੀ, ਕਿਸੇ ਮਹਾਂਪੁਰਸ਼ ਦੀ ਉਪਮਾ ਕਰਦੇ ਸਨ, ਇਸ ਤਰ੍ਹਾਂ ਦੇ ਪੁਰਖਾਂ ਨੂੰ ਕਿਹਾ ਜਾਂਦਾ ਸੀ ਢਾਡੀ। ਇਹ ਧੁੰਨ ਵੀ ਖ਼ੁਦ ਬਣਾਉਂਦੇ ਸਨ, ਇਹ ਤਰਜ਼ ਵੀ ਖ਼ੁਦ ਆਪਣੇ ਅੰਦਰੋਂ ਪੈਦਾ ਕਰਦੇ ਸਨ। ਲਿਹਾਜ਼ਾ ਆਸਾ ਦੀ ਵਾਰ ਦੇ ਉਤੇ ਜਿਹੜੀ ਧੁੰਨ ਚੜ੍ਹੀ ਹੋਈ ਹੈ ਉਸ ਧੁੰਨ ਦਾ ਨਾਮ ਹੈ ਟੁੰਡੇ ਅਸਰਾਜੇ ਕੀ ਧੁਨੀ। ਇਕ ਅਸਰਾਜ ਨਾਮ ਦਾ ਰਾਜਾ ਹੋਇਆ ਹੈ, ਜੋ ਵਾਸਤਵਿਕ ਟੁੰਡਾ ਸੀ। ਇਕ ਹੱਥ ਸੀ ਉਸ ਦਾ, ਲੇਕਿਨ ਇਕ ਹੱਥ ਦੇ ਹੁੰਦਿਆਂ ਹੋਇਆਂ ਵੀ ਉਸ ਦੀ ਸੂਰਬੀਰਤਾ ਦਾ ਸਿੱਕਾ ਚਾਰੋਂ ਪਾਸੇ ਜੰਮਿਆਂ ਹੋਇਆ ਸੀ। ਉਸ ਦੀ ਸਿਆਣਪ ਦੂਰ ਦਰਾਜ਼ ਤਕ ਫੈਲੀ ਹੋਈ ਸੀ ਔਰ ਉਸ ਨੇ ਆਪਣੀ ਸਿਆਣਪ ਅਤੇ ਬਾਹੂਬਲ ਦੇ ਨਾਲ ਬਹੁਤ ਕੁੱਝ ਪ੍ਰਾਪਤ ਕੀਤਾ ਹੋਇਆ ਸੀ। ਚਾਰੋਂ

ਪਾਸੇ ਉਸ ਦਾ ਦਬਦਬਾ ਸੀ। ਸਿਆਣੇ ਢਾਡੀ ਲੋਗਾਂ ਨੇ ਉਸ ਦੀ ਉਪਮਾ ਵਿਚ, ਅਸਰਾਜ ਦੀ ਉਪਮਾ ਵਿਚ ਜੋ ਗੀਤ ਗਾਏ ਅਤੇ ਜਿਸ ਤਰਜ਼ ਵਿਚ ਗਾਏ, ਜਿਸ ਧੁੰਨ ਵਿਚ ਗਾਏ, ਉਸ ਧੁੰਨ ਦਾ ਨਾਮ ਪੈ ਗਿਆ, ਟੁੰਡੇ ਅਸਰਾਜੇ ਕੀ ਧੁਨੀ। ਉਂਜ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਵਾਰ ਦੇ ਉੱਪਰ ਇਸ ਤਰੀਕੇ ਦੀਆਂ ਨੌ ਧੁਨਾਂ ਚੜ੍ਹੀਆਂ ਹੋਈਆਂ ਨੇ, ਜਿਹਦੇ ਵਿਚ ਇਕ ਇਹ ਧੁੰਨ ਹੈ, ਤਰਜ਼ ਹੈ । ਫਿਰ ਚੰਦਰਹਾੜਾ ਸੋਹੀਆ ਕੀ ਧੁਨੀ ਗਾਵਣੀ, ਲਲਾਂ ਬਹਲੀਮਾਂ ਕੀ ਧੁਨੀ ਗਾਵਣੀ, ਇਤਿਆਦਿਕ ਇਹ ਧੁਨਾਂ ਨੇ। ਇਕ ਐਸੀ ਤਰਜ਼ ਜੋ ਕਿਸੇ ਸੰਗੀਤਕਾਰ ਦੇ ਨਾਲ ਹੀ ਜੁੜ ਕੇ ਰਹਿ ਗਈ, ਜਿਸ ਦੀ ਉਪਮਾ ਵਿਚ ਉਹ ਤਰਜ਼, ਗੀਤ ਉਚਾਰਨ ਕੀਤਾ ਗਿਆ। ਇਹ ਧੁਨਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੂੰ ਇਤਨੀਆਂ ਪਿਆਰੀਆਂ ਲਗੀਆਂ,ਇਤਨੀਆਂ ਚੰਗੀਆਂ ਲਗੀਆਂ ਕਿ ਆਪ ਨੇ ਉਹਨਾਂ ਧੁਨਾਂ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਥਾਂ ਦੇ ਦਿੱਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜਿੱਥੇ ਕਵਿਤਾ ਸਾਹਿਤ ਦੇ ਅਦੁੱਤੀ ਖ਼ਜ਼ਾਨੇ ਨੇ, ਗਿਆਨ ਦੇ ਮਹਾਂਸਾਗਰ ਨੇ, ਉੱਥੇ ਸੰਗੀਤ ਦੇ ਵੀ ਮਹਾਨ, ਅਥਾਹ, ਨਾ ਮੁਕਣਵਾਲੇ ਸਾਗਰ ਨੇ। ਕਿਸੇ ਵੀ ਪੱਖ ਤੋਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਲਈਏ, ਜ਼ਿੰਦਗੀ ਦੇ ਹਰ ਮਸਲੇ ਦਾ ਹੱਲ, ਜ਼ਿੰਦਗੀ ਦੇ ਹਰ ਮਸਲੇ ਦੀ ਪੂਰਨਤਾ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚੋਂ ਪ੍ਰਾਪਤ ਹੁੰਦੀ ਹੈ। ਚਾਹੇ ਗਿਆਨ ਦੇ ਪੱਖ ਨੂੰ ਲਈਏ, ਵਿਗਿਆਨ ਦੇ ਪੱਖ ਨੂੰ ਲਈਏ, ਸਮਾਜ ਦੇ ਪੱਖ ਨੂੰ ਲਈਏ, ਰਾਜਨੀਤੀ ਦੇ ਪੱਖ ਨੂੰ ਲਈਏ, ਸੰਗੀਤ ਸਾਹਿਤ ਤੇ ਕਲਾ ਦੇ ਪੱਖ ਨੂੰ ਲਈਏ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਰ ਪੱਖ ਵਿਚ ਸੰਪੂਰਨ ਹਨ, ਮੁਕੰਮਲ ਹਨ।

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀਆਂ ਅਗੰਮੀ ਬਾਣੀਆਂ, ਜਪੁ ਜੀ ਸਾਹਿਬ, ਸਿਧ ਗੋਸਟਿ, ਤੁਖਾਰੀ ਬਾਰਹ ਮਾਹ ਇਸ ਤਰ੍ਹਾਂ ਦੀਆਂ ਮਹਾਨ ਬਾਣੀਆਂ ਵਿਚੋਂ ਹੀ ਮਹਾਨ ਬਾਣੀ ਹੈ ਆਸਾ ਦੀ ਵਾਰ। ਇਸ ਵਿਚ ਦਰਸ਼ਨ ਫਿਲਸਫਾ, ਅਧਿਆਤਮਿਕਤਾ ਔਰ ਧਰਮ ਦੇ ਸਾਰੇ ਚਿੰਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਬੜੇ ਸੋਹਣੇ ਢੰਗ ਨਾਲ ਉਜਾਗਰ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਬਣੀ ਹੋਈ ਮਰਯਾਦਾ ਦੇ ਮੁਤਾਬਿਕ ਇਸ ਬਾਣੀ ਦੇ ਉੱਪਰ ਵੀ ਪਹਿਲੇ ਮੰਗਲਾ ਚਰਨ ਹੈ, ਮੂਲ ਮੰਤਰ ਹੈ। ਲਿਹਾਜ਼ਾ ਉਸ ਦੇ ਅੱਖਰੀ ਅਰਥ।

*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

ੴ ॥ ਉਹ ਇੱਕ ਹੈ, ਉਸ ਤੋਂ ਉਤਪੱਤੀ ਪਾਲਣਾ ਅਤੇ ਨਾਸ ਹੋ ਰਿਹਾ ਹੈ, ਉਹ ਸਤਿ ਸਰੂਪ ਹੈ, ਉਸ ਦਾ ਨਾਮ ਸਤਿ ਹੈ, ਉਹ ਕ੍ਰਿਤ ਨਹੀਂ ਕਰਤਾ ਹੈ ਔਰ ਐਸਾ ਕਰਤਾ ਹੈ ਕਿ ਆਪਣੀ ਕ੍ਰਿਤ ਵਿਚ ਪੂਰਿਆ ਹੋਇਆ ਹੈ। ਵਿਆਪਕ ਹੈ, ਉਹ ਭੈ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਕਾਲ ਤੋਂ ਰਹਿਤ ਹੈ, ਲੇਕਿਨ ਕਲਪਨਾ ਮਾਤਰ ਨਹੀਂ ਹੈ, ਮੂਰਤੀਮਾਨ ਹੈ। ਉਹ ਜਨਮ ਵਿਚ ਨਹੀਂ ਹੈ ਔਰ ਸੁੱਤੇਸਿੱਧ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ। ਉਹ ਗੁਰੂ ਹੈ ਤੇ ਪ੍ਰਸ਼ਾਦ ਹੈ, ਉਹ ਦਇਆ ਦੀ ਮੂਰਤੀ ਹੈ, ਉਹ ਰਹਮਤ ਦਾ ਖ਼ਜ਼ਾਨਾ ਹੈ।

**ਆਸਾ ਮਹਲਾ ੧॥**
**ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ॥**
**ਟੁੰਡੇ ਅਸਰਾਜੈ ਕੀ ਧੁਨੀ॥**

ਇਹ ਵਾਰ ਮਹਲੇ ਪਹਿਲੇ ਦੀ ਹੈ। ਇਹ ਸਾਰੀ ਦੀ ਸਾਰੀ ਵਾਰ ਜਿਸ ਦੇ ਵਿਚ ਜਿਤਨੀਆਂ ਪਉੜੀਆਂ ਨੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਨੇ, ਲੇਕਿਨ ਇਹ ਸ਼ਬਦ

ਜਿਹੜੇ ਨਾਲ ਜੁੜੇ ਨੇ, ਸਲੋਕ ਵੀ ਮਹਲੇ ਪਹਿਲੇ ਕੇ ਨੇ। ਸਿਰਫ ਪਉੜੀ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਉਚਾਰਨ ਕੀਤੀ ਹੋਈ ਨਹੀਂ, ਸਲੋਕ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਚਾਰਨ ਕੀਤੇ ਹੋਏ ਨੇ। ਵਾਰ ਸ਼ੁੱਧ ਰੂਪ ਵਿਚ ਸਿਰਫ ਪਉੜੀਆਂ ਹੀ ਨੇ। ਸਲੋਕ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਅਦ ਵਿਚ ਜੋੜੇ ਨੇ, ਜਿਹੜੇ ਜਿਹੜੇ ਸਲੋਕ ਵਾਰਾਂ ਵਿਚ ਪਉੜੀਆਂ ਨਾਲ ਸ਼ਮੂਲੀਅਤ ਹਾਸਿਲ ਨਹੀਂ ਕਰ ਸਕੇ, ਐਸੇ ਸਲੋਕਾਂ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਅਖ਼ੀਰ ਵਿਚ ਦਰਜ਼ ਕਰਕੇ ਉਨ੍ਹਾਂ ਦਾ ਸਿਰਲੇਖ ਲਿਖਿਆ ਸਲੋਕ ਵਾਰਾਂ ਤੇ ਵਧੀਕ। ਉਹ ਸਲੋਕ ਜੋ ਵਾਰਾਂ ਵਿਚ ਨਹੀਂ ਸਮਾ ਸਕੇ, ਵਾਰਾਂ ਦੇ ਨਾਲ ਨਹੀਂ ਜੋੜ ਸਕੇ। ਇਹ ਵਾਰ ਆਸਾ ਰਾਗ ਦੇ ਅੰਦਰ ਉਚਾਰਨ ਕੀਤੀ ਹੋਈ ਹੈ ਅਤੇ ਦਿੱਤੇ ਹੋਏ ਇਸ ਸਿਰਲੇਖ ਦੇ ਮੁਤਾਬਿਕ਼ ਸਲੋਕ ਵੀ ਪਹਿਲੇ ਪਾਤਸ਼ਾਹ ਜੀ ਦੇ ਨੇ।

**ਸਲੋਕੁ ਮਹਲਾ ੧॥**

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥**

ਪ੍ਰਥਮ ਸਲੋਕ ਵਿਚ ਗੁਰੂ ਜੀ ਦੀ ਉਪਮਾ, ਗੁਰੁ ਦੀ ਮਹਿਮਾ। ਦਰਅਸਲ ਮਾਂ ਬਾਪ ਪੁੱਤ ਨੂੰ ਜਨਮ ਦਿੰਦੇ ਨੇ, ਗੁਰੂ ਸੰਤ ਨੂੰ ਜਨਮ ਦਿੰਦੇ ਨੇ। ਮਾਂ ਬਾਪ ਭੌਤਕ ਸਰੀਰ ਨੂੰ ਜਨਮ ਦਿੰਦੇ ਨੇ, ਗੁਰੂ ਅਧਿਆਤਮਵਾਦ ਨੂੰ ਜਨਮ ਦਿੰਦੇ ਹਨ। ਲਿਹਾਜ਼ਾ ਗੁਰੂ ਦੀ ਮਹਿਮਾ ਸਤਿਗੁਰ ਦੇਵ ਜੀ ਮਹਾਰਾਜ ਇੰਜ ਬਿਆਨ ਕਰਦੇ ਨੇ।

**ਬਲਿਹਾਰੀ ਗੁਰ ਆਪਣੇ...॥**

ਮੈਂ ਆਪਣੇ ਗੁਰੂ ਤੋਂ ਬਲਿਹਾਰਨੇ ਜਾਂਦਾ ਹਾਂ, ਸਦਕੇ ਜਾਂਦਾ ਹਾਂ।

**...ਦਿਉਹਾੜੀ ਸਦ ਵਾਰ॥**

ਇਕ ਇਕ ਦਿਨ ਦੇ ਵਿਚ ਮੈਂ ਸੈਂਕੜੇ ਸੈਂਕੜੇ ਦਫ਼ਾ ਕੁਰਬਾਨ ਜਾਨਾਂ,ਸਦਕੇ ਜਾਨਾਂ,ਬਲਿਹਾਰ ਜਾਨਾਂ। ਕਿਉਂਕਿ ਇਤਨੀ ਗੱਲ ਤੇ ਸਪਸ਼ਟ ਹੈ ਕਿ ਜਿਸ ਤੋਂ ਕੁਛ ਪ੍ਰਾਪਤ ਹੋਵੇ, ਉਹੀ ਪਿਆਰਾ ਲਗਦਾ ਹੈ ਤੇ ਉਸ ਤੋਂ ਕੁਰਬਾਨ ਹੋਣ ਨੂੰ ਜੀ ਕਰਦਾ ਹੈ ਤੇ ਜਿਹੜਾ ਕੁੱਝ ਖੋਹ ਲਵੇ, ਜਿਹੜਾ ਕੁੱਝ ਛੀਨਾ ਝਪਟੀ ਕਰੇ, ਉਸ ਤੋਂ ਸਦਕੇ ਹੋਣ ਨੂੰ ਜੀ ਨਹੀਂ ਕਰਦਾ ਬਲਕਿ ਉਸ ਨੂੰ ਸਵੈਮ ਹੀ ਖ਼ਤਮ ਕਰਨ ਨੂੰ ਜੀ ਕਰਦਾ ਹੈ। ਜਗਤ ਵਿਚ ਸਾਡਾ ਵੈਰ ਉਸ ਦੇ ਨਾਲ ਹੁੰਦਾ ਹੈ ਜਿਹੜਾ ਸਾਡੇ ਕੋਲੋਂ ਕੁੱਝ ਖੋਹੇ, ਜਗਤ ਵਿਚ ਸਾਡਾ ਪਿਆਰ ਉਸ ਨਾਲ ਹੁੰਦਾ ਹੈ ਜਿਹੜਾ ਕੁਛ ਦੇਵੇ। ਹਕ਼ੀਕ਼ਤ ਹੈ ਗੁਰੂ ਪਰਮਾਤਮਾ ਛੀਨਾ ਝਪਟੀ ਨਹੀਂ ਜਾਣਦੇ, ਦੇਣਾ ਹੀ ਜਾਣਦੇ ਹਨ।

**ਵਡਾ ਦਾਤਾ ਤਿਲੁ ਨ ਤਮਾਇ॥**

(ਜਪੁ ਜੀ ਸਾਹਿਬ)

ਉਹ ਇਤਨਾ ਵੱਡਾ ਦਾਤਾ ਹੈ, ਪਹਾੜਾਂ ਜਿਤਨੀ ਸੁਖ ਸ਼ਾਂਤੀ ਦੇ ਕੇ ਵੀ, ਰਾਈ ਜਿਤਨਾ ਵੀ, ਤਿਨਕੇ ਜਿਤਨਾ ਵੀ ਤਮ੍ਹਾ ਨਹੀਂ ਰਖਦਾ, ਭਾਵ ਮੰਗ ਨਹੀਂ ਰਖਦਾ। ਸਾਹਿਬ ਕਹਿੰਦੇ ਨੇ, ਮੈਂ ਸਦਕੇ ਜਾਨਾਂ ਇਕ ਦਿਨ ਦੇ ਵਿਚ ਸੈਂਕੜੇ ਸੈਂਕੜੇ ਵਾਰੀ, ਉਸ ਗੁਰੂ ਤੋਂ ਜਿਸ ਨੇ।

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥**

ਜਿਸ ਨੇ ਮਨੁੱਖ ਨੂੰ ਦੇਵਤਾ ਬਣਾ ਦਿੱਤਾ, ਲੇਕਿਨ ਮਨੁੱਖ ਨੂੰ ਦੇਵਤਾ ਬਣਾਉਣ ਲਗਿਆਂ ਰੰਚਕ ਮਾਤਰ ਵੀ ਦੇਰੀ ਨਹੀਂ ਲਾਈ। ਇਕ ਪੱਥਰ ਨੂੰ ਮੂਰਤੀ ਦੀ ਸ਼ਕਲ ਦੇਣੀ ਹੋਵੇ ਤਾਂ ਵੀ ਕੁਛ ਮਹੀਨੇ ਲਗਦੇ ਨੇ, ਕਈ ਦਫ਼ਾ ਕੁੱਝ ਸਾਲ ਲਗਦੇ ਨੇ। ਦਰਅਸਲ ਗੁਰੂ ਮਨੁੱਖ ਨੂੰ ਘੜਦਾ ਹੈ ਤੇ ਗੁਰੂ ਦੇ ਘੜਨ ਦਾ ਢੰਗ ਬੜਾ ਅਦੁੱਤੀ ਹੈ। ਆਪਣੇ ਮਨੋਹਰ ਬੋਲ ਤੇ ਅੰਮ੍ਰਿਤਮਈ ਦਰਿਸ਼ਟ, ਇਹਦੇ ਨਾਲ ਜਦ ਉਹ ਕਿਸੇ ਵਿਅਕਤੀ ਨੂੰ ਘੜਦਾ ਹੈ, ਸਾਹਿਬ ਕਹਿੰਦੇ ਨੇ,ਫਿਰ ਮਨੁੱਖ ਨੂੰ ਦੇਵਤਾ ਬਣਾਉਦਿਆਂ ਦੇਰ ਨਹੀਂ ਲਗਦੀ, ਇਸ ਨੂੰ ਸਾਹਿਬ ਇੰਝ ਵੀ ਕਹਿੰਦੇ ਨੇ।

**ਨਾਨਕ ਨਦਰੀ ਨਦਰਿ ਨਿਹਾਲ॥੩੮॥**

(ਜਪੁਜੀ ਸਾਹਿਬ)

ਆਮ ਜਗਤ ਤੇ ਇਤਨਾ ਹੀ ਜਾਣਦਾ ਹੈ ਕਿ ਜ਼ਬਾਨ ਨਾਲ ਕੁੱਝ ਬੋਲ ਬੋਲੇ ਜਾਂਦੇ ਨੇ, ਪਰ ਨਹੀਂ ਅਧਿਆਤਮਿਕ ਦੁਨੀਆਂ ਵਿਚ ਐਸਾ ਵੀ ਆਖਿਆ ਜਾਂਦਾ ਹੈ ਕਿ ਅੱਖਾਂ ਵੀ ਬੋਲਦੀਆਂ ਨੇ ਔਰ ਅੱਖਾਂ ਦੀ ਭਾਸ਼ਾ ਕੁੱਝ ਹੋਰ ਹੈ। ਅੱਖਾਂ ਨਫ਼ਰਤ ਵੀ ਪ੍ਰਗਟ ਕਰਦੀਆਂ ਨੇ, ਅੱਖਾਂ ਪਿਆਰ ਵੀ ਪ੍ਰਗਟ ਕਰਦੀਆਂ ਨੇ, ਅੱਖਾਂ ਪ੍ਰੇਮ ਵੀ ਪ੍ਰਗਟ ਕਰਦੀਆਂ ਨੇ, ਅੱਖਾਂ ਆਪਣੇ ਵਿਚੋਂ ਅੰਮ੍ਰਿਤ ਦੀਆਂ ਲਹਿਰਾਂ ਵੀ ਛਡਦੀਆਂ ਨੇ, ਅੱਖਾਂ ਵਿਚੋਂ ਜ਼ਹਰ ਵੀ ਉਬਲ ਉਬਲ ਕੇ ਪੈਂਦੀ ਹੈ। ਜੈਸੇ ਜੈਸੇ ਮਨੁੱਖ ਦਾ ਮਾਨਸਿਕ ਮੰਡਲ ਅਤਿ ਸੂਖਮ ਹੁੰਦਾ ਹੈ, ਮਨੁੱਖ ਨੂੰ ਅੱਖਾਂ ਦੀ ਭਾਸ਼ਾ ਪੜ੍ਹਨ ਦੀ ਜਾਚ ਆ ਜਾਂਦੀ ਹੈ। ਇਹ ਆਪਣੇ ਆਪ ਵਿਚ ਇਕ ਵਿਸ਼ੇਸ਼ ਕਲਾ ਹੈ। ਗੁਰੂ ਜਦ ਕਿਸੇ ਨੂੰ ਘੜਦਾ ਹੈ ਤਾਂ ਬਚਨ ਰਾਹੀਂ ਘੜਦਾ ਹੈ, ਦਰਿਸ਼ਟ ਰਾਹੀਂ ਘੜਦਾ ਹੈ। ਬਚਨ ਰਾਹੀਂ ਵਿਚਾਰ ਸ਼ੁੱਧ ਕਰ ਦਿੱਤੇ, ਤੇ ਦਰਿਸ਼ਟ ਰਾਹੀਂ ਆਚਾਰ ਸ਼ੁੱਧ ਕਰ ਦਿੱਤਾ। ਬਚਨਾਂ ਰਾਹੀਂ ਮਨ ਬਦਲ ਦਿੱਤਾ ਔਰ ਦਰਿਸ਼ਟ ਰਾਹੀਂ ਦੇਵਤਾ ਬਣਾ ਦਿੱਤਾ, ਚਾਨਣਾ ਦੇ ਦਿੱਤਾ, ਪ੍ਰਕਾਸ਼ ਦੇ ਦਿੱਤਾ ਨੂਰ ਦੇ ਦਿੱਤਾ। ਸਾਹਿਬ ਇੱਥੇ ਕਹਿੰਦੇ ਨੇ:-

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥**

ਰੰਚਕ ਮਾਤਰ ਵੀ ਦੇਰ ਨਹੀਂ ਲੱਗੀ ਉਸ ਗੁਰੂ ਨੂੰ ਮਨੁੱਖ ਤੋਂ ਦੇਵਤਾ ਬਣਾਉਂਦਿਆਂ ਹੋਇਆਂ।

**ਮਹਲਾ ੨॥**

ਅਗਲਾ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਐ ਜਿਸ ਵਿਚ ਆਪ ਫ਼ਰਮਾਨ ਕਰਦੇ ਨੇ।

**ਮਹਲਾ ੨॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥**

ਪ੍ਰਿਥਵੀ ਦੇ ਉੱਤੇ ਦੋ ਹੀ ਮਹਾਨ ਦੀਪਕ ਨੇ ਜੋ ਚਾਨਣਾ ਵੰਡਦੇ ਨੇ ਸੂਰਜ ਤੇ ਚੰਦਰਮਾ। ਭੌਤਿਕ ਪਦਾਰਥ ਸਾਨੂੰ ਸੂਰਜ ਦੀ ਰੋਸ਼ਨੀ ਨਾਲ ਦਿਖਾਈ ਦਿੰਦੇ ਨੇ, ਸੰਸਾਰ ਸਾਨੂੰ ਸੂਰਜ ਦੀ ਰੋਸ਼ਨੀ ਨਾਲ ਦਿਖਾਈ ਦਿੰਦਾ ਹੈ। ਪਰ ਨਿਰੰਕਾਰ ਤੇ ਗੁਰੂ ਦੀ ਰੋਸ਼ਨੀ ਨਾਲ ਹੀ ਦਿਖਾਈ ਦੇਵੇਗਾ। ਇੰਝ ਕਹਿ ਲਈਏ ਗੁਰੂ ਇਕ ਜੋਤੀ ਹੈ, ਗੁਰੂ ਇਕ ਜੋਤ ਹੈ, ਗੁਰੂ ਇਕ ਫ਼ਲਸਫ਼ਾ ਹੈ। ਗੁਰੂ ਇਕ ਨੂਰ ਹੈ, ਗੁਰੂ ਇਕ ਤਨ ਨਹੀਂ। ਗੁਰੂ ਇਕ ਮਹਾਨ ਰੋਸ਼ਨੀ ਹੈ, ਗੁਰੂ ਇਕ ਮਹਾਨ ਚਾਨਣਾ ਹੈ, ਇਕ ਮਹਾਨ ਨੂਰ ਹੈ। ਸੂਰਜ ਦਾ ਚਾਨਣਾ ਬਾਹਰ ਪਦਾਰਥ ਦਾ ਗਿਆਨ ਦੇ ਦਿੰਦਾ ਹੈ, ਉਸ ਦੀ

ਅਸਲੀਅਤ ਸਾਡੇ ਸਾਹਮਣੇ ਰੱਖ ਦਿੰਦਾ ਹੈ। ਅੰਧਕਾਰ ਵਿਚ ਤੇ ਕੋਈ ਵੀ ਪਤਾ ਨਹੀਂ ਚਲਦਾ ਕਿ ਕਿਹੜੀ ਚੀਜ਼ ਕਿੱਥੇ ਪਈ ਹੈ, ਔਰ ਕਿਹੜੀ ਚੀਜ਼ ਕੀ ਹੈ? ਇਸ ਸਭ ਕੁਛ ਦਾ ਬੋਧ ਸੂਰਜ ਦੀ ਰੋਸ਼ਨੀ ਵਿਚ ਪਤਾ ਚਲਦਾ ਹੈ। ਪਰ ਮੈਂ ਕੌਣ ਹਾਂ? ਮੈਂ ਕੀ ਹਾਂ? ਇਹ ਤਾਂ ਗੁਰੂ ਜੋਤੀ, ਗੁਰੂ ਦੇ ਚਾਨਣੇ ਤੋਂ ਹੀ ਪੱਤਾ ਚਲਦਾ ਹੈ, ਗੁਰੂ ਦੀ ਰੋਸ਼ਨੀ ਤੋਂ ਹੀ ਪਤਾ ਚਲਦਾ ਹੈ। ਪ੍ਰਿਥਵੀ ਤੇ ਸੂਰਜ ਦਾ ਚਾਨਣਾ ਹਰ ਵਕਤ ਨਹੀਂ ਹੁੰਦਾ, ਪ੍ਰਿਥਵੀ ਤੇ ਰਾਤ ਆ ਜਾਦੀਂ ਹੈ। ਪਰ ਇਤਨੀ ਗੱਲ ਸਪੱਸ਼ਟ ਹੈ ਸੂਰਜ ਵਿਚ ਹਰ ਵਕਤ ਚਾਨਣਾ ਹੈ। ਪਰ ਜਦੋਂ ਪ੍ਰਿਥਵੀ ਸੂਰਜ ਤੋਂ ਕੰਡ ਕਰ ਲੈਂਦੀ ਹੈ ਤਾਂ ਪ੍ਰਿਥਵੀ ਦੇ ਉਸੇ ਹਿੱਸੇ ਵਿਚ ਅੰਧਕਾਰ ਛਾ ਜਾਂਦਾ ਹੈ। ਗੁਰੂ ਤੇ ਇਕ ਜੋਤ ਹੈ, ਨੂਰ ਹੈ ਔਰ ਉਸ ਵਿਚ ਹਰ ਵਕਤ ਇਹ ਨੂਰ ਹੈ। ਉਹ ਨੂਰ ਹਰ ਵਕਤ ਵੰਡ ਰਿਹਾ ਹੈ। ਪਰ ਜਦ ਮਨੁੱਖ ਬੇਮੁਖ ਹੋ ਜਾਂਦਾ ਹੈ, ਜਦ ਮਨੁੱਖ ਪਿੱਠ ਕਰ ਲੈਂਦਾ ਹੈ, ਤਾਂ ਉਸ ਨੂਰ ਤੋਂ ਵਾਂਝਾ ਰਹਿ ਜਾਂਦਾ ਹੈ। ਅੱਖਾਂ ਬੰਦ ਕਰ ਲਈਏ ਸੂਰਜ ਦੀ ਰੋਸ਼ਨੀ ਨਾਲੋਂ ਸੰਬੰਧ ਟੁੱਟ ਜਾਂਦਾ ਹੈ ਅਤੇ ਜੇ ਮਨਮੁਖ ਬਣ ਜਾਈਏ, ਮਨ ਦੇ ਅਧੀਨ ਹੋ ਕੇ ਚਲੀਏ ਤਾਂ ਫਿਰ ਗੁਰੂ ਦੀ ਰੋਸ਼ਨੀ ਨਾਲੋਂ, ਗੁਰੂ ਦੇ ਚਾਨਣੇ ਨਾਲੋਂ ਵੀ ਸੰਬੰਧ ਟੁੱਟ ਜਾਂਦਾ ਹੈ। ਇਹ ਦੋ ਤਰ੍ਹਾਂ ਦੀ ਰੋਸ਼ਨੀ ਹੈ। ਇਕ ਰੋਸ਼ਨੀ ਉਹ ਜੋ ਸਾਡੀਆਂ ਅੱਖਾਂ ਨੂੰ ਮਿਲਦੀ ਹੈ ਤੇ ਪਦਾਰਥਾਂ ਦਾ ਉਸ ਤੋਂ ਬੋਧ ਮਿਲਦਾ ਹੈ। ਇਕ ਰੋਸ਼ਨੀ ਉਹ ਜੋ ਸਾਡੇ ਮਨ ਨੂੰ ਮਿਲਦੀ ਹੈ ਤੇ ਉਹਦੇ ਨਾਲ ਪਰਮਾਤਮਾ ਦਾ ਬੋਧ ਮਿਲਦਾ ਹੈ, ਈਸ਼ਵਰ ਦਾ ਬੋਧ ਮਿਲਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ:-

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**

ਚਾਹੇ ਇਕ ਚੰਦਰਮਾ ਨਹੀਂ ਆਕਾਸ ਦੇ ਉੱਤੇ ਸੌ ਚੰਦਰਮੇ ਉਤਰ ਆਉਣ,ਔਰ ਇਕ ਸੂਰਜ ਨਹੀਂ ਹਜ਼ਾਰਾਂ ਸੂਰਜ ਆ ਕੇ ਰੋਸ਼ਨੀ ਵੰਡਣ ਪਰ:-

**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥**

ਚਾਹੇ ਕਿਤਨਾ ਹੀ ਚਾਨਣ ਕਿਉਂ ਨਾ ਹੋਵੇ, ਕਿਤਨਾ ਹੀ ਪ੍ਰਕਾਸ਼ ਕਿਉ ਨਾ ਹੋਵੇ ਗੁਰੂ ਜੋਤੀ ਤੋਂ ਬਿਨਾਂ ਅੰਧਕਾਰ ਬਣਿਆਂ ਰਹਿੰਦਾ ਹੈ, ਆਪਣੇ ਆਪ ਦਾ ਪਤਾ ਹੀ ਨਹੀਂ ਚਲਦਾ। ਮੈਂ ਕੀ ਹਾਂ? ਮੈਂ ਕੌਣ ਹਾਂ? ਬੰਦੇ ਨੂੰ ਇਸ ਗੱਲ ਦਾ ਬੋਧ ਨਾ ਹੋਵੇ ਤੇ ਮਨੁੱਖ ਦੀ ਦੁਨੀਆਂ ਵਿਚ ਕਿਤਨਾ ਵੱਡਾ ਅੰਧਕਾਰ ਹੈ। ਕਈ ਦਫ਼ਾ ਦੇਖਦੇ ਹਾਂ, ਬੰਦੇ ਨੂੰ ਪਹਾੜਾਂ ਦਾ ਪਤਾ ਹੈ, ਸਾਗਰ ਦਾ ਪਤਾ ਹੈ, ਦਰਿਆਵਾਂ ਦਾ ਪਤਾ ਹੈ, ਮੁਲਕਾਂ ਦਾ ਪਤਾ ਹੈ, ਕੌਮਾਂ ਦਾ ਪਤਾ ਹੈ, ਪਸ਼ੂ ਪੰਛੀਆਂ ਦਾ ਵੀ ਮਨੁੱਖ ਦੇ ਕੋਲ ਬੋਧ ਹੈ, ਗ੍ਰਿਹ ਨਛੱਤਰਾਂ ਦਾ ਵੀ ਮਨੁੱਖ ਦੇ ਕੋਲ ਬੋਧ ਹੈ ਪਰ ਕਿਤਨੀ ਗਜ਼ਬ ਦੀ ਗੱਲ ਹੈ ਕਿ ਮਨੁੱਖ ਦੇ ਕੋਲ ਆਪਣੇ ਆਪ ਦਾ ਕੋਈ ਬੋਧ ਨਹੀਂ ਹੈ। ਆਪਣੇ ਆਪ ਦਾ ਕੋਈ ਗਿਆਨ ਨਹੀਂ, ਇਹ ਕੌਣ ਹੈ? ਕਿਸੇ ਵਿਗਿਆਨਿਕ ਕੋਲੋਂ ਪੁਛੋਗੇ ਔਰ ਉਸ ਦਾ ਜਵਾਬ ਜਿਹੜਾ ਹੋਵੇਗਾ, ਅਧੂਰਾ ਹੋਵੇਗਾ। ਪਰ ਜੇ ਕਿਸੇ ਭਗਤ ਕੋਲੋਂ ਪੁਛੀਏ, ਸੰਤ ਕੋਲੋਂ ਪੁਛੀਏ ਤਾਂ ਉਸ ਦਾ ਤੇ ਕਹਿਣਾ ਇਹੀ ਹੋਵੇਗਾ:-

**ਕਹੁ ਕਬੀਰ ਇਹ ਰਾਮ ਕੀ ਅੰਸੁ॥**
**ਜਸ ਕਾਗਦ ਪਰ ਮਿਟੈ ਨ ਮੰਸੁ॥**

(ਅੰਗ 871)

ਮੈਂ ਤੇ ਰਾਮ ਦੀ ਅੰਸ ਹਾਂ, ਮੈਨੂੰ ਪਤਾ ਚਲ ਗਿਆ ਹੈ, ਮੈਂ ਉਸ ਸੂਰਜ ਦੀ ਕਿਰਣ ਹਾਂ, ਮੈਨੂੰ ਪਤਾ ਚਲ ਗਿਆ ਹੈ, ਮੈਂ ਉਸ ਸਾਗਰ ਦੀ ਲਹਿਰ ਹਾਂ। ਪਰ ਇਹ ਪਤਾ ਚਲਦਾ ਹੈ ਗੁਰੂ ਚਾਨਣੇ ਵਿਚ, ਇਸ ਦਾ ਬੋਧ ਮਿਲਦਾ ਹੈ ਗੁਰੂ ਜੋਤੀ ਨਾਲ। ਇਸ ਵਾਸਤੇ ਸਾਹਿਬ ਕਹਿੰਦੇ ਨੇ ਇਕ ਚੰਦਰਮਾ ਨਹੀਂ, ਸੈਂਕੜੇ ਚੰਦਰਮਾ, ਇਕ ਸੂਰਜ ਨਹੀਂ, ਹਜ਼ਾਰਾਂ ਸੂਰਜ ਜੇ ਆਸਮਾਨ ਉੱਤੇ ਆ ਕੇ ਆਪਣੀ ਰੋਸ਼ਨੀ ਵੰਡਣ ਤਾਂ ਵੀ ਆਪਣੇ ਆਪ ਦਾ ਬੋਧ ਨਹੀਂ ਮਿਲਦਾ।

ਪਤਾ ਹੀ ਨਹੀਂ ਚਲਦਾ, ਮੈਂ ਕੌਣ ਹਾਂ? ਮੈਂ ਕੀ ਹਾਂ? ਇਹ ਗੁਰੂ ਜੋਤੀ ਨਾਲ ਹੀ ਪਤਾ ਚਲਦਾ ਹੈ। ਇਸ ਵਾਸਤੇ ਗੁਰੂ ਐਸਾ ਮਹਾਨ ਨੂਰ ਹੈ ਜਿਸ ਤੋਂ ਹਜ਼ਾਰਾਂ ਸੂਰਜ ਕੁਰਬਾਨ ਕੀਤੇ ਜਾ ਸਕਦੇ ਨੇ। ਗੁਰੂ ਇਕ ਐਸਾ ਮਹਾਨ ਚਾਨਣਾ ਹੈ ਜਿਹਦੇ ਸਾਹਮਣੇ ਹਜ਼ਾਰਾਂ ਚੰਦਰਮਾ ਤੁਛ ਨੇ:-

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥**
**ਮ:੧॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥**

ਮਨੁੱਖ ਦਾ ਹੱਠ, ਮਨੁੱਖ ਦਾ ਅਹੰਕਾਰ, ਐਸਾ ਸੋਚਣ ਤੇ ਉਸ ਨੂੰ ਮਜਬੂਰ ਕਰ ਦਿੰਦਾ ਹੈ ਕਿ ਮੈਂ ਸੁਚੇਤ ਹਾਂ, ਸਾਵਧਾਨ ਹਾਂ, ਮੈਂ ਸਭ ਕੁਛ ਜਾਣਦਾ ਹਾਂ, ਮੈਨੂੰ ਸਭ ਕੁੱਝ ਪਤਾ ਹੈ, ਤੇ ਗੁਰੂ ਦਾ ਚਿੰਤਨ ਨਹੀਂ ਕਰਦਾ, ਗੁਰੂ ਨੂੰ ਯਾਦ ਨਹੀਂ ਕਰਦਾ, ਗੁਰੂ ਨਾਲ ਜੁੜਦਾ ਨਹੀਂ। ਇਸ ਵਾਸਤੇ ਨਹੀਂ ਜੁੜਦਾ ਕਿਉਂਕਿ, **ਮਨਿ ਆਪਣੈ ਸੁਚੇਤ॥** ਆਪਣੇ ਮਨ ਵਿਚ ਮੰਨੀ ਬੈਠਾ ਹੈ ਕਿ ਮੈਂ ਤੇ ਸੁਚੇਤ ਹਾਂ, ਮੈਂ ਤੇ ਸਾਵਧਾਨ ਹਾਂ, ਮੈਂ ਤੇ ਸਭ ਕੁਛ ਜਾਣਦਾ ਹਾਂ। ਮੈਨੂੰ ਸਭ ਕੁੱਝ ਦਾ ਪਤਾ ਹੈ। ਮਹਾਰਾਜ ਕਹਿੰਦੇ ਨੇ, ਇਸ ਤਰ੍ਹਾਂ ਦੀ ਸੋਚ ਵਿਚਾਰ ਵਾਲਾ ਮਨੁੱਖ ਜਿਹੜੀ ਜ਼ਿੰਦਗੀ ਬਤੀਤ ਕਰਦਾ ਉਹ ਇਸ ਤਰ੍ਹਾਂ ਹੈ ਜਿਵੇਂ:-

**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥**

ਕਿਸੇ ਸੁੰਞੇ ਖੇਤ ਵਿਚ ਤਿਲ ਬੂਆੜ, ਉਹ ਤਿਲ ਜਿਸ ਦੀ ਡੋਡੀ ਦੇ ਅੰਦਰ ਰਾਖ਼ ਹੁੰਦੀ ਹੈ, ਫਲ ਨਹੀਂ ਹੁੰਦਾ ਔਰ ਉਗਿਆ ਵੀ ਹੋਵੇ ਐਸੇ ਖੇਤ ਵਿਚ, ਜੋ ਸੁੰਞਾ ਹੈ, ਜਿਸ ਦੀ ਕੋਈ ਮਲਕੀਅਤ ਨਹੀਂ, ਜਿਸ ਦਾ ਕੋਈ ਮਾਲਿਕ ਨਹੀਂ। ਮਹਾਰਾਜ ਕਹਿੰਦੇ ਨੇ, ਇਹ ਤਿਲ ਸੁੰਞਾ ਹੈ। ਹਰ ਵਕਤ ਸੁੰਞਾਪਣ ਇਸ ਨੂੰ ਮਹਿਸੂਸ ਹੋਵੇਗਾ, ਗੁਰੂ ਦੇ ਚਾਨਣੇ ਤੋਂ ਬਿਨਾਂ, ਗੁਰੂ ਦੀ ਰੋਸ਼ਨੀ ਤੋਂ ਬਿਨਾਂ। ਚਾਹੇ ਇਹ ਪਰਵਾਰ ਵਿਚ ਬੈਠੇਗਾ, ਬਾਜ਼ਾਰ ਵਿਚ ਬੈਠੇਗਾ, ਸੰਸਾਰ ਵਿਚ ਬੈਠੇਗਾ, ਇਸ ਨੂੰ ਸੁੰਞਾਪਣ ਮਹਿਸੂਸ ਹੋਵੇਗਾ ਔਰ ਸੁੰਞਾਪਨ ਇਸ ਨੂੰ ਬੇਚੈਨ ਕਰੇਗਾ, ਦੁਖੀ ਕਰੇਗਾ। ਅਕਸਰ ਦੇਖਿਆ ਗਿਆ ਹੈ, ਮਨੁੱਖ ਸਾਥ ਲਭਦਾ ਹੈ, ਮਿੱਤਰ ਦਾ ਸਾਥ, ਪੁੱਤਰ ਦਾ ਸਾਥ, ਬਾਜ਼ਾਰ ਦਾ ਸਾਥ, ਸੰਸਾਰ ਦਾ ਸਾਥ, ਆਖ਼ਿਰ ਕੁੱਝ ਨ ਕੁੱਝ ਚਾਹੀਦਾ ਹੈ। ਲੇਕਿਨ ਸਭ ਕੁੱਝ ਦੇ ਨਾਲ ਬੈਠ ਕੇ, ਰਹਿ ਕੇ ਵੀ ਮਨ ਦਾ ਸੁੰਞਾਪਣ ਦੂਰ ਨਹੀਂ ਹੁੰਦਾ। ਇਹ ਤੇ ਉਦੋਂ ਹੀ ਦੂਰ ਹੋਵੇਗਾ ਜਦੋਂ ਇਹ ਨਿਰੰਕਾਰ ਦੇ ਨਾਲ ਬੈਠੇਗਾ, ਜਦ ਇਹ ਕਰਤਾਰ ਦੇ ਨਾਲ ਬੈਠੇਗਾ। ਕਰਤਾਰ ਨਾਲ ਬੈਠਣਾ ਕੀ ਹੈ? ਕਰਤਾਰ ਦੀ ਯਾਦ ਵਿਚ ਬੈਠਣਾ, ਉਸ ਦੇ ਸਿਮਰਨ ਵਿਚ ਬੈਠਣਾ। ਸਾਹਿਬ ਕਹਿੰਦੇ ਨੇ, **ਨਾਨਕ ਗੁਰੂ ਨ ਚੇਤਨੀ**, ਗੁਰੂ ਦਾ ਤੇ ਚਿੰਤਨ ਕਰਦਾ ਹੀ ਨਹੀਂ, ਗੁਰੂ ਦਾ ਤੇ ਸਿਮਰਨ ਕਰਦਾ ਨਹੀਂ ਔਰ ਨਾ ਕਰਨ ਦਾ ਕਾਰਣ ਕੀ? **ਮਨਿ ਆਪਣੈ ਸੁਚੇਤ॥** ਜੈਸੇ ਜੈਸੇ ਮਨੁੱਖ ਦੀ ਇਹ ਸੋਚਣੀ ਵਧਦੀ ਹੈ,ਕਿ ਮੈਂ ਸਭ ਕੁਛ ਜਾਣਦਾ ਹਾਂ, ਵੈਸੇ ਵੈਸੇ ਇਹ ਸਭ ਕੁਛ ਜਾਨਣ ਤੋਂ ਰਹਿ ਜਾਂਦਾ ਹੈ, ਹਕੀਕਤ ਹੈ। ਜੈਸੇ ਜੈਸੇ ਇਸ ਦਾ ਅਹੰਕਾਰ ਵਧਦਾ ਹੈ ਕਿ ਮੈਨੂੰ ਬਹੁਤ ਕੁਛ ਪਤਾ ਹੈ, ਦੇਰਅਸਲ ਬਹੁਤ ਕੁੱਝ ਤੋਂ ਇਸ ਦਾ ਸੰਬੰਧ ਟੁੱਟ ਜਾਂਦਾ ਹੈ। ਜੈਸੇ ਇਹਦੀ ਸੰਸਾਰੀ ਅਕਲ ਅਤੇ ਸੰਸਾਰੀ ਪੜ੍ਹਾਈ, ਇਸ ਨੂੰ ਮਜਬੂਰ ਕਰਦੀ ਹੈ ਕਿ ਮੇਰੇ ਕੋਲ ਬਹੁਤ ਗਿਆਨ ਹੈ, ਦਰਅਸਲ ਇਹ ਬਹੁਤੇ ਗਿਆਨ ਦੀ ਹੋਂਦ, ਤੇ ਬਹੁਤ ਗਿਆਨ ਦਾ ਮਾਣ ਬਹੁਤ ਅਗਿਆਨ ਨੂੰ ਇਕੱਠਾ ਕਰ ਦਿੰਦਾ ਹੈ, ਬਹੁਤ ਨਾ-ਸਮਝੀ ਨੂੰ ਇਕੱਠਾ ਕਰ ਦਿੰਦਾ। ਸਾਹਿਬ ਕਹਿੰਦੇ ਨੇ, ਮਨ ਵਿਚ ਸਮਝੀ ਬੈਠਾ ਹੈ ਕਿ ਮੈਂ ਸਭ ਕੁੱਝ ਜਾਣਦਾ ਹਾਂ, ਮੈਨੂੰ ਸਭ ਕੁੱਝ ਪਤਾ ਹੈ ਅਤੇ ਗੁਰੂ ਦਾ ਚਿੰਤਨ ਨਹੀਂ ਕਰਦਾ ਐਸਾ ਮਨੁੱਖ ਇਸ ਢੰਗ ਨਾਲ ਜ਼ਿੰਦਗੀ ਬਤੀਤ ਕਰਦਾ ਹੈ ਜਿਵੇਂ ਕਿਸੇ ਸੁੰਞੇ ਖੇਤ ਵਿਚ ਉਹ ਤਿਲ ਜੰਮਿਆ ਹੋਵੇ ਜਿਹਦੇ ਅੰਦਰ ਫਲ ਕੋਈ ਨਹੀਂ, ਕਾਲਖ ਹੀ ਕਾਲਖ ਹੈ, ਸੁਆਹ ਹੀ ਸੁਆਹ, **ਬੂਆੜ** ਹੈ।

**ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥**

ਇਸ ਤਰ੍ਹਾਂ ਇਹ ਤਿਲ ਖੇਤ ਵਿਚ ਛੁਟੜ ਹੈ, ਕੋਈ ਮਾਲਿਕ ਨਹੀਂ ਹੈ। **ਕਹੁ ਨਾਨਕ ਸਉ ਨਾਹ॥** ਉਸ ਦਾ ਕੋਈ ਸ਼ਹੁ ਨਹੀਂ, ਉਸ ਦਾ ਕੋਈ ਮਾਲਿਕ ਨਹੀਂ ਹੈ।

**ਫਲੀਅਹਿ ਫੂਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥**

ਸਾਹਿਬ ਕਹਿੰਦੇ ਨੇ, ਫਲਦਾ ਤੇ ਉਹ ਵੀ ਹੈ, ਐਸਾ ਨਹੀਂ ਕਿ ਉਹ ਤਿਲ ਫਲਦਾ ਨਹੀਂ, ਫਲਦਾ ਹੈ, ਉਸ ਨੂੰ ਫੁਲ ਵੀ ਲਗਦੇ ਨੇ, ਪੱਤੇ ਵੀ ਲਗਦੇ ਨੇ, ਹਵਾ ਨਾਲ ਲਹਿਰਾਉਂਦਾ ਵੀ ਹੈ, ਆਪਣੀ ਹੋਂਦ ਨੂੰ ਪ੍ਰਗਟ ਵੀ ਕਰਦਾ ਹੈ, ਪਰ ਸਾਹਿਬ ਕਹਿੰਦੇ ਨੇ, **ਭੀ ਤਨ ਵਿਚਿ ਸੁਆਹ॥** ਡੋਡੀ ਨੂੰ ਤੋੜ ਕੇ ਵੇਖੀਏ, ਅੰਦਰ ਝਾਤੀ ਮਾਰ ਕੇ ਵੇਖੀਏ, ਅੰਦਰ ਰਾਖ਼ ਹੁੰਦੀ ਹੈ, ਸੁਆਹ ਹੁੰਦੀ ਹੈ। ਗੁਰੂ ਤੋ ਵੇਮੁਖ ਹੋਇਆ ਮਨੁੱਖ, ਫਲੀਭੂਤ ਤੇ ਹੁੰਦਾ ਹੈ, ਧਨ ਕਰਕੇ ਵੀ ਫਲੀਭੂਤ ਹੁੰਦਾ ਹੈ, ਤੇ ਉਸ ਦਾ ਫਲੀਭੂਤ ਹੋਣਾ ਚਾਰੇ ਪਾਸੇ ਦਿਖਾਈ ਵੀ ਦਿੰਦਾ ਹੈ ਬਈ ਇਹ ਤੇ ਬਹੁਤ ਫਲੀਭੂਤ ਹੋਇਆ ਹੈ। ਐਸਾ ਨਹੀਂ ਕਿ ਭਗਤ ਫਲੀਭੂਤ ਹੁੰਦੇ ਨੇ, ਨਾਸਤਕ ਵੀ ਫਲੀਭੂਤ ਹੁੰਦੇ ਨੇ। ਐਸਾ ਨਹੀਂ ਕਿ ਦਿਆਲੂ ਫਲੀਭੂਤ ਹੁੰਦੇ ਨੇ, ਬਲਕਿ ਜ਼ਾਲਿਮ ਵੀ ਫਲੀਭੂਤ ਹੁੰਦੇ ਨੇ। ਸਿਰਫ ਐਸਾ ਹੀ ਨਹੀਂ ਅਧਿਆਤਮਿਕ ਗਿਆਨੀ ਫਲੀਭੂਤ ਹੁੰਦੇ ਨੇ, ਮਹਾਂ ਅਗਿਆਨੀ ਵੀ ਫਲੀਭੂਤ ਹੁੰਦੇ ਨੇ। ਇਹ ਜ਼ਰੂਰੀ ਨਹੀਂ ਦੇਵਤੇ ਹੀ ਫਲੀਭੂਤ ਹੁੰਦੇ ਨੇ ਰਾਖਸ਼ ਵੀ ਫਲੀਭੂਤ ਹੁੰਦੇ ਨੇ, ਦੈਂਤ ਵੀ ਫਲੀਭੂਤ ਹੁੰਦੇ ਨੇ। ਲਾਜ਼ਮੀ ਨਹੀਂ, ਸ਼ਰੀਫ਼ ਮਨੁੱਖ ਹੀ ਫਲੀਭੂਤ ਹੁੰਦੇ ਨੇ, ਬਲਕਿ ਸ਼ੈਤਾਨ ਵੀ ਫਲੀਭੂਤ ਹੂੰਦੇ ਨੇ। ਰਾਖਸ਼ ਦਾ ਫਲੀਭੂਤ ਹੋਣਾ, ਨਾਸਤਿਕ ਦਾ ਫਲੀਭੂਤ ਹੋਣਾ ਇੰਝ ਹੈ, ਜੈਸੇ ਕਿਸੇ ਛੁਟੇ ਖੇਤ ਵਿਚ, ਬਿਨਾਂ ਮਾਲਕ ਦੇ ਖੇਤ ਵਿਚ, ਕੋਈ ਬੂਟਾ ਉਗਿਆ ਹੋਵੇ, ਤਿਲ ਦਾ ਮਾਲਕ ਕੋਈ ਨਹੀਂ ਹੈ, ਨਿਖ਼ਸਮਾ। ਹਕ਼ੀਕ਼ਤ ਹੈ ਮਾਲਕ ਨਾ ਹੋਵੇ, ਚਿੰਤਾਵਾਂ ਬਹੁਤ ਸਹੇੜ ਲੈਂਦੀਆਂ ਹਨ। ਭਾਈ ਵੀਰ ਸਿੰਘ ਨੇ ਤਦੇ ਤੇ ਕਹਿ ਦਿਤਾ, ਹੇ ਈਸ਼ਵਰ! ਮੈਂ ਤੇਰੇ ਪਿੰਜਰੇ ਵਿਚ ਰਹਿ ਕੇ ਹੀ ਖੁਸ਼ ਹਾਂ, ਕਿਉਂਕਿ ਇਕ ਤੇ ਬਿੱਲੀ ਦਾ ਡਰ ਗਿਆ, ਦੂਜਾ ਰਿਜ਼ਕ ਦੀ ਚਿੰਤਾ, ਰੋਜ਼ੀ ਦੀ ਚਿੰਤਾ ਇਹ ਵੀ ਗਈ। ਹੇ ਈਸ਼ਵਰ! ਹੇ ਪਰਮਾਤਮਾ! ਕਿਤਨਾ ਹੀ ਚੰਗਾ ਹੋਵੇ ਕਿ ਮੈਂ ਤੇਰੇ ਹੱਥਾਂ ਦੇ ਪਿੰਜਰੇ ਵਿਚ ਕੈਦ ਹੋਵਾਂ ਅਤੇ ਨਿਸਚਿੰਤ ਹੋ ਜਾਵਾਂ। ਦਰਅਸਲ ਪਰਮਾਤਮਾ ਦੀ ਕੈਦ ਵੀ ਇਕ ਮਹਾਨ ਸੁਤੰਤਰਤਾ ਹੈ, ਤੇ ਸੰਸਾਰ ਦੀ ਸੁਤੰਤਰਤਾ ਵੀ ਇਕ ਮਹਾਨ ਕੈਦ ਹੈ, ਹਕ਼ੀਕ਼ਤ ਹੈ। ਇਹ ਗੱਲ ਵਖਰੀ ਹੈ ਕਿ ਸੁਤੰਤਰਤਾ ਦੀ ਪਿਆਸ ਮਨੁੱਖ ਦੇ ਪ੍ਰਾਣਾਂ ਵਿਚ ਹੈ ਪਰ ਜਗਤ ਵਿਚ ਰਹਿੰਦਾ ਹੋਇਆ ਵੀ ਮਨੁੱਖ ਕੈਦ ਵਿਚ ਹੈ। ਅਸੀਂ ਰੋਜ਼ ਮਨੁੱਖਾਂ ਤੋਂ ਸੁਣਦੇ ਹਾਂ, ਕੀ ਕਰਾਂ ਮੈਂ ਮਜਬੂਰ ਹਾਂ, ਕੀ ਕਰਾਂ ਮੈਂ ਮਜਬੂਰ ਹਾਂ। ਮਜਬੂਰ ਹੈ, ਇਹ ਕਹਿਣਾ ਇਸ ਗੱਲ ਦਾ ਸਬੂਤ ਹੈ ਕਿ ਤੂੰ ਕੈਦ ਵਿਚ ਹੈਂ, ਤੂੰ ਗਰਿਫ਼ਤ ਵਿਚ ਹੈਂ, ਤੂੰ ਪਕੜ ਵਿਚ ਹੈਂ, ਤੂੰ ਸੁਤੰਤਰ ਨਹੀਂ, ਔਰ ਇਹ ਮਜਬੂਰੀ ਜ਼ਿੰਦਗੀ ਦੇ ਹਰ ਥਾਂ ਤੋਂ ਪ੍ਰਗਟ ਹੁੰਦੀ ਹੈ। ਕਿਧਰੇ ਸਮਾਜ ਦੇ ਤਲ ਤੇ, ਕਿਧਰੇ ਅਰਥ ਵਿਵਸਥਾ ਦੇ ਤਲ ਤੇ, ਕਿਧਰੇ ਰਾਜਨੀਤਕ ਤਲ ਤੇ, ਬੰਦਾ ਕਹਿ ਦਿੰਦਾ ਹੈ ਮੈਂ ਮਜਬੂਰ ਹਾਂ। ਕਿਧਰੇ ਰੋਗ ਦੇ ਤਲ ਤੇ, ਕਿਧਰੇ ਸੋਗ ਦੇ ਤਲ ਤੇ ਮਨੁੱਖ ਕਹਿ ਦਿੰਦਾ ਹੈ, ਮੈਂ ਮਜਬੂਰ ਹਾਂ। ਪਿੰਜਰੇ ਵਿਚ ਡਕਿਆ ਹੋਇਆ ਹਾਂ, ਮਜਬੂਰੀਆਂ ਅਲਗ ਅਲਗ ਹੋ ਸਕਦੀਆਂ ਹਨ। ਇਹ ਜੇਲਾਂ ਵਖ ਵਖ ਹੋ ਸਕਦੀਆਂ ਨੇ, ਲੇਕਿਨ ਹਨ ਸਾਰੇ ਕੈਦੀ ਪਰ ਮਜਬੂਰ ਸਾਰੇ ਹੀ ਨੇ। ਮਜਬੂਰੀਆਂ ਵਖ ਵਖ ਹੋ ਸਕਦੀਆਂ ਨੇ ਪਰ ਮਜਬੂਰ ਸਾਰੇ ਹੀ ਨੇ। ਪਰ ਜਿਹੜਾ ਇਕ ਦਫ਼ਾ ਪਰਮਾਤਮਾ ਦੀ ਕੈਦ ਵਿਚ ਚਲਾ ਜਾਂਦਾ ਹੈ, ਪਰਮਾਤਮਾ ਦੇ ਪਿੰਜਰੇ ਦੀ ਕੈਦ ਵਿਚ ਚਲਾ ਜਾਂਦਾ ਹੈ। ਉਸ ਦੀ ਯਾਦ,ਉਸ ਦੇ ਸਿਮਰਨ, ਉਹਦੇ ਭਰੋਸੇ, ਉਹਦੇ ਸਿਦਕ ਤੇ ਉਸ ਦੀ ਹੋਂਦ ਵਿਚ ਜਦ ਕੋਈ ਆਪਣੇ ਆਪ ਨੂੰ ਲੀਨ ਕਰ ਲੈਂਦਾ ਹੈ ਤੇ ਮਹਾਨ ਸੁਤੰਤਰਤਾ ਦਾ ਫਲ ਉਸ ਦੀ ਝੋਲੀ ਵਿਚ ਪੈਂਦਾ ਹੈ। ਇੰਵ ਕਹਿ ਲਵੋ ਜੋ ਜਪ ਤਪ ਦੇ ਨਿਯਮ ਵਿਚ, ਜੋ ਮਹਾਂਪੁਰਸ਼ਾਂ ਦੇ ਬਣਾਏ ਹੋਏ ਨਿਯਮ ਵਿਚ ਆਪਣੇ ਆਪ ਨੂੰ ਗਰਿਫ਼ਤ ਕਰ ਲੈਂਦਾ ਹੈ ਸੱਚੀ ਸੁਤੰਤਰਤਾ ਦਾ ਅਨੰਦ ਓਹੀ ਮਾਣਦੇ ਨੇ, ਪੂਰਨ ਤੌਰ ਤੇ ਮੁਕਤੀ ਦਾ ਅਨੰਦ ਓਹੀ ਮਾਣਦਾ ਹੈ। ਸਾਹਿਬ ਕਹਿੰਦੇ ਨੇ, ਫਲਦੇ ਫੁਲਦੇ ਤੇ ਨਾਸਤਿਕ ਵੀ ਨੇ, ਦੁਸ਼ਟ ਲੋਗ ਵੀ ਫਲੀਭੂਤ ਹੁੰਦੇ ਨੇ, ਸਿਰਫ ਐਸਾ ਹੀ ਨਹੀਂ ਕਿ ਸ਼ਰੀਫ਼ ਬੰਦੇ, ਸਿਆਣੇ ਬੰਦੇ ਦਾਨੀ ਬੰਦੇ, ਗੁਣਵਾਨ ਬੰਦੇ ਫਲੀਭੂਤ ਹੁੰਦੇ ਨੇ। ਸਿਰਫ ਐਸਾ ਹੀ ਨਹੀਂ ਅੰਗੂਰ ਦੀਆਂ ਸ਼ਾਖ਼ਾਂ ਨੂੰ ਹੀ, ਵੇਲਾਂ ਨੂੰ ਹੀ

ਅੰਗੂਰ ਲਗਦੇ ਨੇ, ਫਲ ਲਗਦੇ ਨੇ, ਬਲਕਿ ਕੰਡਿਆਲੀ ਝਾੜੀਆਂ ਨੂੰ ਵੀ ਫਲ ਲਗਦੇ ਨੇ। ਸਿਰਫ ਐਸਾ ਹੀ ਨਹੀਂ ਅਮਰੂਦ ਨੂੰ ਹੀ ਫਲ ਲਗਦੇ ਨੇ, ਨਿੰਮ ਨੂੰ ਵੀ ਫਲ ਲਗਦੇ ਨੇ, ਪਰ ਫ਼ਰਕ ਸਿਰਫ ਇਤਨਾ ਹੈ, ਇਕ ਨੂੰ ਮਿੱਠੇ ਫਲ ਲਗਦੇ ਨੇ, ਇਕ ਨੂੰ ਕੌੜੇ ਫਲ ਲਗਦੇ ਨੇ। ਇਕ ਦੇ ਫਲ ਅੰਮ੍ਰਿਤ ਰਸ ਨਾਲ ਭਰੇ ਹੋਏ ਨੇ। ਇਕ ਦੇ ਫਲ ਜ਼ਹਰ ਦੇ ਨਾਲ ਭਰੇ ਹੋਏ ਨੇ। ਲਿਹਾਜ਼ਾ ਭਗਤ ਵੀ ਫਲੀਭੂਤ ਹੁੰਦੇ ਨੇ, ਨਾਸਤਿਕ ਵੀ ਫਲੀਭੂਤ ਹੁੰਦੇ ਨੇ। ਗੁਰੂ ਨੂੰ ਭੁਲਾ ਕੇ ਗੁਰੂ ਤੋਂ ਦੂਰ ਰਹਿ ਕੇ ਜਿਹੜੇ ਫਲੀਭੂਤ ਹੁੰਦੇ ਨੇ, ਸਾਹਿਬ ਕਹਿੰਦੇ ਨੇ, ਉਨ੍ਹਾਂ ਦਾ ਫਲੀਭੂਤ ਹੋਣਾ ਇੰਵ ਹੈ:-

**ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥**

ਫਲਦੇ ਫੁਲਦੇ ਨੇ ਲੇਕਿਨ ਅੰਦਰ ਉਨ੍ਹਾਂ ਦੇ ਸੁਆਹ ਹੁੰਦੀ ਹੈ, ਗਿਰੀ ਨਹੀਂ ਹੁੰਦੀ, ਰਸ ਨਹੀਂ ਹੁੰਦਾ, ਫਲ ਨਹੀਂ ਹੁੰਦਾ। ਜਿਵੇਂ ਉਹ **ਛੁਟੇ ਤਿਲ ਬੂਆੜ**, ਤਿਲ ਉਸ ਨੂੰ ਖੋਹਲੀਏ ਤੇ ਅੰਦਰ ਤਿਲ ਨਹੀਂ ਹੈ,ਅੰਦਰ ਗਿਰੀ ਨਹੀਂ ਹੈ ਰਾਖ਼ ਹੈ, ਉਹ ਅੰਦਰੋਂ ਜਲਿਆ ਹੋਇਆ ਹੈ। ਇਸ ਤਰੀਕੇ ਨਾਲ ਅਸੀਂ ਫਲੀਭੂਤ ਤਾਂ ਹੁੰਦਾ ਵੇਖਦੇ ਹਾਂ ਕਈਆਂ ਨੂੰ, ਬੜੇ ਸੁੰਦਰ ਬਸਤਰ ਪਹਿਨੇ ਹੋਏ ਨੇ, ਔਲਾਦ ਹੈ, ਧਨ ਹੈ, ਸੰਪਦਾ ਹੈ, ਜਸ ਹੈ, ਮਾਣ ਮਰਯਾਦਾ ਹੈ, ਪਰ ਥੋੜਾ ਜਿਹਾ ਸੀਨਾ ਚੀਰ ਕੇ ਵੇਖੀਏ, ਜਲਿਆ ਹੋਇਆ ਹੈ, ਅੰਦਰੋਂ ਸੜਿਆ ਹੋਇਆ ਹੈ ਔਰ ਇਤਨਾ ਜਲਿਆ ਹੈ, ਇਤਨਾ ਸੜਿਆ ਹੈ, ਕਿ ਬੇਚੈਨੀ ਬਾਹਰ ਆ ਕੇ ਪੈਂਦੀ ਪਈ ਹੈ। ਸੇਕ ਬਾਹਰ ਨਿਕਲਦਾ ਪਿਆ ਪ੍ਰਗਟ ਹੋ ਰਹਿਆ ਹੈ।

ਪ੍ਰਥਮ ਇਹ ਜਿਹੜੇ ਸਲੋਕ ਆਸਾ ਦੀ ਵਾਰ ਦੀਆਂ, ਇਨ੍ਹਾਂ ਮਹਾਨ ਪਉੜੀਆਂ ਨਾਲ ਜੁੜੇ ਹੋਏ ਨੇ ਇਨ੍ਹਾਂ ਵਿਚ ਗੁਰੂ ਦੀ ਮਹਿਮਾ, ਗੁਰੂ ਦੀ ਉਪਮਾ ਹੈ ਔਰ ਗੁਰੂ ਨੂੰ ਮਹਾਨ ਜੋਤੀ ਆਖਿਆ ਗਿਆ ਹੈ। ਗੁਰੂ ਮਹਾਨ ਸੂਰਜ ਹੈ, ਗੁਰੂ ਮਹਾਨ ਚੰਦਰਮਾ ਹੈ, ਜ਼ਿਹਦੀ ਰੋਸ਼ਨੀ ਵਿਚ ਆਪਣੇ ਆਪ ਦਾ ਪਤਾ ਚਲਦਾ ਹੈ, ਆਪਣੀ ਕਾਲਖ ਦਾ ਪਤਾ ਚਲਦਾ ਹੈ ਤੇ ਆਪਣੀ ਕਾਲਖ ਨੂੰ ਦੂਰ ਕਰਨ ਦੀ ਸਮਰਥਾ ਪ੍ਰਦਾਨ ਹੁੰਦੀ ਹੈ। ਗੁਰੂ ਜੋਤੀ ਕਰਕੇ, ਗੁਰੂ ਬਖ਼ਸ਼ਿਸ਼ ਕਰਕੇ, ਗੁਰੂ ਰਹਮਤ ਕਰਕੇ, ਗੁਰੂ ਨਾਨਕ ਦੇ ਘਰ ਨੂੰ ਹੀ ਗੁਰੂ ਘਰ ਆਖਿਆ ਜਾਂਦਾ ਹੈ। ਵਖ ਵਖ ਜਗਤ ਵਿਚ ਜਿਹੜੀਆਂ ਸੰਪਰਦਾਵਾਂ ਪ੍ਰਗਟ ਹੋਈਆਂ, ਉਨ੍ਹਾਂ ਵਿਚ ਗੁਰੂ ਨਾਨਕ ਨੇ ਜਿਸ ਸੰਪਰਦਾ ਨੂੰ ਜਨਮ ਦਿੱਤਾ ਉਸ ਨੂੰ ਤੇ ਆਖਿਆ ਹੀ ਜਾਂਦਾ ਹੈ ਗੁਰੂ ਘਰ, ਤੇ ਗੁਰੂ ਘਰ ਦੇ ਵਿਚ ਜੋ ਆ ਗਿਆ ਉਹ ਸਿਸ਼ ਹੋ ਜਾਂਦਾ ਹੈ, ਉਹ ਸਿੱਖ ਹੋ ਜਾਂਦਾ ਹੈ, ਤੇ ਜਿਹੜਾ ਗੁਰੂ ਦੀ ਵਿਚਾਰ ਨੂੰ ਆਪਣੀ ਝੋਲੀ ਵਿਚ ਪਾ ਲੈਂਦਾ ਹੈ ਉਹ ਫਿਰ ਇਸ ਢੰਗ ਨਾਲ ਫਲੀਭੂਤ ਹੁੰਦਾ ਹੈ ਕਿ ਫਲ ਵੀ ਮਿੱਠੇ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇਹਨਾਂ ਸਲੋਕਾਂ ਵਿਚ ਗੁਰੂ ਦੀ ਉਪਮਾ ਕੀਤੀ ਹੈ, ਪਉੜੀ ਵਿਚ ਜੋ ਵਿਚਾਰ ਹੈ ਉਹ ਅਗਾਂਹ ਇਸ ਪ੍ਰਕਾਰ ਹੈ:-

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥**
**ਕਰਿ ਆਸਣੁ ਡਿਠੋ ਚਾਉ॥੧॥**

ਆਸਾ ਦੀ ਵਾਰ ਦੀ ਪਹਿਲੇ ਪਾਤਸ਼ਾਹ ਦੀ ਉਚਾਰਨ ਕੀਤੀ ਇਹ ਪਹਿਲੀ ਪਉੜੀ, ਜਿਸ ਵਿਚ ਇਕ ਮੂਲ ਪ੍ਰਸ਼ਨ ਨੂੰ ਸਤਿਗੁਰ ਦੇਵ ਜੀ ਮਹਾਰਾਜ ਅੱਗੇ ਰੱਖ ਕੇ ਉਸ ਦਾ ਉੱਤਰ ਦਿੰਦੇ ਨੇ। ਧਾਰਮਕ ਦੁਨੀਆਂ ਵਿਚ ਤੇ ਆਮ ਸੰਸਾਰਿਕ ਦੁਨੀਆਂ ਵਿਚ ਇਕ ਪ੍ਰਸ਼ਨ ਆਮ ਚਲ ਰਿਹਾ ਹੈ ਕਿ ਪਰਮਾਤਮਾ ਨੇ ਸਭ ਕੁਛ ਬਣਾਇਆ ਹੈ ਤਾਂ ਫਿਰ ਪਰਮਾਤਮਾ ਨੂੰ ਕਿਸ ਨੇ ਬਣਾਇਆ ਹੈ। ਜੇ ਖ਼ੁਦਾ ਨੇ ਸਭ ਕੁਛ ਬਣਾਇਆ ਹੈ ਤਾਂ ਫਿਰ ਖ਼ੁਦਾ ਨੂੰ ਬਣਾਉਣ ਵਾਲਾ ਵੀ ਕੋਈ ਹੋਵੇਗਾ। ਜਦ ਇਕ ਤਰਕ ਖੜੀ ਕੀਤੀ ਜਾਂਦੀ ਹੈ ਕਿ ਕਰਤੇ ਤੋਂ ਬਿਨਾਂ ਕਿਰਤ ਨਹੀਂ ਤਾਂ ਫਿਰ ਹਰ ਚੀਜ਼ ਦਾ

ਕਰਤਾ ਹੋਣਾ ਚਾਹੀਦਾ ਹੈ, ਹਰ ਵਸਤੂ ਤੇ ਹਰ ਹਸਤੀ ਦਾ ਕਰਤਾ ਹੋਣਾ ਚਾਹੀਦਾ ਹੈ। ਇਸ ਸ਼ਬਦ ਵਿਚ ਕਾਫੀ ਬਹਸ-ਮੁਬਾਸਹ ਆਦਿ ਕਾਲ ਤੋਂ ਚਲਿਆ ਆ ਰਿਹਾ ਹੈ ਕਿ ਪਹਿਲੇ ਮੁਰਗੀ ਸੀ ਕਿ ਜਾਂ ਪਹਿਲੇ ਅੰਡਾ ਹੋਇਆ ਹੈ। ਇਹ ਮਸਲਾ ਤਿਉਂ ਦਾ ਤਿਉਂ ਹੀ ਪਿਆ ਹੈ। ਜਿਸ ਨੂੰ ਉਰਦੂ ਦਾ ਸ਼ਾਇਰ ਐਸਾ ਕਹਿੰਦਾ ਹੈ:-

*ਹਜ਼ਾਰੋਂ ਸਾਲ ਫ਼ਿਲਾਸਫ਼ੀ ਕੀ ਤਨਾ ਤਨੀ ਰਹੀ,*
*ਪਰ ਖ਼ੁਦਾ ਕੀ ਬਾਤ ਜਹਾਂ ਪੇ ਥੀ ਵਹੀਂ ਪੇ ਰਹੀ।*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਜ਼ੀਮ ਚਿੰਤਕ ਨੇ, ਵਿਚਾਰਕ ਨੇ, ਦਾਰਸ਼ਨਿਕ ਨੇ ਔਰ ਇਸ ਸਵਾਲ ਨੂੰ ਆਪ ਇਸ ਢੰਗ ਨਾਲ ਹਲ ਕਰਦੇ ਨੇ।

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**

ਉਸ ਨੇ ਆਪਣੀ ਸਾਜਨਾ ਆਪ ਕੀਤੀ ਹੈ, ਉਸ ਨੇ ਆਪਣੀ ਬਣਤਰ ਆਪ ਬਣਾਈ ਹੈ।

**ਤੂੰ ਸੂਖਮੁ ਹੋਆ ਅਸਥੂਲੀ॥**

(ਅੰਗ 102)

ਉਹ ਸੂਖਮ ਤੋਂ ਆਪ ਅਸਥੂਲ ਹੋਇਆ ਹੈ, ਇਹ ਕਿਵੇਂ ਹੋਇਆ? ਕਿਸ ਤਰ੍ਹਾਂ ਹੋਇਆ ਹੈ, ਇਸ ਨੂੰ ਅਤਕਥਨੀ ਕਹਿ ਦਿੱਤਾ। ਅਤਿ ਪ੍ਰਸ਼ਨ ਕਹਿ ਦਿੱਤਾ, ਇਹ ਪ੍ਰਸ਼ਨ ਕੋਈ ਪ੍ਰਸ਼ਨ ਨਹੀਂ। ਕਿ ਉਹ ਕਿਵੇਂ ਫੈਲਿਆ ਹੈ, ਕਿਵੇਂ ਪਸਰਿਆ ਹੈ, ਇਹ ਅਤਿ ਪ੍ਰਸ਼ਨ ਹੈ। ਇਤਨਾ ਜ਼ਰੂਰ ਹੈ ਕਿ ਉਸ ਨੇ ਆਪਣੀ ਸਾਜਨਾ ਆਪ ਕੀਤੀ ਹੈ। ਜ਼ਿੰਦਗੀ ਦੇ ਬਹੁਤ ਪਹਿਲੂਆਂ ਵਿਚ ਮਨੁੱਖ ਕਈ ਦਫਾ ਅਤਿ ਪ੍ਰਸ਼ਨ ਕਰਦਾ ਹੈ ਔਰ ਜੋ ਅਤਿ ਪ੍ਰਸ਼ਨ ਹੈ ਵਾਸਤਵਿਕ ਉਸ ਦਾ ਕੋਈ ਉਤਰ ਨਹੀਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਹਦੇ ਵਿਚ ਫ਼ਰਮਾਨ ਕਰਦੇ ਨੇ, ਉਹਨੇ ਆਪਣੀ ਸਾਜਨਾ ਆਪ ਕੀਤੀ ਹੈ। ਐਸਾ ਇਤਿਹਾਸ ਵਿਚ ਆਉਂਦਾ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦ ਇਰਾਕ਼ ਦੇਸ ਦੇ ਭਰਮਣ ਤੇ ਗਏ, ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਭਰਮਣ ਨੌਂ ਖੰਡ ਪ੍ਰਿਥਵੀ ਦਾ ਹੈ। ਜਦ ਕਦੀ ਮਨੁੱਖ ਨੂੰ ਸੰਸਾਰ ਦੀ ਦੌਲਤ ਮਿਲਦੀ ਹੈ, ਮਨੁੱਖ ਦੇ ਅੰਦਰ ਉਸ ਨੂੰ ਸਮੇਟਣ ਦਾ, ਸੰਗ੍ਰਹਿ ਕਰਨ ਦਾ ਜਜ਼ਬਾ ਵੀ ਨਾਲ ਪੈਦਾ ਹੁੰਦਾ ਹੈ। ਪਰ ਜਦ ਅਧਿਆਤਮਿਕ ਦੌਲਤ ਮਿਲਦੀ ਹੈ, ਰੱਬੀ ਦੌਲਤ ਮਿਲਦੀ ਹੈ, ਰੂਹਾਨੀ ਦੌਲਤ ਮਿਲਦੀ ਹੈ ਤਾਂ ਫਿਰ ਮਨੁੱਖ ਦੇ ਅੰਦਰ ਇਸ ਜਜ਼ਬੇ ਦਾ ਜਨਮ ਹੁੰਦਾ ਹੈ ਕਿ ਇਸ ਨੂੰ ਵੰਡਣਾ ਹੈ, ਇਸ ਨੂੰ ਮੈਂ ਤਕਸੀਮ ਕਰਨਾ ਹੈ। ਦੁਨੀਆਵੀ ਦੌਲਤ ਜੇ ਵੰਡੀਏ ਖ਼ਤਮ ਹੁੰਦੀ ਹੈ ਘਟਦੀ ਹੈ। ਅਧਿਆਤਮਿਕ ਦੌਲਤ ਜਿੰਨੀ ਵੰਡੀਏ ਉਤਨੀ ਹੀ ਵਧਦੀ ਹੈ, ਜਿਤਨੀ ਤਕ਼ਸੀਮ ਕਰੀਏ ਉਤਨਾ ਹੀ ਵਾਧਾ ਹੁੰਦਾ ਹੈ, ਇਹ ਉਸੇ ਦਾ ਹੀ ਜ਼ਿਕਰ ਹੈ ਕਿ:-

**ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥3॥**

(ਅੰਗ 186)

**ਖਾਵਹੁ ਖਰਚਹੁ ਤੋਟਿ ਨ ਆਵੈ ਹਲਤਿ ਪਲਤਿ ਕੈ ਸੰਗੇ॥**
**ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥4॥**

(ਅੰਗ 496)

ਵਾਸਤਵਿਕ ਧਨ ਉਹੀ ਧਨ ਹੈ ਜਿਹਦੇ ਵੰਡਿਆਂ ਵਧੇ, ਜੋ ਵੰਡਦਿਆਂ ਘਟਦੈ, ਉਹ ਧਨ ਨਹੀਂ। ਇਸ ਵਾਸਤੇ ਨਾਮ ਨੂੰ ਭਗਤ ਜਨਾਂ ਨੇ ਪਰਮ ਧਨ ਆਖਿਆ ਹੈ। ਨਾਮ ਦੀ ਦੌਲਤ ਨਾਲ ਜਦ ਗੁਰੂ ਨਾਨਕ ਦੇਵ ਜੀ ਦਾ ਹਿਰਦਾ ਮਾਲਾ ਮਾਲ ਹੋਇਆ ਤਾਂ ਆਪ ਵੰਡਣ ਲਈ ਚਲ ਪਏ। ਅਕਸਰ ਬਹੁਤਾ ਧਨ ਕਿਸੇ ਨੂੰ ਮਿਲ ਵੀ ਜਾਏ ਤਾਂ ਵੱਥ ਤੋਂ

ਵੱਧ ਅਗਰ ਵੰਡੇਗਾ ਵੀ ਤਾਂ ਮਜਬੂਰ ਹੋ ਕੇ ਪਰਵਾਰ ਵਿਚ ਹੀ ਵੰਡੇਗਾ, ਪੁੱਤਰਾਂ ਵਿਚ ਵੰਡ ਦੇਵੇਗਾ, ਭਰਾਵਾਂ ਵਿਚ ਵੰਡ ਦੇਵੇਗਾ। ਇਸ ਤੋਂ ਅੱਗੇ ਉਸ ਦੀ ਵੰਡਣ ਦੀ ਨਾ ਤੇ ਸਮਰਥਾ ਹੈ ਅਤੇ ਨਾ ਹੀ ਉਸ ਦੇ ਅੰਦਰ ਭਾਉ ਪੈਦਾ ਹੋਵੇਗਾ। ਪਰ ਜਦ ਕੋਈ ਰੱਬੀ ਦੌਲਤ ਨਾਲ ਮਾਲਾ ਮਾਲ ਹੁੰਦਾ ਹੈ ਤਾਂ ਉਹ ਸਿਰਫ ਪਰਵਾਰ ਵਿਚ ਨਹੀਂ ਵੰਡਦਾ, ਸਾਰਾ ਸੰਸਾਰ ਉਸ ਲਈ ਪਰਵਾਰ ਬਣ ਜਾਂਦਾ ਹੈ। ਇਸ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ, ਨੌ ਖੰਡ ਪ੍ਰਿਥਵੀ ਵਿਚ, ਇਸ ਰੱਬੀ ਦੌਲਤ ਨੂੰ ਵੰਡਣ ਲਈ ਚਲ ਪਏ। ਇ੍ਰਾਕ਼ ਵਿਚ ਜਦ ਆਪ ਨੇ ਸਤਿਨਾਮ ਦੀ ਬਾਂਗ ਦਿੱਤੀ। ਬਾਂਗ ਇਸ ਵਾਸਤੇ ਕਹਿ ਰਿਹਾ ਹਾਂ, ਬਾਂਗ ਦੀ ਤਰਜ਼ ਤੇ ਹੀ ਸਤਿਨਾਮ ਦਾ ਉਚਾਰਨ ਕੀਤਾ ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਕਰਦੇ ਨੇ:-

**ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ॥**

(ਵਾ. ਭਾ. ਗੁਰਦਾਸ ਜੀ ਅੰਗ ੪੧)

ਐਸੀ ਬਾਂਗ ਐਸੀ ਸਦਾ ਕਿ ਲੋਕਾਂ ਦੇ ਮਨ ਸੁੰਨ ਹੋ ਗਏ। ਜਿੱਥੇ ਵਿਚਾਰ ਸ਼ਾਂਤ ਹੋ ਜਾਣ, ਫੁਰਨੇ ਰੁਕ ਜਾਣ ਉਸ ਨੂੰ ਕਹਿੰਦੇ ਨੇ ਸੁੰਨ ਅਵਸਥਾ, ਸੁੰਨ ਸਮਾਧ। ਜੈਸੇ ਸਰੀਰ ਵਿਚ ਸੁਆਸ ਰੁਕ ਜਾਣ, ਤੇ ਕਹਿ ਦਿੰਦੇ ਨੇ ਸਰੀਰ ਸੁੰਨ ਹੋ ਗਿਆ। ਇਕ ਬਾਂਗ ਨਾਲ ਜਿਹਨਾਂ ਦੇ ਮਨ ਸੁੰਨ ਹੋ ਗਏ ਉਸ ਆਵਾਜ਼ ਵਿਚ ਕਿਤਨੀ ਕਸ਼ਿਸ਼ ਸੀ, ਉਸ ਆਵਾਜ਼ ਵਿਚ ਕਿਤਨਾ ਜਾਦੂ ਸੀ, ਉਸ ਆਵਾਜ਼ ਵਿਚ ਕਿਤਨਾ ਰੂਹਾਨੀ ਗਿਆਨ ਸੀ ਤੇ ਕਿਤਨਾ ਰੂਹਾਨੀ ਅਨੰਦ ਸੀ, ਭਾਈ ਸਾਹਿਬ ਕਹਿੰਦੇ ਨੇ, **ਸੁੰਨਿਮੁੰਨਿ ਨਗਰੀ ਭਈ**, ਸਾਰੇ ਆਪਣੇ ਆਪ ਦੇ ਵਿਚ ਲੀਨ ਹੋ ਗਏ ਇਸ ਢੰਗ ਦੀ ਸਦਾ ਗੁਰੂ ਨਾਨਕ ਦੇਵ ਜੀ ਮਹਾਰਜ ਨੇ ਦਿੱਤੀ। ਕਹਿੰਦੇ ਨੇ ਇਹ ਸਦਾ ਵੀ ਨਿਕਲਦੀ ਹੈ,ਸੁੰਨ ਹਿਰਦਿਆਂ ਵਿਚੋਂ, ਸੁੰਨ ਮਨ ਵਿਚੋਂ, ਜਦ ਮਨੁੱਖ ਦਾ ਮਨ ਨਿਰਵਿਚਾਰ ਹੋ ਜਾਂਦਾ ਹੈ ਅਤੇ ਉਸ ਦੇ ਵਿਚੋਂ ਜਿਹੜੀ ਵਿਚਾਰ ਨਿਕਲਦੀ ਹੈ, ਉਸ ਦੇ ਵਿਚ ਬਰਕ਼ਤ ਹੁੰਦੀ ਹੈ, ਉਸ ਦੇ ਵਿਚ ਤਾਕਤ ਹੁੰਦੀ ਹੈ ਕਿ ਦੂਜਿਆਂ ਦੇ ਮਨ ਨੂੰ ਵੀ ਉਹ ਨਿਰਵਿਚਾਰ ਕਰ ਦੇਵੇ, ਦੂਜਿਆਂ ਦੇ ਮਨ ਨੂੰ ਵੀ ਉਹ ਸੁੰਨ ਕਰ ਦੇਵੇ। ਥੋੜੀ ਦੇਰ ਤੋਂ ਬਾਅਦ ਇਹ ਇਕੱਠ ਆਪ ਦੇ ਆਲੇ ਦੁਆਲੇ ਹੋਇਆ ਲੇਕਿਨ:-

**ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥**

(ਅੰਗ 525)

ਜਿੱਥੇ ਅੰਮ੍ਰਿਤ ਹੁੰਦਾ ਹੈ, ਜਿੱਥੇ ਅੰਮ੍ਰਿਤ ਦੇ ਸਾਗਰ ਨੇ, ਉੱਥੇ ਜ਼ਹਰ ਵੀ ਹੁੰਦੀ ਹੈ। ਔਰ ਇਹ ਹਕ਼ੀਕ਼ਤ ਹੈ ਕਿ ਚੰਦਨ ਨੂੰ ਸੱਪ ਲਿਪਟੇ ਹੀ ਰਹਿੰਦੇ ਨੇ। ਸਹਰਾਈ ਮਨੁੱਖ ਤੇ ਸਹਰਾ ਦੀ ਕ਼ੁੜੱਤਣ ਨਾਲ ਭਰੇ ਹੋਏ ਜਿਹੜੇ ਲੋਕ ਸਨ ਉਹ ਭੀ ਗੁਰੂ ਨਾਨਕ ਦੇਵ ਜੀ ਦੇ ਆਲੇ ਦੁਆਲੇ ਆ ਕੇ ਜਮਅ਼ ਹੋਏ, ਤੇ ਉਹਨਾਂ ਨੇ ਤਰ੍ਹਾਂ ਤਰ੍ਹਾਂ ਦੀ ਤਰਕ ਗੁਰੂ ਨਾਨਕ ਦੇਵ ਜੀ ਤੇ ਸ਼ੁਰੂ ਕੀਤੀ। ਇਹ ਸਾਰੇ ਹੀ ਮਨੁੱਖ ਗੁਰੂ ਨਾਨਕ ਦੇਵ ਜੀ ਨੂੰ ਪੀਰ ਦਸਤਗੀਰ ਕੋਲ ਲੈ ਗਏ ਜੋ ਇ੍ਰਾਕ਼ ਵਿਚ ਮੁਖੀ ਫ਼ਕੀਰ ਸੀ ਔਰ ਬਗ਼ਦਾਦ ਵਿਚ ਦੀਨੀ ਤਾਲੀਮ ਦੀਨ ਦਾਰ ਲੋਗਾਂ ਨੂੰ ਦਿੰਦਾ ਰਹਿੰਦਾ ਸੀ। ਸਿੰਘਾਸਨ ਤੇ ਬੈਠੇ ਪੀਰ ਦਸਤਗੀਰ ਔਰ ਥੱਲੇ ਖੜੇ ਰਹੇ ਗੁਰੂ ਨਾਨਕ, ਆਲੇ ਦੁਆਲੇ ਲੋਕਾਂ ਦਾ ਮਜਮਾ। ਪੀਰ ਦਸਤਗੀਰ ਨੇ ਗੁਰੂ ਨਾਨਕ ਦੇਵ ਜੀ ਤੇ ਸਵਾਲ ਕੀਤੇ ਅਤੇ ਆਖਿਆ ਐ ਹਿੰਦੀ ਫ਼ਕੀਰ ! ਜਦੋਂ ਦੀ ਮੈਂ ਸਾਧਨਾ ਕਰ ਰਿਹਾ ਹਾਂ, ਜਦੋਂ ਦੀ ਮੈਂ ਇਬਾਦਤ ਕਰ ਰਿਹਾਂ, ਮੇਰੇ ਅੰਦਰ ਤਿੰਨ ਸਵਾਲ ਗੂੰਜਦੇ ਹੀ ਰਹਿੰਦੇ ਨੇ:-

**ਕਿ ਖ਼ੁਦਾ ਤੋਂ ਪਹਿਲਾਂ ਕੀ ਸੀ?**
**ਜੇ ਖ਼ੁਦਾ ਨੇ ਸਭ ਕੁਛ ਬਣਾਇਆ ਹੈ ਤਾਂ ਫਿਰ ਖ਼ੁਦਾ ਨੂੰ ਕਿਸ ਨੇ ਬਣਾਇਆ?**
**ਦੂਸਰਾ ਸਵਾਲ, ਕਿ ਖ਼ੁਦਾ ਰਹਿੰਦਾ ਕਿੱਥੇ ਹੈ?**
**ਤੇ ਤੀਸਰਾ ਸਵਾਲ ਖ਼ੁਦਾ ਕਰਦਾ ਕੀ ਹੈ?**

ਸਵਾਲ ਇਕ ਬੋਝ ਹੁੰਦਾ ਹੈ, ਪ੍ਰਸ਼ਨ ਇਕ ਭਾਰ ਹੈ ਅਤੇ ਜਿਸ ਮਨ ਵਿਚ ਬਹੁਤੇ ਪ੍ਰਸ਼ਨ ਹੋਣਗੇ, ਉਹ ਮਨ

ਬਹੁਤਾ ਬੋਝਲ ਹੋਵੇਗਾ। ਜਦ ਕੋਈ ਮਨੁੱਖ ਆਪਣੇ ਆਪ ਨੂੰ ਅੰਤਰ ਭਾਉ ਵਿਚ ਬਹੁਤਾ ਮਹਿਸੂਸ ਕਰੇ ਤਾਂ ਸਮਝ ਲੈਣਾ ਸਵਾਲਾਂ ਦੀ ਬਹੁਤ ਪੰਡ ਇਹ ਚੁੱਕੀ ਫਿਰਦਾ ਹੈ। ਸਿਰ ਦੇ ਉੱਤੇ ਬਹੁਤਾ ਭਾਰ ਹੋਵੇ ਤੇ ਚਲਣਾ ਔਖਾ ਹੋ ਜਾਂਦਾ ਹੈ। ਮਨ ਦੇ ਉੱਤੇ ਸਵਾਲਾਂ ਦਾ ਬਹੁਤ ਸਾਰਾ ਭਾਰ ਹੋਵੇ ਤਾਂ ਵੀ ਮਾਯੂਸੀ ਤੇ ਮੁਰਦਨੀ ਛਾ ਜਾਂਦੀ ਹੈ ਔਰ ਇਹ ਸਵਾਲਾਂ ਦਾ ਬੋਝ ਜਵਾਬਾਂ ਦੇ ਨਾਲ ਹੀ ਉਤਰਦਾ ਹੈ। ਪ੍ਰਸ਼ਨਾਂ ਦਾ ਬੋਝ ਉਤਰਾਂ ਦੇ ਨਾਲ ਹੀ ਉਤਰਦਾ ਹੈ। ਹਰ ਨਵਾਂ ਦਿਨ ਕਿਸੇ ਨਵੇਂ ਪ੍ਰਸ਼ਨ ਨੂੰ ਜਨਮ ਦਿੰਦਾ ਹੈ। ਅਜੇ ਪੁਰਾਣੇ ਪ੍ਰਸ਼ਨ ਉਹਨਾਂ ਦਾ ਹਲ ਮਿਲਿਆ ਨਹੀਂ ਹੁੰਦਾ, ਨਵੇਂ ਪ੍ਰਸ਼ਨਾਂ ਦਾ ਬੋਝ ਹੋਰ ਵਧ ਜਾਂਦਾ ਹੈ। ਹੁੰਦਾ ਕੀ ਹੈ? ਸਹਿਜੇ ਸਹਿਜੇ ਮਨੁੱਖ ਪ੍ਰਸ਼ਨਾਂ ਦੇ ਬੋਝ ਥੱਲੇ ਹੀ ਦੱਬ ਕੇ ਰਹਿ ਜਾਂਦਾ ਹੈ। ਜ਼ਿੰਦਗੀ ਕੀ ਹੈ? ਜ਼ਿੰਦਗੀ ਕਿਉਂ ਹੈ? ਜ਼ਿੰਦਗੀ ਕਿੱਥੋਂ ਹੈ? ਇਸ ਤਰ੍ਹਾਂ ਦੇ ਪ੍ਰਸ਼ਨ ਤੇ ਇਸ ਨਾਲ ਮਿਲਦੇ ਜੁਲਦੇ ਹੋਰ ਹਜ਼ਾਰਾਂ ਪ੍ਰਸ਼ਨ ਇਹਨਾਂ ਵਿਚ ਦੱਬੀ ਹੋਈ ਹੈ ਮਨੁੱਖ ਦੀ ਜ਼ਿੰਦਗੀ, ਮਨੁੱਖ ਦਾ ਇਹ ਜੀਵਨ। ਪੀਰ ਦਸਤਗੀਰ ਨੇ ਵੀ ਇਹ ਪ੍ਰਸ਼ਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅੱਗੇ ਰੱਖੇ ਕਿ ਇਕ ਪ੍ਰਸ਼ਨ ਮੈਨੂੰ ਬੜਾ ਬੋਝਲ ਲਗਦਾ ਹੈ, ਇਕ ਪ੍ਰਸ਼ਨ ਮੈਨੂੰ ਬਹੁਤ ਭਾਰੂ ਕਰੀ ਬੈਠਾ ਹੈ। ਅਕਸਰ ਦੇਖਿਆ ਗਿਆ ਹੈ ਕਿ ਮਨੁੱਖ ਕਹਿ ਦਿੰਦਾ ਹੈ ,ਅੱਜ ਮੈਂ ਬੜਾ ਬੋਝਲ ਬੈਠਾ ਹਾਂ, ਅੱਜ ਮੈਂ ਬੜਾ ਭਾਰੂ ਬੈਠਾ ਹਾਂ। ਭਾਰ ਕੀ ਹੈ? ਇਕ ਵਿਚਾਰ ਦਾ। ਭਾਰ ਕੀ ਹੈ? ਇਕ ਸਵਾਲ ਦਾ। ਭਾਰ ਕੀ ਹੈ? ਇਕ ਪ੍ਰਸ਼ਨ ਦਾ। ਵਪਾਰਕ ਦੁਨੀਆ ਦੇ ਆਪਣੇ ਪ੍ਰਸ਼ਨ ਨੇ, ਰਾਜਨੀਤਕ ਦੁਨੀਆ ਦੇ ਆਪਣੇ ਪ੍ਰਸ਼ਨ। ਸਮਾਜਿਕ ਦੁਨੀਆ ਦੇ ਆਪਣੇ ਸਵਾਲ ਅਤੇ ਧਾਰਮਿਕ ਦੁਨੀਆ ਦੀ ਆਪਣੀ ਸਮੱਸਿਆ। ਪੀਰ ਦਸਤਗੀਰ ਨੇ ਕਿਹਾ ਇਹ ਪ੍ਰਸ਼ਨ ਜੋ ਮੈਨੂੰ ਬਾਰ ਬਾਰ ਬੋਝਲ ਕਰਦਾ ਹੈ, ਉਹ ਇਹ ਹੈ, ਕਿ ਖ਼ੁਦਾ ਤੋਂ ਪਹਿਲੇ ਕੀ ਸੀ ਔਰ ਖ਼ੁਦਾ ਨੂੰ ਕਿਸ ਨੇ ਬਣਾਇਆ। ਜੇ ਸਭ ਕੁਛ ਖ਼ੁਦਾ ਨੇ ਬਣਾਇਆ ਹੈ ਤੇ ਜੇ ਇਸ ਤਰਕ ਨੂੰ ਪ੍ਰਬਲ ਮੰਨ ਲਈਏ ਤਾਂ ਫਿਰ ਖ਼ੁਦਾ ਨੂੰ ਬਣਾਉਣ ਵਾਲਾ ਵੀ ਕੋਈ ਹੋਣਾ ਚਾਹੀਦਾ ਹੈ।

### ਦੂਸਰਾ ਸਵਾਲ, ਖ਼ੁਦਾ ਰਹਿੰਦਾ ਕਿੱਥੇ ਹੈ?

ਇਹ ਪ੍ਰਸ਼ਨ ਵੀ ਕਿਉਂ ਉਠਦਾ ਹੈ, ਕਿਉਂਕਿ ਦੁਨੀਆ ਭਰ ਦੀਆਂ ਮੁਖ਼ਤਲਿਫ ਕਿਤਾਬਾਂ ਵਿਚ ਤੇ ਧਾਰਮਿਕ ਲੋਕਾਂ ਦੀਆਂ ਜ਼ਬਾਨਾਂ ਵਿਚੋਂ ਨਿਕਲੇ ਹੋਏ ਬੋਲਾਂ ਵਿਚ ਇਹ ਆਖਿਆ ਗਿਆ ਹੈ ਕਿ ਖ਼ੁਦਾ ਪਤਾਲ ਵਿਚ ਹੈ, ਸਤਵੇਂ ਅਸਮਾਨ ਵਿਚ ਹੈ, ਬੈਕੁੰਠ ਵਿਚ ਹੈ, ਜੰਨਤ ਵਿਚ ਹੈ, ਕੈਲਾਸ਼ ਪਰਬਤ ਵਿਚ ਹੈ, ਮਤਲਬ ਇਸ ਤਰ੍ਹਾਂ ਦੇ ਅਨੇਕਾਂ ਸਵਾਲ ਨੇ। ਉਹਨਾਂ ਦਾ ਜਵਾਬ ਹੈ, ਕਿ ਲੱਭੋ ਖ਼ੁਦਾ ਨੂੰ ਸਤਵੇਂ ਅਸਮਾਨ ਤੇ। ਮੈਂ ਥੋੜੇ ਦਿਨ ਹੋਏ ਇਕ ਲਤੀਫਾ ਪੜ੍ਹ ਰਿਹਾ ਸੀ। ਖ਼ੁਦਾ ਬਹੁਤ ਚਿੰਤਾ ਵਿਚ, ਰਬ ਚਿੰਤਾ ਵਿਚ। ਐਸੇ ਹੀ ਇਕ ਵਿਚਾਰਕ ਨੇ ਖ਼ੁਦਾ ਦੇ ਬਾਰੇ ਲਿਖਿਆ। ਦੇਵਤੇ ਅਤੇ ਫਰਿਸ਼ਤਿਆਂ ਦਾ ਇਕੱਠ ਪਰਮਾਤਮਾ ਦੇ ਆਲੇ ਦੁਆਲੇ ਹੋਇਆ, ਖ਼ੁਦਾ ਦੇ ਆਲੇ ਦੁਆਲੇ ਹੋਇਆ ਤੇ ਦੇਵਤਿਆਂ ਨੇ ਪੁਛਿਆ ਭਗਵਨ, ਚਿੰਤਾ ਕਿਹੜੀ ਗੱਲ ਦੀ। ਭਗਵਾਨ ਨੇ ਕਿਹਾ, ਚਿੰਤਾ ਇਸ ਗੱਲ ਦੀ ਹੈ ਕਿ ਮਨੁੱਖ ਦੀ ਪਹੁੰਚ ਬਹੁਤ ਵੱਧ ਗਈ ਹੈ, ਤੇ ਮੈਂ ਸੋਚਦਾ ਹਾਂ ਕਿ ਮੈਂ ਕਿੱਥੇ ਰਹਾਂ, ਕਿਉਂਕਿ ਜਿੱਥੇ ਮਨੁੱਖ ਪਹੁੰਚੇਗਾ, ਮਨੁੱਖ ਦੀ ਪਹੁੰਚ ਨੇ ਹਰ ਥਾਂ ਨੂੰ ਨਰਕ ਬਣਾਉਣਾ ਹੈ ਕਿਉਂਕਿ ਅੱਜ ਤਕ ਜਿੱਥੇ ਜਿੱਥੇ ਮਨੁੱਖ ਪਹੁੰਚਿਆ ਹੈ, ਉਸ ਨੇ ਨਰਕ ਨੂੰ ਜਨਮ ਦਿੱਤਾ ਹੈ ਔਰ ਜਿੱਥੇ ਜਿੱਥੇ ਮਨੁੱਖ ਮੌਜੂਦ ਹੈ ਉੱਥੇ ਉੱਥੇ ਨਰਕ ਹੀ ਹੈ, ਇਸ ਵਾਸਤੇ ਮਨੁੱਖ ਨੇ ਵੀ ਮੰਨ ਲਿਆ ਹੈ ਕਿ ਸਵਰਗ ਕਿਸੇ ਹੋਰ ਥਾਂ ਤੇ ਹੋਵੇਗਾ, ਕਿਸੇ ਉੱਚੀ ਥਾਂ ਤੇ ਹੋਵੇਗਾ। ਕਮ-ਅਜ਼-ਕਮ ਜਿੱਥੇ ਮੈਂ ਹਾਂ ਉੱਥੇ ਤੇ ਨਰਕ ਹੈ। ਚਾਹੇ ਉਹ ਮਨੁੱਖ ਪਹਾੜ ਤੇ ਹੈ, ਤੇ ਚਾਹੇ ਉਹ ਮਨੁੱਖ ਜ਼ਮੀਨ ਤੇ ਹੈ, ਚਾਹੇ ਉਹ ਮਨੁੱਖ ਕਿਸੇ ਥਾਂ ਤੇ ਵੀ ਰਹਿ ਰਿਹਾ ਹੈ ਉਸ ਨੇ ਹਰ ਥਾਂ ਨੂੰ ਨਰਕ ਬਣਾਇਆ ਹੋਇਆ ਹੈ ਔਰ ਉਸ ਨੇ ਨਰਕ ਮੰਨ ਵੀ ਲਿਆ ਹੈ। ਇਸ ਵਾਸਤੇ ਸਵਰਗ ਦੀ ਕ਼ਲਪਣਾ ਉਹ ਕਦੇ ਸਤਵੇਂ ਆਸਮਾਨ ਤੇ ਕਰ ਬੈਠਦਾ ਹੈ, ਜਾਂ ਸਤਵੇਂ ਪਤਾਲ ਵਿਚ ਕਰ ਬੈਠਦਾ ਹੈ, ਜਾਂ ਕੈਲਾਸ਼ ਪਰਬਤ ਤੇ ਕਰ ਬੈਠਦਾ ਹੈ, ਜਾਂ ਕਿਸੇ ਹੋਰ ਗ਼ੈਬੀ ਥਾਂ ਤੇ। ਪਰਮਾਤਮਾ ਦਾ ਇਹ ਪ੍ਰਸ਼ਨ ਦੇਵਤਿਆਂ ਦੇ ਅੱਗੇ, ਮੈਂ ਕਿੱਥੇ ਵਸਾਂ? ਕਿਸ ਥਾਂ ਤੇ ਵਸਾਂ ਜਿੱਥੇ ਮਨੁੱਖ ਨਾ ਪਹੁੰਚੇ ਔਰ ਇਹ ਹਕ਼ੀਕ਼ਤ ਹੈ ਕਿ ਸਾਰੀ ਪ੍ਰਿਥਵੀ ਵਿਚ ਜਿਸ ਜਿਸ ਥਾਂ ਤੇ ਵੀ ਮਨੁੱਖ ਹੈ ਉੱਥੇ ਮਨੁੱਖਾਂ ਦਾ ਜਿਉਂਣਾ ਤੇ ਹਰਾਮ ਹੋ ਗਿਆ ਹੈ, ਪਸ਼ੂਆਂ ਦਾ

ਜਿਊਂਣਾ ਵੀ ਹਰਾਮ ਹੋ ਗਿਆ ਹੈ। ਪਸ਼ੂ ਵੀ ਬੇਜ਼ਾਰ ਨੇ, ਪਸ਼ੂ ਵੀ ਦੁਖੀ ਨੇ। ਪਸ਼ੂਆਂ ਕਰਕੇ ਪਸ਼ੂ ਨਹੀਂ ਦੁਖੀ, ਮਨੁੱਖਾਂ ਕਰਕੇ ਦੁਖੀ ਨੇ। ਮਨੁੱਖ ਦੁਖੀ ਨੇ ਮਨੁੱਖਾਂ ਕਰਕੇ। ਚਾਰੋਂ ਪਾਸੇ ਜੋ ਨਰਕ ਦਾ ਵਾਤਾਵਰਣ ਹੈ ,ਇਹ ਕੇਵਲ ਮਨੁੱਖ ਕਰਕੇ ਹੈ। ਭਗਵਾਨ ਕਹਿਣ ਲਗੇ, ਮੈਂ ਐਸੀ ਥਾਂ ਤੇ ਵਸਣਾ ਚਾਹੁੰਦਾ ਹਾਂ ਜਿੱਥੇ ਮਨੁੱਖ ਨਾ ਪਹੁੰਚੇ। ਫ਼ਰਿਸ਼ਤਿਆਂ ਨੇ ਕਿਹਾ ਖ਼ੁਦਾ ਤਾਅਲਾ ਤੂੰ ਸਾਗਰ ਵਿਚ ਵਸਣਾ ਕਰ ਲਉ। ਭਗਵਾਨ ਨੇ ਹੱਸ ਕੇ ਕਿਹਾ ਸਾਗਰ ਤਕ, ਉਸ ਦੀ ਗਹਰਾਈ ਤਕ ਮਨੁੱਖ ਦੀ ਪਹੁੰਚ ਹੋ ਜਾਏਗੀ। ਤੂੰ ਚੰਦਰਮਾ ਤੇ ਜਾ ਵਸ, ਨਹੀਂ ਉੱਥੇ ਤਕ ਵੀ ਮਨੁੱਖ ਪਹੁੰਚ ਜਾਏਗਾ। ਤੂੰ ਪਹਾੜਾਂ ਦੀਆਂ ਉੱਚੀਆਂ ਚੋਟੀਆਂ ਤੇ ਜਾ ਬੈਠ, ਨਹੀਂ ਉਹ ਵੀ ਬੰਦੇ ਨੇ ਸਰ ਕਰ ਲੈਣੀਆਂ ਨੇ, ਉੱਥੇ ਵੀ ਮਨੁੱਖ ਨੇ ਪਹੁੰਚ ਜਾਣਾ ਹੈ। ਫਿਰ ਕਿਹੜੀ ਥਾਂ ਐਸੀ ਜਿੱਥੇ ਮਨੁੱਖ ਨਾ ਪਹੁੰਚੇ। ਤਾਂ ਖ਼ੁਦਾ ਨੇ ਕਿਹਾ ਮੈਨੂੰ ਢੰਗ ਲਭ ਪਿਆ ਹੈ, ਮੈਂ ਹੁਣ ਮਨੁੱਖ ਦੇ ਅੰਦਰ ਹੀ ਜਾ ਬੈਠਾਂਗਾ, ਉਹ ਬਾਹਰ ਹੀ ਲੱਭਦਾ ਰਹੇਗਾ, ਮੇਰੇ ਤਕ ਪਹੁੰਚੇਗਾ ਹੀ ਨਹੀਂ, ਮੇਰੇ ਤਕ ਉਸ ਦੀ ਪਹੁੰਚ ਹੀ ਨਹੀਂ ਹੋਵੇਗੀ।

ਮਨੁੱਖ ਲਭਦਾ ਹੀ ਪਿਆ ਹੈ, ਆਦਿ ਕਾਲ ਤੋਂ ਮਨੁੱਖ ਕੋਈ ਸਤਵੇਂ ਆਸਮਾਨ ਤੇ ਲਭਣ ਦੀ ਕੋਸ਼ਿਸ਼ ਕਰਦਾ ਪਿਆ ਹੈ। ਕੋਈ ਪਾਤਾਲ ਵਿਚ ਲਭਣ ਦੀ ਕੋਸ਼ਿਸ਼ ਪਿਆ ਕਰਦਾ ਹੈ, ਕੋਈ ਕੈਲਾਸ਼ ਪਰਬਤ ਤੇ ਲਭਣ ਦੀ ਕੋਸ਼ਿਸ਼ ਕਰਦਾ ਪਿਆ ਹੈ। ਕੋਈ ਸਾਗਰ ਦੇ ਗਹਿਰੇ ਤਲ ਵਿਚ ਲਭਣ ਦੀ ਕੋਸ਼ਿਸ਼ ਪਿਆ ਕਰਦਾ ਹੈ। ਕੋਈ ਦਰਿਆਵਾਂ ਦੇ ਵਹਿਣ ਵਿਚੋਂ ਲਭਣ ਦੀ ਕੋਸ਼ਿਸ਼ ਪਿਆ ਕਰਦਾ ਹੈ। ਕੋਈ ਪਵਣ ਦੀ ਛਾਂ ਛਾਂ ਚੋਂ ਲਭਣ ਦੀ ਕੋਸ਼ਿਸ਼ ਪਿਆ ਕਰਦਾ ਹੈ, ਜਦ ਕਿ ਕੌਣ ਇਸ ਨੂੰ ਦੱਸੇ ਕਿ ਉਹ ਤੇ ਤੇਰੇ ਅੰਦਰ ਹੈ, ਤੂੰ ਬਾਹਰ ਕਿਉਂ ਭਟਕਦਾ ਹੈਂ ਔਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ ਤੇ ਫੈਸਲਾ ਹੈ:-

**ਬਾਹਰਿ ਟੋਲੈ ਸੋ ਭਰਮਿ ਭੁਲਾਹੀ॥**

(ਅੰਗ 102)

ਆਪਣੇ ਤੋਂ ਬਾਹਰ ਜੋ ਲਭਦਾ ਹੈ, ਉਹ ਪਦਾਰਥ ਹੀ ਹੈ। ਉਹ ਪਰਮਾਤਮਾ ਨਹੀਂ ਹੈ, ਉਹ ਵਸਤੂ ਹੋਵੇਗੀ। ਉਹ ਵਾਸਦੇਵ ਨਹੀਂ ਹੈ, ਉਹ ਸੰਸਾਰ ਹੋਵੇਗਾ। ਉਹ ਨਿਰੰਕਾਰ ਨਹੀਂ ਹੈ, ਉਹ ਧਨ ਹੋਵੇਗਾ। ਉਹ ਪਰਮ ਧਨ ਨਹੀਂ ਹੈ, ਉਹ ਪਦ ਪ੍ਰਤਿਸ਼ਟਾ ਹੋਵੇਗੀ, ਉਹ ਪਰਮ ਪਦ ਨਹੀਂ ਹੈ। ਸੋ ਐਸਾ ਪ੍ਰਸ਼ਨ ਦਸਤਗੀਰ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਕੀਤਾ। ਖ਼ੁਦਾ ਨੂੰ ਕਿਸ ਨੇ ਬਣਾਇਆ? ਖ਼ੁਦਾ ਤੋਂ ਪਹਿਲੇ ਕੀ ਸੀ? ਖ਼ੁਦਾ ਰਹਿੰਦਾ ਕਿੱਥੇ ਹੈ? ਔਰ ਖ਼ੁਦਾ ਕਰਦਾ ਕੀ ਹੈ? ਪ੍ਰਸ਼ਨ ਅਜੀਬ ਨੇ, ਖ਼ੁਦਾ ਦੇ ਸੰਬੰਧ ਵਿਚ ਨੇ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦਸਤਗੀਰ ਨੂੰ ਆਖਿਆ ਬਈ ਮੈਂ ਸੁਣਿਆ ਹੈ, ਤੇਰੇ ਕ਼ਦਮਾਂ ਵਿਚ ਲੋਕੀਂ *ਰੂਮੀ ਮੋਤੀ* ਨਿਸ਼ਾਵਰ ਕਰਦੇ ਨੇ, ਸੋਨੇ ਦੀਆਂ ਮੋਹਰਾਂ ਨਿਸ਼ਾਵਰ ਕਰਦੇ ਨੇ ਤੇ ਮੈਂ ਦੇਖਣਾ ਚਾਹੁੰਦਾ ਹਾਂ, ਉਹਨਾਂ ਵਿਚੋਂ ਥੋੜੇ ਜਿਹੇ ਮੋਤੀਆਂ ਨੂੰ ਲਿਆ। ਦਸਤਗੀਰ ਦੇ ਮਨ ਵਿਚ ਇਕ ਦਮ ਖਿਆਲ ਆਇਆ, ਬਈ ਸਵਾਲਾਂ ਦਾ ਜਵਾਬ ਤੇ ਦਿੱਤਾ ਨਹੀਂ ਮੁਆਵਿਜ਼ਾ ਪਹਿਲੇ ਹੀ ਇਹ ਹਿੰਦੀ ਫ਼ਕੀਰ ਮੰਗਣ ਲਗ ਪਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਅੱਜ ਵੀ ਇਰਾਕ਼ ਦੇ ਇਲਾਕੇ ਵਿਚ ਹਿੰਦੀ ਫ਼ਕੀਰ ਕਰਕੇ ਕਹਿੰਦੇ ਨੇ, ਹਿੰਦੀ ਔਲੀਆ ਕਰਕੇ ਕਹਿੰਦੇ ਨੇ ਔਰ ਉੱਥੇ ਸਾਹਿਬਾਂ ਦਾ ਜੋ ਅਸਥਾਨ ਹੈ ਉਸੁ ਉੱਤੇ ਵੀ ਸਾਫ਼ ਲਿਖਿਆ ਹੋਇਆ ਹੈ, ਹਿੰਦੀ ਔਲੀਆ ਹਜ਼ਰਤ ਬਾਬਾ ਨਾਨਕ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਜ ਦੇ ਸਾਹਮਣੇ ਦਸਤਗੀਰ ਨੇ ਥਾਲ ਵਿਚ ਮੋਤੀ ਮੰਗਵਾਏ ਅੱਗੇ ਕੀਤੇ ਤੇ ਸਤਿਗੁਰ ਕਹਿਣ ਲਗੇ ਇਹਨਾਂ ਦੀ ਗਿਣਤੀ ਕਰੋ। ਦਸਤਗੀਰ ਹੈਰਾਨ ਹੋਇਆ ਲੇਕਿਨ ਗਿਣਤੀ ਉਸ ਨੇ ਆਰੰਭ ਕੀਤੀ, ਇਕ, ਦੋ, ਤਿੰਨ, ਚਾਰ ਤੇ ਜੈਸੇ ਪਹੁੰਚਿਆ ਸਤਿਗੁਰਾਂ ਨੇ ਬਾਂਹ ਪਕੜ ਲਈ। ਆਖਿਆ ਫ਼ਕੀਰ ਤੈਨੂੰ ਹਿਸਾਬ ਕਿਤਾਬ ਨਹੀਂ ਆਉਂਦਾ, ਹਿਸਾਬ ਕਿਤਾਬ ਦੇ ਮਾਮਲੇ ਵਿਚ ਤੂੰ ਬਹੁਤ ਕਮਜ਼ੋਰ ਹੈਂ, ਤੈਨੂੰ ਗਿਣਤੀ ਨਹੀਂ ਆਉਂਦੀ। ਦਸਤਗੀਰ ਕਹਿੰਦਾ, ਮਹਾਰਾਜ ਗਿਣੇ ਤੇ ਮੈਂ ਚਾਰ ਹੀ ਨੇ, ਸਤਿਗੁਰ ਕਹਿਣ ਲਗੇ ਤੂੰ ਇਨ੍ਹਾਂ ਚਾਰਾਂ ਵਿਚ ਹੀ ਭੁਲ ਕਰ ਗਿਆ ਹੈਂ, ਫਿਰ ਗਿਣਤੀ ਕਰ। ਇਕ, ਦੋ, ਤਿੰਨ, ਚਾਰ, ਸਤਿਗੁਰ ਨੇ ਫਿਰ ਬਾਂਹ ਪਕੜ ਲਈ ਗਿਣਤੀ ਫਿਰ ਗ਼ਲਤੀ ਹੋ ਗਈ, ਫਿਰ ਤੂੰ ਭੁਲ ਗਿਆ ਹੈਂ, ਫਿਰ ਆਰੰਭ ਕਰ। ਔਖਾ ਹੋ ਕੇ ਦਸਤਗੀਰ ਕਹਿੰਦਾ ਮਹਾਰਾਜ, ਹੁਣ ਮੈਂ ਜਿੱਥੇ ਭੁਲਾਂ,

ਉੱਥੇ ਹੀ ਤੁਸੀਂ ਮੇਰੀ ਬਾਂਹ ਪਕੜਨਾ, ਮੈਂ ਕਿਹੜੀ ਥਾਂ ਤੇ ਭੁਲਦਾ ਹਾਂ, ਉਸ ਥਾਂ ਦਾ ਮੈਨੂੰ ਪਤਾ ਚਲੇ, ਸਤਿਗੁਰ ਕਹਿਣ ਲਗੇ ਠੀਕ। ਜੈਸੇ ਹੀ ਦਸਤਗੀਰ ਨੇ ਗਿਣਤੀ ਆਰੰਭ ਕੀਤੀ, ਇਕ, ਇੱਥੇ ਹੀ ਸਤਿਗੁਰ ਨੇ ਪਕੜਿਆ, ਆਖਿਆ ਨਹੀਂ ਗਿਣਤੀ ਇਕ ਤੋਂ ਪਹਿਲਾਂ ਆਰੰਭ ਕਰ, ਇਕ ਤੋਂ ਕਿਉਂ ਆਰੰਭ ਕਰਦਾ ਹੈਂ। ਗਿਣਤੀ ਇਕ ਤੋਂ ਪਹਿਲਾਂ ਸ਼ੁਰੂ ਕਰ, ਇਕ ਤੋਂ ਕਿਉਂ ਸ਼ੁਰੂ ਕਰਦਾ ਹੈਂ। ਤਾਂ ਦਸਤਗੀਰ ਕਹਿਣ ਲੱਗਾ ਮਹਾਰਾਜ ਇਹ ਤੇ ਹੈਰਾਨਗੀ ਦੀ ਗੱਲ ਹੈ ਐਸਾ ਕਿਸ ਤਰ੍ਹਾਂ ਹੋ ਸਕਦਾ ਹੈ। ਇਕ ਤੋਂ ਪਹਿਲੇ ਤੇ ਕੁਛ ਵੀ ਨਹੀਂ ਹੈ, ਗਿਣਤੀ ਤੇ ਇਕ ਤੋਂ ਹੀ ਆਰੰਭ ਕਰਨੀ ਪਵੇਗੀ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿਣ ਲਗੇ, ਖੁਦਾ ਤੋਂ ਪਹਿਲੇ ਕੁਛ ਵੀ ਨਹੀਂ, ਸਾਰੇ ਪਸਾਰੇ ਦੀ ਹੋਂਦ ਖੁਦਾ ਤੋਂ ਹੀ ਸ਼ੁਰੂ ਹੁੰਦੀ ਹੈ, ਖੁਦਾ ਮੂਲ ਹੈ, ੧ ਮੂਲ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਕਲਾਮ ੧ ਤੋਂ ਸ਼ੁਰੂ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ ਪਹਿਲਾ ਅੱਖਰ ੧ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਉਸ ਇਕ ਦੀਆਂ ਹੀ ਪਰਕਰਮਾ ਕਰਦੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਮੂਲ ਵਿਚ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ੴ ਏਕੇ ਤੋਂ ਸ਼ੁਰੂ ਹੁੰਦੀ ਹੈ, ਇਕ ਤੋਂ ਆਰੰਭ ਹੁੰਦੀ ਹੈ। ਇਹ **ਇਕ** ਜਗਤ ਦਾ ਮੂਲ ਹੈ, ਇਹ **ਇਕ** ਜਗਤ ਦੀ ਬੁਨਿਆਦ ਹੈ। ਦਸਤਗੀਰ ਨੂੰ ਤਸੱਲੀ ਹੋਈ, ਮਨ ਨੂੰ ਢਾਰਸ ਮਿਲੀ। ਕਿਸੇ ਅਨੁਭਵੀ ਪੁਰਸ਼ ਔਰ ਰੰਗੀ ਹੋਈ ਆਤਮਾ ਤੋਂ ਸਵਾਲਾਂ ਦਾ ਜਵਾਬ ਮਿਲਿਆ। ਸਵਾਲਾਂ ਦਾ ਬੋਝ ਹਿਰਦੇ ਤੋਂ ਉਤਰਿਆ। ਦੂਜਾ ਸਵਾਲ ਅੱਗੇ ਕਰ ਦਿੱਤਾ, ਮਹਾਰਾਜ ਐਸਾ ਜਿਹੜਾ ਖੁਦਾ ਹੈ, ਜੋ ਜਗਤ ਦਾ ਮੂਲ ਹੈ, ਸੰਸਾਰ ਦਾ ਮੂਲ ਹੈ, ਰਹਿੰਦਾ ਕਿੱਥੇ ਹੈ? ਕਿੱਥੇ ਤਲਾਸ਼ ਕਰੀਏ ਕਿਉਂਕਿ ਇਸਲਾਮੀ ਜਗਤ ਵਿਚ ਇਹ ਆਮ ਕਲਪਨਾ ਹੈ ਕਿ ਉਹ ਸਤਵੇਂ ਆਸਮਾਨ ਤੇ ਹੈ ਔਰ ਸਾਡੇ ਦੇਸ ਵਿਚ ਵੀ ਮੁਖ਼ਤਲਿਫ ਇਸ ਸੰਬੰਧ ਵਿਚ ਰਾਇ ਨੇ। ਸਤਿਗੁਰ ਕਹਿਣ ਲਗੇ ਐਦਕੀਂ ਤੂੰ ਦੁੱਧ ਦਾ ਭਰਿਆ ਹੋਇਆ ਜਾਮ ਮੰਗਾ। ਦੁੱਧ ਦਾ ਭਰਿਆ ਹੋਇਆ ਕਟੋਰਾ ਆ ਗਿਆ। ਸਤਿਗੁਰ ਗੌਰ ਨਾਲ ਵੇਖਦੇ ਨੇ ਤੇ ਕਹਿੰਦੇ ਨੇ, ਫਕੀਰ ਸਾਂਈ ਇਹਦੇ ਵਿਚ ਕੁਛ ਹੈ, ਘਬਰਾ ਗਏ ਦਸਤਗੀਰ, ਐਸਾ ਤੇ ਨਹੀਂ ਕਿ ਮੇਰੇ ਖ਼ਲੀਫ਼ਿਆਂ ਨੇ, ਮੇਰੇ ਚੇਲਿਆਂ ਨੇ, ਇਸ ਵਿਚ ਕੁਛ ਪਾ ਦਿੱਤਾ ਹੋਵੇ। ਗੌਰ ਦੇ ਨਾਲ ਜਦ ਵੇਖਦੇ ਨੇ, ਦਸਤਗੀਰ ਕਹਿੰਦਾ, ਐ ਹਿੰਦੀ ਫਕੀਰ! ਬਾਬਾ ਨਾਨਕ ਇਹਦੇ ਵਿਚ ਕੁਛ ਵੀ ਨਹੀਂ। ਇਹ ਪਾਕ ਸ਼ੀਰ ਹੈ, ਇਹ ਪਵਿੱਤਰ ਦੁੱਧ ਹੈ। ਸਤਿਗੁਰ ਕਹਿੰਦੇ ਇਸ ਦੇ ਪਾਕ ਹੋਣ ਤੇ, ਇਸ ਦੇ ਪਵਿੱਤਰ ਹੋਣ ਤੇ ਮੈਨੂੰ ਕੋਈ ਸ਼ੰਕਾ ਨਹੀਂ, ਪਰ ਇਸ ਵਿਚ ਕੁਛ ਨਹੀਂ ਹੈ, ਇਹ ਮੈਂ ਮੰਨਣ ਨੂੰ ਤਿਆਰ ਨਹੀਂ, ਇਹਦੇ ਵਿਚ ਕੁਛ ਹੈ, ਤਾਂ ਦਸਤਗੀਰ ਕਹਿਣ ਲਗਾ ਕੀ ਹੈ? ਸਤਿਗੁਰ ਕਹਿੰਦੇ ਘਿਉ ਹੈ ਤੇ ਹੁਣ ਤੂੰ ਦਸ ਘਿਉ ਕਿੱਥੇ ਹੈ? ਹੈ ਕਿ ਨਹੀਂ। ਦਸਤਗੀਰ ਕਹਿੰਦੇ ਘਿਉ ਤੇ ਹੈ, ਮਹਾਰਾਜ ਕਹਿੰਦੇ, ਕਿੱਥੇ ਹੈ? ਫਿਰ ਦਸ। ਮਹਾਰਾਜ ਹੈ ਤੇ ਸਈ ਪਰ ਦਿਖਾਈ ਨਹੀਂ ਦਿੰਦਾ, ਹੈ ਤੇ ਸਈ ਪਰ ਦਰਿਸ਼ਟੀ ਗੋਚਰ ਨਹੀਂ ਹੁੰਦਾ:-

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥**

(ਅੰਗ 617)

ਜਿਵੇਂ ਦੁੱਧ ਦੇ ਜ਼ੱਰੇ ਜ਼ੱਰੇ ਵਿਚ, ਕਣ ਕਣ ਵਿਚ ਘਿਉ ਹੈ, ਜਗਤ ਦੇ ਜ਼ੱਰੇ ਜ਼ੱਰੇ ਵਿਚ ਉਹ ਪ੍ਰਭੂ ਆਪ ਹੈ, ਉਹ **ਕਰਤਾ ਪੁਰਖੁ** ਆਪ ਹੈ। ਜਿਤਨੀ ਉਸ ਦੀ ਬਣਤਰ ਹੈ, ਜਿਤਨੀ ਉਸ ਦੀ ਕ੍ਰਿਤ ਹੈ, ਉਹ ਸਾਰੀ ਕ੍ਰਿਤ ਦੇ ਵਿਚ ਆਪ ਬੈਠਾ ਹੋਇਆ ਹੈ। ਫਿਰ ਦਸਤਗੀਰ ਨੇ ਪ੍ਰਸ਼ਨ ਕੀਤਾ, ਐਸਾ ਜਿਹੜਾ ਪਰਮਾਤਮਾ, ਜਿਹੜਾ ਇਤਨਾ ਸ਼ਕਤੀਸ਼ਾਲੀ, ਉਹ ਕਰਦਾ ਕੀ ਹੈ? ਉਸ ਦਾ ਧੰਦਾ ਕੀ ਹੈ? ਉਸ ਦਾ ਕੰਮ ਕੀ ਹੈ? ਆਖ਼ਿਰ ਉਸ ਦੀ ਕੋਈ ਕ੍ਰਿਤ ਵੀ ਹੋਵੇਗੀ, ਆਖ਼ਿਰ ਉਸ ਦਾ ਕੋਈ ਧੰਦਾ ਵੀ ਹੋਵੇਗਾ, ਸਾਰਿਆਂ ਵਿਚ ਬੈਠ ਕੇ ਉਹ ਕੀ ਕਰਦਾ ਹੈ। ਸਤਿਗੁਰ ਕਹਿੰਦੇ ਦਸਤਗੀਰ ਤੇਰੇ ਸਵਾਲ ਬਹੁਤ ਸਾਰੇ ਨੇ ਅਤੇ ਤੂੰ ਇਸ ਤਰਾਂ ਸਵਾਲ ਕਰਦਾ ਜਾਏਂਗਾ, ਮੈਂ ਜਵਾਬ ਦਿੰਦਾ ਜਾਵਾਂਗਾ, ਪਰ ਮੈਂ ਹੁਣ ਸੋਚਦਾ ਪਿਆਂ ਤੂੰ ਖੁਦਾ ਦੀ ਤੌਹੀਨ ਕਰਿ ਰਿਹਾ ਹੈਂ, ਖੁਦਾ ਦਾ ਰੂਪ ਹੁੰਦਾ ਹੈ ਖੁਦਾ ਦਾ

ਗਿਆਨ, ਖ਼ੁਦਾ ਦੀ ਅਸਲੀ ਤਸਵੀਰ ਹੁੰਦੀ ਹੈ ਉਸ ਦੀ ਵਿਚਾਰ। ਤੂੰ ਉਸ ਦੇ ਵਿਚਾਰ ਦੀ, ਉਸ ਦੇ ਗਿਆਨ ਦੀ ਤੌਹੀਨ ਕਰ ਰਿਹਾ ਹੈਂ ਕਿਉਂਕਿ ਤੂੰ ਖ਼ੁਦ ਸਿੰਘਾਸਨ ਤੇ ਬੈਠਾ ਹੈਂ ਤੇ ਮੇਰੇ ਕੋਲੋਂ ਵਿਚਾਰ ਸੁਣ ਰਿਹਾ ਹੈਂ, ਮੈ ਥੱਲੇ ਖੜਾ ਹਾਂ। ਦਸਤਗੀਰ ਦਾ ਮਨ ਕਾਫ਼ੀ ਪਿਘਲ ਚੁਕਿਆ ਸੀ ਤੇ ਕਹਿਣ ਲਗਾ ਮਹਾਰਾਜ ਤੇ ਫਿਰ ਮੈਂ ਕੀ ਕਰਾਂ। ਸਤਿਗੁਰ ਕਹਿਣ ਲਗੇ ਤੂੰ ਫਿਰ ਓਹੀ ਕਰ, ਜੋ ਕੁਛ ਤੈਨੂੰ ਕਰਨਾ ਚਾਹੀਦਾ ਹੈ, ਤੂੰ ਥੱਲੇ ਆ ਕੇ ਬੈਠ ਅਤੇ ਮੈਂ ਸਿੰਘਾਸਨ ਤੇ ਆ ਕੇ ਬੈਠਾਂਗਾ ਅਤੇ ਸਿੰਘਾਸਨ ਤੇ ਬੈਠ ਕੇ ਮੈਂ ਤੈਨੂੰ ਸਵਾਲਾਂ ਦੇ ਜਵਾਬ ਦੇਵਾਂਗਾ। ਜੋ ਨਿਯਮ ਹੈ, ਜੋ ਵਿਧਾਨ ਹੈ। ਦਸਤਗੀਰ ਨੇ ਸੋਚਿਆ ਸੌਦਾ ਸਸਤਾ ਹੀ ਹੈ, ਇਕ ਦਮ ਥੱਲੇ ਆਣ ਬੈਠਾ ਔਰ ਸਤਿਗੁਰੂ ਸਿੰਘਾਸਨ ਤੇ ਜਾ ਬੈਠੇ। ਬੈਠਦਿਆਂ ਹੀ ਆਪ ਵਿਸਮਾਦ-ਤਾਰੀ ਹੋ ਗਏ, ਆਪ ਹਲੂਲ ਕਰ ਗਏ, ਆਪ ਸਮਾਧੀ ਲੀਨ ਹੋ ਗਏ। ਥੱਲੇ ਬੈਠਾ ਦਸਤਗੀਰ ਕਹਿੰਦਾ ਮਹਾਰਾਜ ਛੇਤੀ ਦਸੋ, ਖ਼ੁਦਾ ਕਰਦਾ ਕੀ ਹੈ? ਮੁਸਕਰਾਉਂਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨੇਤਰ ਖੋਲ੍ਹੇ, ਆਖਿਆ ਦਸਤਗੀਰ ਖ਼ੁਦਾ ਇਹੀ ਕੁਛ ਕਰਦਾ ਹੈ, ਜੋ ਸਿੰਘਾਸਨ ਤੇ ਬੈਠਾ ਹੁੰਦਾ ਹੈ, ਉਸ ਨੂੰ ਥੱਲੇ ਲਾਹ ਛਡਦਾ ਹੈ, ਜੋ ਥੱਲੇ ਹੁੰਦਾ ਹੈ, ਉਸ ਨੂੰ ਸਿੰਘਾਸਨ ਤੇ ਬਿਠਾ ਦਿੰਦਾ ਹੈ।

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੈ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੋ॥**

(ਅੰਗ 537)

ਗੁਰੂ ਤੇਗ ਬਹਾਦਰ ਜੀ ਕਹਿੰਦੇ ਨੇ, ਇਹ ਉਸ ਦਾ ਵਿਉਹਾਰ ਹੈ, ਇਹ ਉਸ ਦਾ ਧੰਦਾ ਹੈ, ਖਾਲੀਆਂ ਨੂੰ ਭਰ ਦਿੰਦਾ ਹੈ, ਭਰਿਆਂ ਨੂੰ ਖਾਲੀ ਕਰ ਦਿੰਦਾ ਹੈ। ਹਾਸੇ ਵਿਚ ਰੋਣਾ ਪਾ ਦਿੰਦਾ ਹੈ, ਰੋਣੇ ਵਿਚ ਹਾਸਾ ਪਾ ਦਿੰਦਾ ਹੈ। ਜ਼ਿੰਦਗੀ ਵਿਚ ਮੌਤ ਪਾ ਦਿੰਦਾ ਹੈ, ਫਿਰ ਮੌਤ ਦੇ ਵਿਚ ਜ਼ਿੰਦਗੀ ਪਾ ਦਿੰਦਾ ਹੈ। ਨਫ਼ੇ ਵਿਚ ਨੁਕਸਾਨ ਪਾ ਦਿੰਦਾ ਹੈ, ਨੁਕਸਾਨ ਵਿਚ ਫਿਰ ਨਫ਼ਾ ਪਾ ਦਿੰਦਾ ਹੈ। ਇੱਜ਼ਤ ਵਿਚ ਬੇਇਜ਼ਤੀ ਨੂੰ ਜਨਮ ਦੇ ਦਿੰਦਾ ਹੈ, ਤੇ ਫਿਰ ਬੇਇਜ਼ਤੀ ਵਿਚ ਇੱਜ਼ਤ ਪੈਦਾ ਹੋ ਜਾਂਦੀ ਹੈ, ਇਸ ਢੰਗ ਦਾ ਇਹ ਉਸ ਪ੍ਰਭੂ ਦਾ ਧੰਦਾ ਹੈ, ਖਾਲੀਆਂ ਨੂੰ ਭਰਨਾ, ਭਰਿਆਂ ਨੂੰ ਫਿਰ ਖ਼ਾਲੀ ਕਰ ਦੇਣਾ, ਇਹ ਉਸ ਪ੍ਰਭੂ ਦੀ ਇਕ ਲੀਲ੍ਹਾ ਹੈ, ਇਹ ਉਸ ਪ੍ਰਭੂ ਦਾ ਇਕ ਧੰਦਾ ਹੈ, ਇਹ ਉਸ ਪ੍ਰਭੂ ਦਾ ਇਕ ਕੰਮ ਹੈ। ਦਸਤਗੀਰ ਗੁਰੂ ਦੇ ਪੈਰੀਂ ਆ ਕੇ ਪਿਆ, ਜਿਸ ਸਿੰਘਾਸਨ ਤੇ ਦਸਤਗੀਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਠਾਇਆ ਸੀ, ਉਹ ਅਮਰ ਸਿੰਘਾਸਨ ਅੱਜ ਤਕ ਵੀ ਬਣਿਆ ਹੋਇਆ ਹੈ ਔਰ ਉਸ ਦੇ ਉੱਤੇ ਬਕਾਇਦਾ ਦਸਤਗੀਰ ਨੇ ਉਸ ਜ਼ਮਾਨੇ ਵਿਚ ਇਕ ਤਖ਼ਤੀ ਲਗਾਈ ਸੀ, ਜੋ ਅੱਜ ਤਕ ਵੀ ਲੱਗੀ ਹੋਈ ਹੈ। ਮੋਟੇ ਰੂਪ ਵਿਚ ਉੱਥੇ ਲਿਖਿਆ ਹੋਇਆ ਹੈ, *"ਰਬੀ ਉਲ ਮਜ਼ੀਦ ਬਾਬਾ ਨਾਨਕ"* ਥੱਲੇ ਚਾਰ ਬਾਰੀਕ ਲਾਈਨਾਂ ਨੇ ਅਰਬੀ ਵਿਚ ਜਿਸ ਦਾ ਤਰਜਮਾ ਇਸ ਢੰਗ ਨਾਲ ਕਰਵਾਇਆ ਗਿਆ ਕਿ *"ਰੱਬੀ ਉਲ ਮਜ਼ੀਦ ਹਜ਼ਰਤ ਬਾਬਾ ਨਾਨਕ ਇੱਥੇ ਆਏ, ਉਹਨਾਂ ਦੇ ਇੱਥੇ ਆਉਣ ਨਾਲ ਆਬੇ ਹਿਯਾਤ ਦਾ ਚਸ਼ਮਾ ਫੁਟਿਆ, ਜਿਸ ਦੇ ਨਾਲ ਅਰਬ ਦੀ ਤਪਦੀ ਹੋਈ ਜ਼ਮੀਨ ਵੀ ਸਰ ਸਬਜ਼ ਹੋਈ।"* ਇਹ ਯਾਦਗਾਰੀ ਅਸਥਾਨ ਬੜੇ ਸ਼ਾਨੋ-ਸ਼ੌਕਤ ਦੇ ਨਾਲ ਬਗ਼ਦਾਦ ਰੇਲਵੇ ਸਟੇਸ਼ਨ ਦੇ ਕੋਲ ਮੌਜੂਦ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਸਾਰੀ ਪ੍ਰਿਥਵੀ ਵਿਚ ਭਰਮਣ ਕਰਦਿਆਂ ਹੋਇਆਂ ਇਸ ਢੰਗ ਦੇ ਪ੍ਰਸ਼ਨ ਅਤੇ ਜੋ ਸਵਾਲ ਸਨ ਉਹਨਾਂ ਦਾ ਜਵਾਬ ਦਿੰਦੇ ਰਹੇ। ਚਾਹੇ ਉਹ ਸਵਾਲ ਜੋਗੀ ਕਰਨ, ਚਾਹੇ ਹਰੀ ਦੁਆਰ ਦੇ ਬ੍ਰਾਹਮਣ ਕਰਨ, ਚਾਹੇ ਬਨਾਰਸ ਦੇ ਪ੍ਰੋਹਿਤ ਕਰਨ, ਚਾਹੇ ਮੱਕੇ ਦੇ ਹਾਜੀ ਕਰਨ, ਚਾਹੇ ਬਗ਼ਦਾਦ ਦੇ ਪੀਰ ਕਰਨ, ਗੁਰੂ ਨਾਨਕ ਦੇਵ ਜੀ ਮਹਾਰਾਜ ਕੋਲ ਹਰ ਬਸ਼ਰ ਲਈ ਜਵਾਬ ਮੌਜੂਦ ਹੈ ਔਰ ਆਪ ਜਵਾਬ ਦਿੰਦੇ ਗਏ। ਸਾਹਿਬ ਇਸ ਪਾਵਨ ਪਵਿੱਤਰ ਪਉੜੀ ਵਿਚ ਫ਼ਰਮਾਨ ਕਰ ਰਹੇ ਨੇ, ਕਿ ਉਸ ਪਰਿਪੂਰਨ ਪਰਮਾਤਮਾ ਨੇ ਸਾਜਨਾ ਆਪ ਕੀਤੀ ਹੈ, ਉਸ ਦੀ ਸਾਜਨਾ ਕਿਸੇ ਦੂਸਰੇ ਤੀਸਰੇ ਨੇ ਨਹੀਂ ਕੀਤੀ:-

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥**

ਉਸ ਨੇ ਆਪਣੀ ਹਸਤੀ ਆਪ ਹੀ ਰਚੀ ਹੈ, ਉਸ ਨੇ ਆਪਣੀ ਬਣਤਰ ਆਪ ਹੀ ਬਣਾਈ ਹੈ, ਉਸ ਨੇ ਆਪਣੀ

ਤਾਕਤ ਆਪ ਹੀ ਪ੍ਰਗਟਾਈ ਹੈ॥

**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**

ਦੂਜਾ ਉਸ ਨੇ ਸੂਖਮ ਤੋਂ ਆਪਣੇ ਆਪ ਨੂੰ ਅਸਥੂਲ ਕੀਤਾ ਹੈ, ਕੁਦਰਤ, ਕਲਾ, ਇਹ ਪ੍ਰਕਿਰਤੀ ਇਹਦੀ ਸਾਜਨਾ ਕਰਕੇ ਇਸਦੇ ਵਿਚ ਆਪ ਬੈਠ ਕੇ, ਇਸ ਨੂੰ ਆਪਣਾ ਆਸਣ ਬਣਾ ਕੇ ਚਾਉ ਨਾਲ ਵੇਖਦਾ ਹੈ । ਰੇਤ ਦੇ ਜ਼ੱਰੇ ਜ਼ੱਰੇ ਵਿਚ ਵੀ ਬੈਠਾ ਹੈ। ਸੂਰਜ ਦੀਆਂ ਕਿਰਨਾਂ ਵਿਚ ਵੀ ਬੈਠਾ ਹੈ, ਸਾਗਰ ਦੀਆਂ ਲਹਿਰਾਂ ਵਿਚ ਵੀ ਬੈਠਾ ਹੈ, ਪਹਾੜਾਂ ਦੀਆਂ ਬਰਫ਼ਾਨੀ ਚੋਟੀਆਂ ਵਿਚ ਵੀ ਬੈਠਾ ਹੈ, ਕੀੜੀ ਵਿਚ ਵੀ ਬੈਠਾ ਹੈ ਅਤੇ ਹਾਥੀ ਵਿਚ ਵੀ ਬੈਠਾ ਹੈ:-

**ਹਸਤੀ ਕੀਟੀ ਤ੍ਰਿਲੋ ਆਦਿੰ॥ਏਕ ਅਖੰਡਿਤ ਬਸੇ ਅਨਾਦਿੰ॥**

ਇਹ ਸਾਰੇ ਹੀ ਉਸ ਦਾ ਆਸਣ ਨੇ, ਹਰ ਆਸਣ ਤੇ ਉਹ ਬੈਠੈ, ਚਾਹੇ ਰੇਤ ਦੇ ਜ਼ੱਰਿਆਂ ਦਾ ਆਸਣ ਹੈ, ਚਾਹੇ ਸੂਰਜ ਦੀਆਂ ਕਿਰਨਾਂ ਦਾ ਆਸਣ ਹੈ, ਚਾਹੇ ਪਹਾੜਾਂ ਦੀਆਂ ਚੋਟੀਆਂ ਦਾ ਆਸਣ ਹੈ, ਚਾਹੇ ਸਾਗਰ ਦੀਆਂ ਲਹਿਰਾਂ ਦਾ ਆਸਣ ਹੈ। ਹਰ ਆਸਣ ਦੇ ਉੱਤੇ ਉਹ ਬਿਰਾਜਮਾਨ ਹੈ ਤੇ ਬੜੇ ਚਾਉ ਨਾਲ ਬਿਰਾਜਮਾਨ ਹੈ।

**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**

ਤੂੰ ਜਿੱਥੇ ਸਭ ਕੁਛ ਦਾ ਕਰਤਾ ਹੈਂ, ਹੇ ਪ੍ਰਭੂ ! ਤੂੰ ਸਭ ਕੁਛ ਦਾ ਦਾਤਾ ਵੀ ਹੈਂ। ਤਰੁਠ ਕੇ, ਪ੍ਰਸੰਨ ਹੋ ਕੇ ਤੂੰ ਹਰ ਜੀਵ ਨੂੰ ਖੁਸ਼ ਕਰਦਾ ਹੈਂ। ਉਸ ਨੂੰ ਮਨ ਮਰਜ਼ੀ ਦੇ ਮੁਤਾਬਿਕ਼ ਵਸਤੂਆਂ ਦਿੰਦਾ ਹੈਂ, ਐਸਾ ਤੂੰ ਕਰਤਾ ਹੈਂ, ਐਸਾ ਤੂੰ ਦਾਤਾ ਹੈਂ।

**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥**

ਤੂੰ ਸਭ ਕੁਛ ਨੂੰ ਜਾਣਦਾ ਹੈਂ, ਤੈਨੂੰ ਪਤਾ ਹੈ ਰੇਤ ਦੇ ਜ਼ੱਰੇ ਦੀ ਕੀ ਲੋੜ ਹੈ। ਤੈਨੂੰ ਪਤਾ ਹੈ ਕਿ ਕੀੜੀ ਦੀ ਕੀ ਲੋੜ ਹੈ, ਤੂੰ ਸਾਰਿਆਂ ਦੇ ਦਿਲਾਂ ਨੂੰ ਜਾਨਣ ਵਾਲਾ ਹੈਂ, ਤੂੰ ਹਰ ਇਕ ਦਾ ਗੋਝ ਪਤਾ ਰਖਣ ਵਾਲਾ ਹੈਂ, ਤੈਨੂੰ ਕਿਸੇ ਦਾ ਠਿਕਾਣਾ ਪੁਛਣ ਦੀ ਲੋੜ ਨਹੀਂ। ਤੂੰ ਸਭ ਨਾਲ ਸੰਬੰਧ ਜੋੜੀ ਬੈਠਾ ਹੈਂ, ਤੂੰ ਸਭ ਕੁਛ ਨੂੰ ਜਾਣਦਾ ਹੈਂ। **ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥** ਤੂੰ ਆਵਾਜ਼ ਮਾਰ ਕੇ ਦਿੱਤੀ ਹੋਈ ਜਿੰਦ ਲੈ ਲੈਂਦਾ ਹੈਂ, ਵਾਪਸ ਕਰ ਲੈਂਦਾ ਹੈਂ।

**ਕਰਿ ਆਸਣੁ ਡਿਠੋ ਚਾਉ॥੧॥**

ਜਿੰਦ ਵਿਚ ਵੀ ਬੈਠ ਕੇ, ਸਰੀਰ ਵਿਚ ਵੀ ਬੈਠ ਕੇ, ਤੂੰ ਚਾਉ ਨਾਲ ਜਗਤ ਨੂੰ ਵੇਖਦੈਂ ,ਸਰੀਰ ਨੂੰ ਵੇਖਦੈਂ, ਜ਼ੱਰਿਆਂ ਨੂੰ ਵੇਖਦੈਂ, ਸਾਗਰ ਨੂੰ ਵੇਖਦੈਂ, ਆਪਣੀ ਸਾਜੀ ਹੋਈ ਕੁਦਰਤ ਨੂੰ ਵੇਖਦੈਂ, ਪ੍ਰਕਿਰਤੀ ਨੂੰ ਵੇਖਦੈਂ। ਹਰ ਆਸਣ ਦੇ ਉੱਤੇ ਤੂੰ ਬਿਰਾਜਮਾਨ ਹੈ। ਇਸ ਤਰੀਕੇ ਨਾਲ ਸਤਿਗੁਰੂ ਨਾਨਕ ਦੇਵ ਜੀ ਫ਼ਰਮਾਨ ਕਰ ਰਹੇ ਨੇ ਕਿ ਸਭ ਕੁਛ ਉਸ ਦੀ ਆਪਣੀ ਸਾਜਨਾ ਹੈ ਔਰ ਆਪਣੇ ਆਪ ਦੀ ਉਸ ਨੇ ਸਾਜਨਾ ਆਪ ਕੀਤੀ ਹੈ।



## ਸਲੋਕੁ ਮ: ੧॥

**ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ਸਚੇ ਤੇਰੇ ਲੋਅ ਸਚੇ ਆਕਾਰ॥ ਸਚੇ ਤੇਰੇ ਕਰਣੇ ਸਰਬ ਬੀਚਾਰ॥ ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ॥ ਸਚੇ ਤੁਧੁ ਆਖਹਿ ਲਖ ਕਰੋੜਿ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥ਨਾਨਕ ਸਚੁ ਧਿਆਇਨਿ ਸਚੁ॥ਜੋ ਮਰਿ ਜੰਮੇ ਸੁ ਕਚੁ ਨਿਕਚੁ॥੧॥**

ਆਸਾ ਦੀ ਵਾਰ ਦੀ ਇਸ ਦੂਸਰੀ ਪਉੜੀ ਦੇ ਨਾਲ ਤਿੰਨ ਸਲੋਕ ਨੇ ਦੋ ਪਹਿਲੇ ਪਾਤਸ਼ਾਹ ਜੀ ਦੇ ਅਤੇ ਇਕ ਸਲੋਕ ਦੂਜੇ ਪਾਤਸ਼ਾਹ ਜੀ ਦਾ। ਪਹਿਲੇ ਸਲੋਕ ਵਿਚ ਸ੍ਰੀ ਗੁਰੂ ਨਾਨਕ ਮਹਾਰਾਜ ਜੀ ਜੋ ਫ਼ਰਮਾਨ ਕਰ ਰਹੇ ਨੇ, ਉਹ ਇਹ ਕਿ ਸਭ ਪਸਾਰਾ ਸੱਚ ਦਾ ਹੈ, ਪਸਾਰੇ ਵਿਚ ਸੱਚ ਹੈ ਅਤੇ ਇਸ ਵਿਚ ਕੋਈ ਤਰੁੱਟੀ ਨਹੀਂ। ਜਿਸ ਵਿਚ ਕੋਈ ਖ਼ਾਮੀ ਨਹੀਂ, ਜਿਸ ਵਿਚ ਵਧਾਉਣ ਘਟਾਉਣ ਦੀ ਕੋਈ ਲੋੜ ਨਹੀਂ, ਐਸਾ ਉਸ ਸੱਚੇ ਦਾ ਪਸਾਰਾ ਜਿਹਦੇ ਵਿਚ ਭੁਲ ਲਭਣੀ ਬੜੀ ਕਠਿਨ ਹੈ। ਗੁਰੂ ਨਾਨਕ ਜੀ ਦੀ ਦਰਿਸ਼ਟੀ ਵਿਚ ਜੋ ਸੱਚ ਹੈ ਉਸ ਤੋਂ ਜੋ ਕੁਛ ਬਣਦਾ ਹੈ ਉਹ ਵੀ ਸੱਚ ਹੈ, ਭਾਵ ਉਸ ਵਿਚ ਭੁਲ ਕਢਣੀ ਔਖੀ ਹੈ। ਕੀ ਕੁਛ ਉਸ ਸੱਚ ਤੋਂ ਬਣਿਆ ਹੈ ਤੇ ਸੱਚ ਵਿਚ ਕਿਵੇਂ ਉਹ ਸੱਚ ਰਮਿਆ ਹੋਇਆ ਹੈ, ਇਹ ਇਸ ਸਲੋਕ ਵਿਚ ਸਾਹਿਬ ਇਸ ਤਰ੍ਹਾਂ ਫ਼ਰਮਾਨ ਕਰਦੇ ਨੇ।

**ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ਸਚੇ ਤੇਰੇ ਲੋਅ ਸਚੇ ਆਕਾਰ॥**

ਜਿਤਨੇ ਜ਼ਮੀਨ ਦੇ ਟੁਕੜੇ ਨੇ ਇਹਦੀ ਬਣਤਰ ਤੂੰ ਸੱਚ ਤੇ ਰਖੀ ਹੈ ਔਰ ਤਮਾਮ ਬ੍ਰਹਮੰਡ ਇਨ੍ਹਾਂ ਦੀ ਬਣਤਰ ਵੀ ਸੱਚ ਤੇ ਹੈ। ਹੇ ਪ੍ਰਭੂ ! ਤੂੰ ਇਸ ਬ੍ਰਹਮੰਡ ਵਿਚ ਆਪ ਹੈਂ, ਇਨ੍ਹਾਂ ਖੰਡਾਂ ਵਿਚ ਆਪ ਹੈਂ॥। ਸੱਚ ਦੀ ਹੋਂਦ ਜਿਸ ਜਿਸ ਨਾਲ ਜੁੜੇ ਉਹ ਸੱਚ ਹੈ, ਤੇ ਸੱਚ ਤੋਂ ਜੋ ਕੁਛ ਪ੍ਰਗਟ ਹੋਵੇ ਉਹ ਸੱਚ ਹੈ। ਜੋ ਝੂਠ ਹੈ ਉਸ ਤੋਂ ਜੋ ਕੁਛ ਬਣਦਾ ਹੈ ਉਹ ਵੀ ਝੂਠ ਹੈ, ਭਾਵ ਨਾਸ਼ਵੰਦ ਹੈ। ਕਿਆ ਇਹ ਖੰਡ ਬ੍ਰਹਮੰਡ ਨਾਸਵੰਦ ਨੇ, ਨਹੀਂ ਇਹ ਪਰਿਵਰਤਨਸ਼ੀਲ ਨੇ, ਨਾਸਵੰਦ ਨਹੀਂ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ਰਮਾਨ ਕਰਦੇ ਨੇ:-

**ਨ ਘਾਟ ਹੈ ਨ ਬਾਢ ਹੈ॥ਨ ਘਾਟਿ ਬਾਢਿ ਹੋਤ ਹੈ॥**

(ਅਕਲ ਉਸਤਤਿ)

ਅੱਜ ਵਿਗਿਆਨਿਕ ਨੇ ਇਸ ਗੱਲ ਦੀ ਤਸਦੀਕ਼ ਕਰ ਦਿੱਤੀ ਹੈ ਕਿ ਜਿਤਨਾ ਜਲ ਸਿਰਜਨਾ ਦੇ ਆਦਿ ਕਾਲ ਵਿਚ ਸੀ ਜਲ ਉਤਨਾ ਹੀ ਹੈ, ਇਕ ਬੂੰਦ ਵੀ ਘਟੀ ਨਹੀਂ ਹੈ, ਰੇਤ ਦਾ ਇਕ ਜ਼ੱਰਾ ਵੀ ਪ੍ਰਕਿਰਤੀ ਵਿਚੋਂ ਘਟਿਆ ਨਹੀਂ ਹੈ, ਤੇ ਵਧਿਆ ਨਹੀਂ ਹੈ। ਨ ਘਾਟ ਹੈ ਨ ਬਾਢ ਹੈ॥ਨ ਘਾਟਿ ਬਾਢਿ ਹੋਤ ਹੈ॥ ਰੇਤ ਦੇ ਜ਼ੱਰੇ ਪੱਥਰਾਂ ਦੇ ਟੀਲੇ ਬਣ ਪਹਾੜ ਬਣਦੇ ਰਹਿੰਦੇ ਨੇ, ਪਹਾੜ ਖੁਰ ਖੁਰ ਕੇ ਰੇਤ ਬਣਦੇ ਰਹਿੰਦੇ ਨੇ॥ ਪਾਣੀ ਉੱਡ ਕੇ ਭਾਫ਼ ਬਣਦਾ ਰਹਿੰਦਾ ਹੈ, ਭਾਫ਼ ਵਰਖਾ ਹੋ ਕੇ ਬਰਫ਼ ਬਣਦੀ ਰਹਿੰਦੀ ਹੈ, ਬਰਫ਼ ਫਿਰ ਪਿਘਲ ਕੇ ਪਾਣੀ ਬਣਦੀ ਰਹਿੰਦੀ ਹੈ, ਸਾਗਰ ਵਿਚ ਸਮਾਉਂਦੀ ਹੈ, ਇਹ ਸਭ ਪਰਿਵਰਤਨ ਤੇ ਹੈ ਲੇਕਿਨ ਪਾਣੀ ਦੀ ਇਕ ਬੂੰਦ ਨਸ਼ਟ ਨਹੀਂ ਹੁੰਦੀ, ਘਟਦੀ ਨਹੀਂ ਵਧਦੀ ਨਹੀਂ, ਰੇਤ ਦਾ ਇਕ ਜ਼ੱਰਾ ਵੀ ਨਾ ਘਟਦਾ ਹੈ ਅਤੇ ਨਾ ਵਧਦਾ ਹੈ। ਇਹ ਸਾਰੇ ਦਾ ਸਾਰਾ ਜਗਤ

ਪਰਿਵਰਤਨਸ਼ੀਲ ਹੈ। ਔਰ ਇਹ ਵੀ ਸੱਚੇ ਦੀ ਇਕ ਸੱਚੀ ਲੀਲ੍ਹਾ ਹੈ, ਤਬਦੀਲੀ ਹੈ, ਪਲਟਾ ਹੈ। ਸਤਿਗੁਰ ਦੇਵ ਜੀ ਅਗਾਂਹ ਜਾ ਕੇ ਕਹਿੰਦੇ ਨੇ:-

**ਸਚੇ ਤੇਰੇ ਲੋਅ ਸਚੇ ਆਕਾਰ॥**

ਤੂੰ ਜਿਤਨੇ ਲੋਕ ਬਣਾਏ ਨੇ, ਜਿੱਥੇ ਜੀਵ ਵਸਦੇ ਨੇ, ਉਹ ਲੋਕ ਵੀ ਸੱਚ ਨੇ ਅਤੇ ਜਿਤਨੇ ਆਕਾਰ ਨੇ, ਜਿਤਨੇ ਵਜੂਦ ਨੇ, ਉਹ ਵੀ ਸੱਚ ਨੇ। ਤੂੰ ਹਾਥੀ ਦਾ ਸਰੀਰ ਬਣਾਇਆ ਹੈ, ਤੂੰ ਕੀੜੀ ਦਾ ਸਰੀਰ ਬਣਾਇਆ ਹੈ ਔਰ ਇਨ੍ਹਾਂ ਦੋ ਸਰੀਰਾਂ ਵਿਚ ਭੁਲ ਲਭਣੀ ਬਹੁਤ ਔਖੀ ਹੈ। ਤੇਰੀ ਬਣਤਰ ਨੂੰ ਦਾਦ ਦੇਣੀ ਪੈਂਦੀ ਹੈ ਕਿ ਹੇ ਸੱਚ! ਤੂੰ ਕਿਵੇਂ ਸੱਚ ਦੀ ਕਸੌਟੀ ਤੇ ਹਰ ਇਕ ਚੀਜ਼ ਨੂੰ ਘੜਿਆ ਹੈ, ਹਰ ਇਕ ਚੀਜ਼ ਨੂੰ ਬਣਾਇਆ ਹੈ। ਤੂੰ ਤਮਾਮ ਲੋਕ ਜੋ ਬਣਾਏ ਨੇ ਉਹ ਵੀ ਸੱਚ ਦੀ ਮੂਰਤੀ ਨੇ। ਜਿਤਨੇ ਆਕਾਰ ਨੇ ਇਹ ਵੀ ਟਿਕੇ ਹੋਏ ਨੇ, ਇਹ ਵੀ ਸੱਚ ਨੇ, ਇਨ੍ਹਾਂ ਵਿਚ ਵੀ ਭੁਲ ਕਢਣੀ ਕਠਿਨ ਹੈ।

**ਸਚੇ ਤੇਰੇ ਕਰਣੇ ਸਰਬ ਬੀਚਾਰ॥**

ਹੇ ਪ੍ਰਭੂ! ਜਿਤਨੇ ਵੀ ਤੇਰੇ ਕਰਣੇ ਨੇ, ਜਿਤਨੀ ਵੀ ਤੇਰੀ ਕ੍ਰਿਤ ਹੈ ਇਹ ਸਭ ਸੱਚ ਹੈ, ਸਭ ਠੀਕ ਹੈ, ਸਭ ਅਸਥਿਰ ਹੈ। ਸਿਰਫ ਪਰਿਵਰਤਨਸ਼ੀਲ ਹੈ, ਉਂਝ ਅਸਥਿਰੁ(permanent) ਹੈ ਔਰ ਇਸ ਵਿਚ ਭੁਲ ਲਭਣੀ, ਤਰੁੱਟੀ, ਲਭਣੀ ਕਠਿਨ ਹੈ। ਹੇ ਪ੍ਰਭੂ! ਤੇਰੇ ਜਿਤਨੇ ਵਿਚਾਰ ਨੇ, ਤੇਰੇ ਜਿਤਨੇ ਫੁਰਨੇ ਨੇ, ਉਹ ਵੀ ਸੱਚ ਨੇ। ਤੇਰੇ ਅੰਦਰੋਂ ਇਕ ਵੀ ਫੁਰਨਾ ਗ਼ਲਤ ਨਹੀਂ ਨਿਕਲਦਾ, ਤੇਰੇ ਅੰਦਰੋਂ ਇਕ ਵੀ ਫੁਰਨਾ ਝੂਠਾ ਨਹੀਂ ਨਿਕਲਦਾ। ਇਕ ਵੀ ਫੁਰਨਾ ਤੇਰਾ ਮਿਥਿਆ ਨਹੀਂ, ਤੇਰੇ ਤਮਾਮ ਫੁਰਨੇ ਸੱਚੇ ਨੇ, ਤੇਰੇ ਤਮਾਮ ਵਿਚਾਰ ਸੱਚੇ ਨੇ।

**ਸਚਾ ਤੇਰਾ ਅਮਰੁ ਸਚਾ ਦੀਬਾਣੁ॥**

ਤੇਰਾ ਜੋ ਹੁਕਮ ਹੈ, ਇਹ ਵੀ ਸੱਚਾ ਹੈ, ਦਰਅਸਲ ਜੋ ਸੱਚ ਹੈ, ਉਸ ਦੀ ਗੱਲ ਸੱਚੀ ਹੈ। ਜੋ ਸੱਚਾ ਹੈ, ਉਸ ਦਾ ਹੁਕਮ ਸੱਚਾ ਹੈ। ਜੋ ਝੂਠਾ ਹੈ, ਉਸ ਦਾ ਹੁਕਮ ਵੀ ਝੂਠਾ ਹੈ। ਜੋ ਅੱਜ ਹੈ ਕਲ ਨਹੀਂ, ਉਹ ਹੁਕਮ ਵੀ ਅੱਜ ਹੈ ਕਲ ਨਹੀਂ ਇਹ ਤੇ ਝੂਠ ਹੋ ਗਿਆ। ਤੂੰ ਸਦੀਵੀ ਹੈਂ, ਤੂੰ ਸੱਚ ਹੈਂ, ਤੂੰ ਹਮੇਸ਼ਾ ਹੈਂ ਤੂੰ ਅਸਥਿਰੁ ਹੈ। ਲਿਹਾਜ਼ਾ ਤੇਰਾ ਹੁਕਮ ਵੀ ਸੱਚ ਹੈ, ਤੇਰਾ ਦੀਵਾਨ ਵੀ ਸੱਚਾ ਹੈ। ਅੱਜ ਜਿੰਨ੍ਹਾ ਦੀਆਂ ਮਹਿਫਲਾਂ ਲਗਦੀਆਂ ਨੇ, ਕੱਲ ਉੱਥੇ ਉਜਾੜਾਂ ਹੁੰਦੀਆਂ ਨੇ, ਉਨ੍ਹਾਂ ਦੀਆਂ ਮਹਿਫਲਾਂ ਸੁੰਨੀਆਂ ਪੈ ਜਾਂਦੀਆਂ ਨੇ, ਤੇਰਾ ਦੀਵਾਨ ਵੀ ਸੱਚਾ ਹੈ, ਤੇਰੀ ਮਹਿਫਲ ਵੀ ਸੱਚੀ ਹੈ।

**ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥**

ਹੇ ਪ੍ਰਭੂ ਤੇਰਾ ਫ਼ਰਮਾਨ, ਤੇਰਾ ਹੁਕਮ, ਇਹ ਸੱਚਾ ਹੈ ਕਿਉਂਕਿ ਤੇਰਾ ਰਾਜ-ਪਾਟ ਤੇਰਾ ਦੀਬਾਨ ਸੱਚਾ ਹੈ, ਤੂੰ ਕਿਸੇ ਥਾਂ ਤੇ ਵੀ ਭੁਲ ਨਹੀਂ ਕਰਦਾ।

**ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥**

ਇਹ ਗੱਲ ਵਖਰੀ ਹੈ ਕਿ ਭੁਲੇ ਹੋਏ ਨੂੰ ਕਰਤਾ ਪੁਰਖ ਭੁਲਿਆ ਹੋਇਆ ਦਿਖਾਈ ਦੇਵੇ। ਭੁਲੀ ਹੋਈ ਮੱਤ ਨੂੰ ਕਰਤੇ ਪੁਰਖ ਵਿਚ ਤਰੁੱਟੀਆਂ ਦਿਖਾਈ ਦੇਣ, ਪਰ ਉਹ ਸਾਡੀ ਭੁਲੀ ਹੋਈ ਮਤ ਦਾ ਕਸੂਰ ਹੈ। ਤੇਰਾ ਕਸੂਰ ਨਹੀਂ ਤੂੰ ਤੇ ਸੱਚ ਹੈਂ, ਤੇਰਾ ਦੀਬਾਣ ਸੱਚਾ ਹੈ, ਤੇਰਾ ਰਾਜ-ਪਾਟ ਸੱਚਾ ਹੈ, ਤੇਰਾ ਹੁਕਮ ਸੱਚਾ, ਤੇਰਾ ਫ਼ਰਮਾਨ ਸੱਚਾ।

**ਸਚਾ ਤੇਰਾ ਕਰਮੁ ਸਚਾ ਨੀਸਾਣੁ॥**

ਹੇ ਪ੍ਰਭੂ! ਤੇਰੀ ਬਖ਼ਸ਼ਿਸ਼ ਵੀ ਸੱਚੀ ਹੈ, ਤੂੰ ਜੋ ਵੀ ਬਖ਼ਸ਼ਿਸ਼ ਕਰਦਾ ਹੈਂ, ਵਾਸਤਵਿਕ ਕਰਦਾ ਹੈਂ, ਹਕ਼ੀਕ਼ੀ ਕਰਦਾ ਹੈਂ ਔਰ ਅਮਿੱਟ ਹੈ ਤੇਰੀ ਬਖ਼ਸ਼ਿਸ਼, ਅਮਿੱਟ ਹੈ, ਜਿਵੇਂ ਤੂੰ ਅਮਿੱਟ ਹੈਂ, ਤੇਰੀ ਬਖ਼ਸ਼ਿਸ਼ ਵੀ ਅਮਿੱਟ ਹੈ। ਸਦੀਵੀ ਹੈ ਔਰ ਤੇਰੀ ਬਖ਼ਸ਼ਿਸ਼ ਦਾ ਨੀਸਾਣ ਵੀ ਸੱਚਾ ਹੈ। ਭਾਵ ਤੇਰੀ ਬਖ਼ਸ਼ਿਸ਼ ਦਾ ਜੋ ਪ੍ਰਗਟਾਵਾ ਹੁੰਦਾ ਹੈ ਉਹ ਵਾਸਤਵਿਕ ਹੈ। ਦਰਅਸਲ ਕਿਸੇ ਨੇ ਬਖ਼ਸ਼ਿਸ਼ ਤੇ ਥੋੜੀ ਕੀਤੀ ਹੈ ਤੇ ਉਸ ਦੀ ਬਖ਼ਸ਼ਿਸ਼ ਦਾ ਪ੍ਰਗਟਾਵਾ ਬਹੁਤਾ ਹੋਵੇ ਤੇ ਉਹ ਨੀਸਾਣ ਤੇ ਝੂਠਾ ਹੈ। ਪਰ ਦਾਨ ਪਹਾੜਾਂ ਜਿਤਨਾ ਹੈ ਤੇ ਪ੍ਰਗਟਾਵਾ ਤਿਲ ਜਿਤਨਾ ਵੀ ਨਹੀਂ।

**ਵਡਾ ਦਾਤਾ ਤਿਲੁ ਨ ਤਮਾਇ॥**

(ਜਪੁਜੀ ਸਾਹਿਬ)

ਪਹਾੜਾਂ ਜਿਤਨਾ ਦਾਨ ਦੇ ਕੇ, ਜੀਵਾਂ ਦੀ ਝੋਲੀ ਵਿਚ ਪਾ ਕੇ, ਤੂੰ ਤਿਲ ਜਿਤਨੀ ਵੀ ਤਮ੍ਹਾ ਨਹੀਂ ਰਖਦਾ, ਤੂੰ ਤਿਲ ਜਿਤਨਾ ਵੀ ਇਹਸਾਨ ਜਿਤਾਉਣ ਦੀ ਕੋਸ਼ਿਸ਼ ਨਹੀਂ ਕਰਦਾ। ਤੂੰ ਤਿਲ ਜਿਤਨੀ ਵੀ ਉਸ ਦੇ ਬਦਲੇ ਵਿਚ ਮੰਗ ਨਹੀਂ ਰਖਦਾ। ਇਸ ਵਾਸਤੇ ਤੇਰੀ ਬਖ਼ਸ਼ਿਸ਼ ਸੱਚੀ, ਤੇਰੀ ਦੇਣ ਸੱਚੀ, ਤੇਰਾ ਦਾਨ ਸੱਚਾ।

**ਸਚੇ ਤੁਧੁ ਆਖਹਿ ਲਖ ਕਰੋੜਿ॥**

ਹੇ ਸੱਚੇ! ਤੈਨੂੰ ਆਖ ਰਹੇ ਨੇ ਸੱਚ ਕਈ ਲੱਖਾਂ ਕਰੋੜਾਂ, ਅਨੰਤ ਜੀਵ ਤੇਰੀ ਉਸਤਤੀ ਕਰ ਰਹੇ ਨੇ ਅਤੇ ਉਸਤਤੀ ਵਿਚ ਕਹਿੰਦੇ ਨੇ ਤੂੰ ਸੱਚ ਹੈਂ, ਤੇਰੀ ਕ੍ਰਿਤ ਸੱਚੀ ਹੈ, ਇਸ ਵਾਸਤੇ ਜਿੱਥੇ ਬੈਠ ਕੇ ਤੇਰੀ ਗੱਲ ਹੋਵੇ, ਤੇਰੀ ਚਰਚਾ ਹੋਵੇ ਉਸ ਨੂੰ ਕਹਿ ਦਿੱਤਾ ਜਾਂਦਾ ਹੈ, ਸਤਸੰਗ। ਉਨ੍ਹਾਂ ਪੁਰਸ਼ਾਂ ਦਾ ਸੰਗ ਜੋ ਸਤਿ ਦੀ ਸੰਗਤ ਕਰਨ ਆਏ ਨੇ। ਤੂੰ ਤੇ ਸਤਿ ਹੈ ਤੂੰ ਤੇ ਸੱਚ ਹੈਂ ਤੇ ਸਾਹਿਬ ਕਹਿੰਦੇ ਨੇ, ਹੇ ਸੱਚੇ! ਤੈਨੂੰ ਲਖਾਂ ਕਰੋੜਾਂ ਹੀ ਜੀਵ ਕਹਿ ਰਹੇ ਨੇ, ਤੂੰ ਸੱਚ ਹੈਂ ਤੂੰ ਸੱਚ ਹੈਂ।

**ਸਚੈ ਸਭਿ ਤਾਣਿ ਸਚੈ ਸਭਿ ਜੋਰਿ॥**

ਹੇ ਪ੍ਰਭੂ ਤੇਰੀ ਜਿਤਨੀ ਤਾਕਤ ਹੈ, ਤੇਰਾ ਜਿਤਨਾ ਜ਼ੋਰ ਹੈ, ਇਹ ਵੀ ਸੱਚਾ ਹੈ, ਸਦੀਵੀ ਹੈ ਹਕ਼ੀਕ਼ੀ ਹੈ। ਕਈ ਦਫ਼ਾ ਮਨੁੱਖ ਆਪਣੇ ਜ਼ੋਰ ਦਾ ਪ੍ਰਗਟਾਵਾ ਬਹੁਤ ਜ਼ਿਆਦਾ ਕਰਦਾ ਹੈ ਪਰ ਇਤਨਾ ਜ਼ੋਰ ਉਸ ਦੇ ਕੋਲ ਹੁੰਦਾ ਨਹੀਂ ਤੇ ਜੇ ਹੈ ਵੀ, ਅੱਜ ਹੈ, ਤੇ ਕੱਲ ਨਹੀਂ। ਹੇ ਪ੍ਰਭੂ! ਤੇਰਾ ਤਾਣ, ਤੇਰਾ ਜ਼ੋਰ ਸਦੀਵੀ ਹੈ, ਹਮੇਸ਼ਾਂ ਹੈ ਔਰ ਜਿਤਨਾ ਹੈ ਉਤਨਾ ਵੀ ਪ੍ਰਗਟਾਵਾ ਨਹੀਂ ਹੋ ਰਿਹਾ, ਬਹੁਤ ਤੇਰਾ ਜ਼ੋਰ ਹੈ।

**ਕੇਤਾ ਤਾਣੁ ਸੁਆਲਿਹੁ ਰੂਪੁ॥**

(ਜਪੁਜੀ ਸਾਹਿਬ)

ਕਿਤਨਾ ਸੁੰਦਰ ਸਰੂਪ ਹੈ ਤੇਰਾ ਔਰ ਕਿੰਨਾ ਕੁ ਤੇਰਾ ਤਾਣ ਹੈ, ਇਹ ਤੇ ਪ੍ਰਭੂ ਤੂੰ ਹੀ ਜਾਣੇ, ਪਰ ਜਿਨ੍ਹਾਂ ਕੋਲ ਕਥਨ ਦੀ ਸ਼ਕਤੀ ਹੈ, ਜਿੰਨ੍ਹਾਂ ਕੋਲ ਸੋਚਣ ਦੀ ਸ਼ਕਤੀ ਹੈ, ਜਿੰਨ੍ਹਾਂ ਕੋਲ ਵਿਚਾਰਨ ਦੀ ਸ਼ਕਤੀ ਹੈ, ਉਹ ਐਸਾ ਕਹਿ ਦਿੰਦੇ ਨੇ।

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥**

(ਜਪੁ ਜੀ ਸਾਹਿਬ)

ਕਿਸੇ ਕੋਲ ਕਥਨ ਸ਼ਕਤੀ ਹੈ, ਕਿਸੇ ਕੋਲ ਸੋਚਣ ਦਾ ਤਾਣ ਹੈ ਤੇ ਉਹ ਕਹਿ ਦਿੰਦਾ ਹੈ, ਪ੍ਰਭੂ ਤੂੰ ਤੇ ਇਕ ਪਰਮ ਸ਼ਕਤੀ ਹੈ, ਪਰਮ ਤਾਣ ਹੈ ਪਰ ਕੇਤਾ ਤਾਣ, ਕਿੰਨਾ ਕੁ ਤਾਣ ਹੈ, ਕਿਤਨੀ ਕੁ ਸ਼ਕਤੀ ਹੈ ਇਹ ਨਾਪ ਤੋਲ ਗਿਣਤੀ ਤੋਂ ਪਰੇ ਹੈ। ਸਾਹਿਬ ਕਹਿੰਦੇ ਨੇ ਤੇਰਾ ਤਾਣ ਤੇਰਾ ਜ਼ੋਰ ਸਦੀਵੀ ਹੈ ਨਿਹਚਲ ਹੈ, ਅਟੱਲ ਹੈ ਇਸ ਵਾਸਤੇ ਸੱਚਾ ਹੈ।

**ਸਚੀ ਤੇਰੀ ਸਿਫਤਿ ਸਚੀ ਸਾਲਾਹ॥**

ਕੰਡੇ ਨੂੰ ਫੁੱਲ ਕਹੀ ਜਾਣਾ ਇਹ ਝੂਠੀ ਸਿਫਤ ਹੈ। ਬਦਮਾਸ਼ ਨੂੰ ਸ਼ਰੀਫ ਕਹੀ ਜਾਣਾ ਝੂਠੀ ਸਿਫਤ ਹੈ ਤੇ ਝੂਠੀ ਸਿਫਤ ਨੂੰ ਖੁਸ਼ਾਮਦ ਕਹਿੰਦੇ ਨੇ। ਬੇਈਮਾਨ ਨੂੰ ਦਾਨੀ ਆਖੀ ਜਾਣਾ ਇਹ ਤੇ ਝੂਠੀ ਸਿਫਤ ਹੈ ਅਕਸਰ ਮਨੁੱਖੀ ਦੁਨੀਆਂ ਵਿਚ ਖੁਸ਼ਾਮਦ ਹੀ ਚਲਦੀ ਹੈ। ਮਨੁੱਖ ਮਨੁੱਖ ਦੀ ਖੁਸ਼ਾਮਦ ਕਰਦਾ ਹੈ ਕਿਉਂਕਿ ਮਨੁੱਖ ਦੇ ਕੋਲ ਉਹ ਖੂਬੀਆਂ ਨਹੀਂ ਹੁੰਦੀਆਂ ਜਿਤਨੀ ਕਿ ਖੁਸ਼ਾਮਦ ਕਰਨ ਵਾਲੇ ਉਨ੍ਹਾਂ ਖੂਬੀਆਂ ਦਾ ਜ਼ਿਕਰ ਕਰ ਦਿੰਦੇ ਨੇ, ਉਨ੍ਹਾਂ ਖੂਬੀਆਂ ਦੀ ਗਿਣਤੀ ਕਰ ਦਿੰਦੇ ਨੇ। ਪਰ ਹੇ ਪ੍ਰਭੂ ! ਅਗਰ ਰੂਏ ਜ਼ਮੀਨ ਵਿਚ ਮਨੁੱਖ ਦੀ ਰਸਨਾ ਤੋਂ ਖੁਸ਼ਾਮਦ ਹੋ ਹੀ ਨਹੀਂ ਸਕਦੀ ਤਾਂ ਉਹ ਕੇਵਲ ਤੂੰ ਹੀ ਹੈਂ ਕਿਉਂਕਿ ਤੇਰੀ ਜਿਤਨੀ ਵੀ ਵੱਡੀ ਗੱਲ ਆਖੀ ਜਾਏਗੀ ਉਹ ਛੋਟੀ ਹੋਵੇਗੀ। ਵਧਾ ਕੇ ਤੇਰੀ ਗੱਲ ਕੀਤੀ ਹੀ ਨਹੀਂ ਜਾ ਸਕਦੀ। ਗੁਰੂ ਨਾਨਕ ਦੇਵ ਮਹਾਰਾਜ ਜੀ ਕਹਿੰਦੇ ਨੇ। ਮੈਂ ਜਿਤਨੀ ਵੀ ਤੇਰੀ ਗੱਲ ਕਰਦਾ ਹਾਂ, ਮੈਂ ਜਿਤਨੀ ਤੇਰੀ ਸਿਫਤ ਕਰਦਾ ਹਾਂ ਉਹ ਇੰਜ ਹੈ ਕਿ:-

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥**

(ਅੰਗ 795)

ਤੂੰ ਤੇ ਰਾਜਾ ਹੈ ਸ਼ਾਹਨਸ਼ਾਹ ਹੈਂ ਤੇ ਮੈਂ ਤੈਨੂੰ ਮੀਆਂ ਜੀ ਕਹਿ ਕੇ ਬੁਲਾਵਾਂ, ਇਹ ਤਾਂ ਤੇਰੀ ਕੋਈ ਵਡਿਆਈ ਨਹੀਂ। ਇਹ ਤਾਂ ਤੇਰੀ ਕੋਈ ਸਿਫਤ ਨਹੀਂ, ਇਹ ਤਾਂ ਤੇਰੀ ਕੋਈ ਸੋਭਾ ਨਹੀਂ। ਪਰ ਤੂੰ ਕਿੰਨਾ ਕੁ ਵੱਡਾ ਸੁਲਤਾਨ ਹੈਂ ਇਹ ਮੈਨੂੰ ਪਤਾ ਵੀ ਨਹੀਂ, ਪਰ ਮੀਆਂ ਦੇ ਨਾਪ ਡੰਡ ਮੇਰੇ ਕੋਲ ਨੇ, ਪੈਮਾਨੇ ਮੇਰੇ ਕੋਲ ਨੇ। ਮੈਂ ਤੇ ਇਸ ਪੈਮਾਨੇ ਨਾਲ ਨਾਪ ਕੇ ਕਹਿੰਦਾ ਹਾਂ ਤੂੰ ਬਹੁਤ ਵੱਡਾ ਮੀਆਂ ਜੀ ਹੈ, ਚੌਧਰੀ ਹੈਂ ਜਦ ਕੇ ਤੂੰ ਬਾਦਸ਼ਾਹਾਂ ਦਾ ਬਾਦਸ਼ਾਹ ਹੈਂ। ਨਹੀਂ ਖੁਸ਼ਾਮਦ ਹੋ ਸਕਦੀ ਤਾਂ ਪ੍ਰਮਾਤਮਾ ਦੀ ਹੀ ਨਹੀਂ ਹੋ ਸਕਦੀ ਕਿਉਂਕਿ ਮਨੁੱਖ ਜਿਤਨੀ ਵੀ ਵਧਾ ਕੇ ਗੱਲ ਬਿਆਨ ਕਰੇਗਾ ਉਹ ਵਧਾ ਕੇ ਨਹੀਂ ਹੋਵੇਗੀ, ਉਹ ਛੋਟੀ ਹੀ ਸਾਬਤ ਹੋਵੇਗੀ।

**ਬਹੁਤਾ ਕਹੀਐ ਬਹੁਤਾ ਹੋਇ॥**

(ਜਪੁ ਜੀ ਸਾਹਿਬ)

ਜਿਤਨਾ ਵੀ ਬਹੁਤਾ ਬਹੁਤਾ ਉਸ ਨੂੰ ਆਖੀਏ, ਕਿ ਬਹੁਤਾ ਤੇਰਾ ਤਾਣ ਹੈ, ਬਹੁਤਾ ਤੇਰਾ ਰੂਪ ਹੈ, ਬਹੁਤੇ ਤੇਰੇ ਗੁਣ ਹਨ, ਬਹੁਤੀ ਤੇਰੀ ਕਲਾ ਹੈ। ਜਿਤਨਾ ਵੀ ਬਹੁਤਾ ਬਹੁਤਾ ਆਖੀਏ ਸੰਖਿਆ ਹੋ ਨਹੀਂ ਸਕਦੀ, ਗਿਣਤੀ ਹੋ ਨਹੀਂ ਸਕਦੀ। ਇਸ ਵਸਤੇ ਗੁਰੂ ਨਾਨਕ ਦੇਵ ਜੀ ਨੇ ਤੇ ਕਹਿ ਦਿੱਤਾ:-

**ਅਸੰਖ ਨਾਵ ਅਸੰਖ ਥਾਵ॥**

ਬਈ ਸੰਖਿਆ ਵਿਚ ਤੈਨੂੰ ਲਿਆਉਣਾ ਬੜੀ ਔਖੀ ਗੱਲ ਹੈ, ਤੈਨੂੰ ਗਣਿਤ ਵਿਚ ਲਿਆਉਣਾ ਬੜੀ ਔਖੀ ਗੱਲ ਹੈ। ਸਾਹਿਬ ਕਹਿੰਦੇ ਨੇ ਤੇਰੀ ਸਿਫਤ ਸਾਲਾਹ ਸੱਚੀ ਹੈ ਕਿਉਂਕਿ ਤੂੰ ਆਪ ਸਦੀਵੀ ਅਤੇ ਹਮੇਸ਼ਾਂ ਹੈਂ, ਤੇਰੀ ਸਿਫਤ ਸਾਲਾਹ ਵੀ ਹਮੇਸ਼ਾਂ ਹੈ। ਅੱਜ ਜਿਨ੍ਹਾਂ ਦੀ ਸੋਭਾ ਹੈ, ਕਲ ਅਪਜਸ ਹੁੰਦਾ ਅਸੀਂ ਵੇਖਦੇ ਹਾਂ। ਅੱਜ ਜਿਨ੍ਹਾਂ ਦੀ ਸਿਫਤ ਸਾਲਾਹ ਹੈ ਕਲ ਅਸੀਂ ਉਨ੍ਹਾਂ ਦੀ ਨਿੰਦਾ ਹੁੰਦੀ ਵੇਖਦੇ ਹਾਂ ਪਰ ਹੇ ਪ੍ਰਭੂ ! ਤੇਰੀ ਨਿੰਦਾ ਹੋ ਹੀ ਨਹੀਂ ਸਕਦੀ। ਨਿੰਦਾ

ਝੂਠ ਹੈ ਔਰ ਤੇਰੀ ਜੋ ਸਿਫਤ ਸਾਲਾਹ ਹੈ ਇਹ ਵੀ ਪੂਰੀ ਹੋ ਨਹੀਂ ਸਕਦੀ, ਇਸ ਵਾਸਤੇ ਤੇਰੀ ਖੁਸ਼ਾਮਦ ਵੀ ਹੋ ਨਹੀਂ ਸਕਦੀ। ਜਿਤਨੀ ਗੱਲ ਵੀ ਆਖੀ ਗਈ, ਉਹ ਵੀ ਥੋੜੀ ਹੋਵੇਗੀ ।

**ਸਚੀ ਤੇਰੀ ਸਿਫਤਿ ਸਚੀ ਸਾਲਾਹ॥ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥**

ਹੇ ਸੱਚੇ ਪਾਤਸ਼ਾਹ! ਹੇ ਸੱਚੇ ਮਾਲਕ, ਹੇ ਸੱਚੇ ਸ਼ਹਨਸ਼ਾਹ ਇਹ ਜੋ ਤੇਰੀ ਕੁਦਰਤ ਹੈ, ਇਹ ਜੋ ਤੇਰੀ ਸਾਜੀ ਹੋਈ ਪ੍ਰਕਿਰਤੀ ਹੈ, ਇਹ ਜੋ ਤੇਰੀ ਕਲਾ ਹੈ, ਇਹ ਵੀ ਸੱਚੀ ਹੈ।

**ਨਾਨਕ ਸਚੁ ਧਿਆਇਨਿ ਸਚੁ॥**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇੱਥੇ ਪ੍ਰੇਰਨਾ ਕਰਦੇ ਨੇ ਕਿ ਉਹ ਜੋ ਸੱਚ ਹੈ, ਉਸ ਸੱਚ ਦੇ ਵਿਚ ਹੀ ਧਿਆਨ ਜੋੜੋ।

**ਜੋ ਮਰਿ ਜੰਮੇ ਸੁ ਕਚੁ ਨਿਕਚੁ॥੨॥**

ਜੋ ਜੰਮਦੇ ਮਰਦੇ ਨੇ, ਮਰਦੇ ਜੰਮਦੇ ਤੇ ਉਹਦੇ ਵਿਚ ਧਿਆਨ ਨਹੀਂ ਜੋੜਦੇ **ਸੋ ਕਚੁ ਨਿਕਚੁ॥** ਉਹ ਕੱਚੇ ਦਾ ਕੱਚਾ ਹੈ, ਉਹ ਝੂਠਾ ਹੈ। ਜੋ ਉਸ ਵਿਚ ਧਿਆਨ ਜੋੜਦਾ ਹੈ, ਜੋ ਉਸ ਦੀ ਪ੍ਰਸਤਿਸ਼ ਕਰਦਾ ਹੈ, ਜੋ ਜੰਮਦਾ ਤੇ ਮਰਦਾ ਹੈ, ਅੱਜ ਹੈ ਕਲ ਨਹੀਂ ਐਸਾ ਮਨੁੱਖ ਜੋ ਇਬਾਦਤ ਕਰ ਰਿਹਾ ਹੈ, ਪ੍ਰਸਤਿਸ਼ ਕਰ ਰਿਹਾ ਹੈ, ਉਹ ਕੱਚਾ ਹੈ, ਉਹ ਤੇ ਝੂਠਾ ਹੈ ਕਿਉਂਕਿ ਉਸ ਨੂੰ ਸੱਚ ਦੀ ਸਮਝ ਨਹੀਂ, ਉਸ ਨੂੰ ਸੱਚ ਦਾ ਪਤਾ ਨਹੀਂ, ਉਹ ਤੇ ਛਾਇਆ ਦੇ ਪਿੱਛੇ ਚਲ ਪਿਆ ਹੈ, ਦਰਅਸਲ ਜਿਸ ਦੀ ਛਾਇਆ ਹੈ, ਉਸ ਦਾ ਇਸ ਨੂੰ ਬੋਧ ਨਹੀਂ। ਅਗਲੇ ਸਲੋਕ ਵਿਚ ਧੰਨ ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਫ਼ਰਮਾਨ ਕਰਦੇ ਨੇ।

**ਮ:੧॥ ਵਡੀ ਵਡਿਆਈ ਜਾ ਵਡਾ ਨਾਉ॥ਵਡੀ ਵਡਿਆਈ ਜਾ ਸਚੁ ਨਿਆਉ॥**
**ਵਡੀ ਵਡਿਆਈ ਜਾ ਨਿਹਚਲ ਥਾਉ॥ਵਡੀ ਵਡਿਆਈ ਜਾਣੈ ਆਲਾਉ॥**
**ਵਡੀ ਵਡਿਆਈ ਬੁਝੈ ਸਭਿ ਭਾਉ॥ਵਡੀ ਵਡਿਆਈ ਜਾ ਪੁਛਿ ਨ ਦਾਤਿ॥**
**ਵਡੀ ਵਡਿਆਈ ਜਾ ਆਪੇ ਆਪਿ॥ਨਾਨਕ ਕਾਰ ਨ ਕਥਨੀ ਜਾਇ॥**
**ਕੀਤਾ ਕਰਣਾ ਸਰਬ ਰਜਾਇ॥੨॥**

**ਵਡੀ ਵਡਿਆਈ ਜਾ ਵਡਾ ਨਾਉ॥** ਉਸ ਦੀ ਵਡਿਆਈ ਬਹੁਤ ਵੱਡੀ ਹੈ, ਬਹੁਤ ਵੱਡੀ ਹੈ। ਇਸ ਕਰਕੇ ਉਸ ਦਾ ਨਾਮ ਬਹੁਤ ਵੱਡਾ ਹੈ। ਉਸ ਦੀ ਹਸਤੀ ਬਹੁਤ ਵੱਡੀ ਹੈ। ਕਈ ਦਫ਼ਾ ਮਨੁੱਖ ਦਾ ਨਾਮ ਬਹੁਤ ਵੱਡਾ ਹੋ ਜਾਂਦਾ ਹੈ, ਹਸਤੀ ਬਹੁਤ ਵੱਡੀ ਨਹੀਂ ਹੁੰਦੀ, ਕਲਾ ਬਹੁਤ ਵੱਡੀ ਨਹੀਂ, ਨਾਮ ਬਹੁਤ ਵਡਾ ਹੈ, ਗੁਣਾਂ ਕਰਕੇ ਨਾਮ ਬਹੁਤ ਵਡਾ ਹੈ। ਤਾਕਤ ਬਹੁਤ ਵੱਡੀ ਨਹੀਂ, ਨਾਮ ਬਹੁਤ ਵੱਡਾ ਹੈ। ਗਿਆਨ ਬਹੁਤ ਵੱਡਾ ਨਹੀਂ, ਨਾਮ ਬਹੁਤ ਵੱਡਾ ਹੈ। ਲੇਕਿਨ ਹੇ ਪ੍ਰਭੂ! ਤੇਰੀ ਵਡਿਆਈ ਬਹੁਤ ਵੱਡੀ ਹੈ, ਬਹੁਤ ਵੱਡੀ ਹੈ। ਇਸ ਵਾਸਤੇ ਤੇਰਾ ਨਾਮ ਬਹੁਤ ਵੱਡਾ ਹੈ, ਬਹੁਤ ਵੱਡਾ ਹੈ, ਤੇਰੀ ਹਸਤੀ ਬਹੁਤ ਵੱਡੀ ਹੈ, ਤੇਰੀ ਵਡਿਆਈ ਬਹੁਤ ਵੱਡੀ ਹੈ। ਇਸ ਵਾਸਤੇ ਸਹੀ ਹੈ ਇਹ ਸੱਚ ਹੈ ਕਿ ਤੇਰੀ ਵਡਿਆਈ ਹਕੀਕ਼ਤ ਦੇ ਵਿਚ ਹੀ ਵਡਿਆਈ ਹੈ, ਉਹ ਖੁਸ਼ਾਮਦ ਨਹੀਂ। ਵਧਾ ਕੇ ਗੱਲ ਨਹੀਂ ਆਖੀ ਗਈ, ਘਟਾ ਕੇ ਗੱਲ ਨਹੀਂ ਆਖੀ ਗਈ।

**ਵਡੀ ਵਡਿਆਈ ਜਾ ਸਚੁ ਨਿਆਉ॥**

ਹੇ ਪ੍ਰਮਾਤਮਾ! ਇਹ ਇਕ ਤੇਰੀ ਦੂਜੀ ਬਹੁਤ ਵੱਡੀ ਵਡਿਆਈ ਹੈ ਕਿ ਤੇਰਾ ਨਿਆਉਂ ਵੀ ਸੱਚ ਤੇ ਖੜਾ ਹੈ, ਤੂੰ ਸੱਚਾ ਨਿਆਉਂ ਕਰਦਾ ਹੈਂ। ਅਗਰ ਮਨੁੱਖ ਨੂੰ ਐਸਾ ਅਹਿਸਾਸ ਹੋ ਜਾਏ, ਕਿ ਇਕ ਐਸੀ ਅਦਾਲਤ ਵੀ ਹੈ ਜਿੱਥੇ ਰਿਸ਼ਵਤ ਨਹੀਂ ਚਲ ਸਕਦੀ, ਜਿੱਥੇ ਸੱਚ ਹੈ, ਜਿਸ ਦਾ ਇਨਸਾਫ ਵੀ ਸੱਚਾ ਹੈ। ਅਗਰ ਐਸਾ ਮਨੁੱਖ ਨੂੰ ਬੋਧ ਹੋ ਜਾਏ ਤੇ ਉਸ ਅਦਾਲਤ ਦੇ ਕਾਇਦੇ ਮੁਤਾਬਿਕ ਮਨੁੱਖ ਜੀਵੇ, ਜ਼ਮੀਨ ਦੇ ਉੱਤੇ ਜਿਤਨੀਆਂ ਅਦਾਲਤਾਂ ਨੇ ਸਭ ਦੇ ਬੂਹੇ ਬੰਦ ਕਰਨੇ ਪੈਣਗੇ। ਲੋੜ ਹੀ ਨਹੀਂ ਇਨ੍ਹਾਂ ਦੀ, ਕਿਉਂਕਿ ਐਸੇ ਬੰਦੇ ਨੂੰ ਨਿਯਮ ਦੀ ਸਮਝ ਆ ਗਈ, ਰੱਬੀ ਕਾਨੂੰਨ ਦੀ ਸਮਝ ਆ ਗਈ। ਜਿਸ ਨੂੰ ਰੱਬੀ ਕਾਨੂੰਨ ਦੀ ਸਮਝ ਆ ਗਈ, ਰੱਬ ਦੇ ਕਾਨੂੰਨ ਵਿਚ ਇਹ ਹੈ। **ਨਾ ਤੂੰ ਕਿਸੇ ਨੂੰ ਦੁੱਖ ਦੇਹ ਤੇ ਨਾ ਖੁਦ ਦੁਖੀ ਹੋ**,ਕਿਉਂਕਿ ਦੂਜੇ ਨੂੰ ਦੁੱਖ ਦੇਵੇਂਗਾ ਪਲਟ ਕੇ ਵਾਪਸ ਆਵੇਗਾ। ਦੂਜੇ ਨੂੰ ਕਲੇਸ਼ ਦੇਵੇਂਗਾ, ਪਲਟ ਕੇ ਕਲੇਸ਼ ਵਾਪਸ ਆਵੇਗਾ। ਤੂੰ ਦੂਜੇ ਨੂੰ ਛਲੇਂਗਾ ਫਿਰ ਤੂੰ ਵੀ ਛਲਿਆ ਜਾਏਂਗਾ। ਤੂੰ ਦੂਜੇ ਨੂੰ ਧੋਖਾ ਦੇਵੇਂਗਾ, ਬਚ ਤੂੰ ਵੀ ਨਹੀਂ ਸਕੇਂਗਾ। ਇਹ ਤੇ ਰੱਬ ਦਾ ਸੱਚਾ ਨਿਆਉ ਹੈ। ਇਸ ਸੱਚੇ ਨਿਆਉਂ ਦਾ ਜੇ ਕਿਸੇ ਨੂੰ ਪਤਾ ਚਲ ਜਾਏ ਤੇ ਫਿਰ ਉਹ ਨਿਯਮ ਦੀ ਉਲੰਘਣਾ ਨਹੀਂ ਕਰਦਾ। ਜਦ ਉਹ ਨਿਯਮ ਦੀ ਉਲੰਘਣਾ ਹੀ ਨਹੀਂ ਕਰਦਾ ਤਾਂ ਫਿਰ ਸੰਸਾਰ ਦੀਆਂ ਸਾਰੀਆਂ ਅਦਾਲਤਾਂ ਦੇ ਬੂਹੇ ਬੰਦ ਕਰਨੇ ਪੈਣਗੇ। ਕੇਵਲ ਓਹੀ ਨਿਆਂਕਾਰੀ ਪਰਮਾਤਮਾ ਦਾ ਹੀ ਬੂਹਾ ਖੁੱਲਾ ਰਹੇਗਾ। ਖੁੱਲਾ ਤੇ ਹੁਣ ਵੀ ਹੈ ਲੇਕਿਨ ਇਸ ਅਦਾਲਤ ਦਾ ਕੋਈ **ਭੈ** ਨਹੀਂ ਮੰਨਦਾ। ਜਦ ਕੇ ਇਸ ਅਦਾਲਤ ਦੇ ਹੀ ਨਿਯਮ ਕੰਮ ਕਰ ਰਹੇ ਨੇ। ਐ ਬੰਦੇ, ਤੂੰ ਜੋ ਕੁਛ ਜਗਤ ਨੂੰ ਦੇਵੇਂਗਾ ਪਲਟ ਕੇ ਓਹੀ ਤੇਰੀ ਝੋਲੀ ਵਿਚ ਵਾਪਸ ਆਵੇਗਾ, ਇਹ ਅਟੱਲ ਨਿਯਮ ਚਲ ਰਿਹਾ ਹੈ ਔਰ ਤੂੰ ਇਸ ਨੂੰ ਆਪਣੀ ਸਿਆਣਪ ਨਾਲ, ਆਪਣੀ ਚਤੁਰਾਈ ਨਾਲ ਤੋੜ ਮਰੋੜ ਨਹੀਂ ਸਕਦਾ।

**ਵਡੀ ਵਡਿਆਈ ਜਾ ਸਚੁ ਨਿਆਉ॥ ਵਡੀ ਵਡਿਆਈ ਜਾ ਨਿਹਚਲ ਥਾਉ॥**

ਤੇਰੀ ਵਡਿਆਈ ਬਹੁਤ ਵੱਡੀ ਹੈ, ਅਪਾਰ ਮਹਿਮਾ ਹੈ, ਕਿਉਂਕਿ ਤੇਰਾ ਟਿਕਾਣਾ ਵੱਡਾ ਹੈ, ਅਸਥਿਰ ਹੈ ਨਿਹਚਲ ਹੈ, ਟਿਕਿਆ ਹੋਇਆ ਹੈ ਤੇ ਸਾਡੀ ਹਾਲਤ ਤੇ ਇਹ ਹੈ।

**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥**

(ਅੰਗ 488)

ਜਿਸ ਸਿੰਘਾਸਨ ਤੇ ਅਸੀਂ ਬੈਠੇ ਹਾਂ, ਸਾਥੋਂ ਪਹਿਲੇ ਬਾਬੇ ਫਰੀਦ ਦੇ ਕਥਨ ਅਨੁਸਾਰ ਪਤਾ ਨਹੀਂ ਕਿਤਨੇ ਬੈਠ ਚੁੱਕੇ ਨੇ। ਇਕ ਆਲਿਮ ਨੇ ਐਸਾ ਆਖਿਆ ਹੈ ਕਿ ਇਕ ਮਨੁੱਖ ਜਿੱਥੇ ਖੜਾ ਹੈ, ਉਹ ਲੱਖਾਂ ਮਨੁੱਖਾਂ ਦੀਆਂ ਕਬਰਾਂ ਤੇ ਹੀ ਖੜਾ ਹੈ। ਪਤਾ ਨਹੀਂ ਕਿਤਨੇ ਮੁਰਦਿਆਂ ਦੀ ਖ਼ਾਕ, ਪਤਾ ਨਹੀਂ ਕਿਤਨੇ ਮਨੁੱਖ ਮਿੱਟੀ ਵਿਚ ਮਿੱਟੀ ਹੋ ਚੁੱਕੇ ਨੇ। ਹਰ ਬੰਦਾ ਜਿੱਥੇ ਖੜਾ ਹੈ, ਉੱਥੇ ਲੱਖਾਂ ਹੀ ਬੰਦਿਆ ਦੀ ਖ਼ਾਕ ਉਸ ਦੇ ਪੈਰਾਂ ਦੇ ਥੱਲੇ ਹੈ। ਸਾਡਾ ਟਿਕਾਣਾ ਨਿਹਚਲ ਨਹੀਂ। ਅਸੀਂ ਜਿੱਥੇ ਰਹਿੰਦੇ ਪਏ ਹਾਂ, ਸਾਥੋਂ ਪਹਿਲੇ ਕੋਈ ਹੋਰ ਰਹਿ ਚੁੱਕਿਆ ਹੈ। ਉਸ ਤੋਂ ਪਹਿਲੇ ਕੋਈ ਹੋਰ ਰਹਿ ਚੁਕਿਆ ਹੈ। ਇਸ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਹੇ ਪਰਿਪੂਰਨ ਪਰਮਾਤਮਾ ਕਿਉਂਕਿ ਤੇਰਾ ਅਸਥਾਨ ਨਿਹਚਲ ਹੈ, ਤੇਰਾ ਟਿਕਾਣਾ ਨਿਹਚਲ ਹੈ, ਇਸ ਵਾਸਤੇ ਤੇਰੀ ਵਡਿਆਈ ਨਿਹਚਲ ਹੈ।

**ਵਡੀ ਵਡਿਆਈ ਜਾ ਨਿਹਚਲ ਥਾਉ॥ ਵਡੀ ਵਡਿਆਈ ਜਾ ਜਾਣੈ ਆਲਾਉ॥**

ਜੀਵ ਕੀ ਆਖ ਰਹੇ ਨੇ, ਜੀਵ ਕੀ ਬੋਲ ਰਹੇ ਨੇ, ਤੂੰ ਸਾਰਿਆਂ ਦੀ ਜਾਣਦਾ ਹੈਂ, ਤੈਨੂੰ ਸਾਰਿਆਂ ਦਾ ਪਤਾ ਹੈ। ਬਲਕਿ ਐਸਾ ਵੀ ਹੈ ਕਿ ਤੂੰ ਭਾਸ਼ਾ ਖ਼ਾਮੋਸੀ ਦੀ ਵੀ ਜਾਣਦਾ ਹੈਂ, ਕੋਈ ਅੰਦਰੋਂ ਕੀ ਬੋਲ ਰਿਹਾ ਹੈ। ਜ਼ਰੂਰੀ ਨਹੀਂ ਕਿ

ਕੋਈ ਸ਼ਬਦਾਂ ਨਾਲ ਕੀ ਬੋਲ ਰਿਹਾ ਹੈ, ਕੋਈ ਜ਼ਬਾਨ ਨਾਲ ਕੀ ਬੋਲ ਰਿਹਾ ਹੈ, ਬਲਕਿ ਤੂੰ ਬਹੁਤ ਗਹਰਾ ਜਾਂਦਾ ਹੈਂ, ਭਾਵ ਉਸ ਦੇ ਬੋਲ ਕੀ ਨੇ, ਉਸ ਦੀ ਅੰਤਰ ਆਤਮਾ ਕੀ ਬੋਲ ਰਹੀ ਹੈ।

**ਵਡੀ ਵਡਿਆਈ ਜਾਣੈ ਆਲਾਉ ॥**

**ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਚਿੰਆਰ ਪਹਿਲੇ ਹੀ ਸੁਨੀਅਤੁ ਹੈ ॥**

(ਦਸਮ ਗ੍ਰੰਥ ਅੰਗ 85)

ਤੂੰ ਐਸੇ ਤਿੱਖੇ ਕੰਨ ਰਖਦਾ ਹੈਂ ਕਿ ਤੂੰ ਕੀੜੀ ਦੀ ਫ਼ਰਿਆਦ ਪਹਿਲੇ ਸੁਣ ਲੈਂਦਾ ਹੈਂ, ਹਾਥੀ ਦੀ ਪੁਕਾਰ ਨਾਲੋਂ ਵੀ ਪਹਿਲੇ, ਕਿਤਨੀ ਤਿੱਖੀ ਤੇਰੀ ਸਰੋਤ ਹੈ, ਕਿਤਨੇ ਤਿੱਖੇ ਤੇਰੇ ਕੰਨ ਨੇ।

**ਵਡੀ ਵਡਿਆਈ ਬੁਝੈ ਸਭਿ ਭਾਉ ॥**

ਤੇਰੀ ਵਡਿਆਈ ਬਹੁਤ ਵੱਡੀ ਹੈ, ਬਹੁਤ ਵੱਡੀ ਹੈ। ਤੂੰ ਹਰ ਤਰ੍ਹਾਂ ਦੇ ਭਾਵ ਨੂੰ ਸਮਝਦਾ ਹੈਂ। ਇਸ ਦੀ ਭਾਵਨਾ ਕੀ ਹੈ, ਉਸ ਦੀ ਭਾਵਨਾ ਕੀ ਹੈ। ਇਸ ਦੇ ਅੰਦਰ ਕਿੰਨਾ ਕੁ ਪਿਆਰ ਹੈ, ਉਸ ਦੇ ਅੰਦਰ ਕਿਤਨੀ ਕੁ ਸ਼ਰਧਾ ਹੈ। ਤੂੰ ਅੰਦਰ ਦੀ ਸਾਰਿਆਂ ਦੀ ਹੀ ਜਾਣਦਾ ਹੈਂ।

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥**

(ਚੌਪਈ ਸਾਹਿਬ)

ਤੂੰ ਤੇ ਸਾਰਿਆਂ ਦੇ ਘਟ ਦੀ ਜਾਣਦਾ ਹੈਂ। ਭਾਈ ਗੁਰਦਾਸ ਜੀ ਵੀ ਇਕ ਥਾਂ ਤੇ ਕਹਿੰਦੇ ਨੇ।

**ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ ॥**

(ਵਾ. ਭਾ. ਗੁਰਦਾਸ ਜੀ ਅੰਗ 42)

ਹੇ ਪ੍ਰਭੂ ! ਮੈਂ ਜਦ ਸੁਣਦਾ ਹਾਂ ਕਿ ਤੂੰ ਤੇ ਅੰਤਰ ਦੀ ਜਾਨਣ ਵਾਲਾ ਹੈਂ, ਹਰ ਇਕ ਦੇ ਅੰਦਰ ਦੀ ਤੂੰ ਸੂਝ ਬੂਝ ਰਖਦਾ ਹੈਂ ਅਤੇ ਹਰ ਇਕ ਦੇ ਅੰਦਰ ਤੂੰ ਝਾਤ ਮਾਰਦਾ ਹੈਂ ਤਾਂ ਮੈਂ ਕੰਬ ਜਾਂਦਾ ਹਾਂ, ਮੈਨੂੰ ਕੰਬਣੀ ਛਿੜ ਜਾਂਦੀ ਹੈ। ਫਿਰ ਤੇ ਜਿਹੜੇ ਮੇਰੇ ਅੰਦਰ ਫੁਰਨੇ ਚਲਦੇ ਨੇ ਉਹ ਵੀ ਤੂੰ ਜਾਣਦਾ ਹੋਵੇਂਗਾ। ਮਨੁੱਖ ਦੇ ਅੰਦਰ ਜਿਹੜੇ ਵਿਚਾਰ ਤੇ ਫੁਰਨੇ ਚਲਦੇ ਨੇ ਉਹ ਬਹੁਤ ਠੀਕ ਨਹੀਂ ਹੁੰਦੇ, ਬਹੁਤੇ ਮਾੜੇ ਹੀ ਹੁੰਦੇ ਨੇ, ਗੰਦੇ ਹੀ ਹੁੰਦੇ ਨੇ। ਭਾਈ ਸਾਹਿਬ ਕਹਿੰਦੇ ਨੇ ਮੈਨੂੰ ਕੰਬਣੀ ਛਿੜ ਜਾਂਦੀ ਹੈ, ਜਦ ਮੈਂ ਵੇਖਦਾ ਹਾਂ ਕਿ ਤੂੰ ਤੇ ਅੰਦਰ ਦੇ ਵਿਚਾਰ ਵੀ ਪੜ੍ਹ ਲੈਂਦਾ ਹੈਂ।

**ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ ॥ ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ ॥**

ਮੈਂ ਤੇਰੇ ਦਰ ਇਕ ਆਸਾ, ਇਕ ਓਟ ਲੈ ਕੇ ਆ ਜਾਂਦਾ ਹਾਂ, ਕਿ ਤੂੰ ਪਤਿਤ ਪਾਵਨ ਵੀ ਹੈਂ, ਤੂੰ ਨਜ਼ਰ ਅੰਦਾਜ਼ ਵੀ ਕਰ ਦਿੰਦਾ ਹੈਂ। ਤੂੰ ਗੁਨਾਹਾਂ ਤੇ ਪੜਦਾ ਵੀ ਪਾ ਦਿੰਦਾ ਹੈਂ। ਤੂੰ ਐਸਾ ਪੁਰਖ ਹੈਂ, ਤੂੰ ਐਸਾ ਸੱਚਾ ਬਖਸ਼ਿੰਦ ਹੈਂ ਕਿ ਜੈਸੇ ਗੰਦਗੀ ਵਿਚ ਲਿਬੜੇ ਹੋਏ ਬੱਚੇ ਨੂੰ ਮਮਤਾ ਦੀ ਮਾਰੀ ਹੋਈ ਮਾਂ ਗਲਵਕੜੀ ਵਿਚ ਲੈ ਲੈਂਦੀ ਹੈ। ਹੇ ਪ੍ਰਭੂ ! ਦਇਆ ਤੇਰਾ ਸੁਭਾਉ ਹੈ, ਕੋਈ ਗੰਦਾ ਜੀਵ ਵੀ ਤੇਰੇ ਦਰ ਤੇ ਪੁਕਾਰ ਕਰੇ, ਤੇਰੇ ਦਰ ਤੇ ਆਵੇ, ਤੂੰ ਉਸ ਨੂੰ ਗਲਵਕੜੀ ਵਿਚ ਲੈ ਲੈਂਦਾ ਹੈਂ। ਉਸ ਨੂੰ ਆਪਣੇ ਕੋਲ ਥਾਂ ਦੇ ਦਿੰਦਾ ਹੈਂ ਅਤੇ ਤੂੰ ਸਾਰਿਆਂ ਦੇ ਭਾਵ, ਸਾਰਿਆਂ ਦੀ ਸ਼ਰਧਾ ਨੂੰ ਸਮਝਣ ਵਾਲਾ ਹੈਂ।

**ਵਡੀ ਵਡਿਆਈ ਜਾ ਪੁਛਿ ਨ ਦਾਤਿ॥**

ਤੇਰੀ ਵਡਿਆਈ ਇਹ ਵੀ ਬਹੁਤ ਵੱਡੀ ਹੈ, ਕਿ ਜਦ ਤੂੰ ਕਿਸੇ ਨੂੰ ਦਿੰਦਾ ਹੈਂ ਤਾਂ ਕਿਸੇ ਦੂਜੇ ਤੀਜੇ ਚੌਥੇ ਕੋਲੋਂ ਤੈਨੂੰ ਪੁਛਣ ਦੀ ਲੋੜ ਨਹੀਂ, ਕਿ ਮੈਂ ਇਹ ਦੇ ਦਿਆਂ ਕਿ ਨਹੀਂ। ਕਈ ਦਫ਼ਾ ਪਿਤਾ ਪੁੱਤਰਾਂ ਤੋਂ ਪੁਛਦਾ ਹੈ ਕਿ ਇਹ ਚੀਜ਼ ਮੈਂ ਫਲਾਣੇ ਨੂੰ ਦੇ ਦਿਆਂ ਕਿ ਨਹੀਂ, ਕਈ ਦਫ਼ਾ ਪੁੱਤਰ ਪੁਛਦੇ ਨੇ ਐਹ ਦੇ ਦੇਈਏ ਕਿ ਨਹੀਂ। ਰਾਜਾ ਆਪਣੇ ਮਾਤਹਤ ਹੁਕਮਰਾਨਾਂ ਤੋਂ ਪੁਛਦਾ ਹੈ, ਸਲਾਹ ਮਸ਼ਵਰਾ ਕਰਦਾ ਹੈ, ਐਹ ਚੀਜ਼ ਪਰਜਾ ਨੂੰ ਦੇ ਦੇਈਏ ਕਿ ਨਾਂਹ। ਐਹ ਵਸਤੂ ਫਲਾਣੇ ਨੂੰ ਦੇ ਦੇਈਏ ਕਿ ਨਾਂਹ। ਪੁਛਣਾ ਮਨੁੱਖੀ ਦੁਨੀਆ ਵਿਚ ਚਲਦਾ ਹੈ ਔਰ ਪਤਨੀ ਪਤੀ ਨੂੰ ਪੁਛ ਲੈਂਦੀ ਹੈ ਕਿ ਇਹ ਮੈਂ ਦੇਵਾਂ ਕਿ ਨਾਂਹ ਦੇਵਾਂ। ਹੇ ਪ੍ਰਭੂ ! ਇਹ ਤੇਰੀ ਵਡਿਆਈ ਬਹੁਤ ਅਜ਼ੀਮ ਹੈ, ਮਹਾਨ ਹੈ, ਕਿ ਤੂੰ ਦਾਤ ਦੇਣ ਲਗਿਆਂ ਕਿਸੇ ਨਾਲ ਸਲਾਹ ਮਸ਼ਵਰਾ ਨਹੀਂ ਕਰਦਾ। ਸਿੱਧੀ ਹੀ ਦਾਤ ਤੂੰ ਵੰਡਦਾ ਹੈਂ। ਆਪ ਵੰਡਦਾ ਹੈਂ।

**ਵਡੀ ਵਡਿਆਈ ਜਾ ਆਪੇ ਆਪਿ॥**

ਇਹ ਵੀ ਤੇਰੀ ਵਡਿਆਈ ਬਹੁਤ ਵੱਡੀ ਹੈ ਕਿ ਸਭ ਕੁਛ ਤੂੰ ਆਪ ਹੀ ਵੰਡਦਾ ਹੈਂ। ਆਪ ਹੀ ਕਰਦਾ ਪਿਆ ਹੈਂ। ਹਰ ਥਾਂ ਤੇ ਆਪ ਹੀ ਆਪ ਹੈਂ। ਤੈਥੋਂ ਬਿਨਾ ਹੋਰ ਕੋਈ ਦੂਜਾ ਨਹੀਂ।

**ਨਾਨਕ ਕਾਰ ਨ ਕਥਨੀ ਜਾਇ॥**

ਹੇ ਪ੍ਰਭੂ ! ਤੇਰੀ ਜਿਤਨੀ ਕਾਰ ਹੈ, ਜੋ ਤੇਰੇ ਕੰਮ ਨੇ, ਉਹ ਕਥਨ ਵਿਚ ਨਹੀਂ ਆਉਂਦੇ, ਉਹ ਮੈਂ ਬਿਆਨ ਨਹੀਂ ਕਰ ਸਕਦਾ, ਕਿ ਤੂੰ ਕਿੰਨਾ ਕੁ ਬਣਾਇਆ ਹੈ, ਤੂੰ ਕਿੰਨੀ ਸਿਰਜਨਾ ਕੀਤੀ ਹੈ, ਤੇ ਤੂੰ ਕੀ ਕੀ ਦੇ ਰਿਹਾ ਹੈਂ ਅਤੇ ਤੂੰ ਕਿਤਨਾ ਕੁ ਵੱਡਾ ਇਨਸਾਫ਼ ਕਰ ਰਿਹਾ ਹੈਂ, ਕਿਤਨੀ ਵੱਡੀ ਦਾਤ ਦੇ ਰਿਹਾ ਹੈਂ। ਦਰਅਸਲ ਹੇ ਪ੍ਰਭੂ ! ਮੇਰੇ ਕਥਨ ਵਿਚ ਨਹੀਂ ਆਉਂਦਾ, ਇਹ ਤੇ ਮੈਂ ਬਿਆਨ ਨਹੀਂ ਕਰ ਸਕਦਾ।

**ਨਾਨਕ ਕਾਰ ਨ ਕਥਨੀ ਜਾਇ॥ਕੀਤਾ ਕਰਣਾ ਸਰਬ ਰਜਾਇ॥੨॥**

ਜੋ ਕੁਛ ਵੀ ਹੋ ਰਿਹਾ ਹੈ, ਜੋ ਕੁਛ ਵੀ ਕੀਤਾ ਜਾ ਰਿਹਾ ਹੈ, ਸਭ ਤੇਰੀ ਰਜ਼ਾ ਵਿਚ ਹੈ, ਸਭ ਤੇਰੇ ਹੁਕਮ ਵਿਚ ਹੈ, ਸਭ ਤੇਰੇ ਭਾਣੇ ਵਿਚ ਹੈ। ਇਸ ਵਾਸਤੇ ਸਹੀ ਮਾਅਨਿਆਂ ਦਾ ਭਗਤ ਓਹੀ ਹੈ, ਜੋ ਤੇਰੀ ਰਜ਼ਾ ਨੂੰ ਸਮਝ ਜਾਏ, ਜੋ ਤੇਰੇ ਭਾਣੇ ਨੂੰ ਸਮਝ ਜਾਏ।

**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥**

**(ਅੰਗ 885)**

ਵਾਸਤਵਿਕ ਭੇਦ ਉਸ ਨੇ ਜਾਣ ਲਿਆ ਹੈ, ਵਾਸਤਵਿਕ ਭੇਦ ਰਾਜ ਉਸ ਨੇ ਸਮਝ ਲਿਆ ਹੈ, ਜਿਸ ਨੇ ਤੇਰੇ ਹੁਕਮ ਨੂੰ ਸਮਝ ਲਿਆ ਹੈ ਤੇ ਤੇਰਾ ਹੁਕਮ ਕੀ ਹੈ? ਦਰਅਸਲ ਤੇਰਾ ਹੁਕਮ ਜੋ ਕੁੱਝ ਵੀ ਹੋਇਆ ਹੈ, ਜੋ ਕੁਛ ਵੀ ਕੀਤਾ ਜਾ ਰਿਹਾ ਹੈ, ਜੋ ਕੁਛ ਵੀ ਬਣਿਆ ਹੈ ਇਹ ਸਭ ਤੇਰਾ ਹੁਕਮ ਹੈ ਔਰ ਤੇਰੀ ਬਨਾਵਟ ਹੈ ਔਰ ਇਹ ਸੱਚੀ ਹੈ, ਤੇਰੀ ਦੇਣ ਸੱਚੀ, ਤੇਰੀ ਬਨਾਵਟ ਸੱਚੀ। ਇਸ ਨੂੰ ਜਿਹੜਾ ਸਮਝ ਜਾਂਦਾ ਹੈ ਦਰਅਸਲ ਉਹ ਸੱਚ ਦੇ ਨੇੜੇ ਹੋ ਜਾਂਦਾ ਹੈ। ਸੱਚ ਦੀ ਨੇੜਤਾ ਦਾ ਅਨੰਦ ਮਾਣਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਦੂਸਰੇ ਸਲੋਕ ਵਿਚ ਫ਼ਰਮਾਨ ਕਰਦੇ ਨੇ।

**ਨਾਨਕ ਕਾਰ ਨ ਕਥਨੀ ਜਾਇ॥ਕੀਤਾ ਕਰਣਾ ਸਰਬ ਰਜਾਇ॥੨॥**

ਦਰਅਸਲ ਸਭ ਕੁਛ ਉਸ ਦੀ ਰਜ਼ਾ ਵਿਚ ਹੈ ਅਤੇ ਮਨੁੱਖ ਦਾ ਫ਼ਰਜ਼ ਬਣਦਾ ਹੈ ਕਿ ਉਸ ਦੀ ਰਜ਼ਾ ਨੂੰ ਮੰਨੇ।

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**

(ਜਪੁ ਜੀ ਸਾਹਿਬ )

ਜੋ ਹੁਕਮ ਨਾਲ ਲਿਖਿਆ ਹੋਇਆ ਹੈ, ਜੋ ਹੁਕਮ ਹਰ ਜੀਵ ਤੇ ਹੈ, ਭਾਵ ਜੋ ਉਸ ਦੀ ਬਨਾਵਟ ਹੈ ਔਰ ਜਿਸ ਢੰਗ ਦੀ ਹੈ, ਇਸ ਨੂੰ ਕਬੂਲ ਕਰ ਲੈਣਾ, ਇਸਨੂੰ ਖਿੜੇ ਮੱਥੇ ਤਸਲੀਮ ਕਰ ਲੈਣਾ ਇਹ ਉਸ ਦੀ ਰਜ਼ਾ ਮੰਨਣਾ ਹੈ, ਤੇ ਜਿਹੜਾ ਉਸ ਦੀ ਰਜ਼ਾ ਵਿਚ ਰਾਜ਼ੀ ਹੈ ਦਰਅਸਲ ਪਰਮਾਤਮਾ ਉਸ ਤੇ ਰਾਜ਼ੀ ਹੋ ਜਾਂਦਾ ਹੈ, ਈਸ਼ਵਰ ਅਕਾਲ ਪੁਰਖ ਉਸ ਤੇ ਰਾਜ਼ੀ ਹੋ ਜਾਂਦਾ ਹੈ। ਜਿਸ ਤੇ ਈਸ਼ਵਰ ਰਾਜ਼ੀ ਹੋ ਗਿਆ, ਸਮਝ ਲਵੋ ਜਹਾਨ ਰਾਜ਼ੀ ਹੋ ਗਿਆ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ।

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦੁ॥**

(ਅੰਗ 957)

ਜੇ ਇਕ ਸਜਣ ਬਣ ਗਿਆ, ਤਾਂ ਸਾਰਾ ਸੰਸਾਰ ਸਜਣ ਬਣ ਗਿਆ। ਜੇ ਇਕ ਨਾਲ ਕੋਈ ਸੰਬੰਧ ਨਹੀਂ ਤਾਂ ਫਿਰ ਜਗਤ ਦੇ ਜ਼ੱਰੇ ਜ਼ੱਰੇ ਨਾਲ ਸੰਬੰਧ ਟੁਟਿਆ ਹੋਇਆ ਹੈ, ਤਾਂ ਗਲੀਆਂ ਦੇ ਕੱਖ ਵੀ ਜੋ ਨੇ, ਉਹ ਵੀ ਵੈਰੀ ਨੇ। ਜਿਹੜਾ ਉਸ ਦੀ ਰਜ਼ਾ ਵਿਚ ਚਲਦਾ ਹੈ, ਪਰਮਾਤਮਾ ਉਸ ਤੇ ਰਾਜ਼ੀ ਹੋ ਜਾਂਦਾ ਹੈ। ਪਰਮਾਤਮਾ ਜਿਸ ਤੇ ਰਾਜ਼ੀ ਹੋ ਜਾਂਦਾ ਹੈ, ਉਹ ਮਾਲਾ ਮਾਲ ਹੋ ਜਾਂਦਾ ਹੈ, ਉਹ ਖੁਸ਼ਹਾਲ ਹੋ ਜਾਂਦਾ ਹੈ। ਉਹ ਦੁਨੀਆਂ ਦਾ ਅਜ਼ੀਮ ਤਰੀਨ ਮਨੁੱਖ ਬਣ ਜਾਂਦਾ ਹੈ। ਅਗਲਾ ਸਲੋਕ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਹੈ ਔਰ ਉਹ ਇਸ ਤਰ੍ਹਾਂ ਫ਼ਰਮਾਨ ਕਰਦੇ ਨੇ:-

**ਸਲੋਕ ਮਹਲਾ॥੨॥**
**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ॥**
**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੩॥**

ਆਸਾ ਦੀ ਵਾਰ ਦੀ ਇਹ ਜੋ ਦੂਜੀ ਪਉੜੀ ਹੈ, ਇਸ ਵਿਚ ਜੋ ਤਿੰਨ ਸਲੋਕ ਨੇ, ਤੀਜਾ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਹੈ, ਜਿਸ ਵਿਚ ਆਪ ਫ਼ਰਮਾਨ ਕਰਦੇ ਨੇ।

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**

ਸਮੂਹ ਸੰਸਾਰ ਪਰਮਾਤਮਾ ਦੇ ਰਹਿਣ ਦਾ ਘਰ ਹੈ, ਬਨਾਸਪਤੀ, ਸਾਗਰ, ਗ੍ਰਹਿ ਨਛੱਤਰ, ਰੇਤ ਦੇ ਜ਼ੱਰੇ ਤੋਂ ਲੈ ਕੇ ਸੂਰਜ ਦੀਆਂ ਕਿਰਨਾਂ। ਹਾਥੀ, ਕੀਟ, ਪਹਾੜ, ਪਤਾਲ, ਆਕਾਸ ਜਿੱਥੇ ਤਕ ਨਿਗਾਹ ਜਾਂਦੀ ਹੈ, ਔਰ ਜੋ ਅਦ੍ਰਿਸ਼ ਦੁਨੀਆ ਹੈ। ਇਹ ਸਾਰਾ ਜਗਤ, ਇਹ ਸਾਰਾ ਬ੍ਰਹਿਮੰਡ, ਉਸ ਅਕਾਲ ਪੁਰਖ ਦੇ ਰਹਿਣ ਦੀ ਥਾਂ ਹੈ। ਪਰਮਾਤਮਾ ਦਾ ਕੋਈ ਵਿਸ਼ੇਸ਼ ਟਿਕਾਣਾ ਨਹੀਂ ਹੈ, ਬਈ ਫਲਾਣੀ ਥਾਂ ਤੇ ਹੈ, ਇਸ ਥਾਂ ਤੇ ਨਹੀਂ ਹੈ। ਦੋ ਸ਼ਬਦ ਜੋ ਪਰਮਾਤਮਾ ਪ੍ਰਤਿ ਪ੍ਰਯੋਗ ਕੀਤੇ ਜਾਂਦੇ ਹਨ, ਉਹ ਸਚਾਈ ਦੀ ਕਸੌਟੀ ਤੇ ਪੂਰੇ ਨਹੀਂ ਉਤਰਦੇ। ਜੈਸੇ ਕਿ ਆਖਿਆ

ਜਾਂਦਾ ਹੈ, ਪਰਮਾਤਮਾ ਨੂੰ ਲਭਣਾ ਹੈ। ਲਭਣਾ ਤੇ ਉਸ ਨੂੰ ਪੈਂਦਾ ਹੈ ਜੋ ਗੁੰਮ ਹੋ ਗਿਆ ਹੈ। ਉਹ ਗੁੰਮ ਨਹੀਂ ਹੋਇਆ। ਜਿਸ ਤਰਾਂ ਕਹਿ ਦਿੱਤਾ ਜਾਂਦਾ ਹੈ, ਪਰਮਾਤਮਾ ਦੇ ਕੋਲ ਜਾਣਾ ਹੈ, ਕੋਲ ਉਸ ਦੇ ਜਾਣਾ ਹੈ, ਜੋ ਆਪਣੇ ਤੋਂ ਦੂਰ ਹੈ। ਜੋ ਆਪਣੇ ਤੋਂ ਦੂਰ ਨਹੀਂ ਉਸ ਦੇ ਕੋਲ ਕੀ ਜਾਣਾ? ਜੋ ਗੁੰਮ ਨਹੀਂ ਹੋਇਆ ਉਸ ਨੂੰ ਲਭਣਾ ਕੀ? ਇਸ ਵਾਸਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਐਸਾ ਕਹਿਣਾ ਹੈ ਕਿ ਤੂੰ ਅੱਖਾਂ ਖੋਲ੍ਹ ਉਹ ਤੇ ਹਾਜ਼ਰ ਨਾਜ਼ਰ ਹੈ, ਉਹ ਗੁੰਮ ਨਹੀਂ ਹੋਇਆ, ਉਹ ਤੈਥੋਂ ਦੂਰ ਵੀ ਨਹੀਂ, ਬਈ ਉਸ ਦੇ ਕੋਲ ਜਾਣਾ ਹੈ ਜਾਂ ਉਸ ਨੂੰ ਲਭਣਾ ਹੈ? ਧਾਰਮਿਕ ਦੁਨੀਆ ਵਿਚ ਇਹ ਜੋ ਕਹਾਵਤਾਂ ਨੇ, ਇਹ ਵੀ ਇਕ ਭਰਾਂਤੀ ਤੇ ਖੜੀਆਂ ਨੇ। ਦਰਅਸਲ ਗੱਲ ਇਤਨੀ ਹੈ, ਤੂੰ ਆਪਣੀਆਂ ਅੱਖਾਂ ਖੋਲ੍ਹ ਉਹ ਤੇ:-

**ਕਿ ਜਾਹਰ ਜਹੂਰ ਹੈਂ॥ ਕਿ ਹਾਜਰ ਹਜੂਰ ਹੈਂ॥੧੫੦॥**

(ਜਾਪੁ ਸਾਹਿਬ)

ਉਸ ਦਾ ਨਾ ਦਿਖਾਈ ਦੇਣਾ ਉਸ ਦੀ ਦੂਰੀ ਨਹੀਂ ਹੈ। ਉਸ ਦਾ ਨਾ ਦਿਖਾਈ ਦੇਣਾ ਉਸ ਦਾ ਗੁੰਮ ਹੋਣਾ ਨਹੀਂ, ਬਲਕਿ ਤੇਰਾ ਸੌਣਾ ਹੈ, ਤੇਰੀਆਂ ਅੱਖਾਂ ਦਾ ਬੰਦ ਹੋਣਾ ਹੈ। ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਸਲੋਕ ਦੇ ਰਾਹੀਂ ਇਹ ਸੰਦੇਸ਼ ਉਪਦੇਸ਼ ਦੇ ਰਹੇ ਨੇ, ਕਿ ਇਹ ਸਮੂਹ ਬ੍ਰਹਮੰਡ, ਇਹ ਸਾਰੇ ਦਾ ਸਾਰਾ ਜਗਤ ਪਰਮਾਤਮਾ ਦੇ ਰਹਿਣ ਦੀ ਥਾਂ ਹੈ। **ਆਸਣੁ ਲੋਇ ਲੋਇ ਭੰਡਾਰ॥** ਵਾਸਤਵਿਕ ਉਸ ਪਰਮਾਤਮਾ ਦਾ ਆਸਣ ਹਰ ਲੋਕ ਵਿਚ ਹੈ, ਹਰ ਬਸ਼ਰ ਵਿਚ ਹੈ, ਹਰ ਜੀਵ ਵਿਚ ਹੈ। ਕੋਈ ਉਸ ਦਾ ਇਕ ਸਿੰਘਾਸਨ ਨਹੀਂ, ਇਹ ਵਿਆਪਕ ਬ੍ਰਹਿਮੰਡ ਉਸ ਦਾ ਸਿੰਘਾਸਨ ਹੈ ਔਰ ਇਹ ਸਾਰੇ ਬ੍ਰਹਿਮੰਡ ਵਿਚ ਉਹ ਆਪ ਬੈਠਾ ਹੈ।

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**

ਇਹ ਕੋਠੜੀ ਕਿਉਂਕਿ ਸੱਚ ਦੀ ਹੈ, ਇਸ ਵਾਸਤੇ ਇਹ ਕੋਠੜੀ ਵੀ ਸੱਚੀ ਹੈ। ਜਿਸ ਘਰ ਵਿਚ ਧਾਰਮਿਕ ਲੋਗ ਰਹਿੰਦੇ ਹੋਣ, ਜਿਸ ਘਰ ਵਿਚ ਧਾਰਮਿਕ ਵਿਚਾਰ ਅੱਠੇ ਪਹਿਰ ਪੜ੍ਹੇ ਜਾਂਦੇ ਹੋਣ, ਪੜ੍ਹਾਏ ਜਾਂਦੇ ਹੋਣ, ਉਸ ਇੱਟਾਂ ਦੀ ਢੇਰੀ ਨੂੰ ਵੀ ਲੋਗ ਧਾਰਮਿਕ ਮੰਦਰ ਕਹਿ ਦਿੰਦੇ ਹਨ। ਹੈਨ ਤੇ ਇੱਟਾਂ ਹੀ, ਹੈ ਤੇ ਪੱਥਰ ਹੀ, ਹੈ ਤੇ ਲਕੜ ਹੀ, ਲੇਕਿਨ ਧਾਰਮਿਕ ਮੰਦਰ, ਇਹ ਮਕਾਨ ਧਾਰਮਿਕ ਭਵਨ ਹੈ। ਕੀ ਹੈ ਉਸ ਵਿਚ? ਧਰਮ ਦੀ ਚਰਚਾ ਹੈ ਉਸ ਵਿਚ। ਉਹਦੇ ਵਿਚ ਕੋਈ ਧਾਰਮਿਕ ਮਨੁੱਖ ਰਹਿੰਦੇ ਨੇ? ਨਹੀਂ ਬਲਕਿ ਉਸ ਦੇ ਵਿਚ ਧਰਮ ਦੀ ਗੱਲ ਕੀਤੀ ਜਾ ਰਹੀ ਹੈ, ਉਸ ਵਿਚ ਧਰਮ ਦੀ ਗਲ ਸੁਣਾਈ ਜਾ ਰਹੀ ਹੈ। ਜਿੱਥੇ ਧਰਮ ਦੀ ਗੱਲ ਕੀਤੀ ਜਾ ਰਹੀ ਹੈ, ਧਰਮ ਦੀ ਗੱਲ ਸੁਣਾਈ ਜਾ ਰਹੀ ਹੈ, ਉਹ ਅਸਥਾਨ, ਉਹ ਘਰ ਆਮ ਘਰ ਨਹੀਂ ਰਹਿ ਜਾਂਦਾ, ਉਹ ਪਾਵਨ ਘਰ ਬਣ ਜਾਂਦਾ ਹੈ, ਪਵਿੱਤਰ ਘਰ ਬਣ ਜਾਂਦਾ ਹੈ। ਸਾਰੇ ਬ੍ਰਹਿਮੰਡ ਦੇ ਜ਼ੱਰੇ ਜ਼ੱਰੇ ਵਿਚ ਉਸ ਸੱਚ ਦਾ ਵਾਸਾ ਹੈ। ਇਸ ਵਾਸਤੇ ਗੁਰੂ ਅੰਗਦ ਦੇਵ ਜੀ ਮਹਾਰਾਜ ਇਸ ਬ੍ਰਹਿਮੰਡ ਨੂੰ ਸੱਚੇ ਦੀ ਕੋਠੜੀ ਕਹਿੰਦੇ ਹਨ। ਝੂਠੇ ਦੀ ਕੋਠੜੀ ਹੁੰਦੀ ਤੇ ਝੂਠੀ ਹੁੰਦੀ। ਪਰ ਕਿਉਂਕਿ ਸੱਚ ਦੀ ਕੋਠੜੀ ਹੈ ਤੇ ਸੱਚ ਦਾ ਇਸ ਵਿਚ ਵਾਸ ਹੈ। ਜਗਤ ਦੇ ਕਿਸੇ ਹਿੱਸੇ ਦੀ ਨਿੰਦਾ ਜਾਂ ਉਸ ਨੂੰ ਚੋਟ ਪਹੁੰਚਾਉਣਾ, ਦਰਅਸਲ ਇਹ ਵੀ ਕਰਤੇ ਪੁਰਖ ਨੂੰ ਚੋਟ ਪਹੁੰਚਾਉਣਾ ਹੋਵੇਗਾ ਕਿਉਂਕਿ ਇਹ ਉਸ ਦੀ ਕੋਠੜੀ ਹੈ। ਇਹ ਉਸ ਸੱਚੇ ਦਾ ਘਰ ਹੈ।

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**
**ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ॥**

ਇਕ ਮਨੁੱਖ ਨੇ, ਉਸ ਦਾ ਹੁਕਮ ਮੰਨ ਕੇ ਹੁਕਮੀ ਵਿਚ ਸਮਾਈ ਹਾਸਲ ਕਰ ਲਈ ਹੈ ਅਤੇ ਇਕ ਹੁਕਮ ਨੂੰ ਨਾ ਮੰਨ ਕੇ ਆਪਣਾ ਵਿਨਾਸ਼ ਕਰ ਰਹੇ ਨੇ, ਨਾਸ ਹੋ ਰਹੇ ਨੇ, ਖੱਜਲ ਖ਼ੁਆਰ ਹੋ ਰਹੇ ਨੇ, ਦੁਖੀ ਹੋ ਰਹੇ ਨੇ, ਬੇਚੈਨ ਹੋ ਰਹੇ

ਨੇ। ਇਕਨਾ ਨੇ ਹੁਕਮ ਨੂੰ ਮੰਨ ਕੇ ਪਰਮਾਤਮਾ ਦੀ ਸਮਾਈ ਹਾਸਲ ਕਰ ਲਈ ਹੈ। ਇੱਥੇ ਪ੍ਰਸ਼ਨ ਖੜਾ ਹੋਵੇਗਾ, ਹੁਕਮ ਮੰਨ ਕੇ, ਹੁਕਮ ਕੀ ਹੈ? ਹੁਕਮ ਕਿੱਥੇ ਹੈ? ਉਸ ਨੂੰ ਪੜ੍ਹ ਲਈਏ, ਉਸ ਨੂੰ ਸਮਝ ਲਈਏ, ਉਸ ਨੂੰ ਸੁਣ ਲਈਏ। ਪਰਮਾਤਮਾ ਦਾ ਹੁਕਮ ਕਿੱਥੇ ਲਿਖਿਆ ਹੈ? ਸਾਹਿਬ ਕਹਿੰਦੇ ਨੇ:-

**ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ॥**

(ਅੰਗ 199)

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥**

(ਜਪੁ ਜੀ ਸਾਹਿਬ)

ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ, ਕਿਹੜੀ ਭਾਸ਼ਾ ਵਿਚ ਹੈ? ਦਰ ਅਸਲ ਪਰਮਾਤਮਾ ਦੀ ਭਾਸ਼ਾ ਅੱਖਰਾਂ ਵਿਚ ਨਹੀਂ ਆਉਂਦੀ। ਉਹ ਮੋਨ ਭਾਸ਼ਾ ਹੈ, ਖਾਮੋਸ਼ ਭਾਸ਼ਾ ਹੈ। ਭਾਉ ਦੀ ਭਾਸ਼ਾ ਹੈ, ਉਸ ਨੂੰ ਸਮਝਨਾ ਪਵੇਗਾ। ਉਸ ਨੂੰ ਸਮਝਣ ਲਈ ਜ਼ਰੀਏ ਵੀ ਅਲੱਗ ਅਲੱਗ ਹਨ। ਉਸ ਦਾ ਹੁਕਮ ਹਰ ਮਸਤਕ ਤੇ ਲਿਖਿਆ ਹੋਇਆ ਹੈ। **ਨਾਨਕ ਲਿਖਿਆ ਨਾਲਿ॥** ਤੇ ਜਿਹੜਾ ਉਸ ਦੇ ਹੁਕਮ ਨੂੰ ਸਮਝ ਜਾਂਦਾ ਹੈ ਉਹ ਉਸ ਹੁਕਮੀ ਵਿਚ ਲੀਨਤਾ ਹਾਸਲ ਕਰ ਲੈਂਦਾ ਹੈ। ਹੁਕਮ ਕੀ ਹੈ? ਇਸ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਆਪਣੇ ਢੰਗ ਨਾਲ ਬਿਆਨ ਕਰਦੇ ਹਨ।

**ਜੋ ਹੋਆ ਹੋਵਤ ਸੋ ਜਾਨੈ॥ ਪ੍ਰਭ ਆਪਨੇ ਕਾ ਹੁਕਮੁ ਪਛਾਨੈ॥**

(ਅੰਗ 286)

ਹੁਕਮ ਕੀ ਹੈ? ਬੜੇ ਸਰਲ ਸ਼ਬਦਾਂ ਵਿਚ ਉਸ ਨੂੰ ਖੋਲ੍ਹਿਆ ਹੈ, ਇਹ ਐਸਾ ਹੈ ਜੈਸੇ ਸਾਗਰ ਨੂੰ ਗਾਗਰ ਵਿਚ ਬੰਦ ਕੀਤਾ ਹੈ, ਜੈਸੇ ਸਮੁੰਦਰ ਕੁੱਜੇ ਵਿਚ ਸਮਾਅ ਗਿਆ ਹੋਵੇ, ਜੈਸੇ ਇਕ ਮਹਾਨ ਵਿਚਾਰ ਨੂੰ ਥੋੜੇ ਜਿਹੇ ਚੰਦ ਅੱਖਰਾਂ ਵਿਚ ਬਿਆਨ ਕਰ ਦਿਤਾ ਹੈ। **ਜੋ ਹੋਆ ਹੋਵਤ ਸੋ ਜਾਨੈ॥ ਪ੍ਰਭ ਆਪਨੇ ਕਾ ਹੁਕਮੁ ਪਛਾਨੈ॥** ਜੋ ਹੋ ਗਿਆ ਹੈ, ਇਸ ਨੂੰ ਹੋਣਹਾਰ ਜਾਣੇ, ਇਹ ਹੋਣਾ ਹੀ ਸੀ। **ਪ੍ਰਭ ਆਪਨੇ ਕਾ ਹੁਕਮੁ ਪਛਾਨੈ॥** ਅਜ ਤਕ ਧਾਰਮਿਕ ਦੁਨੀਆਂ ਵਿਚ ਐਸਾ ਤੇ ਥਾਂ ਥਾਂ ਤੇ ਆਖਿਆ ਜਾਂਦਾ ਹੈ, ਬਾਰ ਬਾਰ ਆਖਿਆ ਜਾਂਦਾ ਹੈ, ਰੱਬ ਦੀ ਰਜ਼ਾ, ਉਸ ਦਾ ਹੁਕਮ, ਉਸ ਨੂੰ ਮੰਨੋ, ਉਸ ਦੀ ਰਜ਼ਾ ਵਿਚ ਰਾਜ਼ੀ ਰਹੋ। ਪਰ ਸਵਾਲ ਇਹ ਪੈਦਾ ਹੁੰਦਾ ਹੈ, ਉਸ ਦੀ ਰਜ਼ਾ ਹੈ ਕੀ? ਪ੍ਰਸ਼ਨ ਖੜਾ ਹੁੰਦਾ ਹੈ, ਉਸ ਦਾ ਹੁਕਮ ਹੈ ਕੀ? ਧਾਰਮਿਕ ਦੁਨੀਆ ਵਿਚ ਐਸਾ ਆਖਿਆ ਜਾਂਦਾ ਹੈ। ਐਸਾ ਸਮਝਾਇਆ ਨਹੀਂ ਜਾਂਦਾ, ਉਸ ਦਾ ਹੁਕਮ ਹੈ ਕੀ? ਉਸ ਦੀ ਰਜ਼ਾ ਕੀ ਹੈ? ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਨੂੰ ਖੋਲ੍ਹ ਦੇ ਨੇ ਕਿ ਉਸ ਦੀ ਰਜ਼ਾ ਕੀ ਹੈ, ਉਸ ਦਾ ਹੁਕਮ ਕੀ ਹੈ। **ਜੋ ਹੋਆ ਹੋਵਤ ਸੋ ਜਾਨੈ॥ ਪ੍ਰਭ ਆਪਨੇ ਕਾ ਹੁਕਮੁ ਪਛਾਨੈ॥** ਇਹ ਆਪਣੇ ਪ੍ਰਭੂ ਦਾ ਹੁਕਮ ਹੈ ਕੀ? ਕਿ ਜੋ ਹੋਇਆ ਹੈ ਇਹ ਹੋਣਾ ਹੀ ਸੀ, ਬਸ ਇਹੀ ਹੁਕਮ ਹੈ, ਇਹੀ ਉਸ ਦੀ ਰਜ਼ਾ ਹੈ। ਦਿਨ ਹੋਇਆ ਹੈ, ਹੋਣਾ ਹੀ ਸੀ, ਰਾਤ ਹੋਈ ਹੈ, ਹੋਣੀ ਹੀ ਸੀ। ਜਨਮ ਹੋਇਆ ਹੈ, ਹੋਣਾ ਹੀ ਸੀ। ਮਰਨ ਹੋਇਆ ਹੈ, ਹੋਣਾ ਹੀ ਸੀ। ਨਫ਼ਾ ਹੋਇਆ ਹੈ, ਇਹ ਹੋਣਾ ਹੀ ਸੀ, ਨੁਕਸਾਨ ਹੋਇਆ ਹੈ, ਇਹ ਹੋਣਾ ਹੀ ਸੀ। ਸਰਦੀ ਹੋਈ ਹੈ, ਇਹ ਹੋਣੀ ਹੀ ਸੀ। ਗਰਮੀ ਆਈ ਹੈ, ਇਹ ਆਉਣੀ ਹੀ ਸੀ। ਗਰਜ਼ ਕਿ ਜੋ ਕੁਛ ਹੋ ਰਿਹਾ ਹੈ, ਬਸ ਇਹੀ ਉਸ ਦਾ ਹੁਕਮ ਹੈ, ਤੇ ਹੋ ਰਹੇ ਨੂੰ ਕਬੂਲ ਕਰ ਲੈਣਾ, ਪ੍ਰਵਾਨ ਕਰ ਲੈਣਾ, ਇਹ ਉਸ ਦੀ ਰਜ਼ਾ ਨੂੰ ਮੰਨਣਾ ਹੈ, ਇਹ ਉਸ ਦੇ ਹੁਕਮ ਨੂੰ ਮੰਨਣਾ ਹੈ ਔਰ ਰਜ਼ਾ ਵਿਚ ਰਾਜ਼ੀ ਹੋਣਾ, ਮਾਮੂਲੀ ਖੇਡ ਨਹੀਂ। ਇਹ ਤੇ:-

**ਸੂਰੀ ਉਪਰਿ ਖੇਲਨਾ ਗਿਰੈ ਤਾ ਠਾਹਰ ਨਾਹਿ॥**

(ਅੰਗ 1370)

ਜੋ ਹੋ ਗਿਆ ਹੈ, ਇਸ ਨੂੰ ਕਬੂਲ ਕਰ ਲੈਣਾ। ਦਰਅਸਲ ਕਈ ਦਫ਼ਾ ਐਸਾ ਹੋਇਆ ਹੈ, ਕਿ ਜਨਮ ਹੋਇਆ,

ਕਬੂਲ ਹੈ, ਮਰਨ ਹੋਇਆ ਕਬੂਲ ਨਹੀ। ਨਫ਼ਾ ਹੋਇਆ ਪਰਵਾਨ ਹੈ, ਨੁਕਸਾਨ ਹੋਇਆ ਕਬੂਲ ਨਹੀਂ। ਇੱਜ਼ਤ ਮਿਲੀ ਹੈ, ਕਬੂਲ ਹੈ। ਬੇਇਜ਼ਤੀ ਹੋ ਗਈ ਹੈ, ਪਰਵਾਨ ਨਹੀਂ। ਦਰਅਸਲ ਮਨੁੱਖ ਪਰਮਾਤਮਾ ਦੇ ਹੁਕਮ ਨੂੰ ਆਪਣੇ ਅਨੁਕੂਲ ਢਾਲਣਾ ਚਾਹੁੰਦਾ ਹੈ, ਤੇ ਪਰਮਾਤਮਾ ਆਪਣੇ ਹੁਕਮ ਦੇ ਅਨੁਕੂਲ ਜਗਤ ਨੂੰ ਚਲਾਉਣਾ ਚਾਹੁੰਦਾ ਹੈ। ਬਸ ਮੁਕਦੀ ਗੱਲ ਇਹ ਹੈ ਔਰ ਇਸ ਕਸ਼-ਮਕਸ਼ ਕਰਕੇ ਮਨੁੱਖ ਦੁਖੀ ਹੈ। ਦਰਅਸਲ ਚਲਦਾ ਤੇ ਮਨੁੱਖ ਉਸ ਦੇ ਹੁਕਮ ਵਿਚ ਹੀ ਪਿਆ ਹੈ। ਸਰਦੀ ਹੋਈ ਹੈ ਇਹ ਹੋਣੀ ਹੀ ਸੀ, ਤੇ ਹੁਣ ਬੰਦੇ ਨੂੰ ਕਿਤਨੀ ਵੀ ਕਬੂਲ ਨਾ ਹੋਵੇ, ਸਰਦੀ ਤੇ ਰਹੇਗੀ, ਨਹੀਂ ਤੈਨੂੰ ਕਬੂਲ ਤੇ ਨਾ ਸਹੀ। ਗਰਮੀ ਹੋਈ ਹੈ, ਇਹ ਤੇ ਹੋਣੀ ਹੀ ਸੀ ਔਰ ਹੋ ਕੇ ਰਹੇਗੀ। ਜੇ ਤੈਨੂੰ ਕਬੂਲ ਨਹੀਂ, ਇਸ ਵਿਚ ਤੇਰਾ ਕਬੂਲ ਨਾ ਕਰਨਾ ਕੋਈ ਮਾਅਨੇ ਨਹੀਂ ਰਖਦਾ, ਤੂੰ ਚੀਖਦਾ ਰਹਿ, ਚਿੱਲਾਂਦਾ ਰਹਿ, ਲੂ ਚਲਦੀ ਰਹੇਗੀ, ਗਰਮੀ ਹੋਵੇਗੀ, ਇਹ ਰਹੇਗੀ। ਜਨਮ ਹੋਇਆ ਹੈ, ਇਹ ਹੋਣਾ ਹੀ ਸੀ, ਮਰਨ ਹੋਇਆ ਹੈ ਇਹ ਹੋਣਾ ਹੀ ਸੀ। ਜੋ ਹੋਣਾ ਸੀ, ਜੋ ਹੋਇਆ ਹੈ, ਇਸ ਨੂੰ ਕਬੂਲ ਕਰਨਾ ਪਰਮਾਤਮਾ ਦਾ ਹੁਕਮ ਮੰਨਣਾ ਹੈ। ਬ੍ਰਹਿਮੰਡ ਵਿਚ ਸਭ ਕੁਛ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਨਵੇਂ ਦੀਪ ਪ੍ਰਗਟ ਹੋ ਰਹੇ ਨੇ, ਪੁਰਾਣੇ ਦੀਪ ਬੁਝ ਰਹੇ ਨੇ। ਨਵੇਂ ਗ੍ਰਹਿ ਨਛੱਤਰ ਜਨਮ ਲੈ ਰਹੇ ਹਨ, ਕੁਛ ਟੁੱਟ ਰਹੇ ਹਨ, ਕੁਛ ਮਿਟ ਰਹੇ ਹਨ, ਇਕ ਬਹੁਤ ਵੱਡੀ ਲੀਲ੍ਹਾ ਚਲ ਰਹੀ ਹੈ, ਇਕ ਬਹੁਤ ਵੱਡਾ ਖੇਲ ਚਲ ਰਿਹਾ ਹੈ, ਜਿਸ ਨੂੰ ਪਰਵਾਨ ਕਰਨਾ ਪਵੇਗਾ, ਕਬੂਲ ਕਰਨਾ ਪਵੇਗਾ। ਤੇਰੇ ਸਰੀਰ ਵਿਚ ਸੁਆਸ ਚਲ ਰਹੇ ਹਨ, ਤੂੰ ਨਹੀਂ ਚਲਾ ਰਿਹਾ। ਦਿਲ ਧੜਕ ਰਿਹਾ ਹੈ, ਤੂੰ ਧੜਕਾ ਨਹੀਂ ਰਿਹਾ। ਖ਼ੂਨ ਚਲ ਰਿਹਾ ਹੈ, ਤੂੰ ਚਲਾ ਨਹੀਂ ਰਿਹਾ। ਇਸੇ ਤਰੀਕੇ ਨਾਲ ਸਮੁੱਚੇ ਜਗਤ ਵਿਚ ਸਭ ਕੁਛ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਦੋ ਤਰ੍ਹਾਂ ਦੇ ਮਨੁੱਖ ਨੇ ਜੋ ਐਸਾ ਦਾਅਵਾ ਕਰਨਗੇ, ਨਹੀਂ, ਇਹ ਮੈਂ ਕੀਤਾ ਹੈ। ਜੇ ਤੂੰ ਕੀਤਾ ਹੈ, ਤੇਰੇ ਕੀਤੇ ਨਾਲ ਸੁਖ ਮਿਲਿਆ ਹੈ, ਇਸ ਨੂੰ ਤੂੰ ਕਬੂਲ ਕੀਤਾ ਹੈ, ਤੇ ਜੇ ਦੁੱਖ ਮਿਲਿਆ ਹੈ ਤੇ ਇਸ ਨੂੰ ਤੂੰ ਕਬੂਲ ਕਿਉਂ ਨਹੀਂ ਕੀਤਾ, ਇਹ ਵੀ ਤੇਰੀ ਕ੍ਰਿਤ ਹੈ। ਜੇ ਸਭੁ ਕੁਛ ਤੇਰਾ ਹੀ ਕੀਤਾ ਹੈ, ਜਨਮ ਦਿਨ ਤੇ ਤੂੰ ਮਿਠਿਆਈ ਵੰਡੀ ਹੈ, ਤੇ ਮਰਨ ਦਿਨ ਨੂੰ ਵੀ ਖਿੜੇ ਮੱਥੇ ਕਬੂਲ ਕਰ, ਤਸਲੀਮ ਕਰ। ਇੱਜ਼ਤ ਮਿਲੀ ਹੈ, ਤੂੰ ਖ਼ੁਸ਼ ਹੋਇਆ ਹੈਂ, ਬੇਇਜ਼ਤੀ ਨੂੰ ਵੀ ਝੋਲੀ ਵਿਚ ਪਾ। ਨਫ਼ਾ ਹੋਇਆ ਹੈ, ਤੂੰ ਪ੍ਰਸੰਨ ਹੋਇਆ ਹੈਂ, ਨੱਚ ਉਠਿਆ ਹੈਂ, ਨੁਕਸਾਨ ਨੂੰ ਵੀ ਝੋਲੀ ਵਿਚ ਪਾ। ਬਹੁਤ ਔਖਾ ਹੈ ਹੁਕਮ ਨੂੰ ਮੰਨਣਾ। ਜਾਂ ਤਾਂ ਸਾਰਾ ਹੀ ਮੰਨਿਆ ਜਾ ਸਕਦਾ ਹੈ। ਐਸਾ ਨਹੀਂ ਹੋ ਸਕਦਾ ਕਿ ਮੈਂ ਅੱਧਾ ਹੁਕਮ ਮੰਨਦਾ ਹਾਂ, ਤੇ ਅੱਧਾ ਨਹੀਂ। ਔਰ ਇਹ ਹਕੀਕ਼ਤ ਹੈ, ਕਿ ਕੋਈ ਇਨਕਾਰ ਕਰਕੇ ਵੀ ਹੁਕਮ ਮੰਨਣ ਤੋਂ ਬਚ ਨਹੀਂ ਸਕਦਾ। ਲੇਕਿਨ ਇਨਕਾਰ ਕਰਨ ਦੇ ਨਾਲ ਦੁੱਖ ਹੋਰ ਵਧਾ ਲਏਗਾ, ਬੇਚੈਨੀ ਹੋਰ ਵਧਾ ਲਏਗਾ। ਪਰ ਹੁਕਮ ਮੰਨਣ ਦੇ ਨਾਲ ਹਕੀਕ਼ਤ ਇਹ ਹੈ ਕਿ ਪਰਮ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਹੁਕਮ ਵਿਚ ਅਗਰ ਦੁੱਖ ਹੈ ਤੇ ਦੁੱਖ ਨੂੰ ਕਿਸੇ ਨੇ ਖਿੜੇ ਮੱਥੇ ਕਬੂਲ ਕਰ ਲਿਆ, ਤਸਲੀਮ ਕਰ ਲਿਆ ਤੇ ਉਸ ਨੂੰ ਅਨੁਭਵ ਹੋ ਜਾਏਗਾ ਕਿ ਦੁੱਖ ਵੀ ਪ੍ਰਭੂ ਦੀ ਤਰਫੋਂ ਮਿਲਿਆ ਹੋਇਆ ਇਕ ਦਾਰੂ ਹੈ, ਇਕ ਇਲਾਜ ਹੈ। ਦੁਨੀਆ ਦੇ ਸਾਰੇ ਸੰਤ, ਸਾਰੇ ਰਹਬਰੀ ਪੁਰਸ਼ਾਂ ਨੇ ਐਸਾ ਨਾਅਰਾ ਲਾਇਆ ਹੈ ਕਿ ਦੁੱਖ ਕਰੋਪੀ ਨਹੀਂ, ਦੁੱਖ ਪਰਮਾਤਮਾ ਵਲੋਂ ਸਜ਼ਾ ਨਹੀਂ, ਇਹ ਪਰਮਾਤਮਾ ਵਲੋਂ ਔਸ਼ਧੀ ਹੈ, ਦਾਰੂ ਹੈ।

**ਦੁਖੁ ਦਾਰੂ ਸੁਖੁ ਰੋਗ ਭਇਆ ਜਾ ਸੁਖੁ ਤਾਮਿ ਨ ਹੋਈ॥**

(ਅੰਗ 469)

ਦੁੱਖ ਵੀ ਇਕ ਦਾਰੂ ਹੈ, ਪਰ ਸਵਾਲ ਪੈਦਾ ਹੁੰਦਾ ਹੈ, ਦੁੱਖ ਕਦੋਂ ਦਾਰੂ ਬਣਦਾ ਹੈ ਤੇ ਦੁੱਖ ਦਾ ਦਾਰੂ ਪਰਮਾਤਮਾ ਨੂੰ ਕਦੋਂ ਦੇਣ ਦੀ ਲੋੜ ਪੈਂਦੀ ਹੈ, ਜਦ ਬੰਦੇ ਦੇ ਸੁਖ ਰੋਗ ਹੋ ਜਾਣ। **"ਦੁਖੁ ਦਾਰੂ ਸੁਖੁ ਰੋਗ ਭਇਆ"** ਬੜਾ ਕੀਮਤੀ ਬਚਨ ਹੈ ਪਹਿਲੇ ਪਾਤਸ਼ਾਹ ਦਾ। ਜਦ ਸੁਖ ਰੋਗ ਹੋ ਜਾਣ, ਜਦ ਸੁਖ ਬੰਦੇ ਨੂੰ ਅਹੰਕਾਰੀ ਕਰ ਦੇਣ, ਜਦ ਸੁਖ ਆਲਸੀ ਬਣਾ ਦੇਣ, ਜਦ ਸੁਖ ਬੰਦੇ ਨੂੰ ਦਲਿੱਦਰੀ ਕਰ ਦੇਣ, ਜਦ ਸੁਖ ਬੰਦੇ ਨੂੰ ਲੋਭੀ ਬਣਾ ਦੇਣ, ਬੇਈਮਾਨ ਬਣਾ ਦੇਣ ਤੇ ਜਦ ਸੁਖ ਬੰਦੇ ਨੂੰ ਕਠੋਰ ਬਣਾ ਦੇਣ। ਐਸੇ ਬੰਦੇ ਨੂੰ ਕਥਾ ਕੀਰਤਨ ਦੀ ਔਸ਼ਧੀ ਨਾਲ ਠੀਕ ਕਰਨਾ ਬੜੀ ਔਖੀ ਗੱਲ ਹੈ, ਬਹੁਤ ਕਠਿਨ ਗੱਲ ਹੈ ਕਿਉਂਕਿ ਉਹ ਆਲਸੀ ਇਤਨਾ ਹੋ ਗਿਆ ਹੈ, ਉਹ ਅਹੰਕਾਰੀ ਇਤਨਾ ਹੋ ਗਿਆ ਹੈ, ਉਹ ਲੋਭੀ ਇਤਨਾ ਹੋ ਗਿਆ ਹੈ, ਉਸਨੇ ਦੂਰੀ ਇਤਨੀ ਵਧਾ ਲਈ ਹੈ ਕਿ ਉਸ ਤਕ ਸ਼ਬਦ ਦਾ ਪੁਜਣਾ,

ਇਸ ਵਿਚਾਰ ਦਾ ਪੁਜਣਾ ਬਹੁਤ ਔਖਾ ਹੈ। ਉਸ ਨੇ ਆਪਣੇ ਹਿਰਦੇ ਦੇ ਸਾਰੇ ਪੱਟ ਬੰਦ ਕਰ ਲਏ ਹਨ। ਉਸ ਤਕ ਇਹ ਵਿਚਾਰ ਨਹੀਂ ਪਹੁੰਚ ਸਕਦੀ। ਲਿਹਾਜ਼ਾ ਐਸੇ ਪੁਰਸ਼ ਲਈ ਫਿਰ ਪਰਮਾਤਮਾ ਨੇ ਜੋ ਔਸ਼ਧੀ ਤਿਆਰ ਕੀਤੀ ਹੈ, ਉਹ ਹੈ ਦੁੱਖ। ਬੜੇ ਤੋਂ ਬੜੇ ਬੰਦੇ, ਦੁੱਖ ਦੀ ਚੋਟ ਸਹਾਰਦਿਆਂ ਸਿੱਧੇ ਹੋ ਜਾਂਦੇ ਨੇ, ਉਂਞ ਨਹੀਂ ਹੁੰਦੇ। ਉਂਞ ਆਕੜ ਬਣੀ ਰਹਿੰਦੀ ਹੈ, ਉਂਞ ਬੇਈਮਾਨੀ ਬਣੀ ਰਹਿੰਦੀ ਹੈ, ਉਂਞ ਕਠੋਰਤਾ ਬਣੀ ਰਹਿੰਦੀ ਹੈ। ਪਰ ਦੁੱਖ ਦੀ ਇਕ ਚੋਟ ਨੇ ਸਿੱਧਾ ਕਰ ਦਿੱਤਾ। ਸਾਹਿਬ ਕਹਿੰਦੇ ਨੇ ਦੁੱਖ, ਵਕਤੀ ਦੁੱਖ, ਇਹ ਪਰਮਾਤਮਾ ਵਲੋਂ ਕਰੋਪੀ ਨਹੀਂ ਦਾਰੂ ਹੈ, ਔਸ਼ਧੀ ਹੈ ਔਰ ਇਸ ਦਾਰੂ ਦੀ ਲੋੜ ਉਦੋਂ ਪੈਂਦੀ ਹੈ, ਜਦੋਂ ਸੁਖ ਰੋਗ ਬਣ ਜਾਣ। **ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥** ਅਤੇ:-

**ਜੋ ਹੋਆ ਹੋਵਤਿ ਸੋ ਜਾਨੈ॥ ਪ੍ਰਭ ਆਪਣੇ ਕਾ ਹੁਕਮ ਪਛਾਨੈ॥**

ਜੋ ਹੋਇਆ ਹੈ, ਇਹ ਹੋਣਾ ਹੀ ਸੀ, ਇਹੀ ਹੁਕਮ ਹੈ। ਇਸ ਨੂੰ ਜੋ ਖਿੜੇ ਮੱਥੇ ਤਸਲੀਮ ਕਰ ਲੈਂਦਾ ਹੈ, ਸਮਝ ਲਵੋ ਉਹ ਰਜ਼ਾ ਵਿਚ ਰਾਜ਼ੀ ਹੈ ਅਤੇ ਜੋ ਰਜ਼ਾ ਵਿਚ ਰਾਜ਼ੀ ਹੈ, ਉਸ ਦੇ ਉੱਤੇ ਪਰਮਾਤਮਾ ਰਾਜ਼ੀ ਹੈ, ਉਸ ਦੇ ਉੱਤੇ ਗੁਰੂ ਰਾਜ਼ੀ ਹੈ। ਉਸ ਦਾ ਸੰਬੰਧ ਜੁੜ ਜਾਂਦਾ ਹੈ, ਉਹ ਪਰਮਾਤਮਾ ਦੇ ਬਹੁਤ ਨੇੜੇ ਚਲਾ ਜਾਂਦਾ ਹੈ। ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਸਲੋਕ ਦੇ ਰਾਹੀਂ, ਇਹ ਸੰਦੇਸ਼ ਉਪਦੇਸ਼ ਦੇ ਰਹੇ ਹਨ ਕਿ ਇਕ-ਅੱਧ ਭਗਤਾਂ ਨੇ ਹੁਕਮ ਨੂੰ ਮੰਨ ਕੇ, ਹੁਕਮੀ ਵਿਚ ਸਮਾਈ ਹਾਸਿਲ ਕਰ ਲਈ ਹੈ, ਰਜ਼ਾ ਨੂੰ ਮੰਨ ਕੇ ਉਸ ਪਰਮਾਤਮਾ ਵਿਚ ਲੀਨਤਾ ਹਾਸਿਲ ਕਰ ਲਈ ਹੈ ਤੇ ਇਕਨਾ ਨੇ ਹੁਕਮ ਤੋਂ ਇਨਕਾਰੀ ਹੋ ਕੇ ਆਪਣਾ ਜੀਵਨ ਨਾਸ ਕਰ ਲਿਆ ਹੈ, ਆਪਣਾ ਜੀਵਨ ਖੁਆਰ ਕਰ ਲਿਆ ਹੈ। ਹੁਕਮ ਤੋਂ ਇਨਕਾਰੀ ਮਨੁੱਖ ਹੋ ਸਕਦਾ ਹੈ, ਲੇਕਿਨ ਹੁਕਮ ਤੋਂ ਬਚ ਨਹੀਂ ਸਕਦਾ। ਮਛਲੀ ਸਾਗਰ ਵਿਚ ਘੁੰਮਦੀ ਹੋਈ ਐਸਾ ਕਹਿ ਸਕਦੀ ਹੈ ਸਾਗਰ ਮੈਨੂੰ ਪਰਵਾਨ ਨਹੀਂ, ਐਸਾ ਕਹਿ ਸਕਦੀ ਹੈ, ਐਸੀ ਉਸ ਨੂੰ ਖੁਲ੍ਹ ਹੈ। ਲੇਕਿਨ ਪਾਣੀ ਤੋਂ ਬਾਹਰ ਰਹਿ ਕੇ ਵਿਚਰ ਨਹੀਂ ਸਕਦੀ, ਉਸ ਦੇ ਹੁਕਮ ਦੀ ਉਲੰਘਣਾ ਨਹੀਂ ਕਰ ਸਕਦੀ। ਉਸ ਦੇ ਹੁਕਮ ਤੋਂ ਇਨਕਾਰ ਹੋਣ ਦਾ ਜਜ਼ਬਾ ਕਰ ਸਕਦੀ ਹੈ। ਨਦੀ ਦੇ ਇਕ ਕੰਢੇ ਤੋਂ ਦੂਸਰੇ ਕੰਢੇ ਤਕ ਮੱਛੀ ਜਾ ਸਕਦੀ ਹੈ। ਪਰ ਪਾਣੀ ਤੋਂ ਬਾਹਰ ਨਿਕਲ ਕੇ ਕਲੋਲ ਨਹੀਂ ਕਰ ਸਕਦੀ। ਮੱਛੀ ਦਰਿਆ ਵਿਚ ਘੁੰਮਦਿਆਂ ਹੋਇਆਂ ਐਸਾ ਕਹਿ ਸਕਦੀ ਹੈ ਕਿ ਪਾਣੀ ਵਿਚ ਰਹਿਣਾ ਮੈਨੂੰ ਕਬੂਲ ਨਹੀਂ, ਪਾਣੀ ਵਿਚ ਵਿਚਰਨਾ ਇਹ ਮੈਨੂੰ ਪਰਵਾਨ ਨਹੀਂ। ਲੇਕਿਨ ਫਿਰ ਵੀ ਪਾਣੀ ਤੋਂ ਬਾਹਰ ਰਹਿ ਕੇ ਵਿਚਰ ਨਹੀਂ ਸਕਦੀ। ਮਨੁੱਖ ਐਸਾ ਕਹਿ ਸਕਦਾ ਹੈ, ਹੇ ਪਰਮਾਤਮਾ! ਇਹ ਤੇਰਾ ਹੁਕਮ ਮੈਨੂੰ ਕਬੂਲ ਨਹੀਂ, ਇਹ ਤੇਰੀ ਰਜ਼ਾ ਮੈਨੂੰ ਪਰਵਾਨ ਨਹੀਂ, ਲੇਕਿਨ ਫਿਰ ਵੀ ਉਸ ਦੀ ਰਜ਼ਾ ਤੋਂ ਬਾਹਰ ਨਹੀਂ ਹੋ ਸਕਦਾ, ਫਿਰ ਵੀ ਉਸ ਦੇ ਹੁਕਮ ਤੋਂ ਬਾਹਰ ਨਹੀਂ ਹੋ ਸਕਦਾ। ਬਾਰੀਕ ਬੁੱਧ ਰੱਖਣ ਵਾਲਿਆਂ ਨੇ ਈਸ਼ਵਰ ਦੇ ਇਸ ਰਾਜ਼ ਨੂੰ ਸਮਝਿਆ ਹੈ, ਇਸ ਰਾਜ਼ ਨੂੰ ਜਾਂਣਿਆ ਹੈ। ਇੰਜ ਕਹਿ ਲਵੋ, ਇਸ ਰਾਜ ਦਾ ਹੀ ਸਦਕਾ ਉਹਨਾਂ ਨੇ ਵਾਸਤਵਿਕ ਪਰਮਾਤਮਾ ਨੂੰ ਜਾਣਿਆਂ ਹੈ।

**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥**

(ਅੰਗ ੪੪੫)

**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ॥**

ਇਕ ਐਸੇ ਨੇ ਜਿੰਨ੍ਹਾਂ ਨੇ ਪਰਮਾਤਮਾ ਦੇ ਭਾਣੇ ਨੂੰ ਮੰਨ ਕੇ, ਉਸ ਦੇ ਹੁਕਮ ਨੂੰ ਮੰਨ ਕੇ, ਮਾਇਆ ਵਿਚੋਂ ਆਪਣੇ ਆਪ ਨੂੰ ਕਢ ਲਿਆ ਹੈ। ਇਕ ਹੁਕਮ ਅਦੂਲੀ ਕਰ ਕੇ, ਭਾਵ ਹੁਕਮ ਤੋਂ ਇਨਕਾਰੀ ਹੋ ਕੇ ਮਾਇਆ ਵਿਚ ਹੀ ਫਸੇ ਰਹਿ ਗਏ, ਜੰਜਾਲ ਵਿਚ ਹੀ ਫਸੇ ਰਹਿ ਗਏ।

**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥**

ਇਹ ਭੀ ਦਿਖਾਈ ਨਹੀਂ ਦਿੰਦਾ ਔਰ ਐਸਾ ਵੀ ਦਾਅ੍ਵੇ ਨਾਲ ਨਹੀਂ ਆਖਿਆ ਜਾ ਸਕਦਾ, ਕਿ ਜ਼ਿੰਦਗੀ ਕਿਸ ਦੀ ਰਾਸ ਆਈ। ਜਗਤ ਤੇ ਆਇਆ ਕਿਸ ਦਾ ਸਫਲ ਹੋਇਆ ਹੈ। ਮਨੁੱਖ ਫ਼ੈਸਲਾ-ਕੁਨ ਗੱਲ ਨਹੀਂ ਕਰ ਸਕਦਾ ਕਿ ਫਲਾਣਾ ਜੰਨਤ ਵਿਚ ਚਲਾ ਗਿਆ, ਫਲਾਣਾ ਸੁਰਗਵਾਸ ਹੋ ਗਿਆ, ਬ੍ਰਹਮ ਲੀਨ ਹੋ ਗਿਆ। ਮਨੁੱਖੀ ਦੁਨੀਆ ਦੀਆਂ ਇਹ ਸਾਰੀਆਂ ਕਹਾਵਤਾਂ ਹੀ ਹਨ। ਇਿਹਦੇ ਵਿਚ ਹਕ਼ੀਕ਼ਤ ਕੁਛ ਵੀ ਨਹੀਂ, ਕਿਉਂਕਿ ਮਨੁੱਖ ਦੇ ਆਪਣੇ ਅੰਦਾਜ਼ੇ ਹਨ। ਮਨੁੱਖ ਦੀਆਂ ਆਪਣੀਆਂ ਕਿਆਸ ਆਰਾਈਆਂ ਹਨ। ਮਨੁੱਖ ਦੇ ਕੋਲ ਐਸੀ ਕੋਈ ਦੂਰਬੀਨ ਨਹੀਂ ਕਿ ਉਸ ਨੇ ਵੇਖ ਲਿਆ ਹੋਵੇ ਕਿ ਹਾਂ, ਉਹ ਸਹੀ ਬ੍ਰਹਮ ਲੀਨ ਹੋ ਗਿਆ ਹੈ, ਬਈ ਇਹ ਸਚਖੰਡ ਵਾਸੀ ਹੋ ਗਿਆ ਹੈ। ਸਾਹਿਬ ਕਹਿੰਦੇ ਨੇ ਇਹ ਕਹਿਣ ਮਾਤਰ ਗੱਲ ਨਹੀਂ।

**ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖ ਲੈ ਜਾਹੁ॥**

(ਜਪੁ ਜੀ ਸਾਹਿਬ)

ਇਹ ਕਹਿਣ ਮਾਤਰ ਗੱਲ ਨਹੀਂ। **ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥**

**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੩॥**

ਗੁਰੂ ਦੁਆਰਾ ਇਸ ਗੱਲ ਨੂੰ ਜਾਣਿਆ ਜਾਂਦਾ ਹੈ, ਇਸ ਗੱਲ ਦਾ ਪਤਾ ਚਲਦਾ ਹੈ ਕਿ ਈਸ਼ਵਰ ਆਪ ਹੀ ਅੰਤਸ਼ਕਰਣ ਵਿਚ ਪਰਕਾਸ਼ ਕਰਦਾ ਹੈ, ਉਹ ਆਪ ਹੀ ਚਾਨਣਾ ਦਿੰਦਾ ਹੈ। ਦਰ ਅਸਲ ਲੰਬੀ ਚੌੜੀ ਸਾਧਨਾ ਕਰਨ ਤੋਂ ਬਾਅਦ ਇਸ ਗੱਲ ਦਾ ਬੋਧ ਮਨੁੱਖ ਨੂੰ ਮਿਲਦਾ ਹੈ ਕਿ ਈਸ਼ਵਰ ਪਰਯਾਸ ਨਾਲ ਨਹੀਂ, ਪ੍ਰਸਾਦ ਨਾਲ ਮਿਲਦਾ ਹੈ। ਇਸ ਵਾਸਤੇ ਧਾਰਮਿਕ ਦੁਨੀਆਂ ਵਿਚ ਪ੍ਰਸਾਦ ਦੀ ਮਹਿਮਾ ਹੈ, ਜਦ ਕਿ ਜਗਤ ਵਿਚ ਪਰਯਾਸ ਦੀ ਗੱਲ ਹੈ। ਸੰਸਾਰ ਵਿਚ ਪੁਰਸ਼ਾਰਥ ਦੀ ਗੱਲ ਹੈ, ਜਦ ਕਿ ਧਾਰਮਿਕ ਦੁਨੀਆ ਵਿਚ ਬਖਸ਼ੀਸ਼ ਦੀ ਗੱਲ ਹੈ। ਸੰਸਾਰ ਵਿਚ ਉੱਦਮ ਦੀ ਗੱਲ ਆਖੀ ਜਾਂਦੀ ਹੈ। ਧਾਰਮਿਕ ਦੁਨੀਆ ਵਿਚ ਕਿਰਪਾ ਦੀ ਗੱਲ ਆਖੀ ਜਾਂਦੀ ਹੈ। ਧਾਰਮਿਕ ਦੁਨੀਆ ਸਹੀ ਹੈ। ਉਹ ਕਹਿੰਦੇ ਨੇ ਉੱਦਮ ਕਰ ਕਰ ਕੇ ਪਤਾ ਚਲਦਾ ਹੈ, ਕਿ ਆਖ਼ਿਰ ਇਹ ਉਸ ਦਾ ਮਿਲਾਪ ਉਸ ਦੀ ਬਖਸ਼ਿਸ਼ ਹੈ, ਉਸ ਦੀ ਰਹਿਮਤ ਹੈ, ਸਾਡੇ ਉੱਦਮ, ਸਾਡੇ ਪੁਰਸ਼ਾਰਥ, ਸਾਡੇ ਪਰਯਾਸ ਉਸ ਦਾ ਮੁੱਲ ਨਹੀਂ ਹੈ। ਅਗਰ ਇਸ ਨੂੰ ਮੁੱਲ ਮੰਨਦੇ ਹਾਂ ਤਾਂ ਪਰਯਾਸ ਨਾਲੋਂ, ਪਰਮਾਤਮਾ ਦਾ ਪ੍ਰਸਾਦ ਜਾਂ ਪਰਮਾਤਮਾ ਕੋਈ ਵੱਡਾ ਨਹੀਂ ਹੈ। ਇਹ ਲੰਬੀ ਚੌੜੀ ਸਾਧਨਾ ਕਰਕੇ ਹੀ ਇਹ ਪਤਾ ਚਲਦਾ ਹੈ ਕਿ।

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥**

(ਅੰਗ 672)

ਇਕ ਬੜੀ ਰਮਣੀਕ ਗਾਥਾ ਇਸ ਦੇਸ ਦੇ ਧਰਮ ਗ੍ਰੰਥਾਂ ਵਿਚ ਮਿਲਦੀ ਹੈ, ਪ੍ਰੇਰਨਾ ਦਾਇਕ ਹੈ। ਸਿਧਾਰਥ ਨਵੀਂ ਦੁਨੀਆ ਦੀ ਤਲਾਸ਼ ਦੀ ਚਾਹਤ ਵਿਚ, ਇਸ ਦੁਨੀਆ ਨੂੰ ਛੱਡ ਬੈਠੇ। ਨਵੇਂ ਸੰਸਾਰ ਦੀ ਉਮੰਗ ਨੇ ਪੁਰਾਣੇ ਨਾਲ ਨਾਤਾ ਤੋੜ ਦਿੱਤਾ। ਪਰਕਾਸ਼ ਅਤੇ ਹੁਲਾਸ ਦੀ ਇੱਛਾ ਲੈ ਕੇ, ਪਰਕਾਸ਼ ਦੀ ਮੰਗ ਲੈ ਕੇ, ਅੰਧੇਰੇ ਨੂੰ ਵਦੈਗੀ ਦੇ ਦਿੱਤੀ। ਲੇਕਿਨ ਪਰਕਾਸ਼ ਕਿੱਥੋਂ ਮਿਲੇ? ਆਸ਼ਰਮ ਤੋਂ ਆਸ਼ਰਮ ਭਟਕਦੇ ਰਹੇ। ਇਕ ਇਕ ਦੁਆਰ ਤੇ ਦਸਤੱਕ ਦਿੰਦੇ ਰਹੇ। ਹਰ ਆਚਾਰੀਆ ਨੇ ਹਰ ਸੰਤ ਨੇ ਜਿਹੜੀ ਗੱਲ ਆਖੀ ਉਸ ਨੂੰ ਪੂਰਨ ਸ਼ੌਕ ਨਾਲ ਨਿਭਾਉਂਦੇ ਰਹੇ ਤੇ ਜਦ ਕੁਛ ਨਾ ਮਿਲਿਆ ਤੇ ਹਰ ਇਕ ਨੂੰ ਇਹੀ ਆਖਦੇ ਰਹੇ, ਮਿਲਿਆ ਤੇ ਕੁਛ ਨਹੀਂ ਅਤੇ ਹਰ ਇਕ ਨੇ ਇਹੀ ਜਵਾਬ ਦਿੱਤਾ, ਜੋ ਕੁਛ ਅਸੀਂ ਜਾਣਦੇ ਸੀ ਅਸੀਂ ਤੁਹਾਨੂੰ ਦਸ ਦਿੱਤਾ ਹੈ, ਅੱਗੇ ਜਾਉ। ਅੱਗੇ ਜਾਂਦੇ ਜਾਂਦੇ ਅੱਜ ਉਸ ਬੂਹੇ ਤੇ ਆਏ,

ਜਿਸ ਆਸ਼ਰਮ ਦੇ ਆਚਾਰੀਆ ਨੇ ਕਹਿ ਦਿੱਤਾ ਸਿਧਾਰਥ ਜ਼ਿੰਦਗੀ ਸਫਲ ਹੋ ਸਕਦੀ ਹੈ, ਪਰਮ ਜੀਵਨ ਮਿਲ ਸਕਦਾ ਹੈ, ਪਰਮ ਪਰਕਾਸ਼ ਮਿਲ ਸਕਦਾ ਹੈ, ਬਸ਼ਰਤੇ ਕਿਹ ਅੱਠ ਪਹਿਰ ਵਿਚ ਸਿਰਫ ਇਕ ਦਾਣਾ ਚਾਵਲ ਦਾ ਹੀ ਅੰਗੀਕਾਰ ਕਰੇਂ। ਸਤਬਚਨ ਕਹਿ ਕੇ ਇਹ ਕਠਿਨ ਪਰੀਖਿਆ ਵੀ ਸਿਧਾਰਥ ਕਰਨ ਲੱਗੇ। ਚਾਲੀ ਦਿਨ ਇਸ ਤਰ੍ਹਾਂ ਕ਼ਰਨ ਲਈ ਆਸ਼ਰਮ ਦੇ ਮੁਖੀ ਨੇ ਆਖਿਆ ਔਰ ਪੂਰੇ ਚਾਲੀ ਦਿਨ ਇਕ ਦਾਣੇ ਤੇ ਰਹੇ। ਸਰੀਰ ਸੁੱਕ ਗਿਆ, ਲਕੜੀ ਹੋ ਗਿਆ। ਕੁਛ ਪੁਰਾਣੀ ਸਾਧਨਾ ਕਰਕੇ ਕੁਛ ਨਵੀਂ ਤ੍ਰਿਸ਼ਨਾ ਕਰਕੇ। ਲੇਕਿਨ ਅੱਜ ਜਦ ਚਾਲੀਵਾਂ ਦਿਨ ਵੀ ਸੰਪੂਰਨ ਹੋ ਗਿਆ ਤੇ ਘਟਨਾ ਕੁਛ ਵੀ ਨਾ ਘਟੀ ਤਾਂ ਆਸ਼ਰਮ ਦੇ ਆਚਾਰੀਆ ਦੇ ਅੱਗੇ ਪ੍ਰਸ਼ਨ ਉੱਤਰ ਹੋ ਕੇ ਖੜੇ ਹੋ ਗਏ, ਪ੍ਰਸ਼ਨ ਚਿੰਨ੍ਹ ਬਣ ਕੇ, ਸਵਾਲੀਆ ਹਾਰੂਫ ਲੈ ਕੇ ਸਾਹਮਣੇ ਖੜੇ ਨੇ। ਬਈ ਗੱਲ ਤੇ ਕੁਛ ਵੀ ਨਹੀਂ ਬਣੀ। ਤਾਂ ਇਸ ਆਚਾਰੀਆ ਨੇ ਵੀ ਕਹਿ ਦਿੱਤਾ, ਜੋ ਕੁਛ ਅਸੀਂ ਜਾਣਦੇ ਸੀ ਦੱਸ ਦਿੱਤਾ ਹੈ। ਤੁਸੀਂ ਕਿਸੇ ਹੋਰ ਬੂਹੇ ਤੇ ਜਾਓ। ਲੇਕਿਨ ਕਿਸੇ ਹੋਰ ਥਾਂ ਤੋਂ ਕੁਛ ਹੋਰ ਖ਼ਬਰ ਮਿਲੇ ਤਾਂ ਸਾਨੂੰ ਜ਼ਰੂਰ ਦੱਸਣਾ। ਰੁਖ਼ਸਤ ਹੋ ਗਏ, ਨਿਢਾਲ ਸਰੀਰ, ਆਹਿਸਤਾ ਆਹਿਸਤਾ ਜਾ ਰਹੇ ਹਨ। ਅੰਦਰ ਸ਼ਾਂਤੀ ਦੀ ਵੀ ਇੱਛਾ ਛੱਡ ਦਿੱਤੀ, ਪਰਮ ਜੀਵਨ ਦੀ ਪ੍ਰਾਪਤੀ ਦੀ ਜੋ ਉਮੰਗ ਸੀ, ਉਹ ਵੀ ਛੱਡ ਦਿੱਤੀ। ਈਸ਼ਵਰ ਮਿਲੇ ਇਹ ਇੱਛਾ ਵੀ ਇਕ ਪਾਸੇ ਸੁੱਟ ਦਿੱਤੀ। ਨਿਰੰਜਨਾ ਨਦੀ ਬੜੇ ਔਖੇ ਢੰਗ ਨਾਲ ਅਬੂਰ ਕਰ ਰਹੇ ਨੇ, ਕਿਉਂਕਿ ਸਰੀਰ ਵਿਚ ਬਲ ਨਹੀਂ। ਇਕ ਸ਼ਾਖ਼ ਦੇ ਆਸਰੇ ਆਪ ਪਾਰ ਲੰਘੇ। ਬੋਹੜ ਦੇ ਦਰਖ਼ਤ ਥੱਲੇ ਬੈਠੇ ਪਰ ਨਿਰਾਸ, ਸ਼ਾਂਤੀ ਤੋਂ ਵੀ ਨਿਰਾਸ। ਈਸ਼ਵਰ ਤੋਂ ਵੀ ਨਿਰਾਸ, ਪਰਮ ਸੁਖ ਤੋਂ ਵੀ ਨਿਰਾਸ, ਪਰਮ ਅਨੰਦ ਤੋਂ ਵੀ ਨਿਰਾਸ, ਕੁਛ ਵੀ ਨਹੀਂ ਚਾਹੀਦਾ। ਬਸ ਇਸ ਦੇ ਨਾਲ ਹੀ ਸਭ ਕੁਛ ਮਿਲ ਗਿਆ, ਸਭ ਕੁਛ ਝੋਲੀ ਵਿਚ ਪੈ ਗਿਆ। ਸਮਾਧੀ ਲੱਗ ਗਈ ਤੇ ਪਰਮ ਅਨੰਦ ਦੀ ਵਰਸ਼ਾ ਉਸੇ ਦਿਨ ਹੀ ਹੋ ਗਈ ਸੁੱਕੇ ਜੀਵਨ ਤੇ। ਹਰਾ ਭਰਾ ਹੋ ਗਿਆ ਜੀਵਨ। ਅੰਧਕਾਰ ਵਿਚ ਪਰਮ ਪਰਕਾਸ਼ ਹੋ ਗਿਆ। ਇਸ ਵਾਸਤੇ ਜਗਤ ਦੇ ਹਰ ਰਹਬਰੀ ਪੁਰਸ਼ ਤੇ ਹਰ ਸਾਧਕ ਨੇ ਆਖਿਆ ਹੈ,ਪਰਮ ਸੁਖ ਮਿਲਿਆ ਹੈ ਪਰ ਸਾਡੇ ਪਰਯਾਸ ਨਾਲ ਨਹੀਂ, ਉਸ ਦੇ ਪ੍ਰਸਾਦ ਨਾਲ। ਸਾਡੇ ਉੱਦਮ ਤੇ ਮਿਹਨਤ ਨਾਲ ਨਹੀਂ, ਉਸ ਦੀ ਬਖ਼ਸ਼ਿਸ਼ ਦੇ ਨਾਲ। ਪਰ ਇਹ ਵੀ ਘਾਲਣਾ ਘਾਲ ਘਾਲ ਕੇ ਹੀ ਪਤਾ ਚਲਦਾ ਹੈ। ਗੁਰਦੇਵ ਜੀ ਕਹਿੰਦੇ, ਗੁਰੂ ਦੁਆਰਾ ਹੀ ਇਹ ਗੱਲ ਜਾਣੀ ਜਾਂਦੀ ਹੈ ਕਿ ਜਿਸ ਨੂੰ ਉਹ ਆਪ ਪਰਕਾਸ਼ ਦੇਵੇ, ਓਹੀ ਪਰਕਾਸ਼ਵਾਨ ਹੁੰਦਾ ਹੈ, ਉਸ ਨੂੰ ਹੀ ਸੂਝ ਪੈਂਦੀ ਹੈ।

**ਪਉੜੀ॥**

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕ ਚਾਲਿਆ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**
**ਲਿਖਿ ਨਾਵੈ ਧਰਮੁ ਬਹਾਲਿਆ॥੨॥**

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥** ਸਤਿਗੁਰ ਦੇਵ ਜੀ ਮਹਾਰਾਜ ਦਾ ਫ਼ਰਮਾਨ, ਜੀਵ ਪੈਦਾ ਕਰਕੇ ਹਰ ਜੀਵ ਦੇ ਨਾਲ ਪਰਮਾਤਮਾ ਨੇ ਧਰਮ ਬਿਠਾ ਦਿੱਤਾ ਹੈ, ਮਰਯਾਦਾ, ਅਸੂਲ। ਧਰਮਰਾਜ ਕਿੱਥੇ ਬੈਠਾ ਹੈ ਇਹ ਕੋਈ ਨਕਸ਼ਾ ਫੋਲ ਕੇ ਦੇਖਣ ਦੀ ਲੋੜ ਨਹੀਂ, ਇਹ ਕੋਈ ਪ੍ਰਿਥਵੀ ਦਾ ਸ਼ਹਰ ਨਹੀਂ। ਧਰਮਰਾਜ ਹਰ ਇਕ ਦੇ ਅੰਦਰ ਬੈਠਾ ਹੈ। ਧਰਮ, ਮਰਯਾਦਾ, ਮਨੁੱਖ ਜੋ ਕੁਛ ਵੀ ਕਰਦਾ ਹੈ, ਉਹ ਅੰਦਰ ਉੱਕਰ ਜਾਂਦਾ ਹੈ। ਜੋ ਬੋਲਦਾ ਹੈ, ਜੋ ਸੋਚਦਾ ਹੈ, ਜੋ ਸੁਣਦਾ ਹੈ, ਜੋ ਵੇਖਦਾ ਹੈ, ਜੋ ਕਰਦਾ ਹੈ, ਇਹ ਸਭ ਮਿਟ ਨਹੀਂ ਜਾਂਦਾ। ਅੰਦਰ ਅਮਿੱਟ ਛਾਪ ਇਸ ਦੀ ਲਗ ਜਾਂਦੀ ਹੈ। ਇਹੀ ਚਿਤਰਗੁਪਤ ਹੈ, ਇਹੀ ਧਰਮਰਾਜ ਹੈ ਔਰ ਐਸਾ ਤੇ ਹੋ ਸਕਦਾ ਹੈ ਕਿ ਕਾਗਜ਼ ਤੇ ਲਿਖਿਆ ਹੋਇਆ ਜਲਾਇਆ ਜਾ ਸਕਦਾ ਹੈ। ਕਾਗਜ਼ ਤੇ ਲਿਖਿਆ ਹੋਇਆ ਮਿਟਾਇਆ ਜਾ ਸਕਦਾ ਹੈ। ਪਰ

ਆਪਣੇ ਆਪ ਤੋਂ ਜੋ ਸਾਡੇ ਕੀਤੇ ਕਰਮ ਲਿਖੇ ਜਾਂਦੇ ਨੇ, ਉਹਨਾਂ ਨੂੰ ਦੁਨੀਆ ਦੀ ਕੋਈ ਤਾਕਤ ਨਹੀਂ ਮਿਟਾ ਸਕਦੀ। ਉਸ ਪਰਿਪੂਰਨ ਪਰਮਾਤਮਾ ਤੋਂ ਬਿਨਾਂ, ਉਸ ਅਕਾਲ ਪੁਰਖ ਤੋਂ ਬਿਨਾਂ ਔਰ ਇਹ ਧਰਮ ਪਰਿਪੂਰਨ ਪਰਮਾਤਮਾ ਨੇ ਹਰ ਇਕ ਦੇ ਅੰਦਰ ਬਿਠਾ ਦਿੱਤਾ ਹੈ।

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥**

ਉਹ ਧਰਮਰਾਜ, ਉਹ ਜੋ ਮਰਯਾਦਾ ਪਰਿਪੂਰਨ ਪਰਮਾਤਮਾ ਨੇ ਬਣਾਈ ਹੈ, ਉੱਥੇ ਨਿਬੇੜਾ ਸੱਚ ਤੇ ਹੀ ਹੈ, ਸੱਚ ਹੀ ਅੰਗੀਕਾਰ ਹੁੰਦਾ ਹੈ। ਚੁਣ ਕੇ ਵੱਖ ਕਢ ਦਿੱਤੇ ਜਾਂਦੇ ਹਨ ਜਿਹਨਾਂ ਨੇ ਜਜ਼ੀਆ ਦੇਣਾ ਹੁੰਦਾ ਹੈ, ਭਾਵ ਜੋ ਝੂਠੇ ਨੇ, ਜਿਹਨਾਂ ਨੇ ਕਰ (Tax) ਦੇਣਾ ਹੈ। ਜਿਹਨਾਂ ਨੇ ਡੰਡ ਭੋਗਣਾ ਹੈ, ਜਿਹਨਾਂ ਨੇ ਕੀਤੇ ਕਰਮਾਂ ਦੀ ਸਜ਼ਾ ਭੋਗਣੀ ਹੈ, ਉਹ ਵੱਖ ਕਰ ਦਿੱਤੇ ਜਾਂਦੇ ਨੇ।

**ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਿਕ ਚਾਲਿਆ॥**

ਪ੍ਰਭੂ ਦੇ ਸੱਚ ਅਸਥਾਨ ਵਿਚ ਇਸ ਤਰ੍ਹਾਂ ਦੇ ਪੁਰਸ਼ਾਂ ਨੂੰ ਥਾਂ ਨਹੀਂ ਮਿਲਦੀ। ਲਿਹਾਜ਼ਾ ਮੂੰਹ ਕਾਲਾ ਲੈ ਕੇ ਉਹ ਦੋਜ਼ਖ ਵਿਚ ਜਾਂਦੇ ਹਨ। ਭਾਵ ਭੈੜੇ ਸੰਸਕਾਰ, ਭੈੜਾ ਚਿਤਰਣ, ਉਹ ਜੋ ਭੈੜੀ ਤਸਵੀਰ ਬਣੀ ਹੈ, ਉਹੀ ਲੈ ਕੇ ਜਾਂਦੇ ਹਨ।

*ਇਕ ਵੋਹ ਹੈਂ ਜਿਨੇ ਤਸਵੀਰ ਬਨਾਨੀ ਆਤੀ ਹੈ।*
*ਇਕ ਹਮ ਹੈਂ ਲੀਆ ਆਪਣੀ ਹੀ ਸੂਰਤ ਕੋ ਵਿਗਾੜ।*

*ਇਕ ਵੋਹ ਹੈਂ ਜਿਨੇ ਤਸਵੀਰ ਬਨਾਨੀ ਆਤੀ ਹੈ।* ਅਕਸਰ ਮਨੁਖ ਨੇ ਆਪਣੀ ਤਸਵੀਰ ਅੰਦਰ ਆਪ ਬਣਾਈ ਹੈ। ਲੇਕਿਨ ਇਤਨੀ ਵਿਗਾੜ ਬੈਠਦਾ ਹੈ, ਜਿਸ ਦਾ ਜ਼ਿਕਰ ਸਾਹਿਬ ਕਰਦੇ ਹਨ ਕਿ **ਮੁਹ ਕਾਲੈ ਦੋਜਿਕ ਚਾਲਿਆ॥** ਕਾਲੇ ਮੂੰਹ ਨਾਲ ਚਲਿਆ ਹੈ ਦੋਜ਼ਖਾਂ ਵਿਚ, ਦੁੱਖਾਂ ਵਿਚ, ਦੁੱਖ ਭੋਗਣ ਲਈ।

**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**

ਤੇਰੇ ਨਾਮ ਦੇ ਰੰਗ ਵਿਚ ਜੋ ਰੱਤੇ ਗਏ ਉਹਨਾਂ ਨੇ ਜੀਵਨ ਦੀ ਬਾਜ਼ੀ ਜਿੱਤ ਲਈ ਤੇ ਜਿਹਨਾਂ ਨੂੰ ਇਹ ਰੰਗ ਨਾ ਚੜ੍ਹਿਆ ਉਹ ਹਾਰ ਗਏ, ਉਹ ਠੱਗੇ ਗਏ, ਉਹ ਮਾਇਆ ਤੋਂ ਠੱਗੇ ਗਏ। ਠੱਗਣ ਵਾਲੇ ਹੀ ਮਾਇਆ ਤੋਂ ਠੱਗੇ ਗਏ। ਸੰਸਾਰ ਨੂੰ ਠੱਗਣ ਵਾਲੇ ਹੀ ਸੰਸਾਰ ਤੋਂ ਠੱਗੇ ਗਏ। ਮਨੁੱਖਾਂ ਨੂੰ ਠੱਗਣ ਵਾਲੇ ਹੀ ਜਗਤ ਤੋਂ ਠੱਗੇ ਗਏ, ਔਰ ਇਸ ਤਰੀਕੇ ਨਾਲ ਜੀਵਨ ਦੀ ਬਾਜੀ ਹਾਰ ਗਏ।"**ਲਿਖਿ ਨਾਵੈ ਧਰਮੁ ਬਹਾਲਿਆ॥੨॥** "ਸਾਹਿਬ ਕਹਿੰਦੇ ਨੇ ਕਿ ਪਰਮਾਤਮਾ ਨੇ ਜੀਵਾਂ ਦੇ ਕਰਮਾਂ ਨੂੰ ਲਿਖਣ ਲਈ ਇਸ ਢੰਗ ਦੀ ਮਰਯਾਦਾ, ਇਸ ਢੰਗ ਦਾ ਧਰਮ ਨਾਲ ਬਿਠਾ ਦਿੱਤਾ ਹੈ।



ਸਲੋਕ ਮ:੧॥

ਵਿਸਮਾਦੁ ਨਾਦ ਵਿਸਮਾਦੁ ਵੇਦ॥ ਵਿਸਮਾਦੁ ਜੀਅ ਵਿਸਮਾਦੁ ਭੇਦ॥
ਵਿਸਮਾਦੁ ਰੂਪ ਵਿਸਮਾਦੁ ਰੰਗ॥ ਵਿਸਮਾਦੁ ਨਾਗੇ ਫਿਰਹਿ ਜੰਤ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ॥ ਵਿਸਮਾਦੁ ਸਾਦਿ ਲਗਹਿ ਪਰਾਣੀ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ॥ ਵਿਸਮਾਦੁ ਭੁਖ ਵਿਸਮਾਦੁ ਭੋਗੁ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ॥ ਵਿਸਮਾਦੁ ਉਝੜ ਵਿਸਮਾਦੁ ਰਾਹ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ॥ ਵਿਸਮਾਦੁ ਦੇਖੈ ਹਾਜਰਾ ਹਜੂਰਿ॥
ਵੇਖਿ ਵਿਡਾਣੁ ਰਹਿਆ ਵਿਸਮਾਦੁ॥ ਨਾਨਕ ਬੁਝਣੁ ਪੂਰੈ ਭਾਗਿ॥

ਵਿਸਮਾਦ ਇਕ ਉਹ ਅਵਸਥਾ ਜਿੱਥੇ ਮਨੁੱਖ ਦੀ ਸੋਚ ਸ਼ਕਤੀ ਸਿਥਲ ਹੋ ਜਾਏ, ਅੱਗੇ ਸੋਚ ਨਾ ਸਕੇ। ਐਸੀ ਹਾਲਤ ਵਿਚ ਜੋ ਅਵਸਥਾ ਬਣਦੀ ਹੈ, ਉਸ ਨੂੰ ਅਸਚਰਜਤਾ, ਵਿਸਮਾਦ, ਰਹੱਸਮਈ, ਵਿਸਮੇ ਕਰਕੇ ਕਹਿੰਦੇ ਹਨ। ਆਸਾ ਦੀ ਵਾਰ ਦੀ ਇਹ ਜੋ ਤੀਸਰੀ ਪਉੜੀ ਹੈ, ਇਸ ਦੇ ਨਾਲ ਪਹਿਲੇ ਪਾਤਸ਼ਾਹ ਜੀ ਦੇ ਜੋ ਪਹਿਲੇ ਦੋ ਸਲੋਕ ਨੇ ਇਹਦੇ ਵਿਚ ਕਾਦਰ ਦੀ ਤਰਫੋਂ ਵਰਤੀ ਹੋਈ ਜਿਹੜੀ ਕੁਦਰਤ ਅਤੇ ਕੁਦਰਤ ਵਿਚ ਜੋ ਵਿਸਮਾਦਤਾ ਹੈ, ਉਸ ਦਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜ਼ਿਕਰ ਕਰਦੇ ਨੇ।

ਅਜੋਕੇ ਸਮੇਂ ਵਿਚ ਵਿਸਮਾਦ ਮਨੁੱਖ ਦੀ ਜ਼ਿੰਦਗੀ ਵਿਚੋਂ ਖੱਤਮ ਹੁੰਦਾ ਜਾ ਰਿਹਾ ਹੈ। ਕਿਉਂ ਕਿ ਜਦ ਮਨੁੱਖ ਅਹੰਕਾਰੀ ਹੋ ਜਾਏ ਤਾਂ ਉਹ ਕਹਿ ਦਿੰਦਾ ਹੈ, ਮੈਂ ਸਭ ਕੁਛ ਜਾਣਦਾ ਹਾਂ। ਜੈਸੇ ਹੀ ਇਹ ਦਾਅਵਾ ਹੋਵੇ ਮੈਂ ਸਭ ਕੁਛ ਜਾਣਦਾ ਹਾਂ, ਉੱਥੇ ਵਿਸਮਾਦ ਦਾ ਜਨਮ ਨਹੀਂ ਹੁੰਦਾ, ਉੱਥੇ ਰਹਸਯ ਦਾ ਜਨਮ ਨਹੀਂ ਹੁੰਦਾ, ਉੱਥੇ ਅਸਚਰਜਤਾ ਪੈਦਾ ਨਹੀਂ ਹੁੰਦੀ। ਹੈਰਾਨਕੁਨ ਅਵਸਥਾ ਉੱਥੇ ਬਣਦੀ ਹੈ ਜਦ ਐਸਾ ਮਨੁੱਖ ਸੋਚੇ ਤੇ ਉਸ ਕੋਲ ਬਾਰੀਕ ਬੁੱਧ ਹੋਵੈ ਕਿ ਮੈਂ ਜੋ ਕੁੱਝ ਵੇਖਿਆ ਹੈ, ਪੂਰਾ ਨਹੀਂ ਵੇਖਿਆ। ਮੈਂ ਜੋ ਕੁੱਝ ਸੁਣਿਆ ਹੈ, ਪੂਰਾ ਨਹੀਂ ਸੁਣਿਆ, ਮੈਂ ਜੋ ਕੁੱਝ ਸੋਚਿਆ ਹੈ ਪੂਰਾ ਨਹੀਂ ਸੋਚਿਆ। ਮੈਂ ਜਿਤਨਾ ਗਵਨ ਕੀਤਾ ਹੈ, ਫਿਰ ਵੀ ਮੈਂ ਪੂਰਾ ਗਵਨ ਨਹੀਂ ਕੀਤਾ। ਮੈਨੂੰ ਜੋ ਕੁੱਝ ਦਿਖਾਈ ਦੇ ਰਿਹਾ ਹੈ, ਇਹ ਇਤਨਾ ਹੀ ਨਹੀਂ ਇਹ ਹੋਰ ਵੀ ਹੈ, ਇਹ ਹੋਰ ਵੀ ਹੈ। ਐਸੀ ਬੁੱਧੀ ਲਈ ਵੀ ਵਿਨਿਮਰਤਾ ਚਾਹੀਦੀ ਹੀ, ਨਿਰਮਾਣਤਾ ਚਾਹੀਦੀ ਹੈ। ਕਹਿੰਦੇ ਨੇ ਇਕ ਬੱਚਾ ਰਹਸ ਵਿਚ ਜਿਉਂਦਾ ਹੈ। ਇਕ ਕਵੀ ਰਹਸ ਵਿਚ ਜਿਉਂਦਾ ਹੈ, ਇਕ ਸੰਤ ਰਹਸ ਵਿਚ ਜਿਉਂਦਾ ਹੈ। ਇਹਨਾਂ ਤਿੰਨਾਂ ਤੋਂ ਇਲਾਵਾ ਮਨੁੱਖ ਦੀ ਜ਼ਿੰਦਗੀ ਵਿਚ ਅਸਚਰਜਤਾ, ਵਿਸਮਾਦ, ਹੈਰਾਨਕੁਨ ਅਵਸਥਾ ਦੇਖਣੀ ਬਹੁਤ ਔਖੀ ਹੈ, ਕਿਉਂਕਿ ਇਹਨਾਂ ਤੋਂ ਬਿਨਾਂ ਜੋ ਜੀਵਨ ਹੈ ਉਹ ਅਹੰਕਾਰੀ ਹੈ, ਤੇ ਅਹੰਕਾਰੀ ਦੀ ਜ਼ਿੰਦਗੀ ਵਿਚ ਵਿਸਮਾਦ ਨਹੀਂ ਹੁੰਦਾ। ਬੱਚਾ ਵੀ ਵਿਨਿਮਰ ਹੈ, ਜੋ ਕੁਛ ਉਹ ਨਹੀਂ ਜਾਣਦਾ ਉਹਦੇ ਪਿੱਛੇ ਉਹਦਾ ਜਾਣਕਾਰੀ ਦਾ ਦਾਅਵਾ ਨਹੀਂ ਹੈ। ਉਹਦੇ ਬਾਰੇ ਉਸ ਦਾ ਪਰਗਟਾਵਾ ਨਹੀਂ ਕਿ ਮੈਂ ਜਾਣਦਾ ਹਾਂ। ਇਸ ਵਾਸਤੇ ਬੱਚਾ ਉੱਡ ਰਹੀਆਂ ਤਿਤਲੀਆਂ ਨੂੰ ਵੇਖ ਕੇ ਵੀ ਵਿਸਮਾਦ ਵਿਚ ਲੀਨ ਹੋ ਜਾਦਾ ਹੈ। ਬੱਚਾ ਖਿੜੇ ਹੋਏ ਫੁਲਾਂ ਨੂੰ ਵੇਖ ਕੇ ਵੀ ਸੋਚਣ ਤੇ ਮਜਬੂਰ ਹੋ ਜਾਂਦਾ ਹੈ ਕਿ ਧਰਤੀ ਵਿਚ ਇਹ ਕੈਸਾ ਸੁਹੱਪਣ, ਧਰਤੀ ਵਿਚੋਂ ਇਹ ਕੈਸਾ ਨੂਰ। ਇਕ ਬੱਚਾ ਤੇ ਸੂਰਜ ਨੂੰ ਵੇਖ ਕੇ ਵੀ ਹੈਰਾਨ ਹੋ ਜਾਂਦਾ ਹੈ, ਤੇ ਇਸ ਤਰ੍ਹਾਂ ਦੀ ਥੋੜੀ ਜਿਹੀ ਵੀ ਬੁੱਧ ਰਖਣ ਵਾਲਾ, ਮਾਸੂਮ ਬੱਚਾ, ਜਦ ਰਾਤ ਨੂੰ ਚਮਕਦੇ ਹੋਏ ਚੰਦਰਮਾ ਨੂੰ ਵੇਖਦਾ ਹੈ, ਰਹਸ ਵਿਚ ਭਰ ਜਾਂਦਾ ਹੈ, ਵਿਸਮਾਦ ਨਾਲ ਭਰ ਜਾਂਦਾ ਹੈ। ਲੇਕਿਨ ਇਹ ਵਿਸਮਾਦ ਬੱਚੇ ਦੀ ਅਬੋਧ ਅਵਸਥਾ ਤੇ ਖੜਾ ਹੈ। ਇਕ ਹੋਰ ਵਿਸਮਾਦ ਹੈ, ਜੋ ਕਵੀ ਕੋਲ ਹੈ, ਸ਼ਾਇਰ ਕੋਲ ਹੈ ਔਰ ਜਿੱਥੇ ਵਿਸਮਾਦ ਨਹੀਂ, ਸ਼ਾਇਰੀ ਦਾ ਜਨਮ ਵੀ

ਨਹੀਂ ਹੁੰਦਾ। ਆਮ ਮਨੋ ਵਿਗਿਆਨੀਆਂ ਦਾ ਕਹਿਣਾ ਹੈ, ਕਿ ਰਹੱਸਮਈ ਅਵਸਥਾ ਤੋਂ ਹੀ ਕਵਿਤਾ ਦਾ ਜਨਮ ਹੈ, ਸ਼ਾਇਰੀ ਦਾ ਜਨਮ ਹੈ। ਜਿਸ ਸ਼ਾਇਰੀ ਦਾ, ਜਿਸ ਕਵਿਤਾ ਦਾ, ਰਹੱਸਮਈ, ਵਿਸਮਾਦਮਈ ਅਵਸਥਾ ਤੋਂ ਉਤਪੱਤੀ ਨਹੀਂ ਹੋਈ, ਜਨਮ ਨਹੀਂ ਹੋਇਆ ਦਰਅਸਲ ਉਹ ਕਵਿਤਾ, ਕਵਿਤਾ ਹੀ ਨਹੀਂ, ਉਹ ਸ਼ਾਇਰੀ ਸ਼ਾਇਰੀ ਹੀ ਨਹੀਂ। ਵਿਸਮਾਦ ਜਿੱਥੇ ਮਨੁੱਖ ਹੈਰਾਨ ਹੋ ਜਾਏ, ਵਿਸਮ ਹੋ ਜਾਏ, ਰਹਸ ਦੀ ਦੁਨੀਆ ਵਿਚ ਖੋਹ ਜਾਏ, ਇਸ ਲਈ ਤੀਖਣ ਬੁੱਧ ਚਾਹੀਦੀ ਹੈ। ਇਸ ਲਈ ਕਵੀ ਦਾ ਵਿਸਮਾਦ, ਅਬੋਧ ਅਵਸਥਾ ਤੇ ਨਹੀਂ ਖੜਾ, ਬੋਧ ਅਵਸਥਾ ਤੇ ਖੜਾ ਹੈ ਲੇਕਿਨ ਖੜਾ ਹੈ ਹਿਰਦੇ ਤਲ ਤੇ, ਇਸ ਵਾਸਤੇ ਕਵੀ ਕੋਲ ਰਹਸ ਦਾ ਥੋੜਾ ਜਿਹਾ ਰਸ ਵੀ ਹੈ, ਜਦ ਕਿ ਇਹ ਰਸ ਬੱਚੇ ਕੋਲ ਨਹੀਂ ਹੈ। ਹੈਰਾਨਕੁਨ ਅਵਸਥਾ ਜ਼ਰੂਰ ਹੈ ਲੇਕਿਨ ਇਹ ਰਸ ਨਹੀਂ ਹੈ। ਫਿਰ ਵਿਸਮਾਦ ਵਿਚ ਜਿਉਂਦੇ ਨੇ ਸੰਤ, ਇਹ ਤੀਸਰੀ ਕੋਟੀ ਵਿਚ ਆ ਜਾਂਦੇ ਨੇ ਔਰ ਇਹ ਤੀਸਰੀ ਕੋਟੀ ਸ਼ਿਖਰ ਹੈ, ਸਿਰਮੌਰ ਹੈ, ਉੱਚਤਾ ਹੈ। ਇਹ ਆਪਣੀ ਆਤਮਾ ਦੇ ਤੱਲ ਤੇ ਜਿਉਂਦੇ ਨੇ, ਤੇ ਆਤਮਾ ਵਿਚੋਂ ਜੋ ਵੀ ਚਾਰੇ ਪਾਸੇ ਅੰਕਰਤ (Born) ਹੋਇਆ ਹੈ, ਹੋਰ ਹੁੰਦਾ ਰਹਿੰਦਾ, ਇਸ ਨੂੰ ਵੇਖ ਵੇਖ ਕੇ ਉਹ ਵਿਸਮਾਦ ਹੁੰਦੇ ਨੇ, ਇਸ ਨੂੰ ਵੇਖ ਵੇਖ ਕੇ ਓਹ ਰਸ ਲੈਂਦੇ ਨੇ। ਐਸਾ ਜਗਤ ਵਿਚ ਉਸ ਪਰਮ ਆਤਮਾ ਤੋਂ ਜੋ ਕੁਛ ਵੀ ਅੰਕਰਤ ਭਾਵ ਪੈਦਾ ਹੁੰਦਾ ਹੈ। ਉਸ ਨੂੰ ਵੇਖ ਵੇਖ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਮੈਂ ਵਿਸਮਾਦ ਵਿਚ ਚਲਾ ਗਿਆ ਹਾਂ।

**ਵੇਖਿ ਵਿਡਾਣੁ ਰਹਿਆ ਵਿਸਮਾਦੁ ॥**
**ਨਾਨਕ ਬੁਝਣੁ ਪੂਰੇ ਭਾਗਿ ॥੧॥**

ਸਾਹਿਬ ਕਹਿੰਦੇ ਨੇ ਮੈਂ ਇਹ ਵਿਡਾਣ, ਇਹ ਕੌਤਕ ਵੇਖ ਕੇ ਵਿਸਮਾਦ ਹੋ ਗਿਆ ਹਾਂ। ਇਸ ਨੂੰ ਵਿਸਮਾਦਮਈ ਅਵਸਥਾ ਵੀ ਕਹਿੰਦੇ ਨੇ। **ਨਾਨਕ ਬੁਝਣੁ ਪੂਰੇ ਭਾਗਿ॥** ਪੂਰੇ ਭਾਗਾਂ ਨਾਲ ਕੋਈ ਬੁਝਦਾ ਹੈ, ਕੋਈ ਜਾਣਦਾ ਹੈ। ਭਾਵ ਉਸ ਦੀ ਪਰਾਲਭਧ ਉੱਚੀ ਹੋਵੇ, ਉਸ ਦੇ ਪੂਰਬਲੇ ਸੰਸਕਾਰ ਮਹਾਨ ਹੋਵਣ, ਉਸ ਦੇ ਉੱਤੇ ਪ੍ਰਭੂ ਦੀ ਦਇਆ ਵੱਡੇ ਪੱਧਰ ਤੇ ਹੋਵੈ, ਤਾਂ ਕਿਧਰੇ ਉਹ ਵਿਸਮਾਦਮਈ ਜੀਵਨ ਜਿਉਂਦਾ ਹੈ, ਰਹਸ ਵਿਚ ਜਿਉਂਦਾ ਹੈ। ਅਜੋਕੀ ਸਦੀ, ਇਹ ਜੋ ਬੀਸਵੀਂ ਸਦੀ ਹੈ, ਇਹ ਰਸ ਬਿਹੀਨ ਹੋ ਗਈ ਹੈ, ਕਿਉਂਕਿ ਵਿਸਮਾਦ ਬਿਹੀਨ ਹੋ ਗਈ ਹੈ। ਸੁਆਦ ਤੇ ਉੱਥੇ ਹੈ ਜਿੱਥੇ ਵਿਸਮਾਦ ਹੈ, ਰਸ ਤੇ ਉੱਥੇ ਹੈ ਜਿੱਥੇ ਰਹਸ ਹੈ। ਰਹਸ ਖੋਅ ਗਿਆ ਰਸ ਖੋਅ ਗਿਆ, ਵਿਸਮਾਦ ਖੋਅ ਗਿਆ, ਸੁਆਦ ਖੋਅ ਗਿਆ।

ਵਿਸਮਾਦ ਕਿਉਂ ਖੋਇਆ, ਰਹਸ ਕਿਉਂ ਖੋਇਆ, ਅਹੰਕਾਰ ਵਧਿਆ ਹੈ। ਅਹੰਕਾਰੀ ਕਹਿੰਦਾ ਹੈ ਮੈਂ ਬੱਦਲਾਂ ਨੂੰ ਵੇਖਿਆ ਹੈ, ਪੂਰਾ ਵੇਖ ਲਿਆ ਹੈ ਔਰ ਮੈਂ ਜਾਣ ਵੀ ਲਿਆ ਹੈ। ਮੈਂ ਸੂਰਜ ਨੂੰ ਜੋ ਵੇਖਿਆ ਹੈ, ਮੈਂ ਵੇਖ ਲਿਆ ਹੈ ਪੂਰਾ ਔਰ ਮੈਂ ਜਾਣ ਵੀ ਲਿਆ ਹੈ। ਇਹ ਧਰਤੀ ਕਿਸੇ ਵਕਤ ਸੂਰਜ ਦਾ ਇਕ ਹਿੱਸਾ ਸੀ। ਇਹ ਧਰਤੀ ਟੁੱਟ ਕੇ ਥੱਲੇ ਆਈ, ਇਕ ਪਾਸੇ ਹੋਈ, ਸਦੀਆਂ ਤੱਕ ਗਰਮ ਰਹੀ, ਫਿਰ ਠੰਢੀ ਹੋਈ, ਫਿਰ ਇਸ ਵਿਚ ਬਨਾਸਪਤੀ ਪੈਦਾ ਹੋਈ, ਫਿਰ ਸਹਿਜੇ ਸਹਿਜੇ ਇਹ ਜੀਵਨ ਚਲਿਆ, ਜੋ ਅੱਜ ਵਿਚਰ ਰਿਹਾ ਹੈ। ਇਸ ਤਰੀਕੇ ਨਾਲ ਇਕ ਜਾਣਕਾਰ ਬੰਦਾ ਕਹਿ ਦਿੰਦਾ ਹੈ, ਮੈਂ ਤੇ ਸਭ ਕੁਛ ਜਾਣਦਾ ਹਾਂ। ਇਸ ਵਾਸਤੇ ਵਿਗਿਆਨਕ ਕੋਲ ਰਹਸ ਨਹੀਂ ਹੁੰਦਾ, ਵਿਸਮਾਦ ਨਹੀਂ ਹੁੰਦਾ, ਸੁਆਦ ਨਹੀਂ ਹੁੰਦਾ। ਵਿਗਿਆਨਕ ਕੋਲ, ਕਵੀ ਵਾਲਾ ਹਿਰਦਾ ਨਹੀਂ, ਵਿਗਿਆਨਕ ਕੋਲ ਸ਼ਾਇਰ ਵਾਲਾ ਹਿਰਦਾ ਨਹੀਂ। ਉਸ ਦੀ ਪਦਾਰਥ ਨਾਲ ਨੇੜਤਾ ਹੁੰਦੇ ਹੋਏ ਵੀ ਪਦਾਰਥ ਤੋਂ ਦੂਰੀ ਹੈ, ਕਿਉਂਕਿ ਉਸ ਨੇ ਪਦਾਰਥ ਦੇ ਵਜੂਦ ਨੂੰ ਵੇਖਿਆ ਹੈ ਪਦਾਰਥ ਦੀ ਰੂਹ ਨੂੰ ਨਹੀਂ ਵੇਖਿਆ। ਸੰਸਾਰ ਦੇ ਆਕਾਰ ਨੂੰ ਵੇਖਿਆ ਹੈ ਉਸ ਨੇ ਇਸ ਦੀ ਬੁਨਿਆਦ ਨੂੰ ਨਹੀਂ ਵੇਖਿਆ, ਉਸ ਨੇ ਇਸ ਦੇ ਨੂਰ ਨੂੰ ਨਹੀ ਵੇਖਿਆ ਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ: *ਮੈਂ ਵੇਖਦਾ ਹਾਂ ਔਰ ਵੇਖ ਵੇਖ ਕੇ ਵਿਸਮਾਦ ਹੋ ਰਿਹਾ ਹਾਂ। ਰਹਸ ਵਿਚ ਖੋਹ ਗਿਆ ਹਾਂ।* ਕੀ ਕੁਛ ਵੇਖ ਰਿਹਾ ਹਾਂ ਔਰ ਕਿਨਾ ਕੁ ਪਸਾਰਾ ਹੈ ਇਸ ਸਲੋਕ ਵਿਚ ਗਿਣਤੀ ਦੇ ਮੁਤਾਬਿਕ ਗੁਰੂ ਨਾਨਕ ਦੇਵ ਜੀ ਮਹਾਰਾਜ ਦਸਦੇ ਜਾ ਰਹੇ ਨੇ।

**ਵਿਸਮਾਦੁ ਨਾਦ ਵਿਸਮਾਦੁ ਵੇਦ॥**

ਪ੍ਰਥਮ ਤੇ ਮੇਰੇ ਲਈ ਉਹ ਜੋ ਆਵਾਜ਼ ਹੈ, ਜੋ ਮੇਰੇ ਕੰਨ ਸੁਣਦੇ ਨੇ, ਇਸ ਨੂੰ ਸੁਣ ਸੁਣ ਕੇ ਮੈਂ ਵਿਸਮਾਦ ਵਿਚ ਚਲਾ ਜਾਂਦਾ ਹਾਂ। ਅਸੀਂ ਵੀ ਸੁਣਦੇ ਹਾਂ, ਬੱਦਲਾਂ ਦੀ ਗਰਜਨ ਸੁਣਦੇ ਹਾਂ, ਕੋਇਲ ਦੀ ਕੂ ਕੂ ਸੁਣਦੇ ਹਾਂ, ਮਨੁੱਖਾਂ ਦੇ ਬੋਲ ਸੁਣਦੇ ਹਾਂ, ਸਾਗਰ ਦੀ ਗਰਜਨ ਸੁਣਦੇ ਹਾਂ, ਪਵਣ ਦੀ ਛਾਂ ਛਾਂ ਸੁਣਦੇ ਹਾਂ, ਚਿੜੀਆਂ ਦਾ ਚਹਿ ਚਹਾਨਾ ਸੁਣਦੇ ਹਾਂ, ਸੰਗੀਤ ਸੁਣਦੇ ਹਾਂ, ਗੀਤ ਸੁਣਦੇ ਹਾਂ, ਪਰ ਵਿਸਮਾਦ ਨਹੀਂ, ਰਹਸ ਨਹੀਂ। ਕਾਰਨ ਕੀ ਅਸੀਂ ਨਾਦ ਦੀ ਖਲੜੀ ਵੇਖਦੇ ਹਾਂ ਰੂਹ ਨਹੀਂ ਵੇਖਦੇ,ਉਪਰੋਂ ਹੀ ਸੁਣਦੇ ਹਾਂ। ਇਹ ਜਿਤਨੀਆਂ ਆਵਾਜ਼ਾਂ ਨੇ, ਜੋ ਸ਼ਬਦ, ਜੋ ਆਵਾਜ਼, ਜੋ ਸੁਰ, ਜੋ ਧੁਨੀ ਸਾਡੇ ਕੰਨ ਵਿਚ ਪੈ ਰਹੀ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਜੋ ਬੋਲਤ ਹੈ ਮ੍ਰਿਗ ਮੀਨ ਪਖੇਰੂ**
**ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥**

(ਅੰਗ 1265)

ਮੇਰੇ ਲਈ ਤੇ ਹੇ ਪਰਮਾਤਮਾ! ਤੂੰ ਹੀ ਬੋਲ ਰਿਹਾ ਹੈਂ, ਕਿਧਰੇ ਸਾਗਰ ਦੀ ਗਰਜਨ ਵਿਚ, ਕਿਧਰੇ ਪਵਨ ਦੀ ਛਾਂ ਛਾਂ ਵਿਚ, ਕਿਧਰੇ ਮਨੁੱਖਾਂ ਦੀ ਭਾਸ਼ਾ ਵਿਚ, ਕਿਧਰੇ ਬੰਦਿਆਂ ਦੀ ਬੋਲੀ ਵਿਚ, ਕਿਧਰੇ ਪੰਛੀਆਂ ਦੇ ਚਹਿ ਚਹਾਨੇ ਵਿਚ, ਇਹ ਆਵਾਜ਼ ਸਭ ਤੇਰੀ ਹੈ, ਇਹ ਧੁਨ ਸਭ ਤੇਰੀ ਹੈ।

**ਜੇਤਾ ਰੂਪੁ ਕਾਇਆ ਤੇਰੀ॥**

(ਅੰਗ 350)

ਇਹ ਜਿਤਨਾ ਆਕਾਰ ਮੈਨੂੰ ਦਿਖਾਈ ਦੇ ਰਿਹਾ ਹੈ, ਇਹ ਤੇ ਤੇਰੀ ਕਾਇਆ ਹੈ, ਇਹ ਤੇ ਤੇਰਾ ਵਜੂਦ ਹੈ ਅਤੇ ਤੇਰੇ ਵਜੂਦ ਵਿਚੋਂ ਜੋ ਕੁੱਝ ਵੀ ਪ੍ਰਗਟ ਹੋ ਰਿਹਾ ਹੈ, ਇਹ ਤੂੰ ਹੀ ਹੈਂ। ਸਾਹਿਬ ਕਹਿੰਦੇ ਨੇ: "**ਵਿਸਮਾਦੁ ਨਾਦ**" ਇਹ ਜੋ ਸ਼ਬਦ ਹੈ, ਇਹ ਜੋ ਸੁਰ ਹੈ, ਇਹ ਜੋ ਆਵਾਜ਼ ਹੈ ਇਸ ਨੂੰ ਮੈਂ ਸੁਣਦਾ ਹਾਂ ਤੇ ਵਿਸਮਾਦ ਹੋ ਜਾਂਦਾ ਹਾਂ। ਹੈਰਾਨਗੀ ਹੋਵੇਗੀ ਵਿਸਮਾਦ ਸ਼ਬਦ ਨੂੰ ਸੁਣ ਕੇ, ਵਿਸਮਾਦ ਆਵਾਜ਼ ਨੂੰ ਸੁਣ ਕੇ, ਹਾਂ ਆਵਾਜ਼ ਦੀ ਆਪਣੀ ਮਹਾਨਤਾ ਹੈ, ਅਗਰ ਇਸ ਨੂੰ ਕਿਧਰੇ ਬਾਰੀਕੀ ਦੇ ਨਾਲ ਸੁਣਿਆ ਜਾਏ। ਕਦੇ ਕਿਸੇ ਨੇ ਬਾਰੀਕੀ ਨਾਲ ਸੁਣਿਆ ਹੈ, ਗਊ ਦਾ ਬੋਲਣਾ, ਕਦੇ ਕਿਸੇ ਨੇ ਬਾਰੀਕੀ ਨਾਲ ਸੁਣਿਆ ਹੈ, ਕੁੱਤਿਆਂ ਦਾ ਭੌਂਕਣਾ। ਕਦੇ ਕਿਸੇ ਨੇ ਬਾਰੀਕੀ ਨਾਲ ਸੁਣਿਆ ਹੈ, ਸ਼ੇਰ ਦਾ ਗਰਜਨਾ ਤੇ ਚਿੜੀਆਂ ਦਾ ਚਹਚਹਾਟ। ਹਕੀਕ਼ਤ ਹੈ, ਜਿਸ ਦਿਨ ਕਿਸੇ ਨੇ ਬਾਰੀਕੀ ਨਾਲ ਸੁਣਿਆ ਤਾਂ ਉਹ ਵਿਸਮਾਦ-ਤਾਰੀ ਹੋ ਜਾਏਗਾ ਔਰ ਸੁਆਦ ਦੀ ਗੰਗਾ ਵਗ ਤੁਰੇਗੀ। ਬਾਰੀਕੀ ਨਾਲ ਇਹ ਚਾਰੋਂ ਪਾਸੇ ਉਭਰਦੇ ਹੋਏ ਬੋਲ ਸੁਣੇ, ਆਵਾਜ਼ਾਂ ਸੁਣੀਆਂ, ਸਵਰ, ਧੁਨੀ ਨੂੰ ਸੁਣਿਆ, ਤਾਂ ਰਹਸ ਦੀ ਦੁਨੀਆ ਵਿਚ ਉਹ ਬੰਦਾ ਖੋਹ ਕੇ ਰਸ ਦੀ ਦੁਨੀਆ ਵਿਚ ਲੀਨ ਹੋ ਜਾਏਗਾ ਅਤੇ ਅਨੰਦ ਮਾਣੇਗਾ, ਪਰਮ ਰਸ ਮਾਣੇਗਾ। ਸਾਹਿਬ ਕਹਿੰਦੇ ਨੇ "**ਵਿਸਮਾਦੁ ਨਾਦ ਵਿਸਮਾਦੁ ਵੇਦ॥** "ਵਿਦਿਆ, ਗਿਆਨ, ਅਨੰਤ ਪ੍ਰਕਾਰ ਦਾ ਗਿਆਨ। ਸਾਡੇ ਦੇਸ ਵਿਚ ਚੌਸਠ ਪ੍ਰਕਾਰ ਦੀ ਵਿਦਿਆ ਮੰਨੀ ਗਈ ਹੈ। ਲੇਕਿਨ ਇਸ ਨੂੰ ਫਿਰ ਵੀ ਥੋੜਾ ਜਿਹਾ ਤਕਸੀਮ ਕਰੀਏ ਤਾਂ ਪਦਾਰਥਾਂ ਦਾ ਗਿਆਨ, ਕਲਾ ਦਾ ਗਿਆਨ, ਆਤਮਾ ਦਾ ਗਿਆਨ, ਇੰਜ ਤਿੰਨ ਤਰ੍ਹਾਂ ਦੇ ਗਿਆਨ ਵਿਚ, ਚੌਸਠ ਤਰ੍ਹਾਂ ਦੀ ਵਿਦਿਆ ਆਉਂਦੀ ਹੈ ਅਤੇ ਸਾਹਿਬ ਕਹਿੰਦੇ ਨੇ ਇਹ ਜਿਹੜੀ ਵਿਦਿਆ ਹੈ, ਇਹ ਜਿਹੜਾ ਗਿਆਨ ਹੈ ਇਸ ਨੂੰ ਵੀ ਮੈਂ ਜਦ ਮਹਿਸੂਸ ਕਰਦਾ ਹਾਂ ਤੇ **ਵਿਸਮਾਦ** ਵਿਚ ਚਲਾ ਜਾਂਦਾ ਹਾਂ। ਗਿਆਨ, ਸੂਝ, ਸਮਝ, ਇਹ ਵਿਦਿਆ ਨੂੰ ਪੜ੍ਹਦਿਆਂ ਹੋਇਆਂ ਜਿਹੜਾ ਵਿਦਿਆਰਥੀ **ਵਿਸਮਾਦ** ਵਿਚ ਚਲਾ ਜਾਏ, ਉਹ ਸੰਤ ਹੈ। ਗਿਆਨ ਹਾਸਿਲ ਕਰਦਿਆਂ ਜੋ ਵਿਦਿਆਰਥੀ ਜੋ ਸ਼ਾਗਿਰਦ ਰਹਸ ਦੀ ਦੁਨੀਆ ਵਿਚ ਖੋਹ ਜਾਏ, ਉਹ ਰਸ ਦੀ ਦੁਨੀਆ ਵਿਚ ਲੀਨ ਹੋ ਕੇ ਸੰਤ ਦਾ ਰੁਤਬਾ ਹਾਸਿਲ ਕਰ ਲੈਂਦਾ ਹੈ, ਭਗਤ ਦਾ ਰੁਤਬਾ ਹਾਸਿਲ ਕਰ ਲੈਂਦਾ ਹੈ। ਸਾਹਿਬ ਕਹਿੰਦੇ ਮੈਂ ਇਸ ਵਿਦਿਆ ਨੂੰ ਮਹਿਸੂਸ ਕਰਕੇ, ਚਾਰੋਂ ਪਾਸੇ ਬਿਖਰੇ ਗਿਆਨ ਨੂੰ ਮਹਿਸੂਸ ਕਰਕੇ **ਵਿਸਮਾਦ** ਹੋ ਜਾਂਦਾ ਹਾਂ। ਗਿਆਨ ਹਰ ਚੀਜ਼

ਵਿਚ ਛੁਪਿਆ ਹੋਇਆ ਹੈ, ਲੈਣ ਦੀ ਸਮਰਥਾ ਹੋਵੇ। ਦਰਖ਼ਤ ਦਾ ਇਕ ਨਿਕਾ ਜਿਹਾ ਪੱਤਾ ਵੀ ਆਪਣੇ ਵਿਚ ਬਹੁਤ ਕੁਛ ਛੁਪਾਈ ਬੈਠਾ ਹੈ, ਜੇ ਅਸੀਂ ਉਸ ਨੂੰ ਜਾਨਣਾ ਚਾਹੀਏ। ਰੇਤ ਦਾ ਇਕ ਨਿਕਾ ਜਿਹਾ ਜ਼ੱਰਾ ਆਪਣੇ ਵਿਚ ਬਹੁਤ ਕੁਝ ਸਮੇਟ ਕੇ ਬੈਠਾ ਹੈ, ਜੇ ਅਸੀਂ ਖੋਲਣਾ ਚਾਹੀਏ। ਸਾਗਰ, ਸੂਰਜ ਦੀ ਕਿਰਨ, ਚੰਦਰਮਾ, ਮਨੁੱਖ, ਬਨਾਸਪਤੀ, ਪਸ਼ੂ ਪੰਛੀ, ਹਰ ਇਕ ਗਿਆਨ ਦੇ ਸਾਗਰ ਨੇ, ਚਾਰੋਂ ਪਾਸੇ ਗਿਆਨ ਦਾ ਉਮਡਿਆ ਹੋਇਆ ਸਾਗਰ ਹੈ, ਮਨੁੱਖ ਅਗਰ ਜਤਨ ਕਰੇ ਤੇ ਇਸ ਸਾਗਰ ਵਿਚੋਂ ਕੁੱਝ ਅਮ੍ਰਿਤ ਦੇ ਘੁਟ ਪਾਨ ਕਰਕੇ ਰਹਸ ਦੀ ਦੁਨੀਆ ਵਿਚ ਖੋਹ ਸਕਦਾ ਹੈ। ਸਾਹਿਬ ਕਹਿੰਦੇ ਨੇ ਜਦੋਂ ਮੈਂ ਵਿਦਿਆ ਨੂੰ ਮਹਿਸੂਸ ਕਰਦਾ ਹਾਂ ਜੋ ਚਾਰੇ ਪਾਸੇ ਬਿਖਰੀ ਪਈ ਹੈ, ਗਿਆਨ ਨੂੰ ਮਹਿਸੂਸ ਕਰਦਾ ਹਾਂ, ਜੋ ਜ਼ੱਰੇ ਜ਼ੱਰੇ ਵਿਚ ਮੌਜੂਦ ਹੈ ਤਾਂ ਮੈ **ਵਿਸਮਾਦੁ** ਹੋ ਜਾਂਦਾ ਹਾਂ।

**ਵਿਸਮਾਦੁ ਜੀਅ ਵਿਸਮਾਦੁ ਭੇਦ॥**

ਫਿਰ ਮੈਂ ਵੇਖਦਾ ਹਾਂ ਜੀਆਂ ਨੂੰ ਔਰ ਜੀਆਂ ਦੇ ਭੇਦ ਨੂੰ, ਮੈਂ ਤੇ **ਵਿਸਮਾਦ** ਹੋ ਜਾਂਦਾ ਹਾਂ। ਇਕ ਚਿੜੀ ਤੋਤੇ ਨਾਲ ਮੇਲ ਨਹੀਂ ਖਾਂਦੀ, ਤੋਤਾ ਕਊਏ ਨਾਲ ਮੇਲ ਨਹੀਂ ਖਾਂਦਾ, ਇਕ ਕਊਆ ਇੱਲ ਨਾਲ ਮੇਲ ਨਹੀ ਖਾਂਦਾ। ਇੱਲ ਬਾਜ਼ ਨਾਲ ਮੇਲ ਨਹੀਂ ਖਾਂਦੀ, ਬਾਜ਼, ਕਬੂਤਰ ਨਾਲ ਮੇਲ ਨਹੀਂ ਖਾਂਦਾ ਔਰ ਇਸ ਤਰ੍ਹਾਂ ਕਬੂਤਰ ਕੋਇਲ ਨਾਲ ਮੇਲ ਨਹੀਂ ਖਾਂਦਾ। ਸਿਰਫ ਆਕਾਰ ਦਾ ਭੇਦ ਨਹੀਂ ਹੈ, ਹੋਰ ਵੀ ਬਾਰੀਕ ਭੇਦ ਨੇ। ਸਾਰੇ ਕੁੱਤੇ ਵੀ ਇਕ ਜੈਸੇ ਨਹੀਂ ਨੇ, ਸਾਰੇ ਸ਼ੇਰ ਵੀ ਇਕ ਜੈਸੇ ਨਹੀਂ ਨੇ। ਸਾਰੀਆਂ ਬਕਰੀਆਂ ਵੀ ਇਕ ਜੈਸੀਆਂ ਬਕਰੀਆਂ ਨਹੀਂ ਨੇ। ਸਾਰੀਆਂ ਭੇਡਾਂ ਵੀ ਇਕ ਜੈਸੀਆਂ ਭੇਡਾਂ ਨਹੀਂ ਨੇ ਔਰ ਸਾਰੇ ਮਨੁੱਖ ਵੀ ਇਕ ਜੈਸੇ ਮਨੁੱਖ ਨਹੀਂ ਨੇ ਔਰ ਸਾਰੇ ਦਰਖ਼ਤ ਵੀ ਇਕ ਜੈਸੇ ਦਰਖ਼ਤ ਨਹੀਂ ਨੇ। ਸਾਹਿਬ ਕਹਿੰਦੇ ਨੇ ਜਦ ਮੈਂ ਜੀਵਾਂ ਨੂੰ ਵੇਖਦਾ ਹਾਂ, ਬਨਾਸਪਤੀ ਨੂੰ, ਪਸ਼ੂ ਪੰਛੀਆਂ ਨੂੰ, ਕੀੜੇ ਮਕੌੜਿਆਂ ਨੂੰ ਅਤੇ ਫਿਰ ਮੈਂ ਇਹਨਾਂ ਦੇ ਭੇਦ ਵੇਖਦਾ ਹਾਂ, ਬੜੀ ਦੂਰੀ ਹੈ ਆਪਸ ਵਿਚ, ਕੋਈ ਮੇਲ ਹੀ ਨਹੀਂ, ਬਕਰੀ ਦਾ ਕੀ ਮੇਲ ਹੈ ਗਊ ਨਾਲ, ਤੇ ਗਊ ਦਾ ਕੀ ਮੇਲ ਹੈ ਸ਼ੇਰ ਦੇ ਨਾਲ, ਤੇ ਸ਼ੇਰ ਦਾ ਕੀ ਮੇਲ ਹੋ ਸਕਦਾ ਹੈ ਹਾਥੀ ਨਾਲ, ਤੇ ਹਾਥੀ ਦਾ ਕੀ ਮੇਲ ਹੋ ਸਕਦਾ ਹੈ ਘੋੜਿਆਂ ਨਾਲ, ਇਹ ਤੇ ਇਕ ਬੜੀ ਦੂਰੀ ਹੈ, ਭੇਦ ਹੈ। ਸਾਹਿਬ ਕਹਿੰਦੇ ਐਸਾ ਜਦ ਮੈਂ ਸੰਸਾਰ ਵਿਚ ਭੇਦ ਵੇਖਦਾਂ, ਇਕ ਦਰਿਆ ਦਾ ਦੂਸਰੇ ਨਾਲ ਕੀ ਮੇਲ ਹੈ। ਇਕ ਪਹਾੜ ਦਾ ਦੂਸਰੇ ਪਹਾੜ ਨਾਲ ਕੀ ਮੇਲ ਹੈ। ਇਕ ਗ੍ਰਹਿ, ਨਛੱਤਰ, ਤਾਰੇ ਸਤਾਰੇ ਆਦ ਦਾ ਦੂਸਰਿਆਂ ਨਾਲ ਕੀ ਮੇਲ ਹੈ, ਦੂਰੀਆਂ, ਇਹ ਭੇਦ ਨੂੰ ਜਦ ਮੈਂ ਵੇਖਦਾ ਹਾਂ ਤੇ ਵਿਸਮਾਦ-ਤਾਰੀ ਹੋ ਜਾਂਦਾ ਹਾਂ। ਇਹ ਭੇਦ ਆਪਾਂ ਵੀ ਰੋਜ਼ ਵੇਖਦੇ ਹਾਂ, ਚਾਰੋਂ ਪਾਸੇ ਸਾਨੂੰ ਦਿਖਾਈ ਦਿੰਦਾ ਹੈ। ਬੰਦੇ ਬੰਦੇ ਵਿਚ ਭੇਦ ਹੈ, ਅੰਤਰ ਹੈ। ਸਾਰਾ ਜੀਵਨ, ਸਾਰੇ ਜੀਵ ਮਹਾਰਾਜ ਕਹਿੰਦੇ ਨੇ ਇਹਨਾਂ ਵਿਚ ਇਕ ਭੇਦ ਦੀ ਦੀਵਾਰ ਹੈ, ਇਹ ਭੇਦ ਚਾਹੇ ਰੰਗ ਦਾ ਹੈ, ਰੂਪ ਦਾ ਹੈ, ਜ਼ਾਤ ਦਾ ਹੈ, ਪਾਤ ਦਾ ਹੈ, ਨਸਲ ਦਾ ਹੈ, ਇਸ ਤੋਂ ਇਲਾਵਾ ਮਨੁੱਖੀ ਦੁਨੀਆ ਵਿਚ ਭਾਸ਼ਾ ਦਾ ਹੈ, ਮਜ਼ਹਬ ਦਾ ਹੈ, ਗਰਜ਼ ਕਿ ਸਭ ਜੀਵਾਂ ਵਿਚ ਭੇਦ ਹੈ। ਰੇਸ਼ਮ ਦੇ ਕੀੜੇ, ਵਿਸ਼ਟਾ ਦੇ ਕੀੜੇ ਜੈਸੇ ਨਹੀਂ ਨੇ, ਬੜਾ ਭੇਦ ਹੈ, ਜਦ ਕੇ ਰੇਸ਼ਮ ਦਾ ਕੀੜਾ ਵੀ ਕੀੜਾ ਹੈ, ਵਿਸ਼ਟਾ ਦਾ ਕੀੜਾ ਵੀ ਕੀੜਾ ਹੈ, ਪਰ ਬਹੁਤ ਵੱਡਾ ਭੇਦ ਹੈ, ਆਪਸ ਵਿਚ ਬਹੁਤ ਵੱਡੀ ਦੀਵਾਰ ਖੜੀ ਹੈ। ਇਸ ਤਰੀਕੇ ਨਾਲ ਮਨੁੱਖਾਂ ਦੇ ਤਲ ਤੇ ਭੇਦ ਹੈ ਤੇ ਸਤਿਗੁਰ ਦੇਵ ਜੀ ਕਹਿੰਦੇ ਨੇ:-

**ਵਿਸਮਾਦੁ ਜੀਅ ਵਿਸਮਾਦੁ ਭੇਦ॥**
**ਵਿਸਮਾਦੁ ਰੂਪ ਵਿਸਮਾਦੁ ਰੰਗ॥**

ਫਿਰ ਮੈਂ ਰੂਪ ਵੇਖਦਾ ਹਾਂ, ਚਾਰੋਂ ਪਾਸੇ ਬਿਖਰਿਆ ਹੋਇਆ, ਪੰਛੀਆਂ ਦਾ ਰੂਪ, ਮਨੁੱਖਾਂ ਦਾ ਰੂਪ, ਪਸ਼ੂਆਂ ਦਾ ਰੂਪ, ਤੇ ਇਹਨਾਂ ਤੇ ਚੜ੍ਹਿਆ ਮੈਂ ਰੰਗ ਵੇਖਦਾ, ਕੋਈ ਕਿਸੇ ਰੰਗ ਦਾ, ਕੋਈ ਕਿਸੇ ਰੰਗ ਦਾ, ਤੇ ਕਿਸੇ ਨੂੰ ਤੇ ਕਈ ਰੰਗ ਦੇ ਦਿੱਤੇ। ਇਕ ਮੱਛੀ ਵਿਚ ਕਈ ਕਈ ਵੇਖਣ ਨੂੰ ਰੰਗ ਮਿਲਦੇ ਨੇ, ਇਕ ਪੰਛੀ ਵਿਚ ਕਈ ਕਈ ਰੰਗ

ਵੇਖਣ ਨੂੰ ਮਿਲਦੇ ਨੇ। ਅਗਰ ਮਨੁੱਖ ਥੋੜਾ ਜਿਹਾ ਵੀ ਧਾਰਮਿਕ ਹੈ, ਬਾਰੀਕ ਬੁੱਧ ਰਖਦਾ ਹੈ, ਵਿਸਮਾਦ-ਤਾਰੀ ਰਹੇ ਬਿਨਾ ਰਹਿ ਨਹੀਂ ਸਕੇਗਾ। ਹੇਮਕੁੰਟ ਦੀ ਯਾਤਰਾ ਦੇ ਸਮੇਂ ਇਕ ਉਦਾਸੀ ਮਹਾਤਮਾ ਨੇ ਰਸਤੇ ਵਿਚ ਬੈਂਗਣਾਂ ਦੇ ਇਕ ਖੇਤ ਨੂੰ ਵੇਖ ਕੇ ਉਸ ਦੇ ਨੇਤਰ ਸੱਜਲ ਹੋਏ, ਤੇ ਬੈਂਗਣਾਂ ਨੂੰ ਗਲਵਕੜੀ ਵਿਚ ਲੈ ਲਿਆ, ਉਸ ਦੇ ਬੂਟੇ ਨੂੰ। ਆਮ ਲੋਕਾਂ ਦੀ ਦਰਿਸ਼ਟੀ ਗੋਚਰ ਜਦ ਇਹ ਘਟਨਾ ਹੋਈ, ਇੰਜ ਮਹਿਸੂਸ ਹੋਇਆ ਜੈਸੇ ਇਹ ਪਾਗਲ ਹੈ ਲੇਕਿਨ ਨਹੀਂ ਉਸ ਦੀ ਰਸਨਾ ਤੋਂ ਇਹ ਬੋਲ ਨਿਕਲ ਰਹੇ ਸਨ:-

**ਬਲਿ ਬਲਿ ਜਾਉ**
**ਸਿਆਮ ਸੁੰਦਰ ਕਉ**
**ਅਕਥ ਕਥਾ ਜਾ ਕੀ ਬਾਤ ਸੁਨੀ॥**

(ਅੰਗ 827)

ਹੇ ਅਕੱਥ ਪ੍ਰਭੂ! ਹੇ ਸਿਆਮ ਸੁੰਦਰ! ਅੱਜ ਤੂੰ ਇਸ ਬੈਂਗਣ ਵਿਚ ਬੜਾ ਸੋਹਣਾ ਮੁਖੜਾ ਦਿਖਾਇਆ ਹੈ। ਸ਼ਾਮ ਰੰਗ ਵੀ ਕਿਤਨਾ ਸੁੰਦਰ ਹੋ ਸਕਦਾ ਹੈ, ਸ਼ਾਮ ਰੰਗ ਵੀ ਕਿਤਨਾ ਪ੍ਰਭਾਵਿਤ ਕਰ ਸਕਦਾ ਹੈ, ਹੇ ਪ੍ਰਭੂ! ਇਹ ਤੂੰ ਇਸ ਬੈਂਗਣ ਦੇ ਵਿਚ ਮੈਨੂੰ ਰੋਜ਼ ਹੀ ਵਿਖਾਉਣਾ ਸੀ।

ਰੋਜ਼ ਵੇਖਦੇ ਹਾਂ ਬੈਂਗਣ, ਲੇਕਿਨ ਬੈਂਗਣਾਂ ਵਿਚ ਸ਼ਾਮ ਸੁੰਦਰ ਦੇ ਦਰਸ਼ਨ ਕਿੱਥੇ? ਇਸ ਲਈ ਇਕ ਬਾਰੀਕ ਬੁੱਧ ਚਾਹੀਦੀ ਹੈ, ਇਸ ਲਈ ਕਵੀ ਦਾ ਹਿਰਦਾ ਚਾਹੀਦਾ ਹੈ, ਇਸ ਲਈ ਸੰਤ ਦੀ ਆਤਮਾ ਚਾਹੀਦੀ ਹੈ, ਫਿਰ ਤੇ ਬੈਂਗਣ ਵੀ ਪਰਮਾਤਮਾ ਜੈਸੇ ਦਿਖਾਈ ਦੇਣਗੇ। ਅਗਰ ਇਹ ਬੁੱਧ ਨਹੀਂ ਹੋ ਸਕਦੀ ਤਾਂ ਪਰਮਾਤਮਾ ਵੀ ਬੈਂਗਣਾਂ ਜੈਸਾ ਦਿਖਾਈ ਦੇਵੇਗਾ, ਕੁਛ ਵੀ ਨਹੀਂ, ਕੁਛ ਵੀ ਨਹੀਂ। ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ। "**ਵਿਸਮਾਦੁ ਰੂਪ ਵਿਸਮਾਦੁ ਰੰਗ॥** "ਰੂਪ ਵੇਖਦਾ ਹਾਂ, ਜਿੱਥੇ ਤੱਕ ਵੇਖਦਾ ਹਾਂ, ਤੇ ਫਿਰ ਉਹਨਾਂ ਦਾ ਰੰਗ ਵੇਖਦਾ ਹਾਂ, ਹੇ ਮੇਰੇ ਅਕਾਲ ਪੁਰਖ! **ਵਿਸਮਾਦ** ਮੇਰੇ ਤੇ ਤਾਰੀ ਹੋ ਜਾਂਦਾ ਹੈ, ਮੈਂ ਤੇ ਰਹਸ ਦੀ ਦੁਨੀਆ ਵਿਚ ਖੋਹ ਜਾਂਦਾ ਹਾਂ, ਫਿਰ ਅੱਗੇ ਚਲ ਕੇ।

**ਵਿਸਮਾਦੁ ਨਾਗੇ ਫਿਰਹਿ ਜੰਤ॥**

ਹੇ ਅਕਾਲ ਪੁਰਖ! ਮੈਂ ਹੈਰਾਨ ਹੋ ਜਾਂਦਾ ਹਾਂ, ਕਿ ਮਨੁੱਖ ਕਪੜੇ ਪਹਿਨਦੇ ਨੇ, ਪਸ਼ੂ ਕਪੜੇ ਹੀ ਨਹੀਂ ਪਹਿਨਦੇ, ਪੰਛੀ ਕਪੜੇ ਹੀ ਨਹੀਂ ਪਹਿਨਦੇ, ਨਗਨ ਹੀ ਘੁੰਮਦੇ ਪਏ ਨੇ, ਉਹਨਾਂ ਨੂੰ ਆਪਣੀ ਨਗਨਤਾ ਦਾ ਕੋਈ ਬੋਧ ਵੀ ਨਹੀ ਹੈ, ਨਗਨਤਾ ਤੇ ਸ਼ਰਮ-ਸਾਰੀ ਵੀ ਨਹੀਂ ਹੈ, ਨਗਨਤਾ ਦਾ ਕੋਈ ਅਹਿਸਾਸ ਵੀ ਨਹੀਂ ਹੈ। ਜਦ ਕਿ ਅਸੀਂ ਰੋਜ਼ ਇਹ ਨੰਗੇ ਪਸ਼ੂ ਵੇਖਦੇ ਹਾਂ, ਕਦੇ ਵੀ ਵਿਸਮਾਦ-ਤਾਰੀ ਨਹੀਂ ਹੋਏ, ਬਾਰੀਕ ਬੁੱਧ ਚਾਹੀਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਫ਼ਰਮਾਨ। **ਵਿਸਮਾਦੁ ਨਾਗੇ ਫਿਰਹਿ ਜੰਤ॥**

**ਵਿਸਮਾਦੁ ਪਉਣੁ ਵਿਸਮਾਦੁ ਪਾਣੀ॥**
**ਵਿਸਮਾਦੁ ਅਗਨੀ ਖੇਡਹਿ ਵਿਡਾਣੀ॥**

ਸਾਹਿਬ ਕਹਿੰਦੇ ਵਗਦੀ ਹੋਈ ਪੌਣ ਵੇਖ ਕੇ ਮੈਂ **ਵਿਸਮਾਦੁ** ਦੀ ਦੁਨੀਆ ਵਿਚ ਖੋਹ ਜਾਂਦਾ ਹਾਂ। ਇਸ ਨੂੰ ਮਹਾਨ ਕਵੀ ਸੂਰਬੀਰ ਸੰਤ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਕਾਲ ਉਸਤਤ ਵਿਚ ਇੰਜ ਬਿਆਨ ਕਰਦੇ ਹਨ।

**ਕਹੂੰ ਪਵਨ ਹ੍ਵੈ ਕੈ ਕਹੇ ਬੋਂਗ ਐਸੇ॥**
**ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ॥**

ਹੇ ਪ੍ਰਭੂ ! ਕਿਧਰੇ ਤੂੰ ਪਵਨ ਬਣ ਕੇ ਸਪਰਸ਼ ਕਰਕੇ ਲੰਘ ਜਾਂਦਾ ਹੈਂ, ਜਦ ਮੈਨੂੰ ਛੂਹ ਕਰਕੇ ਲੰਘ ਜਾਨੈ ਤੇ ਇਹ ਛੂਹਣਾ ਮੈਨੂੰ ਬਹੁਤ ਸੁਖ ਦੇ ਜਾਂਦਾ ਹੈ। ਗਰਮੀ, ਪਸੀਨਾ ਆ ਰਿਹਾ ਹੈ ਤੇ ਪਵਣ ਛੂਹ ਕੇ ਲੰਘ ਗਈ ਹੈ ਇਕ ਸੰਸਾਰੀ ਨੂੰ ਤੇ ਐਸਾ ਮਹਿਸੂਸ ਹੋਵੇਗਾ, ਹਵਾ ਦਾ ਝੋਕਾ ਆਇਆ ਹੈ, ਕੁਛ ਤਾਜ਼ਗੀ ਦੇ ਗਿਆ। ਇਕ ਕਵੀ ਨੂੰ ਕੁਛ ਹੋਰ ਢੰਗ ਨਾਲ ਮਹਿਸੂਸ ਹੋਵੇਗਾ। ਪਰ ਜਿਹੜਾ ਇਕ ਸੰਤ ਹੈ, ਉਸ ਨੇ ਤੇ ਕਹਿਣਾ, ਹੇ ਪ੍ਰਭੂ ! ਤੂ ਅੱਜ ਛੂਹ ਕੇ ਲੰਘਿਆ ਹੈਂ, ਬੜਾ ਸੁਖ ਦੇ ਗਿਆ ਹੈਂ। ਤੂੰ ਛੂਹ ਕੇ ਲੰਘਿਆ ਹੈਂ, ਮੇਰਾ ਪਸੀਨਾ ਸੁੱਕ ਗਿਆ। ਤੂ ਮੈਨੂੰ ਸਪਰਸ਼ ਕਰਕੇ ਲੰਘਿਆ, ਤੂੰ ਮੇਰੇ ਅੱਜ ਗਲਵਕੜੀ ਵਿਚ ਲਗਿਆ ਹੈਂ। ਪਵਣ ਵੀ ਪਰਮਾਤਮਾ ਹੈ, ਲੇਕਿਨ ਕਈਆਂ ਲਈ ਤਾਂ ਪਰਮਾਤਮਾ ਵੀ ਸਿਰਫ ਵਗਦੀ ਹੋਈ ਹਵਾ ਹੀ ਹੈ, ਕੁਛ ਨਹੀਂ। ਨਹੀਂ, ਸੰਤ ਲਈ ਤੇ ਵਗਦੀ ਹੋਈ ਪਵਣ, ਇਹ ਤੇ ਪਰਮਾਤਮਾ ਹੈ। ਚਾਰੋਂ ਪਾਸੇ ਪਰਮਾਤਮਾ ਛੂਹ ਰਿਹਾ ਹੈ ਸਾਨੂੰ, ਸਪਰਸ਼ ਕਰ ਰਿਹਾ ਹੈ, ਕਿਧਰੇ ਪਵਣ ਦੇ ਰੂਪ ਵਿਚ, ਕਿਧਰੇ ਧਰਤੀ ਦੇ ਰੂਪ ਵਿਚ, ਕਿਧਰੇ ਸੂਰਜ ਦੀਆਂ ਕਿਰਨਾਂ ਦੇ ਰੂਪ ਵਿਚ, ਕਿਧਰੇ ਹੋਰ ਅਦਰਿਸ਼ ਰੰਗਾਂ ਦੇ ਰੂਪ ਵਿਚ। ਚਾਰੋਂ ਪਾਸੇ ਸਾਨੂੰ ਛੂਹ ਰਿਹਾ ਹੈ, ਪਰ ਬਦਕਿਸਮਤੀ ਹੈ ਕਿ ਅਸੀਂ ਉਸ ਨੂੰ ਨਹੀਂ ਛੂਹ ਰਹੇ, ਅਸੀਂ ਅੱਖਾਂ ਬੰਦ ਕਰ ਲੈਂਦੇ ਹਾਂ, ਅਸੀ ਆਪਣੇ ਹਿਰਦੇ ਉੱਤੇ ਇਕ ਬਹੁਤ ਵੱਡਾ ਪੱਥਰ ਰੱਖ ਲੈਂਦੇ ਹਾਂ, ਫਿਰ ਵੀ ਉਹ ਸਾਨੂੰ ਛੂਹ ਰਿਹਾ ਹੈ। ਉਸ ਦੀ ਸਪਰਸ਼ਤਾ ਦਾ ਬੋਧ ਕਿਉਂ ਨਹੀਂ ਹੋ ਰਿਹਾ, ਕਿਉਂਕਿ ਬੁਧੀ ਵਿਕਸਤ ਨਹੀਂ ਹੋਈ। ਗੁਰੂ ਜਨਾਂ ਪਾਸ ਆਉਣਾ, ਸਤਿਸੰਗ ਵਿਚ ਆਉਣਾ, ਇਸ ਦਾ ਮੁਖ ਮਕ਼ਸਦ ਇਤਨਾ ਹੀ ਹੈ ਕਿ:-

**ਹਾਰਿ ਪਰਿਓ ਸੁਆਮੀ ਕੈ ਦੁਆਰੇ ਦੀਜੈ ਬੁਧਿ ਬਿਬੇਕਾ॥**

(ਅੰਗ 643)

ਹੇ ਪ੍ਰਭੂ ! ਉਹ ਬਿਬੇਕ ਬੁੱਧ ਮੈਨੂੰ ਦੇ, ਕਿ ਚਾਰੋਂ ਪਾਸੇ ਤੂੰ ਜਿਹੜਾ ਮੈਨੂੰ ਛੂਹ ਰਿਹਾ ਹੈਂ, ਇਸ ਦਾ ਮੈਨੂੰ ਬੋਧ ਹੋ ਜਾਏ, ਇਸ ਦਾ ਮੈਨੂੰ ਪਤਾ ਚਲ ਜਾਏ। ਐਸਾ ਵੀ ਹੋ ਸਕਦਾ ਹੈ, ਮਾਂ ਬਾਪ ਦਾ ਹੱਥ ਜੋ ਸਿਰ ਤੇ ਪਿਆ ਹੈ, ਅਗਰ ਬੰਦਾ ਰਹੱਸਵਾਦੀ ਹੈ, ਐਸਾ ਸੋਚੇਗਾ ਅੱਜ ਤੇ ਪਰਮਾਤਮਾ ਨੇ ਅਸੀਸ ਦੇ ਦਿੱਤੀ ਹੈ। ਅੱਜ ਤੇ ਮਾਂ ਦੇ ਰੂਪ ਵਿਚ ਈਸ਼ਵਰ ਨੇ ਅਸੀਸ ਦੇ ਦਿੱਤੀ, ਪਿਤਾ ਦੇ ਰੂਪ ਵਿਚ, ਗੁਰੂ ਦੇ ਰੂਪ ਵਿਚ, ਉਸਤਾਦ ਦੇ ਰੂਪ ਵਿਚ। ਅਸੀਸ ਤੇ ਚਾਰੋਂ ਪਾਸੇ ਤੋਂ ਮਿਲ ਰਹੀ ਹੈ, ਪਾਤਰਤਾ ਹੋਣੀ ਚਾਹੀਦੀ ਹੈ, ਯੋਗਤਾ ਹੋਣੀ ਚਾਹੀਦੀ ਹੈ, ਬੋਧ ਹੋਣਾ ਚਾਹੀਦਾ ਹੈ। ਸਾਹਿਬ ਕਹਿੰਦੇ ਨੇ, ਹੇ ਪ੍ਰਭੂ ! ਤੂੰ ਕਿਧਰੇ ਪੌਣ ਦੇ ਰੂਪ ਵਿਚ ਮੈਨੂੰ ਛੂਹ ਰਿਹਾ ਹੈਂ, ਮੈਨੂੰ ਤਾਜ਼ਗੀ ਦੇ ਰਿਹਾ ਹੈਂ, ਮੈਨੂੰ ਜ਼ਿੰਦਗੀ ਦੇ ਰਿਹਾ ਹੈਂ ਔਰ ਇਹ ਵਗਦੀ ਹੋਈ ਪਵਣ ਨੂੰ ਵੇਖ ਕੇ ਮੈਂ ਵਿਸਮਾਦ ਹੋ ਜਾਂਦਾ ਹਾਂ। "**ਵਿਸਮਾਦੁ ਪਉਣੁ ਵਿਸਮਾਦੁ ਪਾਣੀ॥** "ਹੇ ਪ੍ਰਭੂ ! ਵਗਦੇ ਹੋਏ ਦਰਿਆਵਾਂ ਨੂੰ, ਵਰਸਦੀਆਂ ਹੋਈਆਂ ਬੂੰਦਾਂ ਨੂੰ, ਸਾਗਰ ਦੀਆਂ ਲਹਿਰਾਂ ਨੂੰ, ਝੀਲਾਂ ਨੂੰ ਔਰ ਥਾਂ ਥਾਂ ਤੇ ਪਏ ਪਾਣੀ ਨੂੰ। ਬੁਝਾ ਰਿਹਾ ਹੈ ਪਿਆਸ, ਇਹ ਪਾਣੀ, ਮੈਂ ਤੇ ਵਿਸਮਾਦ ਹੋ ਜਾਂਦਾ ਹਾਂ। ਸਰੀਰ ਵਿਚ ਇਹ ਜੋ ਪਾਣੀ ਹੈ, ਹੇ ਪ੍ਰਭੂ ! ਮੈਂ ਤੇ ਰਹਸ ਦੀ ਦੁਨੀਆ ਵਿਚ ਖੋਹ ਜਾਂਦਾ ਹਾਂ। ਇਹ ਪਾਣੀ ਅਸੀਂ ਵੇਖਦੇ ਹਾਂ ਜੈਸੇ ਬਾਰੀਕ ਬੁੱਧ ਦੀ ਪ੍ਰਾਪਤੀ ਹੋਵੇਗੀ ਪਾਣੀ ਪਾਣੀ ਨਹੀਂ ਦਿਖਾਈ ਦੇਵੇਗਾ। ਪਾਣੀ ਪ੍ਰਭੂ, ਅਕਾਲ ਪੁਰਖ ਦਾ ਰੂਪ ਦਿਖਾਈ ਦੇਵੇਗਾ, ਹਕ਼ੀਕ਼ਤ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ:-

**ਕਹੂ ਫੂਲ ਹ੍ਵੈ ਕੈ ਭਲੇ ਰਾਗ ਫੂਲੇ॥**

ਹੇ ਪ੍ਰਭੂ ! ਤੂੰ ਮੇਰੇ ਸਾਹਮਣੇ ਕਿਧਰੇ ਫੁੱਲ ਬਣ ਕੇ ਖੜਾ ਹੈਂ। ਫੁੱਲ ਕੇ ਖੜਾ ਹੈਂ ਫੁੱਲਾਂ ਦੇ ਵਿਚ। ਐਸਾ ਸੁਹੱਪਣ, ਐਸੀ ਕੋਮਲਤਾ, ਤੂੰ ਇਤਨਾ ਕੋਮਲ ਹੈਂ, ਤੂੰ ਇਤਨਾ ਸੁੰਦਰ ਹੈਂ, ਤੂੰ ਇਤਨਾ ਸੁਗੰਧਿਤ ਹੈਂ।

**ਕਹੂ ਫੂਲ ਹ੍ਵੈ ਭਲੇ ਰਾਗ ਫੂਲੇ॥ ਕਹੂੰ ਭਵਰ ਹ੍ਵੈ ਭਲੀ ਭਾਂਤਿ ਭੂਲ॥**

(ਦਸਮ ਗ੍ਰੰਥ ਅੰਗ 96)

ਹੇ ਪ੍ਰਭੂ ! ਮੈਂ ਤੇ ਇਕ ਹੋਰ ਕੌਤਕ ਵੇਖ ਕੇ ਹੈਰਾਨ ਹੋ ਰਿਹਾ ਹਾਂ, ਕਿ ਕਿਧਰੇ ਭੌਰਾ ਹੋ ਕੇ ਤੂੰ ਆਪ ਹੀ ਆਪਣੇ ਰੂਪ ਤੇ ਮਸਤ ਹੋਇਆ ਫਿਰਦਾ ਹੈਂ, ਆਪ ਆਪਣੀ ਸੁਗੰਧੀ ਤੇ ਮਸਤ ਹੋਇਆ ਫਿਰਦਾ ਹੈਂ, ਫੁੱਲ ਦੇ ਚਾਰੋਂ ਪਾਸੇ ਪਰਕਰਮਾਂ ਪਿਆ ਕਰਦਾ ਹੈਂ। ਫੁੱਲ ਤੂੰ ਆਪ, ਭੌਰਾ ਤੂੰ ਆਪ, ਆਪਣੇ ਆਪ ਵਿਚ ਐਸੀ ਲੀਨਤਾ, ਆਪਣੇ ਆਪ ਤੇ ਐਸਾ ਤੂੰ ਮੋਹਿਤ ਹੋਇਆ ਫਿਰਦਾ ਹੈਂ। ਇਹ ਇਕ ਦਰਿਸ਼ਟ ਹੈ, ਇਹ ਇਕ ਧਾਰਮਿਕ ਦਰਿਸ਼ਟੀ ਹੈ। ਜਦੋਂ ਇਹ ਮਿਲਦੀ ਹੈ ਚਾਰੋਂ ਪਾਸੇ ਪਸਰਿਆ ਹੋਇਆ ਬ੍ਰਹਮ ਹੀ ਦਿਖਾਈ ਦਿੰਦਾ ਹੈ। ਮਹਾਰਾਜ ਕਹਿੰਦੇ,ਨੇ ਪਾਣੀ ਨੂੰ ਵੇਖ ਕੇ ਮੈਂ ਵਿਸਮਾਦ ਅਵਸਥਾ ਵਿਚ ਚਲਾ ਜਾਂਦਾ ਹਾਂ। ਪਿਆਸ ਲਗਦੀ ਹੈ, ਪਾਣੀ ਪੀਂਦਿਆ ਪੀਂਦਿਆ ਜੋ ਸ਼ਾਂਤੀ ਮਿਲਦੀ ਹੈ, ਚੈਨ ਮਿਲਦਾ ਹੈ, ਸਰੀਰ ਨੂੰ ਜੋ ਅਰਾਮ ਮਿਲਦਾ ਹੈ ਹੇ ਪ੍ਰਭੂ ! ਮੈਂ ਦੰਗ ਰਹਿ ਜਾਂਦਾ ਹਾਂ, ਇਤਨੀ ਵੱਡੀ ਇਹ ਤੇਰੀ ਦਾਤ, ਇਤਨੀ ਵੱਡੀ ਇਹ ਤੇਰੀ ਸੌਗਾਤ ਔਰ ਇਸ ਦੇ ਵਿਚ ਤੂੰ ਇਤਨਾ ਵੱਡਾ ਰਸ ਪਾ ਦਿੱਤਾ ਹੈ।

**ਵਿਸਮਾਦੁ ਅਗਨੀ ਖੇਡਹਿ ਵਿਡਾਣੀ॥**

ਮੈਂ ਵਿਸਮਾਦ ਹੋ ਜਾਂਦਾ ਹਾਂ, ਅਗਨੀ ਨੂੰ ਵੇਖ ਕੇ। ਜੋ ਤਰ੍ਹਾਂ ਤਰ੍ਹਾਂ ਦੇ ਕੌਤਕ ਪਈ ਕਰਦੀ ਹੈ। ਕਿਧਰੇ ਬੜਵਾ ਅਗਨ, ਕਿਧਰੇ ਦਾਹਵਾ ਅਗਨ, ਕਿਧਰੇ ਜਠਰਾਗਨ। ਦਾਹਵਾ ਅਗਨ ਜੋ ਬਨਾਸਪਤੀ ਦੇ ਵਿਚ ਹੈ, ਬੜਵਾ ਅਗਨ ਜੋ ਸਾਗਰ ਦੇ ਵਿਚ ਹੈ, ਜਠਰਾਗਨ ਜੋ ਜੀਵਾਂ ਦੇ ਸਰੀਰ ਦੇ ਅੰਦਰ ਹੈ। ਸਾਹਿਬ ਕਹਿੰਦੇ ਨੇ, ਮੈਂ ਤੇ ਦੰਗ ਹਾਂ, ਵਖ ਵਖ ਇਹ ਅਗਨੀਆਂ, ਵਖ ਵਖ ਕੌਤਕ ਕਰ ਰਹੀਆਂ ਨੇ। ਇਹਨਾਂ ਦਾ ਤਮਾਸ਼ਾ ਮੈਂ ਰੋਜ਼ ਪਿਆ ਦੇਖਦਾ ਹਾਂ, ਕਿਧਰੇ ਬੜਵਾ ਅਗਨ ਸਾਗਰ ਨੂੰ ਅੰਦੋਲਤ (agitate) ਕਰਕੇ ਉਸ ਨੂੰ ਬਦਲਾਂ ਦਾ ਰੂਪ ਦੇ ਦਿੰਦੀ ਹੈ। ਕਿਧਰੇ ਦਾਹਵਾ ਅਗਨ ਬਨਾਸਪਤੀ ਵਿਚੋਂ ਪ੍ਰਗਟ ਹੋ ਕੇ ਤਰ੍ਹਾਂ ਤਰ੍ਹਾਂ ਦੇ ਹੋਰ ਕੌਤਕ ਕਰਦੀ ਹੈ। ਕਿਧਰੇ ਸਰੀਰਾਂ ਵਿਚ ਜਠਰਾਗਨੀ ਪਾਚਨ ਸ਼ਕਤੀ ਦਾ ਕੰਮ ਕਰਦੀ ਹੈ, ਜੀਵਨ ਦੇਣ ਦਾ ਕੰਮ ਕਰਦੀ ਹੈ। ਅਗਨੀ ਦੇ ਐਸੇ ਕੌਤਕ ਤੇ ਜੀਵਨ ਦੇਣ ਦੇ ਵਸੀਲੇ ਵੇਖ ਕੇ ਹੇ ਪ੍ਰਭੂ ! ਮੈਂ ਤੇ ਵਿਸਮਾਦ ਦੀ ਦੁਨੀਆ ਵਿਚ ਖੋਹ ਜਾਂਦਾ ਹਾਂ। **ਵਿਸਮਾਦੁ ਅਗਨੀ ਖੇਡਹਿ ਵਿਡਾਣੀ॥**

**ਵਿਸਮਾਦੁ ਧਰਤੀ ਵਿਸਮਾਦੁ ਖਾਣੀ॥**

ਸਾਹਿਬ ਕਹਿੰਦੇ ਨੇ, ਮੈਂ ਵਿਸਮਾਦਮਈ ਅਵਸਥਾ ਵਿਚ ਚਲਾ ਜਾਂਦਾ ਹਾਂ, ਧਰਤੀ ਦੇ ਕੌਤਕ ਵੇਖ ਕੇ, ਧਰਤੀ ਦੀ ਹੋਂਦ ਨੂੰ ਵੇਖ ਕੇ। ਇਸ ਧਰਤੀ ਦੇ ਉਤੇ ਜੋ ਅਨੇਕਾਂ ਖਾਣੀਆਂ ਨੇ, ਅੰਡਜ, ਜੇਰਜ, ਸੇਤਜ, ਉਤਭੁਜ। ਜੋ ਅੰਡਿਆਂ ਤੋਂ ਪੈਦਾ ਹੋ ਰਹੇ ਨੇ, ਜੇਰ ਤੋਂ ਪੈਦਾ ਹੋ ਰਹੇ ਨੇ, ਪਸੀਨੇ ਤੋਂ ਪੈਦਾ ਹੋ ਰਹੇ ਨੇ, ਉਤਭੁਜ ਖਾਣੀ, ਜੋ ਬਨਾਸਪਤੀ ਖਾਣੀ ਹੈ। ਇਹਨਾਂ ਖਾਣੀਆਂ ਨੂੰ ਵੇਖ ਕੇ ਮੈਂ ਵਿਸਮਾਦਮਈ ਅਵਸਥਾ ਵਿਚ ਚਲਾ ਜਾਂਦਾ ਹਾਂ।

**ਵਿਸਮਾਦੁ ਸਾਦਿ ਲਗਹਿ ਪਰਾਣੀ॥**

ਹੇ ਅਕਾਲ ਪੁਰਖ ! ਜੀਵਾਂ ਨੂੰ ਮੈਂ ਜਦ ਸੁਆਦ ਵਿਚ ਵੇਖਦਾ ਹਾਂ, ਤੇ ਸੁਆਦ ਵਿਚ ਗਰਸੇ ਹੋਏ ਮੈਂ ਵੇਖਦਾ ਹਾਂ ਮੈਂ ਤੇ ਇੱਥੇ ਵੀ ਵਿਸਮਾਦ ਹੋ ਜਾਂਦਾ ਹਾਂ। ਹਰ ਇਕ ਜੀਵ ਕਿਸੇ ਨ ਕਿਸੇ ਰਸ ਪਿੱਛੇ ਦੌੜ ਰਿਹਾ ਹੈ। ਹਰ ਇਕ ਜੀਵ ਦੇ ਅੰਦਰ ਕੋਈ ਨਾ ਕੋਈ ਰਸ ਪਰਧਾਨ ਹੈ। **ਵਿਸਮਾਦੁ ਸਾਦਿ ਲਗਹਿ ਪਰਾਣੀ॥**

**ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ॥**

ਹੇ ਪ੍ਰਭੂ ! ਜੀਵਾਂ ਦਾ ਸੰਜੋਗ ਅਤੇ ਜੀਵਾਂ ਦਾ ਵਿਜੋਗ। ਮਨੁੱਖ ਮਨੁੱਖ ਦਾ ਹੀ ਸੰਜੋਗ ਨਹੀਂ, ਮਨੁੱਖ ਦਾ ਪਸ਼ੂਆਂ ਨਾਲ ਵੀ ਸੰਜੋਗ ਹੈ। ਘਰ ਵਿਚ ਗਊ ਹੈ ਜੋ ਪਾਲਤੂ ਹੈ, ਉਸ ਨਾਲ ਕੋਈ ਸਾਡਾ ਪੂਰਬਲਾ ਸੰਜੋਗ ਹੈ। ਘਰ ਵਿਚ ਜੋ

ਕੁੱਤੇ ਨੇ ਉਹਨਾਂ ਨਾਲ ਵੀ ਸਾਡਾ ਕੋਈ ਪੂਰਬਲਾ ਸੰਜੋਗ ਹੈ। ਘਰ ਵਿਚ ਜੋ ਬੂਟੇ ਨੇ ਫੁੱਲਾਂ, ਦੇ ਫਲਾਂ ਦੇ, ਇਹਨਾਂ ਨਾਲ ਵੀ ਕੋਈ ਸਾਡਾ ਪੂਰਬਲਾ ਸੰਜੋਗ ਹੈ, ਮਨੁੱਖ ਦਾ ਮਨੁੱਖ ਨਾਲ ਮੇਲ, ਮਨੁੱਖ ਦਾ ਬਨਾਸਪਤੀ ਨਾਲ ਮੇਲ। ਜਿਹੜੀ ਬਨਾਸਪਤੀ ਜ਼ਿਆਦਾ ਅੰਦੋਲਤ ਕਰੇ ਉਸ ਨਾਲ ਕੋਈ ਸਾਡਾ ਸੰਬੰਧ ਹੈ। ਜਿਹੜੇ ਪਸ਼ੂ ਜਿਆਦਾ ਅੰਦੋਲਤ ਕਰਨ, ਜ਼ਿਆਦਾ ਬਾਇਸ (ਉਕਸਾਉਣ) ਦਾ ਕਾਰਣ ਬਣਨ, ਉਹਨਾਂ ਪਸ਼ੂਆਂ ਨਾਲ ਕੋਈ ਸਾਡਾ ਸੰਬੰਧ ਰਹਿ ਗਿਆ ਹੋਵੇਗਾ ਔਰ ਇਸੇ ਤਰੀਕੇ ਨਾਲ ਜਿਹੜਾ ਮਨੁੱਖ ਜ਼ਿਆਦਾ ਪ੍ਰਭਾਵਿਤ ਕਰੇ ਤੇ ਜਿਸ ਦੀ ਚਾਹਤ ਜ਼ਿਆਦਾ ਪੈਦਾ ਹੋਵੇ ਉਸ ਨਾਲ ਸਾਡਾ ਕੋਈ ਪੂਰਬਲਾ ਸੰਜੋਗ ਹੈ। ਸਤਿਗੁਰ ਕਹਿੰਦੇ ਨੇ, ਇਹ ਜੀਵਾਂ ਦੇ ਮੈਂ ਤਰ੍ਹਾਂ ਤਰ੍ਹਾਂ ਦੇ ਸੰਜੋਗ ਵੇਖਦਾ ਹਾਂ, ਵੇਖ ਕੇ ਹੈਰਾਨ ਹੋ ਜਾਂਦਾ ਹਾਂ। ਸੰਜੋਗ ਦੇ ਨਾਲ ਜੁੜਿਆ ਹੋਇਆ ਵਿਜੋਗ ਵੀ ਵੇਖਦਾ ਹਾਂ, ਵਿਛੋੜਾ ਵੇਖਦਾ ਹਾਂ। ਮਿਲਨਾ ਹੈ ਤੇ ਫਿਰ ਵਿਛੜਨਾ ਹੈ। ਇਹ ਵੀ ਮੈਨੂੰ ਵਿਸਮਾਦਮਈ ਅਵਸਥਾ ਵਿਚ ਲੈ ਜਾਂਦਾ ਹੈ।

**ਵਿਸਮਾਦੁ ਭੁਖ ਵਿਸਮਾਦੁ ਭੋਗੁ ॥**

ਜੀਵਾਂ ਨੂੰ ਜੋ ਭੁੱਖ ਲਗਦੀ ਹੈ, ਇਹ ਵੇਖ ਕੇ ਵੀ ਮੈਂ ਹੈਰਾਨ ਹੋ ਜਾਂਦਾ ਹਾਂ। ਜਦ ਭੁੱਖ ਲਗੇ, ਮਨੁੱਖ ਭੋਗ ਵਿਚ ਲੀਨ ਹੁੰਦੇ ਨੇ, ਤਾਂ ਉਸ ਭੁੱਖ ਨੂੰ ਵੇਖ ਕੇ, ਉਸ ਭੋਗ ਨੂੰ ਵੇਖ ਕੇ ਹੇ ਪ੍ਰਭੂ ! ਮੈਂ ਤੇ ਸਮਾਧੀ ਲੀਨ ਹੋ ਜਾਂਦਾ।

**ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥**

ਤੇਰੀ ਜਿਹੜੀ ਵੀ ਸਿਫਤੋ ਸਾਲਾਹ ਹੈ ਉਸ ਵਿਚ ਜੋ ਰਸ ਹੈ ਤੇ ਅਨੰਦ ਹੈ ਹੇ ਪ੍ਰਭੂ ! ਇਹ ਵੇਖ ਕੇ ਵੀ ਮੈਂ ਵਿਸਮਾਦ ਹੋ ਜਾਂਦਾ ਹਾਂ।

**ਵਿਸਮਾਦੁ ਉਝੜ ਵਿਸਮਾਦੁ ਰਾਹ ॥**

ਤਰ੍ਹਾਂ ਤਰ੍ਹਾਂ ਦੀ ਉਜਾੜ, ਇਹ ਰਸਤੇ, ਭਟਕਣਾ। ਮਾਰਗ ਤੇ ਚਲਣਾ, ਚਾਹੇ ਇਹ ਭਟਕਣਾ ਜ਼ਮੀਨ ਤੇ ਹੋਵੇ, ਚਾਹੇ ਇਹ ਚਲਣਾ ਸੁਰਤ ਦਾ ਹੋਵੇ। ਸਹੀ ਢੰਗ ਨਾਲ ਚਲਣਾ ਮਨੁੱਖ ਦੀ ਸੁਰਤ ਦਾ ਹੋਵੇ, ਸਾਹਿਬ ਕਹਿੰਦੇ ਨੇ ਇਸ ਭਟਕਣੇ ਨੂੰ ਵੇਖ ਕੇ, ਉਸ ਉਜਾੜ ਨੂੰ ਵੇਖ ਕੇ, ਰਸਤਿਆ ਨੂੰ ਵੇਖ ਕੇ ਇਸ ਵਿਚ ਵੀ ਮੈ ਵਿਸਮਾਦਮਈ ਹੋ ਜਾਂਦਾ ਹਾਂ,ਲੀਨ ਹੋ ਜਾਨਾ ਹਾਂ।

**ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥**
**ਵਿਸਮਾਦੁ ਦੇਖੈ ਹਾਜਰਾ ਹਜੂਰਿ ॥**
**ਵੇਖਿ ਵਿਡਾਣੁ ਰਹਿਆ ਵਿਸਮਾਦੁ ॥**
**ਨਾਨਕ ਬੁਝਣੁ ਪੂਰੈ ਭਾਗਿ ॥੧॥**

ਕੋਈ ਤੇਰੇ ਨੇੜੇ ਹੈ, ਕੋਈ ਦੂਰ ਅਤੇ ਕੋਈ ਤੈਨੂੰ ਹਾਜ਼ਰ ਨਾਜ਼ਰ ਸਮਝਦਾ ਹੈ। ਮੈਂ ਇਸ ਕੌਤਕ ਨੂੰ ਵੇਖ ਕੇ ਵਿਸਮਾਦ ਹੋ ਜਾਂਦਾ ਹਾਂ। ਅਨੰਦਮਈ ਅਵਸਥਾ ਵਿਚ ਲੀਨ ਹੋ ਕੇ ਰਸ ਮਾਣਦਾ ਹਾਂ, ਪਰ ਇਹ ਵਿਸਮਾਦ ਬੁੱਝਿਆ ਜਾਂਦਾ ਹੈ ਉੱਚਿਆਂ ਭਾਗਾਂ ਨਾਲ, ਉੱਚੀ ਬਖ਼ਸ਼ਿਸ਼ ਨਾਲ, ਉੱਚੀ ਰਹਿਮਤ ਨਾਲ।

**ਮ:੧॥**

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥**

**ਕੁਦਰਤਿ ਪਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥**
**ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥**
**ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥**
**ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥**
**ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥**
**ਕੁਦਰਤਿ ਪਉਣੁ ਪਾਣੀ ਬੈਸੰਤਰ ਕੁਦਰਤਿ ਧਰਤੀ ਖਾਕ ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**
**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥**

ਆਸਾ ਦੀ ਵਾਰ ਜੋ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਅਜ਼ੀਮ ਰਚਨਾ ਹੈ, ਉਸ ਆਸਾ ਦੀ ਵਾਰ ਦੀ ਇਹ ਤੀਸਰੀ ਪਉੜੀ ਦੇ ਨਾਲ ਇਹ ਪਾਵਨ ਪਵਿੱਤਰ ਸਲੋਕ:-

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥**
**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥**

ਕੁਦਰਤ, ਕਲਾ। ਕੁਦਰਤ, ਈਸ਼ਵਰ ਦੀ ਲੀਲ੍ਹਾ। ਕੁਦਰਤ, ਈਸ਼ਵਰ ਦੀ ਹਿਕਮਤ। ਕੁਦਰਤ, ਈਸ਼ਵਰ ਦੀ ਬਨਾਵਟ। ਈਸ਼ਵਰ ਦੀ ਇਹ ਸਾਜੀ ਹੋਈ ਇਹ ਪ੍ਰਕਿਰਤੀ ਤੇ ਸੰਸਾਰ, ਸਭ ਕੁਛ ਦੇ ਵਿਚ ਉਸ ਦੀ ਕਲਾ ਵਰਤ ਰਹੀ ਹੈ। ਐਸਾ ਆਮ ਸੰਤਾਂ ਨੂੰ ਦਿਖਾਈ ਦਿੰਦਾ ਹੈ। "**ਕੁਦਰਤਿ ਦਿਸੈ**" ਅੱਖਾਂ ਦੇ ਵਿਚ ਜੋ ਕੁੱਝ ਦਿਖਾਈ ਦਿੰਦਾ ਹੈ, ਅੱਖਾਂ ਵਿਚ ਇਹ ਜਿਹੜੀ ਦਰਿਸ਼ਟੀ ਹੈ, ਇਹ ਉਸ ਦੀ ਇਕ ਕਲਾ ਹੈ, ਉਸ ਦੀ ਇਕ ਕੁਦਰਤ ਹੈ। ਛੋਟੀਆਂ ਜਿਹੀਆਂ ਇਹ ਦੋ ਅੱਖਾਂ ਪਹਾੜ ਵੀ ਦੇਖ ਲੈਂਦੀਆਂ ਹਨ, ਆਸਮਾਨ ਵੀ ਵੇਖ ਲੈਂਦੀਆਂ ਹਨ, ਸਾਗਰ ਵੀ ਦੇਖ ਲੈਂਦੀਆਂ ਹਨ। ਚਾਰੋਂ ਪਾਸੇ ਨਿਗਾਹ ਮਾਰੀਏ ਇਹ ਛੋਟੀਆਂ ਜਿਹੀਆਂ ਅੱਖਾਂ ਬਹੁਤ ਕੁੱਝ ਵੇਖਦੀਆਂ ਨੇ। ਦੇਖਣਾ ਇਕ ਮਹਾਨ ਕਲਾ ਹੈ ਅਤੇ ਇਹ ਮਹਾਨ ਕਲਾ ਉਸ ਮਹਾਨ ਅਕਾਲ ਪੁਰਖ ਦੀ ਦੇਣ ਹੈ। ਅਹਿਮੀਅਤ ਦਾ ਤੇ ਉਦੋਂ ਪਤਾ ਚਲਦਾ ਹੈ, ਜਦੋਂ ਕਿਸੇ ਕੋਲੋਂ ਇਹ ਕਲਾ ਕਲਾਕਾਰ ਖੋਹ ਲੈਂਦਾ ਹੈ, ਜਦੋਂ ਕਿਸੇ ਦੇ ਨੇਤਰਾਂ ਵਿਚ ਇਹ ਜੋਤ ਨਹੀਂ ਰਹਿੰਦੀ ਫਿਰ ਪਤਾ ਚਲਦਾ ਹੈ, ਉਸ ਕਾਦਰ ਦੀ ਇਹ ਕਿਤਨੀ ਵੱਡੀ ਕੁਦਰਤ ਹੈ ਜਿਸ ਤੋਂ ਮੈਂ ਵਾਂਝਾ ਰਹਿ ਗਿਆ ਹਾਂ। ਸਾਹਿਬ ਕਹਿੰਦੇ ਨੇ "**ਕੁਦਰਤਿ ਦਿਸੈ**" ਅੱਖਾਂ ਵਿਚ ਜਿਹੜੀ ਦਰਿਸ਼ਟ ਸ਼ਕਤੀ ਹੈ, ਇਹ ਉਸ ਦੀ ਇਕ ਕਲਾ ਹੈ, ਅੱਖਾਂ ਦੇ ਰਾਹੀ ਜੋ ਕੁੱਝ ਦਿਖਾਈ ਦੇ ਰਿਹਾ ਹੈ, ਸਭ ਕੁਛ ਉਸ ਦੀ ਕੁਦਰਤ ਹੈ। "**ਕੁਦਰਤਿ ਦਿਸੈ ਕੁਦਰਤਿ ਸੁਣੀਐ ॥** " ਇਹਨਾਂ ਕੰਨਾਂ ਵਿਚ ਜੋ ਕੁੱਝ ਸੁਣਾਈ ਦੇ ਰਿਹਾ ਹੈ, ਇਹ ਉਸ ਦੀ ਕਲਾ ਹੈ, ਇਹ ਉਸ ਦੀ ਦੇਣ, ਇਹ ਉਸ ਦੀ ਬਖ਼ਸ਼ਿਸ਼ ਹੈ। ਧਰਮ ਵੀ ਇਕ ਕਲਾ ਹੈ ਤੇ ਜਦ ਵੀ ਕੋਈ ਮਨੁੱਖ, ਪੂਰਨ ਤੌਰ ਤੇ ਧਾਰਮਿਕ ਹੋ ਜਾਂਦਾ ਹੈ, ਉਹ ਪੂਰਾ ਕਲਾਕਾਰ ਹੀ ਹੋ ਜਾਂਦਾ ਹੈ। ਈਸ਼ਵਰ ਵੀ ਕਲਾਕਾਰ ਹੈ, ਐਸਾ ਜੀਵੰਤ ਕਲਾਕਾਰ ਹੈ, ਕਿ ਉਹ ਆਪਣੀ ਕਲਾ ਦੇ ਨਾਲ ਜੁੜਿਆ ਹੋਇਆ ਹੈ। ਜਿੱਥੇ ਵੀ ਇਹ ਕਲਾ ਬਿਖਰੀ ਹੋਈ ਹੈ, ਉਸ ਦੇ ਵਿਚ ਉਹ ਕਲਾਕਾਰ ਬੈਠਾ ਹੈ। ਸਾਹਿਬ ਕਹਿੰਦੇ ਨੇ, ਇਹ ਕੰਨ ਜੋ ਕੁੱਝ ਸੁਣਦੇ ਨੇ ਇਹ ਵੀ ਇਕ ਕਲਾ ਹੈ, ਇਹ ਵੀ ਇਕ ਕੁਦਰਤ ਹੈ ਔਰ ਇਸ ਕੁਦਰਤ ਵਿਚ ਉਹ ਆਪ ਹੈ, ਭਾਵ ਸ਼ਕਤੀ ਉਹ ਆਪ ਹੈ।

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥**

ਇਹ ਵੀ ਉਸ ਦੀ ਇਕ ਕਲਾ ਹੈ ਕਿ ਜੀਵਾਂ ਦੇ ਅੰਦਰ ਜੋ ਭੈ ਹੈ ਅਤੇ ਭੈ ਸੁਖ ਦਾ ਸਾਰ ਹੈ। ਇੱਥੇ ਤਰਕ ਖੜੀ ਹੋ ਸਕਦੀ ਹੈ ਭੈ। ਭੈ ਨੂੰ ਇਕ ਮਾਨਸਿਕ ਰੋਗ ਆਖਿਆ ਗਿਆ ਹੈ। ਭੈ ਮਨੁੱਖ ਦਾ ਵਿਕਾਸ ਰੋਕ ਦਿੰਦਾ ਹੈ, ਚਾਹੇ ਉਹ

ਕੈਸਾ ਵੀ ਭੈ ਹੋਵੈ। ਪਰ ਸਤਿਗੁਰੂ ਜੀ ਇੱਥੇ ਜਿਸ ਭੈ ਦਾ ਜ਼ਿਕਰ ਕਰ ਰਹੇ ਨੇ, ਉਹ ਨਿਰਮਲ ਭੈ ਹੈ। ਜੈਸੇ ਇਹ ਕੋਈ ਭੈ ਰੱਖੇ ਕਿ ਮੈਂ ਅਧਿਕ ਖਾਵਾਂਗਾ ਤੇ ਬੀਮਾਰ ਹੋ ਜਾਵਾਂਗਾ। ਭੁੱਖ ਤੋਂ ਜ਼ਿਆਦਾ ਖਾਵਾਂਗਾ ਤਾਂ ਬੀਮਾਰ ਹੋ ਜਾਵਾਂਗਾ। ਬੀਮਾਰੀ ਦਾ ਇਹ ਭੈ ਖਾਣ ਪੀਣ ਦੇ ਸੰਜਮ ਨੂੰ ਜਨਮ ਦਿੰਦਾ ਹੈ, ਇਹ ਭੈ ਪਵਿੱਤਰ ਭੈ ਹੈ। ਜੈਸੇ ਮੈਂ ਕਿਸੇ ਵੀ ਥਾਂ ਪ੍ਰਕਿਰਤੀ ਦੇ ਜੀਵਨ ਦੀ ਉਲੰਘਣਾ ਕਰਾਂਗਾ, ਉਹਦੇ ਨਿਯਮ ਨੂੰ ਤੋੜਾਂਗਾ ਇਸ ਦੇ ਨਾਲ ਮੈਨੂੰ ਦੁੱਖ ਹੋਵੇਗਾ, ਕਲੇਸ਼ ਹੋਵੇਗਾ। ਇਹ ਜਿਹੜਾ ਭੈ ਹੈ ਇਹ ਮਨੁੱਖ ਨੂੰ ਪਰਹੇਜ਼ਗਾਰ ਬਣਾ ਦਿੰਦਾ ਹੈ। ਔਰ ਕ਼ਾਨੂੰਨ ਦੇ ਨਿਯਮ ਕਾਨੂੰਨ ਦੀ ਨਿਯਮਾਵਲੀ ਤੇ ਇਸ ਦਾ ਭੈ ਮਨੁੱਖ ਨੂੰ ਐਸਾ ਸੋਚਣ ਤੇ ਮਜਬੂਰ ਕਰਦਾ ਹੈ, ਕਿ ਕਾਨੂੰਨ ਨਹੀਂ ਤੋੜਨਾ, ਨਿਯਮ ਨਹੀਂ ਤੋੜਨੇ, ਅਗਰ ਮਨੁੱਖ ਦੇ ਅੰਦਰ ਇਹ ਭੈ ਨਾ ਹੋਵੈ ਤਾਂ ਫਿਰ, ਨਾ ਕਾਨੂੰਨ ਰਹਿ ਸਕਦਾ ਹੈ ਅਤੇ ਨਾ ਪ੍ਰਾਕਿਰਤਕ ਨਿਯਮ ਰਹਿ ਸਕਦੇ ਨੇ। ਮਨੁੱਖ ਦੀ ਦੁਨੀਆ ਵਿਚ ਨਾ ਹੀ ਧਰਮ ਕਰਮ ਰਹੇਗਾ ਬਲਕਿ ਸਭ ਕੁੱਝ ਦੀਆਂ ਧੱਜੀਆਂ ਉੱਡ ਜਾਣ। ਦਰਅਸਲ ਮਨੁੱਖ ਦਾ ਇਹ ਭੈ ਹੈ, ਤੇ ਭੈ ਪਰਮਾਤਮਾ ਨੂੰ ਮੰਨਣ ਤੇ ਮਜਬੂਰ ਕਰ ਦਿੰਦਾ ਹੈ ਔਰ ਭੈ ਕਾਨੂੰਨ ਦੀ ਹਿਫ਼ਾਜ਼ਤ ਕਰਨ ਤੇ ਵੀ ਮਨੁੱਖ ਨੂੰ ਮਜਬੂਰ ਕਰ ਦਿੰਦਾ ਹੈ। ਸਮਾਜ ਦੇ ਨਿਯਮ ਦਾ ਵੀ ਉਹ ਧਾਰਨੀ ਹੋ ਜਾਂਦਾ ਹੈ। ਪਰਮਾਤਮਾ ਆਪ ਨਿਰਮਲ ਹੈ, ਪਾਵਨ ਹੈ, ਪਵਿੱਤਰ ਹੈ, ਇਸ ਵਾਸਤੇ ਉਸ ਦਾ ਭੈ ਵੀ ਪਵਿੱਤਰ ਹੈ। ਪਰਮਾਤਮਾ ਦਾ ਭੈ ਮਨੁੱਖ ਨੂੰ ਨਿਰਮਲ ਕਰ ਦਿੰਦਾ ਹੈ, ਪਾਵਨ ਕਰ ਦਿੰਦਾ ਹੈ। ਸਾਹਿਬ ਕਹਿੰਦੇ ਨੇ:-

**ਨਿਰਭਉ ਜਪੈ ਸਗਲ ਭਉ ਮਿਟੈ॥**

(ਸੁਖਮਨੀ ਸਾਹਿਬ)

ਪਰਮਾਤਮਾ ਦਾ ਭੈ ਦੁਨਿਆਵੀ ਭੈ ਮਿਟਾ ਦਿੰਦਾ ਹੈ।

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥**

(ਅੰਗ 774)

ਜਿਸ ਦਿਨ ਦਾ ਉਸ ਪਰਮਾਤਮਾ ਦਾ ਨਿਰਮਲ ਭੈ ਪ੍ਰਾਪਤ ਹੋਇਆ ਹੈ, ਹੁਣ ਹਰ ਥਾਂ ਰਾਮ ਹਾਜ਼ਰ ਨਾਜ਼ਰ ਦਿਖਾਈ ਦੇ ਰਿਹਾ ਹੈ। ਸਾਹਿਬ ਕਹਿੰਦੇ ਨੇ, ਜੀਵਾਂ ਦੇ ਅੰਦਰ ਜਿਹੜਾ ਭੈ ਹੈ ਇਹ ਸੁਖ ਦਾ ਸਾਰ ਹੈ। ਇਹ ਜੀਵਾਂ ਨੂੰ ਸੰਜਮੀ ਬਣਾਉਂਦਾ ਹੈ। ਇਹ ਮਨੁੱਖ ਨੂੰ ਬਾਕਾਇਦਾ ਮਰਯਾਦਾ ਵਿਚ ਰਖਦਾ ਹੈ ਔਰ ਭੈ ਹੀ ਨਹੀਂ ਤੇ ਫਿਰ ਮਰਯਾਦਾ ਕੀ ਹੈ, ਇਹ ਕੁਛ ਵੀ ਨਹੀਂ। ਇਹ ਭੈ ਵੀ ਤੇਰੀ ਕਲਾ ਹੈ, ਇਹ ਵੀ ਤੇਰੀ ਮਹਾਨ ਕੁਦਰਤ ਹੈ।

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥**
**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥**

ਇਹ ਆਕਾਸ਼ ਤੇਰੀ ਕੁਦਰਤ, ਇਹ ਪਾਤਾਲ ਤੇਰੀ ਕੁਦਰਤ ਔਰ ਆਕਾਸ਼ ਤੇ ਪਾਤਾਲ ਦੇ ਵਿਚਕਾਰ ਇਹ ਜਿਤਨਾ ਆਕਾਰ ਹੈ, ਇਹ ਵੀ ਤੇਰੀ ਕੁਦਰਤ, ਇਹ ਤੇਰੀ ਕਲਾ। ਵੇਖਦੇ ਅਸੀਂ ਵੀ ਪਏ ਹਾਂ, ਨਾ ਕਲਾ ਦਿਖਾਈ ਦਿੰਦੀ ਹੈ ਤੇ ਨਾ ਕਲਾਕਾਰ ਦਾ ਬੋਧ ਹੁੰਦਾ ਹੈ। ਭਗਤ ਉਸ ਨੂੰ ਕਹਿੰਦੇ ਨੇ, ਜੋ ਕਲਾ ਤੇ ਕਲਾਕਾਰ ਦੇ ਨੇੜੇ ਹੈ। ਸੰਸਾਰੀ ਉਸ ਨੂੰ ਕਹਿੰਦੇ ਨੇ ਜੋ ਕਲਾ ਤੇ ਕਲਾਕਾਰ ਤੋਂ ਬਹੁਤ ਦੂਰ ਹੈ, ਬਹੁਤ ਦੂਰ ਹੈ। ਜੋ ਦੂਰੀਆਂ ਵਿਚ ਜੀ ਰਿਹਾ ਹੈ, ਉਹ ਦੁੱਖ ਵਿਚ ਜੀ ਰਿਹਾ ਹੈ, ਜੋ ਨੇੜੇ ਹੋ ਕੇ ਜੀ ਰਿਹਾ ਹੈ, ਉਹ ਸੁਖ ਵਿਚ ਜੀ ਰਿਹਾ ਹੈ। ਜੋ ਦੂਰ ਹੋਕੇ ਜੀ ਰਿਹਾ ਹੈ, ਉਹ ਅੰਧਕਾਰ ਵਿਚ ਜੀ ਰਿਹਾ ਹੈ, ਜੋ ਨੇੜੇ ਹੋ ਕੇ ਜੀ ਰਿਹਾ ਹੈ. ਉਹ ਪ੍ਰਕਾਸ਼ ਵਿਚ ਜੀ ਰਿਹਾ ਹੈ, ਜੋ ਦੂਰ ਹੋ ਕੇ ਜੀ ਰਿਹਾ ਹੈ, ਉਹ ਅੱਗ ਵਿਚ ਜੀ ਰਿਹਾ ਹੈ ਔਰ ਜੋ ਨੇੜੇ ਹੋ ਕੇ ਜੀ ਰਿਹਾ ਹੈ, ਉਹ ਅੰਮ੍ਰਿਤ ਵਿਚ ਜੀ ਰਿਹਾ ਹੈ, ਅਨੰਦ ਵਿਚ ਜੀ ਰਿਹਾ ਹੈ ,ਜੋ ਦੂਰ ਹੋ ਕੇ ਜੀ ਰਿਹਾ ਹੈ. ਮਾਨੋ ਉਹ ਦੋਜ਼ਖ ਵਿਚ ਜੀ ਰਿਹਾ ਹੈ, ਨਰਕ ਵਿਚ ਜੀ ਰਿਹਾ ਹੈ ਔਰ ਜੋ ਨੇੜੇ ਹੋ ਕੇ ਜੀ ਰਿਹਾ ਹੈ, ਓਹੀ ਸਵਰਗ ਵਿਚ ਹੈ. ਓਹੀ ਸੱਚ ਖੰਡ ਵਿਚ ਹੈ। ਇਸ ਜਗਤ ਵਿਚ ਕੁਛ ਜੀਵ ਨੇੜੇ ਹੋ

ਕੇ ਜੀ ਰਹੇ ਨੇ, ਕੁਛ ਜੀਵ ਦੂਰ ਹੋ ਕੇ ਜੀ ਰਹੇ ਨੇ, ਆਮ ਸਿਆਣਿਆਂ ਦਾ ਐਸਾ ਕਹਿਣਾ ਹੈ। ਵਿਗਿਆਨ, ਮੁਲਕ ਨੂੰ ਮੁਲਕ ਦੇ ਨੇੜੇ ਲਿਆਇਆ ਹੈ। ਵਿਗਿਆਨ ਨੇ ਦੁਨੀਆ ਬਹੁਤ ਛੋਟੀ ਕਰ ਦਿੱਤੀ ਹੈ, ਨੇੜੇ ਲਿਆਂਦਾ ਹੈ ਵਿਗਿਆਨ ਨੇ। ਇਹ ਵਿਗਿਆਨ ਦੀ ਬਹੁਤ ਵੱਡੀ ਸੇਵਾ ਹੈ। ਅੱਜ ਦੁਨੀਆ ਬਹੁਤ ਛੋਟੀ ਹੈ, ਸਵੇਰੇ ਨਾਸ਼ਤਾ ਮਨੁੱਖ ਇਕ ਮੁਲਕ ਵਿਚ ਕਰਦਾ ਹੈ, ਦੁਪਹਿਰ ਦਾ ਭੋਜਨ ਦੂਸਰੇ ਮੁਲਕ ਵਿਚ ਕਰਦਾ ਹੈ ਔਰ ਰਾਤ ਦਾ ਖਾਣਾ ਤੀਸਰੇ ਮੁਲਕ ਵਿਚ ਜਾ ਖਾਂਦਾ ਹੈ। ਅੱਜ ਸਾਇੰਸ ਨੇ ਦੁਨੀਆ ਇਤਨੀ ਨੇੜੇ ਕਰ ਦਿੱਤੀ ਹੈ, ਮੁਲਕ ਇਤਨੇ ਨੇੜੇ ਹੋ ਗਏ ਨੇ, ਪ੍ਰਾਂਤ ਨੇੜੇ ਹੋ ਗਏ ਨੇ। ਸਾਇੰਸ ਨੇ ਬਾਹਰ ਦੀਆਂ ਦੂਰੀਆਂ ਨੂੰ ਮਿਟਾਇਆ ਹੈ। ਧਰਮ ਨੇ ਅੰਦਰ ਦੀ ਦੂਰੀ ਨੂੰ ਮਿਟਾਇਆ ਹੈ। ਦਿਲ ਨੂੰ ਨੇੜੇ ਕੀਤਾ ਹੈ ਸੰਤ ਜਨਾਂ ਨੇ। ਦਿਲ ਦਿਲ ਦੇ ਨੇੜੇ ਆਵੇ ਇਹ ਭਗਤਾਂ ਨੇ ਐਸਾ ਉੱਦਮ ਕੀਤਾ ਹੈ। ਇਹ ਗੁਰੂ ਜਨਾਂ ਨੇ ਐਸਾ ਪਰਯਾਸ ਕੀਤਾ ਹੈ ਕਿ ਮਨੁੱਖ ਦਾ ਦਿਲ ਨੇੜੇ ਆਵੇ, ਬੰਦਾ ਬੰਦੇ ਦੇ ਨੇੜੇ ਆਵੇ, ਮੁਲਕ ਮੁਲਕ ਦੇ ਨੇੜੇ ਆਵੇ, ਪ੍ਰਾਂਤ ਪ੍ਰਾਂਤ ਦੇ ਨੇੜੇ ਆਵੇ, ਬਾਹਰ ਦੀਆਂ ਇਹਨਾਂ ਸਾਰੀਆਂ ਦੂਰੀਆਂ ਨੂੰ ਮਿਟਾ ਦਿੱਤਾ ਹੈ। ਅੱਜ ਹਰ ਬੰਦੇ ਨੂੰ ਪਤਾ ਹੈ ਫਲਾਣਾ ਮੁਲਕ ਕੀ ਹੈ, ਉਥੋਂ ਦੇ ਬਾਸ਼ਿੰਦਹ ਕੈਸੇ ਨੇ, ਉਥੋਂ ਦੀ ਭਾਸ਼ਾ ਕੈਸੀ ਹੈ। ਇਹ ਸਾਰੀਆਂ ਦੂਰੀਆਂ ਵਿਗਿਆਨ ਨੇ ਖ਼ਤਮ ਕਰ ਦਿੱਤੀਆਂ ਹਨ, ਪਰ ਇਹ ਬਹੁਤ ਵੱਡੀ ਸੇਵਾ ਹੈ। ਆਪਣੀ ਥਾਂ ਤੇ ਕਿਸੇ ਹੱਦ ਤਕ ਇਹ ਸਾਇੰਸ ਕਾਬਲੇ ਦਾਦ ਹੈ।

ਬਹੁਤ ਸਾਰੇ ਸੁਖ ਬੈਰੂਨੀ ਸਾਇੰਸ ਨੇ ਦਿੱਤੇ ਨੇ ਔਰ ਇਨਕਾਰ ਨਹੀਂ ਕੀਤਾ ਜਾ ਸਕਦਾ। ਸਾਇੰਸ ਨੇ ਪੈਰਾਂ ਦੀ ਗਤੀ ਨੂੰ ਵਧਾਇਆ ਹੈ, ਹਜ਼ਾਰਾਂ ਮੀਲ ਦੀ ਵਾਟ ਅੱਜ ਥੋੜੇ ਹੀ ਘੰਟਿਆ ਵਿਚ ਤਹਿ ਹੋ ਜਾਂਦੀ ਹੈ। ਸਾਇੰਸ ਨੇ ਮਨੁੱਖ ਦੀ ਆਵਾਜ਼ ਨੂੰ ਸ਼ਕਤੀ ਦਿੱਤੀ ਹੈ। ਮਨੁੱਖ ਇਕ ਮੁਲਕ ਵਿਚ ਬੋਲਦਾ ਪਿਆ ਹੈ ਅਤੇ ਸੁਣਿਆ ਜਾ ਰਿਹਾ ਹੈ ਦੂਸਰੇ ਮੁਲਕ ਵਿਚ ਔਰ ਇਸੇ ਤਰੀਕੇ ਨਾਲ ਮਨੁੱਖ ਦੀ ਦਰਿਸ਼ਟ ਸ਼ਕਤੀ ਨੂੰ ਵੀ ਵਧਾਇਆ ਹੈ ਖ਼ੁਰਦਬੀਨ ਦੇ ਰਾਹੀਂ। ਖ਼ੁਰਦਬੀਨ ਦੇ ਰਾਹੀਂ ਦੂਰ ਦੀ ਚੀਜ਼ ਤੇ ਬਾਰੀਕ ਚੀਜ਼ ਮਨੁੱਖ ਵੇਖ ਲੈਂਦਾ ਹੈ। ਇਸ ਤਰੀਕੇ ਨਾਲ ਬਾਹਰ ਦੀਆਂ ਤਮਾਮ ਦੂਰੀਆਂ ਨੂੰ ਸਾਇੰਸ ਨੇ ਦੂਰ ਕੀਤਾ ਹੈ। ਅਗਰ ਬਾਹਰੋਂ ਦੂਰੀ ਮਿਟ ਜਾਏ ਤੇ ਦਿਲ ਦੂਰ ਰਹੇ, ਮਨੁੱਖ ਦਾ ਹਿਰਦਾ ਮਨੁੱਖ ਦੇ ਹਿਰਦੇ ਤੋਂ ਦੂਰ ਰਹਿਆ ਤੇ ਇਹ ਦੂਰੀ ਵੀ ਨਰਕ ਨੂੰ ਜਨਮ ਦਿੰਦੀ ਹੈ। ਕਈ ਦਫ਼ਾ ਐਸਾ ਵੇਖਦੇ ਹਾਂ, ਮਨੁੱਖ ਕੋਲ ਬੈਠਾ ਹੈ ਤੇ ਅਗਲਾ ਪੁੱਛ ਬੈਠਦਾ ਹੈ ਬਈ ਇਹ ਜਿਹੜਾ ਕੋਲ ਬੈਠਾ ਹੈ, ਕੌਣ ਹੈ? ਤੇ ਵਿਆਕਤੀ ਕਹਿ ਉਠਦਾ ਹੈ, ਕੋਈ ਦੂਰ ਦਾ ਜਾਪਦਾ ਹੈ, ਤੇ ਕੋਲ ਬੈਠੇ ਦੀ ਦੂਰੀ ਤੇ ਇਕ ਫੁੱਟ ਦੀ ਵੀ ਨਹੀਂ ਹੈ। ਇਕ ਐਸੇ ਮਨੁੱਖ ਦਾ ਨਾਮ ਲਿਆ ਗਿਆ, ਜੋ ਕਿ ਗ਼ਾਲਬਨ ਦੂਸਰੇ ਮੁਲਕ ਵਿਚ ਪੰਜ ਹਜ਼ਾਰ ਮੀਲ ਦੀ ਦੂਰੀ ਤੇ ਰਹਿ ਰਿਹਾ ਹੈ, ਤੇ ਜੈਸੇ ਉਸ ਦਾ ਨਾਮ ਲਿਆ ਗਿਆ, ਇਕ ਦਮ ਬੋਲ ਉੱਠਿਆ ਉਹ ਤੇ ਸਾਡੇ ਨੇੜੇ ਦਾ ਹੈ। ਪੰਜ ਹਜ਼ਾਰ ਮੀਲ ਦੀ ਦੂਰੀ ਤੇ ਰਹਿਣ ਵਾਲਾ ਨੇੜੇ ਦਾ ਹੈ, ਕੋਲ ਬੈਠਾ ਹੋਇਆ ਦੂਰ ਦਾ ਹੈ। ਦਰਅਸਲ ਦਿਲ ਦੀ ਸਾਂਝ ਨਹੀਂ, ਦਿਲ ਦਿਲ ਦੇ ਨੇੜੇ ਨਹੀਂ ਹੈ। ਸੰਤਾਂ ਦਾ ਪੂਰਾ ਯਤਨ ਰਿਹਾ ਹੈ ਕਿ ਹਿਰਦਾ ਹਿਰਦੇ ਦੇ ਨੇੜੇ ਆਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਤੇ ਆਪਣੇ ਜੀਵਨ ਵਿਚ ਇਸ ਨੂੰ ਸਭ ਤੋਂ ਵੱਡੀ ਪਹਿਲ ਦਿੱਤੀ ਹੈ। ਆਪ ਦੇ ਸੱਜੇ ਹੱਥ ਮਰਦਾਨਾ ਹੈ ਖੱਬੇ ਹੱਥ ਬਾਲਾ ਹੈ। ਇਕ ਹਿੰਦੂ ਹੈ, ਇਕ ਮੁਸਲਮਾਨ ਹੈ। ਇਹ ਦੁਨੀਆ ਦਾ ਪਹਿਲਾ ਪੈਗ਼ੰਬਰੀ ਪੁਰਸ਼ ਹੈ ਜਿਸ ਨੇ ਆਪਣੇ ਨਾਲ ਜਿਹੜੇ ਦੋ ਸਾਥੀ ਚੁਣੇ ਨੇ, ਉਹ ਵੀ ਵਖ ਵਖ ਮਜ਼ਹਬਾਂ ਨਾਲ ਸੰਬੰਧ ਰਖਦੇ ਨੇ। ਇਹ ਦੁਨੀਆ ਦਾ ਪਹਿਲਾ ਪੈਗ਼ੰਬਰੀ ਪੁਰਸ਼ ਹੈ ਜੋ ਹਰਿਦੁਆਰ ਬਨਾਰਸ ਵੀ ਪ੍ਰਭੂ ਗੀਤ ਸੁਣਾਉਣ ਲਈ ਚਲਾ ਜਾਂਦਾ ਹੈ ਲੇਕਿਨ ਮੱਕੇ ਨੂੰ ਵੀ ਭੁਲਦਾ ਨਹੀਂ। ਉਹ ਮੱਕੇ ਮਦੀਨੇ ਵੀ ਜਾ ਪਹੁੰਚਦਾ ਹੈ। ਉਹ ਓਥੇ ਵੀ ਸਦਾ ਦਿੰਦਾ ਹੈ ਖ਼ੁਦਾ ਦੀ, ਅੱਲਾ ਦੀ।

ਇਹ ਜਿਹੜੀਆਂ ਦਿਲਾਂ ਦੀਆਂ ਦੂਰੀਆਂ ਨੇ, ਚਾਹੇ ਇਹ ਮਜ਼ਹਬ ਕਰਕੇ, ਭਾਸ਼ਾ ਕਰਕੇ, ਰੰਗ ਕਰਕੇ, ਰੂਪ ਕ਼ਰਕੇ, ਨਸਲ ਕਰਕੇ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਦੂਰ ਕੀਤਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ, ਪੰਜਾਬੀ, ਮਰਾਠੀ, ਬੰਗਲਾ, ਬ੍ਰਿਜ ਭਾਸ਼ਾ, ਗ਼ਰਜ਼ਿ ਕਿ ਦੇਸ-ਵਿਦੇਸ਼ ਦੀਆਂ ਅਨੇਕਾਂ ਬੋਲੀਆਂ ਨੂੰ ਆਪਣੇ ਕਲਾਮ ਵਿਚ ਥਾਂ ਦਿੱਤੀ ਹੈ। ਇਹ ਵੀ ਦੁਨੀਆ ਦੇ ਪਹਿਲੇ ਰਹਬਰੀ ਪੁਰਸ਼ ਵਿਚ ਦੇਖਣ ਨੂੰ ਮਿਲਿਆ ਹੈ ਔਰ ਭਾਸ਼ਾ ਦੇ ਤਲ ਤੇ ਝਗੜਾ ਖੜਾ ਨਾ ਹੋਵੇ, ਭਾਸ਼ਾ ਦੇ ਤਲ ਤੇ ਦੂਰੀਆਂ ਪੈਦਾ

ਨਾ ਹੋਵਣ। ਲਿਹਾਜ਼ਾ ਦੇਸ ਦੀਆਂ ਤਮਾਮ ਭਾਸ਼ਾਵਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਗਲਵਕੜੀ ਵਿਚ ਲਿਆ ਹੈ ਚਾਹੇ ਉਹ ਸਿੰਧੀ ਹੈ, ਚਾਹੇ ਉਹ ਕਸ਼ਮੀਰੀ ਹੈ, ਚਾਹੇ ਉਹ ਬੰਗਲਾ ਹੈ, ਗਰਜ਼ਿ ਕਿ ਹਰ ਪ੍ਰਾਂਤ ਦੀ ਭਾਸ਼ਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹੈ, ਮਿਲਦੀ ਹੈ। ਰੰਗ ਰੂਪ ਨਸਲ ਦੀਆਂ ਦੂਰੀਆਂ ਨੂੰ ਵੀ ਗੁਰੂ ਨਾਨਕ ਦੇਵ ਜੀ ਮਹਾਰਜ ਜੀ ਨੇ ਖ਼ਤਮ ਕੀਤਾ ਹੈ ਔਰ ਇਸ ਤੋਂ ਇਲਾਵਾ ਮਜ਼ਹਬ ਦੀ ਦੂਰੀ ਜੋ ਬਹੁਤ ਵੱਡੀ ਹੈ, ਜੋ ਕਿ ਮਨੁੱਖ ਨੂੰ ਇਕ ਦੂਸਰੇ ਦੇ ਨੇੜੇ ਹੀ ਨਹੀਂ ਆਉਣ ਦਿੰਦੀ, ਇਸ ਦੂਰੀ ਨੂੰ ਪੂਰਨ ਤੌਰ ਤੇ ਗੁਰੂ ਨਾਨਕ ਦੇਵ ਜੀ ਨੇ ਦੂਰ ਕੀਤਾ ਹੈ। ਆਪ ਦਾ ਇਕ ਸਾਥੀ ਮੁਸਲਮਾਨ ਮਰਦਾਨਾ ਹੈ। ਆਪ ਦੇ ਕੋਲੋਂ ਜਦ ਪੁੱਛਿਆ ਜਾਂਦਾ ਹੈ ਇਹ ਮੋਢੇ ਤੇ ਰਵਾਬ ਚੁੱਕ ਕੇ ਆਪ ਜੀ ਨੂੰ ਜੋ ਗੀਤ ਸੰਗੀਤ ਸੁਣਾਉਂਦਾ ਹੈ, ਹਰੀ ਜਸ ਸੁਣਾਉਂਦਾ ਹੈ, ਇਹ ਕੌਣ ਹੈ, ਤੁਹਾਡਾ ਚੇਲਾ ਹੈ, ਤੁਹਾਡਾ ਨੌਕਰ ਹੈ ਤਾਂ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ, ਨਹੀਂ, ਇਹ ਮੇਰਾ ਭਾਈ ਹੈ। ਪ੍ਰਥਾ ਚਲੀ, ਭਾਈ ਮਰਦਾਨਾ। ਜਿਸ ਨੂੰ ਭਰਾ ਆਖ ਦਿੱਤਾ ਮਜ਼ਹਬ ਦਾ ਭੇਦ ਮਿਟ ਗਿਆ ਔਰ ਜਦ ਕੋਈ ਬਾਲੇ ਬਾਰੇ ਪੁਛਦਾ ਹੈ ਇਹ ਕੌਣ ਹੈ? ਤੁਹਾਡਾ ਚੇਲਾ ਹੈ, ਤੁਹਾਡਾ ਨੌਕਰ ਹੈ। ਨਹੀਂ, ਇਹ ਮੇਰਾ ਭਾਈ ਹੈ। ਭਾਈ ਬਾਲਾ, ਭਾਈ ਮਰਦਾਨਾ। ਗੁਰੂ ਘਰ ਵਿਚ ਸਭ ਤੋਂ ਵੱਡੀ ਪਦਵੀ ਬਣ ਗਈ, **ਭਾਈ ਸਾਹਿਬ**। ਜਿਸ ਨੂੰ ਗੁਰੂ ਭਾਈ ਆਖੇ ਮਾਮੂਲੀ ਗੱਲ ਤੇ ਨਹੀਂ, ਬਹੁਤ ਵੱਡੀ ਗੱਲ ਹੈ। ਜੋ ਗੁਰੂ ਦਾ ਭਾਈ ਬਣ ਗਿਆ, ਇਸ ਦਾ ਮਤਲਬ ਹੈ, ਗੁਰੂ ਦਾ ਹਿਰਦਾ ਤੇ ਸਿੱਖ ਦਾ ਹਿਰਦਾ ਇਕ ਹੋ ਗਿਆ, ਦੋਵੇਂ ਭਾਈ ਜੋ ਹੋ ਗਏ, ਭਰਾ ਜੋ ਹੋ ਗਏ, ਨੇੜਤਾ ਹੋ ਗਈ। ਜ਼ਮੀਨ ਦੇ ਉਤੇ ਕੋਈ ਨੇੜਤਾ ਦਾ ਰੂਪ ਪ੍ਰਗਟ ਹੋਵੇ ਕਹਿ ਦਿੱਤਾ ਜਾਂਦਾ ਹੈ ਇਹ ਦੋਵੇਂ ਭਰਾ ਨੇ ਕੋਈ ਐਸੀ ਗੱਲ ਨਹੀ ਹੈ। ਭਰਾ ਦੀ ਨੇੜਤਾ ਬਹੁਤ ਵੱਡੀ ਨੇੜਤਾ ਮੰਨੀ ਗਈ ਹੈ ਤੇ ਸਾਹਿਬ ਕਹਿੰਦੇ ਨੇ, ਇਹ ਮੇਰਾ ਭਾਈ ਹੈ। ਮਜ਼ਹਬ ਦੇ ਤਲ ਦੀ ਦੂਰੀ, ਭਾਸ਼ਾ ਦੇ ਤਲ ਦੀ ਦੂਰੀ, ਪ੍ਰਾਂਤ ਦੇ ਤਲ ਦੀ ਦੂਰੀ, ਇਹ ਜਿਤਨੀਆਂ ਦੂਰੀਆਂ ਨੇ, ਗੁਰੂ ਨਾਨਕ ਦੇਵ ਜੀ ਨੇ ਦੂਰ ਕੀਤੀਆਂ ਨੇ, ਹਿਰਦੇ ਨੂੰ ਹਿਰਦੇ ਦੇ ਨੇੜੇ ਲਿਆਏ, ਦਿਲ ਨੂੰ ਦਿਲ ਦੇ ਨੇੜੇ ਲਿਆਏ। ਇਹੀ ਸੰਤਾਂ ਦਾ ਮਹਾਨ ਉੱਦਮ ਹੈ ਔਰ ਇਹ ਸੰਤਾਂ ਦਾ ਕੰਮ ਹੈ। ਜੇ ਸੰਤ ਦੁਆਰਾ ਮਨੁੱਖਾਂ ਦੇ ਹਿਰਦੇ ਹਿਰਦਿਆਂ ਤੋਂ ਦੂਰ ਜਾਣ, ਉਹ ਸੰਤ ਨਹੀਂ, ਅਸੰਤ ਹੈ। ਉਹ ਭਗਤ ਨਹੀਂ ਦੋਖੀ ਹੈ, ਉਹ ਵਾਸਤਵਿਕ ਸਾਧੂ ਨਹੀਂ, ਸੰਸਾਰੀ ਹੈ। ਇਸ ਲਈ ਸਾਇੰਸ ਨੇ ਬਾਹਰ ਦੀਆਂ ਦੂਰੀਆਂ ਨੂੰ ਮਿਟਾਇਆ ਹੈ, ਧਰਮ ਨੇ ਅੰਦਰ ਦੀਆਂ ਦੂਰੀਆਂ ਨੂੰ ਮਿਟਾਇਆ ਹੈ। ਪਰ ਬਦਕਿਸਮਤੀ ਹੈ ਰਾਜਨੀਤਕਾਂ ਨੇ, ਸਿਆਸਤਦਾਨਾਂ ਨੇ, ਬਾਹਰ ਦੀਆਂ ਦੂਰੀਆਂ ਨੂੰ ਵੀ ਜਨਮ ਦਿੱਤਾ, ਅੰਦਰ ਦੀਆਂ ਦੂਰੀਆਂ ਨੂੰ ਵੀ ਜਨਮ ਦਿੱਤਾ। ਅੱਜ ਸੰਸਾਰ ਵਿਚ ਜਿਤਨੀ ਦੂਰੀ ਹੈ, ਹਿਰਦੇ ਦੀ ਹਿਰਦੇ ਨਾਲ, ਜਾਂ ਮੁਲਕ ਦੀ ਮੁਲਕ ਨਾਲ, ਇਹ ਸਾਇੰਸ ਕਰਕੇ ਨਹੀਂ, ਇਹ ਧਰਮ ਕਰਕੇ ਨਹੀਂ, ਇਹ ਰਾਜਨੀਤੀ ਕਰਕੇ ਹੈ, ਇਹ ਸਿਆਸਤ ਕਰਕੇ ਹੈ ਔਰ ਇਸ ਦੀ ਲੋੜ ਸ਼ਾਇਦ ਇਸ ਵਾਸਤੇ ਪੈ ਗਈ ਕਿ ਮਨੁੱਖ ਪੂਰਨ ਤੌਰ ਤੇ ਧਾਰਮਿਕ ਨਹੀਂ ਸਨ। ਧਰਮ ਦਿਲ ਨੂੰ ਦਿਲ ਦੇ ਨੇੜੇ ਲਿਆਉਂਦਾ ਹੈ, ਭੇਦ ਮਿਟ ਜਾਂਦੇ ਨੇ। ਕੌਣ ਰਸ਼ੀਅਨ, ਕੌਣ ਅਮਰੀਕਨ, ਕੌਣ ਚੀਨੀ ਤੇ ਕੌਣ ਪਾਕਿਸਤਾਨੀ, ਸਭ ਇਕ, ਹਿਰਦੇ ਇਕ-ਮਿਕ ਹੋ ਗਏ। ਬਾਹਰ ਦੀਆਂ ਦੂਰੀਆਂ ਅੰਦਰ ਦੀਆਂ ਦੂਰੀਆਂ, ਇਹ ਸਾਰੀਆਂ ਮਿਟ ਜਾਂਦੀਆਂ ਨੇ ਧਰਮ ਦੇ ਨਾਲ। ਪਰ ਸਾਇੰਸ ਨੇ ਆਪਣੇ ਢੰਗ ਨਾਲ ਕੰਮ ਕੀਤਾ ਹੈ, ਬਾਹਰ ਦੀ ਦੁਨੀਆ ਨੂੰ ਬਹੁਤ ਨੇੜੇ ਲਿਆਂਦਾ ਹੈ। ਅਗਰ ਜ਼ਾਤ ਵਿਚ ਅੱਜ ਦੂਰੀਆਂ ਮਿਲਦੀਆਂ ਨੇ ਤੇ ਸਿਆਸਤ ਕਰਕੇ। ਇਕ ਪ੍ਰਾਂਤ ਦਾ ਦੂਸਰੇ ਪ੍ਰਾਂਤ ਨਾਲ ਮਿਲਣਾ ਕਠਿਨ ਹੋ ਗਿਆ ਹੈ। ਇਕ ਮੁਲਕ ਦਾ ਦੁਸਰੇ ਮੁਲਕ ਨਾਲ ਮਿਲਣਾ ਕਠਿਨ ਹੋ ਗਿਆ ਹੈ। ਜਿੱਥੇ ਭਰਾਵਾਂ ਦੀ ਤਰ੍ਹਾਂ ਸਾਰੀ ਪ੍ਰਿਥਵੀ ਤੇ ਦੁਰਫਤ (ਆਮਦੋ-ਰਫ਼ਤ/ coming & going) ਸੀ । ਅੱਜ ਹਰ ਮੁਲਕ ਵਿਚ ਸਿਆਸਤਦਾਨਾਂ ਨੇ ਰੋਕਾਂ ਖੜੀਆਂ ਕਰ ਦਿੱਤੀਆਂ ਨੇ, ਇਹ ਆ ਸਕਦੇ ਨੇ, ਇਹ ਨਹੀਂ ਆ ਸਕਦੇ। ਜਿਹੜਾ ਦੇਸ ਜਿਤਨਾ ਜ਼ਿਆਦਾ ਸੰਪਨ ਹੋ ਜਾਂਦਾ ਹੈ, ਉਹ ਗਰੀਬਾਂ ਲਈ ਦਰਵਾਜ਼ੇ ਬੰਦ ਕਰ ਦਿੰਦਾ ਹੈ। ਜਿਹੜਾ ਦੇਸ ਜਿਤਨਾ ਜ਼ਿਆਦਾ ਉੱਨਤ ਹੋ ਜਾਂਦਾ ਹੈ, ਉਹ ਪਛੜਿਆਂ ਲਈ ਆਪਣੇ ਦਰਵਾਜ਼ੇ ਬੰਦ ਕਰ ਦਿੰਦਾ ਹੈ। ਕਿਧਰੇ ਇਹ ਵੀ ਉੱਨਤ ਨਾ ਹੋ ਜਾਣ, ਕਿਧਰੇ ਇਹ ਵੀ ਮਹਾਨ ਨਾ ਹੋ ਜਾਣ। ਇਹ ਧਰਮ ਦੀ ਸੋਚਣੀ ਨਹੀਂ, ਇਹ ਸਾਇੰਸ ਦੀ ਸੋਚਣੀ ਨਹੀ। ਇਹ ਰਾਜਨੀਤੀ ਦੀ ਸੋਚਣੀ ਹੈ, ਇਹ ਸਿਆਸਤ ਦੀ ਸੋਚਣੀ ਹੈ। ਇਸ ਲਈ ਜਗਤ ਵਿਚ ਜਿਤਨੀਆਂ ਇਹ ਦੂਰੀਆਂ ਨੇ, ਇਹ ਰਾਜਨੀਤੀ ਕਰਕੇ ਨੇ। ਜਿਸ ਦਿਨ ਪੂਰਨ ਤੌਰ ਤੇ ਇਹ ਦੁਨੀਆ ਸੁਅਸਤ ਹੋਵੇਗੀ, ਧਾਰਮਿਕ ਹੋਵੇਗੀ, ਉਸ ਦਿਨ ਰਾਜਨੀਤੀ

ਵਿਦਾ ਹੋ ਜਾਏਗੀ, ਇਸ ਦੀ ਲੋੜ ਹੀ ਨਹੀਂ ਰਹੇਗੀ। ਇਹ ਸ਼ਾਇਦ ਇਸ ਵਾਸਤੇ ਹੈ ਕਿ ਦੁਨੀਆ ਪੂਰਨ ਤੌਰ ਤੇ ਧਾਰਮਿਕ ਨਹੀਂ ਹੈ, ਦੁਨੀਆ ਪੂਰਨ ਤੌਰ ਤੇ ਸੰਤ ਨਹੀਂ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਹੁਤ ਨੇੜੇ ਹੋ ਕੇ ਕੁਦਰਤ ਨੂੰ ਵੇਖ ਰਹੇ ਨੇ, ਉਸ ਕਲਾਕਾਰ ਨੂੰ ਵੇਖ ਰਹੇ ਨੇ ਔਰ ਜਦ ਕੁਦਰਤ ਦੇ ਕਾਦਰ ਇਤਨਾ ਨੇੜੇ ਹੈ, ਤੋ ਸਤਿਗੁਰੂ ਥਾਂ ਥਾਂ ਤੇ ਬੋਧ ਕਰਾ ਰਹੇ ਨੇ, ਤੁਸੀਂ ਰੱਬ ਦੇ ਨੇੜੇ ਹੋਵੋ, ਰੱਬ ਤੁਹਾਡੇ ਨੇੜੇ ਹੈ। ਐਸਾ ਬੋਧ ਹੁੰਦਿਆਂ ਹੀ ਸਾਰਾ ਸੰਸਾਰ ਮਨੁੱਖ ਦੇ ਨੇੜੇ ਹੋ ਜਾਂਦਾ ਹੈ।

**ਹੈ ਹਜੂਰਿ ਕਤ ਦੂਰ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥**

(ਅੰਗ 1160)

ਸਤਿਗੁਰ ਕਹਿੰਦੇ ਨੇ, ਕਿਉਂ ਦੂਰ ਕਹਿੰਦੇ ਹੋ। ਹੈ ਹਜ਼ੂਰ, ਬਿਲਕੁਲ ਨੇੜੇ ਹੈ। "**ਹੈ ਹਜੂਰ ਕਤ ਦੂਰ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥**" ਆਪਣੇ ਮਨ ਦੀਆਂ ਦੂਰੀਆਂ ਮਿਟਾਵੋ ਉਹ ਤੇ ਨੇੜੇ ਹੈ, ਉਹ ਤੇ ਬਿਲਕੁਲ ਕੋਲ ਹੈ ਔਰ ਉਸ ਸੁੰਦਰ ਪ੍ਰਭੂ ਨੂੰ ਗਲਵਕੜੀ ਵਿਚ ਲਵੋ। ਉਸ ਦੇ ਮਿਲਾਪ ਦਾ ਅਨੰਦ ਮਾਣੋ। ਸਿਰਫ ਅੰਦਰ ਦੀਆਂ ਦੂਰੀਆਂ ਨੂੰ ਮਿਟਾਵੋ।

**ਕਿ ਜਾਹਰ ਜਹੂਰ ਹੈ॥ ਕਿ ਹਾਜਰ ਹਜੂਰ ਹੈ ॥**

(ਜਾਪ ਸਾਹਿਬ)

**ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥**

(ਅੰਗ 210)

ਉਹ ਤੇ ਕੋਲ ਹੈ ਬਿਲਕੁਲ ਨਿਕਟ ਹੈ। ਖ਼ੈਰ ਅਗਰ ਪਰਮਾਤਮਾ ਦੀ ਦੂਰੀ ਮਹਿਸੂਸ ਹੋ ਰਹੀ ਹੈ ਤਾਂ ਇਸ ਦਾ ਸਪਸ਼ਟ ਕਾਰਣ ਹੈ ਕਿ ਹਿਰਦੇ ਵਿਚ ਧਰਮ ਨਹੀਂ ਹੈ, ਧਰਮ ਦਾ ਦੀਵਾ ਅਜੇ ਨਹੀਂ ਜਲਿਆ ਤੇ ਜਿਸ ਦਿਨ ਰੱਬ ਦੀ ਨੇੜਤਾ ਮਹਿਸੂਸ ਹੋ ਗਈ ਉਸ ਦਿਨ ਸਾਰਾ ਸੰਸਾਰ ਨੇੜੇ ਹੈ, ਕੁਛ ਵੀ ਦੂਰ ਨਹੀਂ ਹੈ। ਹਿੰਦੂ ਵੀ ਨੇੜੇ, ਮੁਸਲਮਾਨ ਵੀ ਨੇੜੇ, ਈਸਾਈ ਵੀ ਆਪਣਾ, ਸਿੱਖ ਵੀ ਆਪਣਾ। ਜੈਨ ਤੇ ਬੋਧ ਇਹ ਸਭ ਭਾਈ। ਸਿਰਫ ਨਾਮ ਰਹਿ ਜਾਣਗੇ ਮਨੁੱਖਾਂ ਦੇ। ਜਿਵੇਂ ਇਕ ਪਰਵਾਰ ਵਿਚ ਦਸ ਜੀਵ ਨੇ ਤੇ ਦਸਾਂ ਦੇ ਨਾਮ ਨੇ, ਇਸ ਵਾਸਤੇ ਉਸ ਲਈ ਸਾਰਾ ਸੰਸਾਰ ਇਕ ਪਰਵਾਰ ਬਣ ਜਾਂਦਾ ਹੈ। ਜੈਨ, ਬੋਧ, ਸਿੱਖ, ਈਸਾਈ, ਮੁਸਲਮਾਨ ਤੇ ਹਿੰਦੂ ਇਹ ਜੋ ਫ਼ਰਕ ਹੈ, ਪਰਵਾਰ ਦੇ, ਫ਼ਰਦਾਂ ਦੇ ਨਾਮ ਰਹਿ ਜਾਣਗੇ। ਇਸ ਤੋਂ ਇਲਾਵਾ ਹੋਰ ਕੁਛ ਨਹੀਂ, ਨੇੜਤਾ ਬਣੀ ਰਹੇਗੀ ਔਰ ਜਿਸ ਦਿਨ ਇਸ ਤਰ੍ਹਾਂ ਦੀ ਨੇੜਤਾ ਹੋਈ, ਪ੍ਰਿਥਵੀ ਸਵਰਗ ਹੋਵੇਗੀ, ਪ੍ਰਿਥਵੀ ਹੀ ਜੰਨਤ ਹੋਵੇਗੀ। ਕਿਉਂਕਿ ਦੂਰੀ ਕਰਕੇ ਬੰਦੇ ਨੇ ਪ੍ਰਿਥਵੀ ਨਰਕ ਬਣਾ ਲਈ ਹੈ। ਇਸ ਵਾਸਤੇ ਕੋਈ ਜੰਨਤ ਦੀ ਕਲਪਨਾ ਉਸ ਆਸਮਾਨ ਤੇ ਕਰ ਰਿਹਾ ਹੈ, ਸਵਰਗ ਦੀ ਕਲਪਨਾ ਉਸ ਆਸਮਾਨ ਤੇ ਕਰ ਰਿਹਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ ਕਿ ਸਾਰੇ ਦਾ ਸਾਰਾ ਇਹ ਜਿਹੜਾ ਆਕਾਰ ਹੈ, ਇਹ ਉਸ ਦੀ ਕੁਦਰਤ ਹੈ। ਜੋ ਕੁਛ ਇਹ ਪਾਤਾਲ ਤੇ ਆਕਾਸ ਨੇ ਅਤੇ ਜੋ ਕੁਛ ਇਸ ਦੇ ਵਿਚ ਹੈ, ਸਭ ਕੁਛ ਵਿਚ ਕਰਤੇ ਪੁਰਖ ਦੀ ਕਲਾ ਵਰਤ ਰਹੀ ਹੈ, ਤੇ ਕਲਾਕਾਰ ਇਸ ਕਲਾ ਵਿਚ ਆਪ ਬੈਠਾ ਹੋਇਆ ਹੈ।

**ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥**

ਸਾਹਿਬ ਕਹਿੰਦੇ ਨੇ ਜਿਤਨੇ ਧਾਰਮਿਕ ਗ੍ਰੰਥ ਨੇ, ਪੁਰਾਣ ਕਤੇਬਾਂ ਤੇ ਵੇਦ ਇਤਿ ਆਦਿ ਸਭ ਕੁਛ ਵਿਚ ਉਸ ਦੀ ਕਲਾ ਹੈ, ਉਸ ਦਾ ਗਿਆਨ ਹੈ, ਉਸ ਦੀ ਸੂਝ ਸਮਝ ਹੈ। ਇਹਨਾਂ ਗ੍ਰੰਥਾਂ ਦਾ ਜੋ ਵਿਚਾਰ ਹੈ, ਪਾਠ ਪਠਨ ਹੈ, ਹੇ ਪ੍ਰਭੂ ! ਇਹ ਵੀ ਤੇਰੀ ਇਕ ਕਲਾ ਹੈ। ਦਰਅਸਲ ਪੁਰਾਣ ਦਾ ਇਕ ਮਨੁੱਖ ਜੋ ਪਾਠ ਕਰ ਰਿਹਾ ਹੈ, ਦੂਜਾ ਵੀ ਕਰ ਰਿਹਾ ਹੈ, ਦੋਹਾਂ ਦਾ ਬੋਧ ਇਕ ਨਹੀਂ ਹੋਵੇਗਾ। ਇਕ ਮਨੁੱਖ ਕੁਰਾਨ ਨੂੰ ਪੜ੍ਹ ਰਿਹਾ ਹੈ, ਦੂਜਾ ਵੀ ਪੜ੍ਹ ਰਿਹਾ ਹੈ, ਦੋਹਾਂ

ਦਾ ਬੋਧ ਇਕ ਨਹੀਂ ਹੋਵੇਗਾ। ਸਾਧਾਰਨ ਮਨੁੱਖ ਪੜ੍ਹ ਰਿਹਾ ਹੈ, ਪਰ ਕੁਰਾਨ ਪੜ੍ਹ ਰਹੇ ਨੇ ਬਾਬਾ ਫਰੀਦ। ਦੋਹਾਂ ਦੇ ਪੜ੍ਹਨ ਵਿਚ ਭਾਰੀ ਅੰਤਰ ਹੈ। ਪਰ ਕੁਰਾਨ ਪੜ੍ਹ ਰਹੇ ਨੇ ਹਜ਼ਰਤ ਨਜ਼ਾਮਉਦੀਨ। ਕੁਰਾਨ ਪੜ੍ਹ ਰਹੇ ਨੇ ਖ਼ੁਆਜ਼ਾ ਮਈਉਦੀਨ ਚਿਸਤੀ। ਦੋਹਾਂ ਦੇ ਪੜ੍ਹਨ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਸਤਿਗੁਰ ਦੀ ਬਾਣੀ ਪੜ੍ਹ ਰਿਹਾ ਹੈ, ਇਕ ਸਾਧਾਰਨ ਸਿੱਖ, ਪਰ ਬਾਣੀ ਪੜ੍ਹ ਰਹੇ ਨੇ ਭਾਈ ਗੁਰਦਾਸ, ਭਾਈ ਮਨੀ ਸਿੰਘ, ਦੋਹਾਂ ਦੇ ਪੜ੍ਹਨ ਵਿਚ ਭਾਰੀ ਅੰਤਰ ਹੈ।

ਦਰਅਸਲ ਜਿਸ ਨੇ ਕੁਦਰਤ ਵੇਖ ਲਈ ਧਾਰਮਿਕ ਗ੍ਰੰਥ ਵਿਚ ਉਸ ਦਾ ਪੜ੍ਹਨਾ ਵੀ ਇਕ ਕੁਦਰਤ ਹੋ ਜਾਂਦਾ ਹੈ, ਉਸ ਦਾ ਪੜ੍ਹਨਾ ਵੀ ਇਕ ਕਲਾ ਹੋ ਜਾਂਦੀ ਹੈ। ਸਾਹਿਬ ਕਹਿੰਦੇ ਨੇ ਸਾਰੇ ਧਾਰਮਿਕ ਗ੍ਰੰਥਾਂ ਦਾ ਜੋ ਵਿਚਾਰ ਹੈ, ਇਹ ਵੀ ਪ੍ਰਭੂ ਇਕ ਤੇਰੀ ਕਲਾ ਹੈ।

**ਕੁਦਰਤਿ ਖਾਣਾ ਪੀਣਾ ਪੈਨਣੁ ਕੁਦਰਤਿ ਸਰਬ ਪਿਆਰੁ ॥**

ਸਾਰੇ ਦਾ ਸਾਰਾ ਪਿਆਰ ਚਾਹੇ ਉਹ ਪਦਾਰਥ ਦਾ ਪਿਆਰ, ਸੰਸਾਰ ਦਾ ਪਿਆਰ, ਪਰਵਾਰ ਦਾ ਪਿਆਰ, ਪਦ ਪ੍ਰਤਿਸ਼ਟਾ ਦਾ ਪਿਆਰ, ਜਿਸ ਢੰਗ ਦਾ ਵੀ ਇਹ ਪਿਆਰ ਹੈ, ਹੇ ਪ੍ਰਭੂ ! ਪਿਆਰ ਵਿਚ ਵੀ ਤੇਰੀ ਇਕ ਕਲਾ ਹੈ, ਤੇਰੀ ਦੇਣ ਹੈ, ਇਹ ਵੀ ਤੇਰੀ ਇਕ ਲੀਲ੍ਹਾ ਹੈ। ਜਿਤਨਾ ਖਾਣਾ ਹੈ, ਪੀਣਾ ਹੈ, ਪੈਨਣਾ ਹੈ, ਹੇ ਪ੍ਰਭੂ ! ਸਭ ਕੁਛ ਦੇ ਵਿਚ ਤੇਰੀ ਕਲਾ ਹੈ, ਸਭ ਕਾਦਰ ਤੇਰੀ ਦਿੱਤੀ ਹੋਈ ਕੁਦਰਤ ਹੈ, ਤੇਰੀ ਦਾਤ ਹੈ।

**ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥**

ਜਹਾਨ ਦੇ ਸਾਰੇ ਜੀਵ ਤੇ ਜੀਵਾਂ ਦੀਆਂ ਵਖ ਵਖ ਜ਼ਾਤਾਂ, ਜਿਨਸਾਂ ਤੇ ਰੰਗ, ਹੇ ਪ੍ਰਭੂ ! ਇਹ ਵੀ ਤੇਰੀ ਇਕ ਕੁਦਰਤ ਹੈ, ਇਹ ਵੀ ਤੇਰੀ ਇਕ ਕਲਾ ਹੈ।

**ਕੁਦਰਤਿ ਨੇਕੀਆ ਕੁਦਰਤਿ ਬਦੀਆ**
**ਕੁਦਰਤਿ ਮਾਨੁ ਅਭਿਮਾਨੁ ॥**

ਅਭਿਮਾਨ ਵਿਚ ਗ੍ਰਸਿਆ ਹੋਇਆ ਇਕ ਮਨੁੱਖ ਅਭਿਮਾਨੀ ਹੈ, ਹੇ ਪ੍ਰਭੂ! ਓਥੇ ਵੀ ਤੇਰੀ ਇਕ ਕਲਾ ਹੈ, ਤੇਰੀ ਕਲਾ ਕਰਕੇ ਉਹ ਅਹੰਕਾਰ ਕਰ ਰਿਹਾ ਹੈ, ਤੇ ਕਲਾ ਤੂੰ ਅੰਦਰੋਂ ਖੋਹ ਲਵੇਂ ਤੇ ਫਿਰ ਅਹੰਕਾਰ ਕੀ ਕਰੇਗਾ। ਕੁਦਰਤ ਕਰਕੇ ਹੀ, ਕਲਾ ਕਰਕੇ ਹੀ, ਨੇਕੀਆਂ ਦਾ ਜਨਮ ਹੈ, ਬਦੀਆਂ ਦਾ ਜਨਮ ਹੈ। ਮਾਣ ਦਾ ਜਨਮ ਹੈ ਅਭਿਮਾਨ ਦਾ ਜਨਮ ਹੈ, ਵਿਆਪਕ ਰੂਪ ਵਿਚ ਇਹ ਤੇਰੀ ਕਲਾ ਕੰਮ ਕਰ ਰਹੀ ਹੈ।

**ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥**

ਧਰਤੀ ਦੀ ਇਹ ਖ਼ਾਕ, ਧਰਤੀ ਤੇ ਬਲ ਰਹੀ ਇਹ ਬੈਸੰਤਰ, ਸੂਰਜ ਵਿਚ ਪ੍ਰਗਟ ਹੋ ਰਹੀ ਇਹ ਰੋਸ਼ਨੀ ਔਰ ਇਹ ਪੌਣ ਤੇ ਪਾਣੀ, ਪ੍ਰਭੂ ਸਭ ਤੇਰੀ ਕਲਾ ਹੈ, ਤੇਰੀ ਬਨਾਵਟ ਹੈ। ਜੈਸੇ ਮੁਸੱਵਰ ਇਕ ਚਿਤਰ ਬਣਾਉਂਦਾ ਹੈ, ਤੇ ਚਿਤਰ, ਉਸ ਕਲਾਕਾਰ ਦੀ ਇਕ ਕਲਾ ਹੈ। ਚਾਰੋਂ ਪਾਸੇ ਜੋ ਵਿਆਪਕ ਦਿਖਾਈ ਦੇ ਰਿਹਾ ਹੈ, ਸਤਿਗੁਰੂ ਕਹਿੰਦੇ ਨੇ ਉਸ ਮਹਾਨ ਕਲਾਕਾਰ ਦੀ ਇਕ ਕਲਾ ਹੈ। ਸਭ ਤੇਰੀ ਕੁਦਰਤ, ਸਭ ਤੇਰੀ ਹੀ ਕਲਾ ਹੈ।

**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**

ਸਾਰੀ ਕੁਦਰਤ ਦਾ ਤੂੰ ਕਰਤਾ ਹੈਂ, ਤੂੰ ਕ਼ਾਦਿਰ ਹੈਂ, ਤੂੰ ਮਾਲਿਕ ਹੈਂ। **ਪਾਕੀ ਨਾਈ ਪਾਕੁ**, ਤੇਰੀ ਵਡਿਆਈ ਪਾਕ ਹੈ, ਪਵਿੱਤਰ ਹੈ, ਸ਼ੁੱਧ ਹੈ, ਮਲੀਨ ਨਹੀਂ ਤੇਰੀ ਕ੍ਰਿਤ ਪਾਕ ਹੈ, ਇਸ ਵਾਸਤੇ ਤੇਰੀ ਮਹਿਮਾ ਵੀ ਪਾਕ ਹੈ।

**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥ ॥੨॥**

ਤੂੰ ਸਾਰਿਆਂ ਜੀਵਾਂ ਅੰਦਰ ਇੱਕ ਸਾਰ ਹੋ ਕੇ ਵਰਤ ਰਿਹਾ ਹੈਂ, ਤੇ ਸਾਰਿਆਂ ਦੇ ਅੰਦਰ ਬੈਠ ਕੇ ਤੂੰ ਸਾਰਿਆਂ ਨੂੰ ਵੇਖ ਰਿਹਾ ਹੈਂ, ਸਭ ਨੂੰ ਜਾਣ ਰਿਹਾ ਹੈਂ। ਇਹਨਾਂ ਦੋ ਸਲੋਕਾਂ ਦੇ ਨਾਲ ਜੋ ਪਾਵਨ ਪਾਉੜੀ ਹੈ, ਉਹ ਇਹ ਹੈ।

**ਪਉੜੀ॥**

**ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥**
**ਮਨਿ ਅੰਧੈ ਜਨਮੁ ਗਵਾਇਆ॥੩॥**

ਜੀਵ ਨੇ, ਉਸ ਪ੍ਰਭੂ ਦੀ ਅੰਸ ਨੇ ਆਪ ਹੀ, ਤਰ੍ਹਾਂ ਤਰ੍ਹਾਂ ਦੇ ਭੋਗ ਭੋਗ ਕੇ, ਤਰ੍ਹਾਂ ਤਰ੍ਹਾਂ ਦੇ ਰਸ ਲਏ, ਤੇ ਅੰਤ ਨੂੰ ਜੀਵ ਇਕ ਪਾਸੇ ਹੋਇਆ, ਦੇਹੀ ਭਸਮ ਹੋ ਗਈ, ਭੌਰਾ ਅਗਾਂਹ ਉੱਡ ਗਿਆ।

**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**

ਬੜਾ ਵੱਡਾ ਸੀ ਦੁਨੀਆ ਵਿਚ, ਬੜੀ ਮਹਿਮਾ ਸੀ, ਬੜੀ ਵਡਿਆਈ ਸੀ, ਬੜੀ ਸ਼ਾਨੋ ਸ਼ੌਕਤ ਸੀ। ਪਰ ਜੈਸੇ ਭੌਰਾ ਇਸ ਤਨ ਤੋਂ ਇਕ ਪਾਸੇ ਹੋਇਆ, ਸੰਸਾਰ ਦੀ ਸਾਰੀ ਮਾਣ ਮਰਯਾਦਾ ਇਕ ਪਾਸੇ ਰਹਿ ਗਈ। ਦਰਅਸਲ ਜਿਸ ਢੰਗ ਨਾਲ ਸੰਸਾਰ ਵਿਚ ਮਾਣ ਮਰਯਾਦਾ ਪ੍ਰਾਪਤ ਕਰੀ ਦੀ ਹੈ, ਨਿਰੰਕਾਰ ਦੀ ਦੁਨੀਆ ਵਿਚ ਮਾਣ ਮਰਯਾਦਾ ਪ੍ਰਾਪਤ ਕਰਨ ਦਾ ਢੰਗ ਹੋਰ ਹੈ। ਸੰਸਾਰ ਵਿਚ ਝੂਠੇ ਨੂੰ ਵੀ ਮਾਣ ਮਰਯਾਦਾ ਮਿਲ ਸਕਦੀ ਹੈ, ਜਦ ਕੇ ਪਰਮਾਤਮਾ ਦੀ ਦੁਨੀਆ ਵਿਚ ਨਹੀਂ। ਸੰਸਾਰ ਵਿਚ ਧਨਵਾਨ ਨੂੰ ਵੀ ਮਾਣ ਮਰਯਾਦਾ ਮਿਲ ਸਕਦੀ ਹੈ, ਜਦ ਕਿ ਪਰਮਾਤਮਾ ਦੀ ਦੁਨੀਆ ਵਿਚ ਨਹੀਂ। ਸੰਸਾਰ ਵਿਚ ਸੱਤਾਧਾਰੀ ਨੂੰ ਵੀ ਮਾਣ ਮਰਯਾਦਾ ਮਿਲ ਸਕਦੀ ਹੈ ਔਰ ਮਿਲਦੀ ਹੈ, ਜਦ ਕਿ ਪਰਮਾਤਮਾ ਦੀ ਦੁਨੀਆ ਵਿਚ ਨਹੀਂ। ਪਰਮਾਤਮਾ ਦੀ ਦੁਨੀਆ ਵਿਚ ਤੇ ਸਿਰਫ ਸਤਵਾਦੀ ਨੂੰ ਹੀ ਮਾਣ ਮਰਯਾਦਾ ਮਿਲਦੀ ਹੈ। ਪ੍ਰਭੂ ਚਿੰਤਨ ਕਰਨ ਵਾਲੇ ਨੂੰ ਹੀ ਮਾਣ ਮਰਯਾਦਾ ਮਿਲਦੀ ਹੈ, ਬਾਕੀ ਸਾਰੀ ਮਾਣ ਮਰਯਾਦਾ ਇੱਥੇ ਹੀ ਰਹਿ ਜਾਂਦੀ ਹੈ। ਸਾਹਿਬ ਕਹਿੰਦੇ ਨੇ, ਬਹੁਤ ਵੱਡਾ ਦੁਨੀਆਦਾਰ ਸੀ, ਬੜੀ ਮਾਣ ਮਰਯਾਦਾ ਸੀ। ਹੋਇਆ ਕੀ, ਜਿਤਨੇ ਔਗੁਣ ਇਸ ਨੇ ਕੀਤੇ, ਉਹ ਔਗੁਣ ਹੀ ਇਸ ਲਈ ਗਲ ਦੇ ਸੰਗਲ ਬਣ ਗਏ ਔਰ ਅੰਤਮ ਸਮੇਂ ਪ੍ਰਭੂ ਦੀ ਬਣਾਈ ਹੋਈ ਮਰਯਾਦਾ ਦੇ ਅਨੁਸਾਰ, ਜਮਦੂਤ ਅਗਲੇ ਜਨਮਾਂ ਦੀਆਂ ਫਾਹੀਆਂ ਇਹਦੇ ਗਲ ਵਿਚ, ਔਗੁਣਾਂ ਦੇ ਸੰਗਲ ਪਾ ਕੇ ਇਹਨੂੰ ਖਿਚ ਕੇ ਲੈ ਗਏ। ਭਾਵ ਪਤਿਤ ਸੰਸਕਾਰ, ਅਗਲੇ ਜਨਮ ਵਿਚ ਲੈ ਗਏ। ਮਲੀਨ ਸੰਸਕਾਰ ਅਗਲੇ ਜਨਮ ਵਿਚ ਲੈ ਗਏ। ਇਹ ਮਲੀਨ ਸੰਸਕਾਰ ਹੀ ਗਲੇ ਦਾ ਸੰਗਲ ਨੇ।

**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**

ਅੱਗੇ ਧਰਮਰਾਜ ਨੇ ਜੋ ਉਸ ਦੀ ਕਿਰਤ ਸੀ, ਜੋ ਉਸ ਦੀ ਕਰਣੀ ਸੀ, ਉਹ ਪੜ੍ਹ ਕੇ ਸੁਣਾ ਦਿੱਤੀ, ਸਮਝਾ ਦਿੱਤੀ, ਇਹ ਤੇਰੀ ਕਿਰਤ ਹੈ, ਇਹ ਤੇਰਾ ਕਰਣਾ ਹੈ। ਅੰਤਮ ਸਮੇਂ ਜੋ ਵੀ ਜੀਵਨ ਭਰ ਕੀਤਾ ਹੁੰਦਾ ਹੈ, ਉਹ ਸਾਹਮਣੇ ਆ ਜਾਂਦਾ ਹੈ, ਇਹ ਪ੍ਰਭੂ ਦਾ ਬਣਾਇਆ ਹੋਇਆ ਧਰਮ ਹੈ, ਧਰਮ ਦਾ ਰਾਜ ਹੈ, ਸਭ ਕੁਛ ਮਨੁੱਖ ਦੇ ਸਾਹਮਣੇ ਆ ਜਾਂਦਾ ਹੈ, ਤੇ ਸਭ ਕੁਛ ਮਨੁੱਖ ਪੜ੍ਹ ਲੈਂਦਾ ਹੈ, ਤੇ ਸਭ ਕੁਛ ਦੀ ਬੰਦੇ ਨੂੰ ਸੂਝ ਤੇ ਸਮਝ ਪੈ ਜਾਂਦੀ ਹੈ।

**ਥਾਉ ਨ ਹੋਵੀ ਪਉਦੀਈ**
**ਹੁਣਿ ਸੁਣੀਐ ਕਿਆ ਰੂਆਇਆ॥**

ਐਸਾ ਦੁਨੀਆਦਾਰ ਜੋ ਪਤਿਤ ਸੰਸਕਾਰ ਲੈ ਕੇ ਅੱਗੇ ਚਲਾ ਗਿਆ, ਉਸ ਨੂੰ ਮਾਰ ਪੈਂਦਿਆਂ ਨੂੰ ਥਾਂ ਨਹੀਂ ਮਿਲਦੀ, ਦੁੱਖ ਤੇ ਦੁੱਖ, ਕਲੇਸ਼ ਤੇ ਕਲੇਸ਼, ਤੇ ਹੁਣ ਰੋਂਦੇ ਪਿਟਦੇ, ਦੁੱਖ ਹੈ, ਕਲੇਸ਼ ਹੈ, ਪਰ ਹੁਣ ਕੌਣ ਸੁਣੇ ਇਸ ਰੁਦਨ ਨੂੰ, ਜਦ ਤੂੰ ਰੱਬ ਦੀ ਗੱਲ ਨਹੀਂ ਸੁਣੀ ਤੇ ਹੁਣ ਤੇਰੇ ਰੋਣੇ ਨੂੰ ਕੌਣ ਸੁਣੇ। ਤੂੰ ਸੰਤ ਜਨਾਂ ਦੇ ਬਚਨ ਨਹੀਂ ਸੁਣੇ, ਹੁਣ ਤੇਰੇ ਰੋਣੇ ਨੂੰ ਕੌਣ ਸੁਣੇ। ਤੂੰ ਸੱਚ ਦੇ ਗੀਤ ਨਹੀਂ ਸੁਣੇ ਤੇ ਹੁਣ ਤੇਰੇ ਰੁਦਨ ਨੂੰ ਕੌਣ ਸੁਣੇ। ਸਤਿਗੁਰ ਦੇਵ ਜੀ ਮਹਾਰਾਜ ਇੱਥੇ ਕਹਿੰਦੇ ਨੇ, ਇਸ ਢੰਗ ਦਾ ਉਸ ਦਾ ਅੰਤ ਹੁੰਦਾ ਹੈ।

**ਮਨਿ ਅੰਧੈ ਜਨਮੁ ਗਵਾਇਆ॥**

ਐਸਾ ਪੁਰਸ਼ ਮਨ ਦਾ ਅੰਧਾ ਹੈ, ਤੇ ਮਨ ਦੇ ਅੰਧ ਕਰਕੇ ਕੀਮਤੀ ਜਨਮ ਗੁਆ ਬੈਠਦਾ ਹੈ, ਸਾਰਾ ਜਨਮ ਠੋਕਰਾਂ ਵਿਚ ਬਤੀਤ ਹੋਇਆ, ਪਰ ਪਰਮ ਧਾਮ ਦੀ ਪ੍ਰਾਪਤੀ ਨਾ ਹੋ ਸਕੀ।



ਸਲੋਕ ਮ:੧॥

ਭੈ ਵਿਚਿ ਪਵਣੁ ਵਹੈ ਸਦਵਾਉ॥ਭੈ ਵਿਚਿ ਚਲਹਿ ਲਖ ਦਰਿਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ਭੈ ਵਿਚ ਰਾਜਾ ਧਰਮ ਦੁਆਰੁ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ਕੋਹ ਕਰੋੜੀ ਚਲਤ ਨ ਅੰਤੁ॥
ਭੈ ਵਿਚਿ ਸਿਧ ਬੁਧ ਸੁਰ ਨਾਥ॥ਭੈ ਵਿਚਿ ਆਡਾਣੇ ਆਕਾਸ॥
ਭੈ ਵਿਚਿ ਜੋਧ ਮਹਾਬਲ ਸੂਰ॥ਭੈ ਵਿਚਿ ਆਵਹਿ ਜਾਵਹਿ ਪੂਰ॥
ਸਗਲਿਆ ਭਉ ਲਿਖਿਆ ਸਿਰਿ ਲੇਖੁ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥
ਮ:੧॥ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥
ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ॥
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ॥
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ॥
ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥
ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨਿ ਹੋਵਹਿ ਛਾਰ॥
ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥
ਪਉੜੀ॥ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥
ਸਤਿਗੁਰਿ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ॥
ਜਿਨਿ ਸਚੋ ਸਚੁ ਬੁਝਾਇਆ॥੪॥

ਆਸਾ ਦੀ ਵਾਰ ਦਾ ਇਹ ਪਾਵਨ ਪਵਿੱਤਰ ਸਲੋਕ ਜੋ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚੌਥੀ ਪਉੜੀ ਨਾਲ ਜੋੜਿਆ ਹੈ, ਜਿਸ ਵਿਚ ਸਤਿਗੁਰ ਦੇਵ ਜੀ ਮਹਾਰਾਜ ਨੇ ਇਹ ਫ਼ਰਮਾਨ ਕੀਤਾ ਹੈ, ਕਿ ਭੈ ਮਨੁੱਖ ਦੀ ਇਕ ਲੋੜ ਹੈ, ਭੈ ਪ੍ਰਭੂ ਦੀ ਇਕ ਦੇਣ ਹੈ। ਮਨੁੱਖ ਜਿਸ ਇਕ ਭੈ ਨੂੰ ਪੈਦਾ ਕਰਦਾ ਹੈ, ਉਹ ਇਕ ਰੋਗ ਹੈ। ਈਸ਼ਵਰ ਜੋ ਇਕ ਭੈ ਦਿੰਦਾ ਹੈ, ਉਹ ਸੁਰਖਿਆ ਹੈ। ਮਨੁੱਖ ਜਿਸ ਭੈ ਨੂੰ ਪੈਦਾ ਕਰਦਾ ਹੈ, ਉਹ ਪੀੜਾ ਹੈ, ਉਹ ਬੋਝ ਹੈ, ਉਹ ਤਨਾਉ ਹੈ। ਪਰ ਈਸ਼ਵਰ ਜਿਸ ਭੈ ਨੂੰ ਦਿੰਦਾ ਹੈ, ਉਹ ਪਰਫੁਲਤਾ ਹੈ, ਖੇੜਾ ਹੈ, ਖੁਸ਼ੀ ਹੈ। ਜਿੱਥੇ ਮਨੁੱਖ ਦਾ ਪੈਦਾ ਕੀਤਾ ਹੋਇਆ, ਸਵੈਮ ਈਜ਼ਾਦ ਕੀਤਾ ਹੋਇਆ ਭੈ ਹੈ, ਹਿਰਦੇ ਨੂੰ ਮੈਲਾ ਕਰਦਾ ਹੈ। ਓਥੇ ਪ੍ਰਭੂ ਦਾ ਭੈ ਹਿਰਦੇ ਨੂੰ ਸ਼ੁੱਧ ਕਰ ਦਿੰਦਾ ਹੈ।

ਭੈ ਪਇਐ ਤਨੁ ਖੀਣ ਹੋਇ ਲੋਭ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ

**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥**

(ਅੰਗ 949)

ਪ੍ਰਭੂ ਦਾ ਭੈ, ਅਕਾਲ ਪੁਰਖ ਦਾ ਭੈ, ਮਨੁੱਖ ਦੀ ਤਮਾਮ ਦੁਰਮਤੀ ਨੂੰ ਸਾੜ ਦਿੰਦਾ ਹੈ। ਮਨੁੱਖ ਦੇ ਤਮਾਮ ਮਾੜੇ ਵਿਚਾਰਾਂ ਨੂੰ ਛੀਨ ਕਰ ਦਿੰਦਾ ਹੈ, ਖ਼ਤਮ ਕਰ ਦਿੰਦਾ ਹੈ। ਇਸ ਵਾਸਤੇ ਭੈ ਮਨੁੱਖ ਦੀ ਇਕ ਲੋੜ ਹੈ, ਤੇ ਭੈ ਨਾਲ ਹੀ ਵਸਤੂ ਦੀ ਤੇ ਹਸਤੀ ਦੀ ਹੋਂਦ ਹੈ। ਇਹ ਈਸ਼ਵਰੀ ਭੈ ਇਕ ਪਾਸੇ ਕਰ ਦੇਈਏ, ਮਨੁੱਖ ਦੀਆਂ ਖੁਸ਼ੀਆਂ ਮਨੁੱਖ ਦਾ ਅਨੰਦ, ਮਨੁੱਖ ਦਾ ਖੇੜਾ ਸਾਰਾ ਨਸ਼ਟ ਹੋ ਜਾਏਗਾ।

**ਭੈ ਵਿਚਿ ਪਵਣੁ ਵਹੈ ਸਦਵਾਉ॥**

ਸਤਿਗੁਰ ਦੇਵ ਜੀ ਮਹਾਰਾਜ ਇਸ ਪਾਵਨ ਸਲੋਕ ਵਿਚ ਫ਼ਰਮਾਨ ਕਰਦੇ ਨੇ, ਕਿ ਜਿੱਥੇ ਪਰਮਾਤਮਾ ਵਿਆਪਕ ਹੈ ਉਸ ਦਾ ਭੈ ਵੀ ਵਿਆਪਕ ਹੈ ਔਰ ਉਸ ਦੇ ਭੈ ਵਿਚ ਸਾਰੇ ਹਨ। ਇਹ ਭੈ ਸੂਖਮ ਰੂਪ ਵਿਚ ਅਤੇ ਅਸਥੂਲ ਰੂਪ ਵਿਚ ਸਾਰੇ ਹੀ ਕਬੂਲਦੇ ਨੇ। ਸਾਰੇ ਭੈ ਵਿਚ ਨੇ ਤੇ ਸਾਰਿਆਂ ਨੂੰ ਭੈ ਵਿਚੋਂ ਕਢਣਾ ਔਖੀ ਗੱਲ ਹੈ। ਸਤਿਗੁਰ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ ਕਿ ਇਹ ਜਿਹੜੀ ਪਵਣ ਹੈ, ਜੋ ਹਰ ਵਕਤ ਚਲ ਰਹੀ ਹੈ, ਵੱਗ ਰਹੀ ਹੈ, ਇਸ ਨੂੰ ਵਗਾਉਣ ਵਾਲਾ ਕੋਈ ਹੈ, ਇਸ ਨੂੰ ਚਲਾਉਣ ਵਾਲਾ ਕੋਈ ਹੈ। ਅਗਰ ਇਹ ਆਪ ਮੁਹਾਰੇ ਹੋਵੇ ਤਾਂ ਪਵਣ ਤੋਂ ਵੀ ਬਥੇਰੀਆਂ ਬਰਬਾਦੀਆਂ ਹੋ ਸਕਦੀਆਂ ਨੇ, ਤਬਾਹੀਆਂ ਹੋ ਸਕਦੀਆਂ ਨੇ। ਅਸੀਂ ਕਦੀ ਕਦੀ ਵੇਖਦੇ ਹਾਂ ਕਿ ਈਸ਼ਵਰ ਕਦੀ ਕਦੀ ਪਵਣ ਨੂੰ ਵੀ ਬੇਮੁਹਾਰਾ ਕਰ ਦਿੰਦਾ ਹੈ। ਜੈਸੇ ਪਵਣ ਨੂੰ ਬੇਮੁਹਾਰਾ ਕਰਦਾ ਹੈ, ਪਵਣ ਤੂਫ਼ਾਨ ਦੀ ਸ਼ਕਲ ਅਖ਼ਤਿਆਰ ਕਰਕੇ ਅਨੇਕਾਂ ਤਬਾਹੀਆਂ ਨੂੰ ਜਨਮ ਦਿੰਦੀ ਹੈ। ਸਾਹਿਬ ਕਹਿੰਦੇ ਨੇ, ਇਹ ਭੈ ਵਿਚ ਵਗ ਰਹੀ ਹੈ, ਚਲ ਰਹੀ ਹੈ।

**ਭੈ ਵਿਚਿ ਚਲਹਿ ਲਖ ਦਰੀਆਉ॥**

ਪ੍ਰਿਥਵੀ ਦੇ ਉੱਤੇ ਇਹ ਜੋ ਲੱਖਾਂ ਦਰਿਆ, ਨਦੀ ਨਾਲੇ ਚਲ ਰਹੇ ਨੇ, ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ ਇਹ ਸਾਰੇ ਦੇ ਸਾਰੇ ਪ੍ਰਭੂ ਭੈ ਵਿਚ ਚਲ ਰਹੇ ਨੇ। ਬਾਬੇ ਫ਼ਰੀਦ ਦੀ ਜ਼ਿੰਦਗੀ ਦੀ ਇਕ ਗਾਥਾ ਜੋ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਉਹਨਾਂ ਦੇ ਸਲੋਕਾਂ ਵਿਚ ਬਾਕਾਇਦਾ ਅੰਕਤ ਹੈ, ਕਿ ਦਰਿਆ ਸਿੰਧ ਇਕ ਦਫ਼ਾ ਤੂਫ਼ਾਨੀ ਤੇ ਆਇਆ, ਪੂਰੇ ਹੜ੍ਹ ਤੇ ਆਇਆ ਅਤੇ ਉਸਨੇ ਸ਼ਹਰ ਨੂੰ ਢਾਹ ਲਾਉਣੀ ਸ਼ੁਰੂ ਕਰ ਦਿੱਤੀ, ਬਾਬੇ ਫ਼ਰੀਦ ਦਾ ਵੀ ਅਸਥਾਨ ਦਰਿਆ ਸਿੰਧ ਦੇ ਕਿਨਾਰੇ ਤੇ ਸੀ। ਸਾਰੇ ਕਸਬੇ ਵਾਸੀ ਆ ਕੇ ਫ਼ਰਿਆਦ ਕਰਦੇ ਨੇ ਬਾਬੇ ਫ਼ਰੀਦ ਨੂੰ, ਬਈ ਜਿਸ ਢੰਗ ਨਾਲ ਇਹ ਦਰਿਆ ਚੜ੍ਹਿਆ ਹੈ, ਤੇ ਜਿਸ ਢੰਗ ਨਾਲ ਇਸ ਨੇ ਢਾਹ ਲਾਈ ਹੈ, ਇਸ ਢੰਗ ਨਾਲ ਤਾਂ ਸਾਡਾ ਸ਼ਹਰ ਬਚਣਾ ਔਖੀ ਗੱਲ ਹੈ, ਤੇ ਤੁਹਾਡਾ ਡੇਰਾ ਵੀ ਬਚਣਾ ਬਹੁਤ ਔਖੀ ਗੱਲ ਹੈ। ਬਾਬਾ ਫ਼ਰੀਦ ਦਰਿਆ ਸਿੰਧ ਦੇ ਕੰਢੇ ਆ ਕੇ ਖੜੇ ਹੋਏ, ਉਸ ਦੀਆਂ ਉਛਲਦੀਆਂ ਹੋਈਆਂ ਲਹਿਰਾਂ ਨੂੰ ਵੇਖਦੇ ਹਨ, ਉਹ ਹੜ੍ਹ ਤੇ ਬੇ-ਮੁਹਾਰਾ ਆਇਆ ਹੈ, ਐਸਾ ਆਪ ਨੂੰ ਪਰਤੀਤ ਹੋਇਆ ਤਾਂ ਆਪ ਕਹਿੰਦੇ ਨੇ :-

**ਕੰਧੀ ਵਹਣ ਨ ਢਾਹਿ**
**ਤਉ ਭੀ ਲੇਖਾ ਦੇਵਣਾ॥**

ਐ ਦਰਿਆ! ਇਹ ਕਿਨਾਰੇ ਨਾ ਢਾਹ, ਤਬਾਹੀਆਂ ਨਾ ਲਿਆ, ਬਰਬਾਦੀਆਂ ਨੂੰ ਜਨਮ ਨਾ ਦੇ, ਤੈਨੂੰ ਵੀ ਲੇਖਾ ਦੇਣਾ ਪਵੇਗਾ। ਇਤਨੀ ਗੱਲ ਆਖਣ ਦੀ ਦੇਰ ਸੀ ਦਰਿਆ ਪਹਿਲੇ ਨਾਲੋਂ ਵੀ ਜਿਆਦਾ ਚੜ੍ਹ ਕੇ ਆ ਗਿਆ, ਪਾਣੀ

ਵੱਧ ਗਿਆ। ਢਾਹ ਪਹਿਲੇ ਨਾਲੋਂ ਵੀ ਜ਼ੋਰ ਦੀ ਲਗ ਗਈ, ਤਾਂ ਆਪ ਦੇ ਹੱਥ ਜੁੜ ਗਏ, ਆਪ ਨੇ ਸਿਰ ਝੁਕਾਇਆ, ਆਪ ਦੇ ਮੂਹੋਂ ਇਹ ਬੋਲ ਨਿਕਲੇ:-

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥**
**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥੮੪॥**

(ਅੰਗ 1282)

ਦਰਅਸਲ ਇਹ ਤੇ ਰਬ ਦੀ ਰਜ਼ਾ ਵਿਚ ਚਲ ਰਿਹਾ ਹੈ, ਇਹ ਤੇ ਰਬ ਦੇ ਭੈ ਵਿਚ ਚਲ ਰਿਹਾ ਹੈ, ਤੇ ਜਿਧਰ ਰਬ ਚਲਾ ਰਿਹਾ ਹੈ, ਇਹ ਓਧਰ ਚਲ ਰਿਹਾ ਹੈ। ਇਹ ਢਾਹ ਵੀ ਰਬ ਦੀ ਰਜ਼ਾ ਵਿਚ ਲਗੀ ਹੋਈ ਹੈ। ਇਸ ਵਾਸਤੇ ਰਬ ਦੀ ਰਜ਼ਾ ਵਿਚ ਸਾਰੇ ਰਾਜ਼ੀ ਹੋਵੋ, ਸਾਰੇ ਮਸਤਕ ਝੁਕਾਉ, ਸਾਰੇ ਦੁਆ ਕਰੋ, ਸਾਰੇ ਹੱਥ ਜੋੜੋ, ਹੇ ਅਕਾਲ ਪੁਰਖ! ਹੇ ਰਬ!, ਹੇ ਖ਼ੁਦਾ! ਜੋ ਤੇਰੀ ਰਜ਼ਾ ਹੈ ਅਸੀਂ ਉਸ ਵਿਚ ਰਾਜ਼ੀ ਹਾਂ। ਕਹਿੰਦੇ ਦੁਆ ਕਰਦਿਆਂ ਆਪਣੇ ਸੀਮਿਤ ਦਾਇਰੇ ਵਿਚ ਵਗਣ ਲਗ ਪਿਆ। ਇਹ ਸਾਖੀ ਇਸ ਸਲੋਕ ਵਿਚ ਇਸ ਗੱਲ ਦਾ ਸਬੂਤ ਮੁਹਈਆ ਕਰਦੀ ਹੈ ਕਿ ਸਭ ਕੁਛ ਮਰਯਾਦਾ ਵਿਚ ਹੈ, ਤੇ ਪ੍ਰਭੂ ਦੇ ਭੈ ਵਿਚ ਹੈ। ਸਹਿਬ ਕਹਿੰਦੇ ਨੇ, ਇਹ ਅਨੰਤ ਦਰਿਆ, ਇਹ ਲੱਖਾਂ ਨਦੀ ਨਾਲੇ, ਸਭ ਭੈ ਵਿਚ ਚਲ ਰਹੇ ਨੇ।

**ਭੈ ਵਿਚਿ ਅਗਨਿ ਕਢੈ ਵੇਗਾਰਿ॥**

ਇਹ ਜੋ ਅਗਨੀ ਹੈ, ਤਰ੍ਹਾਂ ਤਰ੍ਹਾਂ ਦੀ ਸੇਵਾ ਕਰ ਰਹੀ ਹੈ। ਅਜੋਕੇ ਯੁਗ ਵਿਚ ਅਗਨ ਦੀ ਬਹੁਤ ਵੱਡੀ ਸੇਵਾ ਹੈ। ਰੇਲਾਂ ਗੱਡੀਆਂ ਮੋਟਰਾਂ ਅੱਗ ਦੇ ਆਸਰੇ ਤੇ ਚਲ ਰਹੀਆਂ ਨੇ, ਤੇ ਇਸ ਤੋਂ ਇਲਾਵਾ ਵੱਡੇ ਵੱਡੇ ਕਾਰਖਾਨੇ ਅੱਗ ਦਾ ਹੀ ਇਸਤੇਮਾਲ ਕਰ ਰਹੇ ਨੇ। ਮਨੁੱਖ ਦੇ ਸਰੀਰ ਵਿਚ ਪਾਚਣ ਸ਼ਕਤੀ ਤੇ ਜ਼ਿੰਦਗੀ ਦੇਣ ਦਾ ਕੰਮ, ਅੱਗ ਹੀ ਕਰ ਰਹੀ ਹੈ। ਅੱਗ ਬਹੁ ਪੱਖੀ ਸੇਵਾ ਵਿਚ ਜੁਟੀ ਹੋਈ ਹੈ। ਸਾਹਿਬ ਕਹਿੰਦੇ ਨੇ, ਇਹ ਵੀ ਭੈ ਵਿਚ ਹੈ। ਅਗਰ ਇਹ ਮਰਯਾਦਾ ਵਿਚ ਨਾ ਹੋਵੇ, ਭੈ ਵਿਚ ਨਾ ਹੋਵੇ, ਐਸਾ ਵੀ ਹੋ ਸਕਦਾ ਹੈ, ਅੱਗ ਠੰਢੀ ਹੋ ਸਕਦੀ ਹੈ। ਅੱਗ ਸੇਕ ਦੇਣ ਦੀ ਥਾਂ ਤੇ ਠੰਢ ਦੇਣ ਲੱਗ ਪਵੇ ਤਾਂ ਅੱਗ, ਅੱਗ ਹੀ ਨਹੀਂ ਰਹੀ, ਅੱਗ ਦੀ ਜੋ ਸੇਵਾ ਹੈ, ਸੇਵਾ ਹੀ ਨਾ ਰਹੀ। ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ ਜੋ ਅਗਨੀ ਹੈ, ਇਹ ਵੀ ਪ੍ਰਭੂ ਦੇ ਭੈ ਵਿਚ ਚਲ ਰਹੀ ਹੈ। ਕਹਿੰਦੇ ਨੇ ਕਬੀਰ ਦੇ ਘਰ ਨੂੰ ਜਦ ਅੱਗ ਲੱਗੀ ਤੇ ਘਰ ਜਲ ਕੇ ਸਾਰਾ ਖ਼ਾਕ ਹੋ ਗਿਆ, ਖੱਡੀ ਵੀ ਜਲ ਗਈ, ਕਪੜੇ ਵੀ ਜਲ ਗਏ, ਸਾਜੋ ਸਮਾਨ ਸਾਰਾ ਜਦ ਘਰ ਦਾ ਜਲਿਆ ਤਾਂ ਆਪ ਕਹਿੰਦੇ ਨੇ।

**ਆਪੇ ਪਾਵਕੁ ਆਪੇ ਪਵਨਾ॥**
**ਜਾਰੈ ਖਸਮੁ ਤ ਰਾਖੈ ਕਵਨਾ॥**

(ਅੰਗ 329)

ਹੇ ਖਸਮ! ਅੱਜ ਤੂੰ ਮੇਰੇ ਘਰ ਵਿਚ ਆਇਆ ਹੈਂ, ਅੱਗ ਦੇ ਰੂਪ ਵਿਚ, ਅੱਜ ਤੂੰ ਮੇਰੇ ਘਰ ਆਇਆ ਹੈਂ ਪਵਨ ਦੇ ਰੂਪ ਵਿਚ, ਤੇ ਜਦ ਤੂੰ ਹੀ ਮੇਰਾ ਘਰ ਸਾੜੇਂ, ਤਾਂ ਬਚਾਏਗਾ ਕੌਣ। ਜਦ ਤੂੰ ਹੀ ਅੱਗ ਹੈਂ, ਮੇਰੇ ਘਰ ਨੂੰ ਲੱਗੀ ਹੈ, ਹੇ ਪ੍ਰਭੂ! ਹੁਣ ਹੋਰ ਕੌਣ ਰਖਵਾਲਾ ਹੋਵੇਗਾ, ਹੁਣ ਹੋਰ ਕੌਣ ਬਚਾਵੇਗਾ। ਅੱਗ ਦੇ ਵਿਚ ਵੀ ਅਕਾਲ ਪੁਰਖ ਦਾ ਰੂਪ ਵੇਖਣਾ, ਭਾਵ ਉਸ ਦੀ ਰਜ਼ਾ ਵੇਖਣਾ, ਉਸ ਦਾ ਹੁਕਮ ਵੇਖਣਾ, ਅੱਗ ਨੂੰ ਵੀ ਪ੍ਰਭੂ ਦੀ ਮਰਯਾਦਾ ਵਿਚ ਵੇਖਣਾ, ਇਹ ਭਗਤਾਂ ਦੀ ਇਕ ਦਰਿਸ਼ਟੀ ਹੁੰਦੀ ਹੈ, ਇਹ ਭਗਤਾਂ ਦੀ ਇਕ ਸੋਚਣੀ ਹੁੰਦੀ ਹੈ ਤੇ ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਭੈ ਵਿਚਿ ਅਗਨਿ ਕਢੈ ਵੇਗਾਰਿ॥ਭੈ ਵਿਚਿ ਧਰਤੀ ਦਬੀ ਭਾਰਿ॥**

ਅਨੇਕਾਂ ਤਰ੍ਹਾਂ ਦੇ ਭਾਰ ਦੇ ਥੱਲੇ ਦੱਬੀ ਇਹ ਧਰਤੀ, ਜਿਸਦੇ ਉੱਤੇ ਪਹਾੜ ਨੇ, ਦਰਿਆ ਨੇ, ਦਰਖੱਤ ਨੇ, ਪਸ਼ੂ ਪੰਛੀ ਨੇ, ਮਨੁੱਖ ਨੇ, ਅਨੇਕਾਂ ਤਰ੍ਹਾਂ ਦੇ ਬੋਝ ਲੈ ਕੇ ਜੋ ਇਹ ਧਰਤੀ ਦੱਬੀ ਹੋਈ ਹੈ, ਸਤਿਗੁਰ ਦੇਵ ਜੀ ਕਹਿੰਦੇ ਨੇ, ਇਹ ਵੀ ਭੈ ਵਿਚ ਹੈ, ਇਹ ਵੀ ਕਿਸੇ ਮਰਯਾਦਾ ਵਿਚ ਹੈ, ਇਹ ਬੇਮਰਯਾਦਾ ਨਹੀਂ, ਇਹ ਪ੍ਰਭੂ ਦੇ ਭੈ ਤੋਂ ਬਿਨਾਂ ਨਹੀਂ। ਅਗਾਂਹ ਚਲ ਕੇ ਆਪ ਫ਼ਰਮਾਨ ਕਰਦੇ ਨੇ:-

**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥**

"ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥" ਇੰਦਰ, ਬੱਦਲ ਜੋ ਸਿਰ ਦੇ ਉੱਪਰ ਮੰਡਲਾ ਰਹੇ ਨੇ। ਇਸਲਾਮ ਵਿਚ ਪਾਣੀ ਦੇ ਦੇਵਤੇ ਨੂੰ ਖ਼ੁਆਜਾ ਖਿਜ਼ਰ ਕਹਿੰਦੇ ਨੇ। ਸਾਡੇ ਦੇਸ ਵਿਚ ਇੰਦਰ ਕਹਿੰਦੇ ਨੇ। ਬੱਦਲ ਉਪਰ ਮੰਡਲਾ ਰਹੇ ਨੇ, ਸਾਹਿਬ ਕਹਿੰਦੇ ਨੇ, ਇਹ ਵੀ ਭੈ ਵਿਚ ਹੈ, ਕਿਸੇ ਮਰਯਾਦਾ ਵਿਚ, ਮੰਡਲਾਉਂਦੇ ਪਏ ਨੇ ਤੇ ਫਿਰ ਬਰਸਾਉਂਦੇ ਪਏ ਨੇ। ਜੋ ਰਾਜਾ ਧਰਮਰਾਜ ਹੈ, ਜੋ ਜੀਵਾਂ ਦੇ ਲੇਖ ਲਿਖਦਾ ਹੈ ਇਸ ਦੀ ਵੀ ਮਰਯਾਦਾ ਹੈ, ਇਹ ਵੀ ਪ੍ਰਭੂ ਦੇ ਭੈ ਵਿਚ ਹੈ। ਭੈ ਦੀ ਉਲੰਘਣਾ ਹੋਈ ਤੇ ਬੇਤਰਤੀਬੀ ਹੋ ਜਾਂਦੀ ਹੈ। ਇਸ ਵਾਸਤੇ ਪ੍ਰਭੂ ਦਾ ਭੈ ਐਸਾ ਹੈ, ਕੋਈ ਵੀ ਜੜ੍ਹ ਚੇਤਨ ਉਸ ਦੀ ਉਲੰਘਣਾ ਨਹੀਂ ਕਰ ਸਕਦਾ। ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ, ਇਹ ਧਰਤੀ ਜਿੱਥੇ ਭਾਰ ਲੈ ਕੇ ਖੜੀ ਹੈ, ਉੱਥੇ ਸਿਰ ਦੇ ਉੱਤੇ ਭਾਰ ਬਣਕੇ ਪਾਣੀ ਬਰਸਾ ਰਿਹਾ ਹੈ ਇੰਦਰ, ਇਹ ਵੀ ਭੈ ਵਿਚ ਹੈ। ਇਹ ਜੋ ਧਰਮਰਾਜ ਜੀਵਾਂ ਦੇ ਕਰਮ ਪਿਆ ਲਿਖਦਾ ਹੈ, ਇਹ ਵੀ ਭੈ ਵਿਚ ਹੈ।

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥**
**ਕੋਹ ਕਰੋੜੀ ਚਲਤ ਨ ਅੰਤੁ॥**

ਜੋ ਅਨੰਤ ਕੋਹ, ਕਰੋੜਾਂ ਮੀਲ ਦੀ ਯਾਤਰਾ ਕਰਦੇ ਨੇ. ਚੰਦਰਮਾ, ਸੂਰਜ ਇਤ ਆਦਿਕ, ਇਹ ਸਾਰੇ ਦੇ ਸਾਰੇ ਭੈ ਵਿਚ ਨੇ, ਮਰਯਾਦਾ ਦੇ ਵਿਚ ਨੇ। ਸਤਿਗੁਰ ਦੇਵ ਜੀ ਮਹਾਰਾਜ ਅਗਾਂਹ ਚਲ ਕੇ ਕਹਿੰਦੇ ਨੇ।

**ਭੈ ਵਿਚਿ ਸਿਧ ਬੁਧ ਸੁਰ ਨਾਥ॥**

ਜੀਵਨ ਨੂੰ ਭੈ ਵਿਚ ਰੱਖ ਕੇ, ਪ੍ਰਭੂ ਭੈ ਰੱਖ ਕੇ ਕੋਈ ਸਿੱਧ ਬਣਿਆ ਹੈ, ਕੋਈ ਬੁੱਧ ਬਣਿਆ ਹੈ, ਕੋਈ ਦੇਵਤਾ ਬਣਿਆ ਹੈ, ਕੋਈ ਨਾਥ ਬਣਿਆ ਹੈ। ਰੱਬੀ ਭੈ ਨੂੰ ਇਕ ਪਾਸੇ ਕਰ ਦੇਈਏ, ਨਾ ਕੋਈ ਦੇਵਤਾ ਬਣ ਸਕਦਾ ਹੈ, ਨਾ ਕੋਈ ਨਾਥ ਬਣ ਸਕਦਾ ਹੈ, ਨਾ ਕੋਈ ਬੁੱਧ ਬਣ ਸਕਦਾ ਹੈ, ਨਾ ਕੋਈ ਸਿੱਧ ਬਣ ਸਕਦਾ ਹੈ। ਸਿੱਧੀਆਂ ਪ੍ਰਾਪਤ ਹੁੰਦੀਆਂ ਨੇ ਦਰਅਸਲ ਪਰਮਾਤਮਾ ਦੇ ਭੈ ਨੂੰ ਮੰਨ ਕੇ। ਬੁੱਧ ਪ੍ਰਾਪਤ ਹੁੰਦੀ ਹੈ, ਆਪਣੇ ਆਪ ਨੂੰ ਮਰਯਾਦਾ ਵਿਚ ਰੱਖ ਕੇ, ਪ੍ਰਭੂ ਭੈ ਨੂੰ ਮੰਨ ਕੇ ਔਰ ਇਸੇ ਹੀ ਤਰੀਕੇ ਨਾਲ ਆਤਮਿਕ ਪ੍ਰਕਾਸ਼ ਦਾ ਚਾਨਣਾ ਹੋ ਜਾਂਦਾ ਹੈ, ਮਨੁੱਖ ਦੇਵਤਾ ਬਣ ਜਾਂਦਾ ਹੈ। ਪਰ ਬਣਨ ਦਾ ਢੰਗ ਹੈ ਪ੍ਰਭੂ ਦਾ ਭੈ। ਕੋਈ ਨਾਥ ਬਣ ਜਾਂਦਾ ਹੈ, ਮਤਲਬ ਆਪਣੇ ਜੀਵਨ ਨੂੰ ਨੱਥ ਪਾ ਲੈਂਦਾ ਹੈ, ਨਾਥ ਬਣ ਜਾਂਦਾ ਹੈ। ਇਹ ਪ੍ਰਭੂ ਭੈ ਤੋਂ ਬਿਨਾਂ, ਇਸ ਤਰ੍ਹਾਂ ਦੀ ਉੱਚ ਪਦਵੀ ਪ੍ਰਾਪਤ ਕਰਨਾ ਕਠਿਨ ਹੈ।

**ਭੈ ਵਿਚਿ ਆਡਾਣੇ ਆਕਾਸ॥**

ਇਹ ਜੋ ਤਣਿਆ ਹੋਇਆ ਆਕਾਸ਼, ਵਿਆਪਕ ਰੂਪ ਵਿਚ ਖੜਾ ਹੈ ਆਕਾਸ਼, ਸਤਿਗੁਰ ਦੇਵ ਜੀ ਕਹਿੰਦੇ ਨੇ ਇਹ ਵੀ ਭੈ ਵਿਚ ਨੇ।

**ਭੈ ਵਿਚਿ ਜੋਧ ਮਹਾਬਲ ਸੂਰ॥**

ਭਾਵੇਂ ਕੋਈ ਜੋਧਾ ਹੈ, ਮਹਾਂਬਲੀ ਹੈ, ਸੂਰਮਾ ਹੈ ਪਰ ਉਹ ਵੀ ਭੈ ਵਿਚ ਹੈ, ਉਹ ਵੀ ਡਰ ਵਿਚ ਹੈ। ਕਦੀ ਬਗ਼ੌਰ ਮੁਤਾਲਅ਼ਹ ਕਰੀਏ, ਡਰ ਬਿਹੀਨ ਕੋਈ ਵੀ ਨਹੀ ਹੈ।

**ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥**
**ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥4॥1॥**

(ਅੰਗ 999)

The entire expanse of the Universe is in the Fear of God;
only the Creator Lord is without this Fear.
Says Nanak, God is the companion of His devotees;
His devotees look beautiful in the Court of the Lord. ||4||1||

ਸਾਹਿਬ ਫ਼ਰਮਾਨ ਕਰਦੇ ਨੇ ਇਹ ਜੋਧੇ, ਇਹ ਮਹਾਬਲੀ, ਇਹ ਸੂਰਮੇ ਇਹ ਸਾਰੇ ਭੈ ਵਿਚ ਨੇ।

**ਭੈ ਵਿਚਿ ਆਵਹਿ ਜਾਵਹਿ ਪੂਰ॥**

ਪੂਰਾਂ ਦੇ ਪੂਰ ਜੋ ਜੰਮਦੇ ਨੇ, ਮਰਦੇ ਨੇ, ਭੈ ਵਿਚ ਨੇ। ਚਾਹੇ ਬੱਚਾ ਹੈ, ਜੁਆਨ ਹੈ, ਚਾਹੇ ਬੁੱਢਾ ਹੈ। ਇਹ ਜੋ ਜਨਮ ਚਲ ਰਿਹਾ ਹੈ, ਇਹ ਜੋ ਮਰਨ ਚਲ ਰਿਹਾ ਹੈ। ਇਹ ਪੂਰਾਂ ਦੇ ਪੂਰ ਜੋ ਆ ਰਹੇ ਨੇ, ਜਾ ਰਹੇ ਨੇ, ਸਾਰਿਆਂ ਦੇ ਉੱਤੇ ਭੈ ਦਾ ਲੇਖ ਲਿਖਿਆ ਹੋਇਆ ਹੈ, ਭਾਵ ਸਭ ਦੇ ਅੰਦਰ ਭੈ ਚਲ ਰਿਹਾ ਹੈ। ਭੈ ਵਿਆਪਕ ਰੂਪ ਵਿਚ ਹਰ ਇਕ ਦੇ ਅੰਦਰ ਕੰਮ ਕਰ ਰਿਹਾ ਹੈ। ਕਿਧਰੇ ਮੌਤ ਦਾ ਭੈ, ਕਿਧਰੇ ਬਿਮਾਰ ਪੈ ਜਾਣ ਦਾ ਭੈ। ਕਿਧਰੇ ਐਸਾ ਭੈ ਕਿ ਕਮਾਇਆ ਹੋਇਆ ਮੇਰਾ ਧਨ, ਕਿਧਰੇ ਨਾਸ ਨਾ ਹੋ ਜਾਏ। ਕਿਧਰੇ ਇਹ ਭੈ ਹੈ ਕਿ ਸ਼ੀਲ ਸੰਜਮ, ਕੀਤੀ ਹੋਈ ਭਗਤੀ ਮੇਰੀ ਨਸ਼ਟ ਨਾ ਹੋ ਜਾਏ। ਭੈ ਮਨੁੱਖ ਦੀ ਸੁਰਖਿਆ ਹੈ, ਭੈ ਪਰਮਾਤਮਾ ਵਲੋਂ ਦੁੱਖ ਤੇ ਤਕਲੀਫ ਨਹੀਂ। ਅਗਰ ਬਿਮਾਰ ਹੋ ਜਾਣ ਦਾ ਭੈ ਨਾ ਹੋਵੇ ਤੇ ਮਨੁੱਖ ਇਤਨਾ ਖਾਵੇ ਕਿ ਪਸ਼ੂਆਂ ਨੂੰ ਵੀ ਮਾਤ ਕਰ ਦੇਵੇ। ਇਹ ਬਿਮਾਰ ਹੋ ਜਾਣ ਦਾ ਭੈ ਮਨੁੱਖ ਨੂੰ ਸੰਜਮ ਵਿਚ ਰਖਦਾ ਹੈ। ਅਗਰ ਵਿਕਾਰਾਂ ਵਿਚ ਮਲੀਨ ਹੋਣ ਦਾ ਭੈ ਨਾ ਹੋਵੇ, ਤੇ ਮਾਨਸਿਕ ਰੋਗੀ ਹੋਣ ਦਾ ਭੈ ਨਾ ਹੋਵੈ, ਤੇ ਜ਼ਗਤ ਵਿਚ ਕੋਈ ਵੀ ਸਦਾਚਾਰੀ ਨਹੀਂ ਰਹੇਗਾ, ਸਾਰੇ ਦੁਰਾਚਾਰੀ ਬਣ ਜਾਣਗੇ। ਭੈ ਕਰਕੇ ਹੀ ਕੋਈ ਸਦਾਚਾਰੀ ਹੈ, ਭੈ ਕਰਕੇ ਹੀ ਕੋਈ ਸੰਜਮੀ ਹੈ, ਭੈ ਕਰਕੇ ਹੀ ਕੋਈ ਜੋਧਾ ਹੈ, ਮਹਾਬਲੀ ਹੈ, ਸੂਰਮਾ ਹੈ। ਦਰਅਸਲ ਭੈ ਮਨੁੱਖ ਦੀ, ਜੀਵਾਂ ਦੀ ਸੁਰਖਿਆ ਹੈ ਨਾ ਕਿ ਇਕ ਪੀੜਾ ਹੈ, ਨਾ ਕਿ ਇਕ ਦੁੱਖ ਹੈ।

**ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥**

ਮਹਾਰਾਜ ਫ਼ਰਮਾਨ ਕਰਦੇ ਨੇ ਕਿ ਜਿਤਨੇ ਸੂਰਮੇ ਨੇ, ਮਹਾਂਬਲੀ ਨੇ, ਇਹ ਭੈ ਦੇ ਵਿਚ ਨੇ, ਤੇ ਸਾਰੇ ਹੀ ਜੀਵਾਂ ਉੱਤੇ ਭੈ ਦਾ ਲੇਖ ਬਾਕਾਇਦਾ ਤੌਰ ਤੇ ਲਿਖਿਆ ਹੋਇਆ ਹੈ। ਕੋਈ ਵੀ ਐਸਾ ਜੀਵ ਨਹੀਂ, ਜਿਸ ਦੇ ਮੱਥੇ ਦੇ ਉੱਤੇ ਇਹ ਭੈ ਦਾ ਲੇਖ ਲਿਖਿਆ ਹੋਇਆ ਨਹੀਂ। ਆਖ਼ਿਰ ਕੋਈ ਐਸਾ ਵੀ ਹੈ ਜਿਸ ਦੇ ਮੱਥੇ ਤੇ ਨਾ ਹੋਵੇ ਤੇ ਮਹਾਰਾਜ ਕਹਿੰਦੇ ਨੇ ਹਾਂ।

**ਸਗਲਿਆ ਭਉ ਲਿਖਿਆ ਸਿਰਿ ਲੇਖੁ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਨਿਰਭਉ, ਭੈ ਤੋਂ ਰਹਿਤ ਤੇ ਕੇਵਲ ਓਹੀ ਹੈ। ਜਿਹੜਾ ਆਕਾਰ ਤੋਂ ਰਹਿਤ ਕੇਵਲ ਉਹ ਇਕੋ ਇਕ ਪਰਿਪੂਰਨ ਪਰਮਾਤਮਾ ਹੈ ਜੋ ਆਕਾਰ ਤੋਂ ਰਹਿਤ ਹੈ, ਭੈ ਤੋਂ ਰਹਿਤ ਹੈ। ਜਦ ਕੋਈ ਪ੍ਰਭੂ ਦਾ ਭੈ ਮੰਨ ਲੈਂਦਾ ਹੈ ਤਾਂ ਫਿਰ ਸੰਸਾਰ ਵਿਚ ਨਿਰਭੈ ਹੋ ਜਾਂਦਾ ਹੈ। ਪ੍ਰਭੂ ਦਾ ਭੈ ਉਸ ਨੂੰ ਨਿਰਮਲ ਕਰ ਦਿੰਦਾ ਹੈ। ਪ੍ਰਭੂ ਦਾ ਭੈ ਆਤਮਿਕ ਅਨੰਦ ਤਕ ਲੈ ਜਾਂਦਾ ਹੈ। ਇਸ ਵਾਸਤੇ ਪ੍ਰਭੂ ਦਾ ਭੈ ਮਨੁੱਖ ਮਾਤਰ ਦੀ ਇਕ ਲੋੜ ਹੈ, ਇਕ ਸੁਰਖਿਆ ਹੈ ਔਰ ਇਕ ਬਹੁਤ ਵੱਡੀ ਦਾਤ ਹੈ ਜੋ ਜੀਵਾਂ ਵਿਚ ਪਰਿਪੂਰਨ ਪਰਮਾਤਮਾ ਨੇ ਪਾ ਕੇ ਰਖੀ ਹੈ। ਮੌਤ ਦਾ ਭੈ ਹੈ, ਪਸ਼ੂ ਪੰਛੀ ਕੀੜੇ ਮਕੌੜੇ ਆਪਣੇ ਆਪ ਨੂੰ ਸੁਰਖਿਅਤ ਥਾਂ ਤੇ ਲੈ ਜਾਂਦੇ ਹਨ। ਆਪਣੇ ਆਪ ਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਨੇ। ਇਹ ਭੈ ਜੇ ਸਾਰਿਆਂ ਦੇ ਵਿਚ ਨਾ ਹੋਵੇ ਤਾਂ ਨਾ ਕੋਈ ਆਪਣੇ ਤਨ ਦੀ ਹਿਫਾਜ਼ਤ ਕਰੇ ਅਤੇ ਨਾ ਹੀ ਕੋਈ ਆਪਣੇ ਮਨ ਦੀ ਹਿਫਾਜਤ ਕਰੇ । ਭੈ ਆਂਤਰਿਕ ਸੁਰਖਿਆ ਹੈ, ਬੈਰੂਨੀ ਸੁਰਖਿਆ ਹੈ। ਦੂਸਰਾ ਸਲੋਕ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ।

**ਮ:੧॥**
**ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥**

ਨਿਰਭਉ ਤੇ ਕੇਵਲ ਨਿਰੰਕਾਰ ਹੈ, ਆਕਾਰ ਤੋਂ ਰਹਿਤ ਜੋ ਪਰਿਪੂਰਨ ਪਰਮਾਤਮਾ ਹੈ। ਹੋਰ ਕਿਤਨੇ ਰਾਮ ਰਵਾਲ ਜੋ ਕਹੇ ਜਾਂਦੇ ਨੇ। ਜੋ ਰਵਾਲ ਨੇ, ਪ੍ਰਭੂ ਦੇ ਚਰਨਾਂ ਦੀ ਖ਼ਾਕ ਨੇ, ਭਾਵ ਈਸ਼ਵਰ ਦੇ ਸਾਹਮਣੇ ਕੁਛ ਵੀ ਨਹੀਂ ਹੈ। ਇਹ ਈਸ਼ਵਰ ਦੀ ਕ੍ਰਿਤ ਨੇ, ਜਗਤ ਦੇ ਕਰਤਾ ਨਹੀਂ, ਇਹ ਈਸ਼ਵਰ ਦੀ ਕ੍ਰਿਤ ਹੈ। ਸਾਹਿਬ ਕਹਿੰਦੇ ਨੇ "**ਹੋਰਿ ਕੇਤੇ ਰਾਮ ਰਵਾਲ॥** " ਰਵਾਲ ਕਹਿੰਦੇ ਨੇ ਖ਼ਾਕ ਨੂੰ, ਹੋਰ ਕਿਤਨੇ ਹੀ ਰਾਮ ਪ੍ਰਭੂ ਦੇ ਚਰਨਾਂ ਦੀ ਖਾਕ ਨੇ।

**ਕੇਤੀਆ ਕੰਨ ਕਹਾਣੀਆ ਕੇਤੇ ਬੇਦ ਬੀਚਾਰ॥**

ਕਿਤਨੀਆਂ ਹੀ ਕਰਿਸ਼ਨ ਜੀ ਦੀਆਂ ਗੱਲਾਂ ਆਖੀਆਂ ਜਾਂਦੀਆਂ ਨੇ, ਕਥਾਵਾਂ ਆਖੀਆਂ ਜਾਂਦੀਆਂ ਨੇ। ਕਿਤਨੇ ਹੀ ਵੇਦ ਵਿਚਾਰਕ ਨੇ, ਸਾਹਿਬ ਕਹਿੰਦੇ ਨੇ ਇਹ ਸਾਰੇ ਹੀ ਪਰਮਾਤਮਾ ਦੇ ਭੈ ਵਿਚ ਨੇ।

**ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ॥**

ਕਿਤਨੇ ਹੀ ਐਸੇ ਨਿਰਤਕਾਰ ਨੇ, ਨਚਦੇ ਨੇ, ਟਪਦੇ ਨੇ ਤਾਲ ਵਿਚ। ਪਰ ਉਹਨਾਂ ਦੇ ਅੰਦਰ ਭਾਉ ਇਕੋ ਹੀ ਕੰਮ ਕਰਦਾ ਹੈ, ਜਗਤ ਦੇ ਪਦਾਰਥਾਂ ਦੀ ਮੰਗ। ਉਹਨਾਂ ਦਾ ਨਚਣਾਂ, ਉਹਨਾਂ ਦਾ ਟਪਣਾਂ, ਉਹਨਾਂ ਦਾ ਤਾਲ ਦਾ ਪੂਰਨਾ, ਕੇਵਲ ਦੁਨੀਆਵੀ ਮੰਗ ਤੇ ਖੜਾ ਹੈ। ਅਗਾਂਹ ਜਾ ਕੇ ਆਪ ਕਹਿੰਦੇ ਨੇ।

**ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥**

ਇਸ ਤਰ੍ਹਾਂ ਦੇ ਜਿਹੜੇ ਨਾਟਕਕਾਰ ਨੇ, ਨਚਣ ਵਾਲੇ ਨੇ, ਮੰਗਤੇ ਨੇ, ਬਾਜ਼ਾਰ ਵਿਚ ਆ ਕੇ ਤਮਾਸ਼ਾ ਕਰਦੇ ਨੇ, ਔਰ ਤਰ੍ਹਾਂ ਤਰ੍ਹਾਂ ਦੇ ਕੌਤਕ ਉਹ ਜਗਤ ਨੂੰ ਵਿਖਾਉਂਦੇ ਨੇ ਔਰ ਕੌਤਕ ਵਿਖਾਉਂਦਿਆਂ ਹੋਇਆਂ ਕੁਛ ਗਾਉਂਦੇ ਨੇ। ਕੀ ਗਾਉਂਦੇ ਨੇ?

**ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ॥**

ਗਾਉਂਦੇ ਨੇ ਰਾਜੇ ਰਾਣੀਆਂ ਦੇ ਕਿੱਸੇ। ਗੀਤ ਗਾਉਂਦੇ, ਮਹਿਮਾ ਗਾਇਣ ਕਰਦੇ ਨੇ, ਰਾਜਿਆਂ ਦੀਆਂ, ਰਾਣੀਆਂ ਦੀਆਂ ਔਰ "**ਬੋਲਹਿ ਆਲ ਪਤਾਲ**", ਐਸਾ ਬੋਲਦੇ ਨੇ, ਜੈਸੇ ਪਾਤਾਲ ਤੋਂ ਆਵਾਜ਼ ਆ ਰਹੀ ਹੋਵੇ, ਭਾਵ ਸਮਝ ਤੋਂ ਪਰੇ ਦੀ ਗੱਲ ਹੈ। ਐਸੇ ਬੋਲ ਬੋਲਦੇ ਨੇ ਜੋ ਸਮਝ ਵਿਚ ਨਹੀਂ ਆਉਂਦੇ। ਗੀਤ ਗਾਉਂਦੇ ਨੇ ਜੋ ਹੋ ਗੁਜ਼ਰੇ ਰਾਜੇ ਨੇ, ਹੋ ਗੁਜ਼ਰੀਆਂ ਰਾਣੀਆਂ ਨੇ।

**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥**

ਨਚਣ ਲੱਗਿਆਂ ਉਹ ਆਪਣੇ ਤਨ ਨੂੰ ਸੁਆਰਦੇ ਨੇ, ਬੇਸ਼ ਕੀਮਤੀ ਗਹਿਣਿਆਂ ਨਾਲ, ਬੜੇ ਸੁੰਦਰ ਕਪੜੇ ਪਹਨਦੇ ਨੇ, ਬਹੁਤ ਸੋਹਣੇ ਗਹਣੇ ਪਹਨਦੇ ਨੇ, ਰਾਜਿਆਂ ਦੀ ਨਕਲ ਕਰਦੇ ਨੇ, ਰਾਣੀਆਂ ਦਾ ਰੂਪ ਧਾਰਨ ਕਰਦੇ ਨੇ, ਤਰ੍ਹਾਂ ਤਰ੍ਹਾਂ ਦੇ ਗੀਤ ਗਾਉਂਦੇ ਨੇ। ਆਪਣੇ ਆਪ ਨੂੰ ਇਸ ਢੰਗ ਨਾਲ ਸੰਵਾਰ ਕੇ, ਸਾਹਿਬ ਕਹਿੰਦੇ ਨੇ।

**ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥**

ਜਿਸ ਤਨ ਦੇ ਉੱਪਰ ਸੁੰਦਰ ਕਪੜੇ ਪਾਏ ਜਾਂਦੇ ਨੇ, ਸੋਹਣੇ ਗਹਣੇ ਸਜਾਏ ਜਾਂਦੇ ਨੇ, ਤਨ ਨੂੰ ਖ਼ੂਬਸੂਰਤ ਬਣਾਇਆ ਜਾਂਦਾ ਹੈ, ਅੰਤ ਦੇ ਵਿਚ ਇਹ ਤਨ ਛਾਰ ਹੋ ਜਾਂਦਾ ਹੈ, ਮਿੱਟੀ ਹੋ ਜਾਂਦਾ ਹੈ।

**ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥**

ਗਿਆਨ ਨਚਣ ਟਪਣ ਨਾਲ ਥੋੜਾ ਮਿਲਦਾ ਹੈ। ਗਿਆਨ ਰਾਜੇ ਰਾਣੀਆਂ ਦੇ ਗੀਤ ਸੁਣਾਉਣ ਨਾਲ ਥੋੜਾ ਮਿਲਦਾ ਹੈ। ਸਾਹਿਬ ਕਹਿੰਦੇ ਨੇ, ਤਰ੍ਹਾਂ ਤਰ੍ਹਾਂ ਦੇ ਨਾਟਕ ਔਰ ਤਰ੍ਹਾਂ ਤਰ੍ਹਾਂ ਦੇ ਰਾਸ ਇਤਿ ਆਦਿਕ ਦਿਖਾਉਣੇ ਔਰ ਇਸ ਤਰ੍ਹਾਂ ਦਾ ਨਚਣਾ ਤੇ ਟਪਣਾ, ਇਹਦੇ ਨਾਲ ਪ੍ਰਭੂ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ। ਇਸ ਤਰ੍ਹਾਂ ਦੀਆਂ ਗੱਲਾਂ ਦੇ ਨਾਲ, ਇਸ ਤਰ੍ਹਾਂ ਦੇ ਗੀਤਾਂ ਦੇ ਨਾਲ, ਈਸ਼ਵਰ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ। "**ਗਿਆਨੁ ਨ ਗਲੀਈ ਢੂਢੀਐ,**" ਗਿਆਨ ਇਹਨਾਂ ਗੱਲਾਂ ਦੇ ਨਾਲ ਪ੍ਰਾਪਤ ਨਹੀ ਹੁੰਦਾ, ਅਨਭਉ ਪ੍ਰਕਾਸ਼, ਅਨੁਭਵੀ ਗਿਆਨ ਈਸ਼ਵਰ ਦਾ। "**ਕਥਨਾ ਕਰੜਾ ਸਾਰੁ॥**"ਫਿਰ ਕੈਸੇ ਪ੍ਰਾਪਤ ਹੁੰਦਾ ਹੈ? ਮਹਾਰਾਜ ਕਹਿੰਦੇ ਨੇ, ਇਹ ਕਥਨ ਕਰਨਾ ਇਤਨਾ ਔਖਾ ਹੈ, ਜਿਵੇਂ ਲੋਹੇ ਨੂੰ ਦੰਦਾਂ ਨਾਲ ਚਬਾਉਣਾ ਹੋਵੇ। ਜੈਸੇ ਲੋਹੇ ਨੂੰ ਦੰਦਾਂ ਨਾਲ ਚਬਾਉਣਾ ਅਤਿਅੰਤ ਕਠਿਨ ਹੈ, ਇਵੇਂ ਪ੍ਰਭੂ ਦਾ ਗਿਆਨ ਜ਼ਬਾਨ ਨਾਲ ਪੂਰਨ ਤੌਰ ਤੇ ਕਥਨ ਕਰਨਾ ਔਖਾ ਹੈ।

**ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥**

ਜੇ ਉਸ ਅਕਾਲ ਪੁਰਖ ਦੀ ਬਖਸ਼ਿਸ਼ ਹੋਵੇ, ਜੇ ਰਹਮਤ ਹੋਵੇ ਉਸ ਪਰਿਪੂਰਨ ਪਰਮਾਤਮਾ ਦੀ ਤਾਂ ਉਹ ਪ੍ਰਾਪਤ ਹੋ ਜਾਂਦਾ ਹੈ। ਮਨੁੱਖ ਦੀਆਂ ਹੋਰ ਸਾਰੀਆਂ ਸਿਆਣਪਾਂ, ਮਨੁੱਖ ਦੀਆਂ ਹੋਰ ਸਾਰੀਆਂ ਚਤੁਰਾਈਆਂ ਖ਼ੁਆਰੀ ਨੂੰ ਹੀ ਜਨਮ ਦਿੰਦੀਆਂ ਨੇ। ਇਤਨੀ ਗੱਲ ਸਪੱਸ਼ਟ ਹੈ, ਪਰਮਾਤਮਾ ਪ੍ਰਸਾਦ ਨਾਲ ਮਿਲਦਾ ਹੈ, ਪਰਯਾਸ ਨਾਲ ਨਹੀਂ,ਕੋਸ਼ਿਸ਼ ਨਾਲ ਨਹੀਂ। ਧਨ ਪਰਯਾਸ ਨਾਲ ਮਿਲਦਾ ਹੈ, ਪ੍ਰਸਾਦ ਨਾਲ ਨਹੀਂ। ਧਰਮ ਪ੍ਰਸਾਦ ਨਾਲ ਮਿਲਦਾ ਹੈ, ਪਰਯਾਸ ਨਾਲ ਨਹੀਂ। ਪਦਾਰਥ ਪਰਯਾਸ ਨਾਲ ਮਿਲਦਾ ਹੈ, ਪ੍ਰਸਾਦ ਨਾਲ ਨਹੀਂ। ਪਰਮਾਤਮਾ ਪ੍ਰਸਾਦ ਨਾਲ ਮਿਲਦਾ ਹੈ, ਪਰਯਾਸ ਨਾਲ ਨਹੀਂ। ਦਰਅਸਲ ਪਰਮਾਤਮਾ ਦਾ ਮਿਲਣਾ ਇਕ ਪ੍ਰਸਾਦ ਹੈ, ਈਸ਼ਵਰ ਦਾ ਮਿਲਣਾ ਇਕ ਪ੍ਰਸਾਦ ਹੈ। ਅੱਜ ਤਕ ਦੇ ਬ੍ਰਹਮ ਗਿਆਨੀਆਂ ਨੇ ਐਸਾ ਹੀ ਆਖਿਆ ਹੈ, ਤੂੰ ਮਿਲ ਗਿਆ ਹੈਂ, ਸਾਡੇ ਪਰਯਾਸ ਕਰਕੇ ਨਹੀਂ, ਤੇਰਾ ਪ੍ਰਸਾਦ, ਤੇਰੀ ਬਖਸ਼ਿਸ਼, ਤੇਰੀ ਰਹਮਤ। ਇਸ ਵਾਸਤੇ ਧਾਰਮਿਕ ਦੁਨੀਆ ਵਿਚ

ਪਰਯਾਸ ਦੀ ਮਹਿਮਾ ਨਹੀਂ, ਪ੍ਰਸਾਦ ਦੀ ਮਹਿਮਾ ਹੈ। ਹਾਂ, ਪਦਾਰਥ ਦੀ ਦੁਨੀਆ ਵਿਚ ਪਰਯਾਸ ਦੀ ਗੱਲ ਹੈ, ਮਸ਼ੱਕਤ ਦੀ ਗੱਲ ਹੈ, ਮਿਹਨਤ ਦੀ ਗੱਲ ਹੈ, ਪੁਰਸ਼ਾਰਥ ਦੀ ਗੱਲ ਹੈ। ਪਰ ਧਾਰਮਿਕ ਦੁਨੀਆਂ ਵਿਚ ਪ੍ਰਸਾਦ ਦੀ ਗੱਲ ਹੈ। ਇਸ ਵਾਸਤੇ ਉਸ ਸਤਸੰਗ ਨੂੰ, ਜਿੱਥੇ ਕਥਾ ਕੀਰਤਨ ਹੋਵੇ, ਲਾਜ਼ਮੀ ਕੁਛ ਨਾ ਕੁਛ ਪ੍ਰਸਾਦ ਵੰਡਿਆ ਜਾਂਦਾ ਹੈ, ਜੋ ਮਿਸ਼ਟਾਨ ਹੁੰਦਾ ਹੈ, ਮਿੱਠਾ ਹੁੰਦਾ ਹੈ, ਦਰਅਸਲ ਇਹ ਇਕ ਇਸ਼ਾਰਾ ਹੈ। ਇਹ ਇਕ ਪ੍ਰਤੀਕ ਚੁਣਿਆ ਗਿਆ ਹੈ, ਕਿ ਪ੍ਰਭੂ ਦਾ ਪ੍ਰਸਾਦ ਅਤਿਅੰਤ ਮਿੱਠਾ ਹੈ ਅਤੇ ਪ੍ਰਭੂ ਤੇ ਪ੍ਰਸਾਦ ਹੈ। ਉਸ ਦਾ ਕੋਈ ਮੁੱਲ ਨਹੀਂ, ਉਸ ਦੀ ਬਖਸ਼ਿਸ਼ ਹੈ। ਸਾਡੇ ਕੀਤੇ ਕਰਮ, ਸਾਡੀ ਕੀਤੀ ਤਪੱਸਿਆ, ਸਾਡੀ ਕੀਤੀ ਮਿਹਨਤ, ਉਸ ਦਾ ਮੁੱਲ ਨਹੀਂ ਹੈ। ਉਹ ਜੋ ਮਿਲਿਆ ਹੈ, ਇਹ ਤੇ ਉਸ ਦਾ ਪ੍ਰਸਾਦ ਹੈ। ਪਰ ਮਿਹਨਤ ਕਰ ਕਰ ਕੇ, ਤਪੱਸਿਆ ਕਰ ਕਰ ਕੇ ਪਤਾ ਚਲਦਾ ਹੈ ਕਿ ਪ੍ਰਭੂ ਪਰਯਾਸ ਨਾਲ ਨਹੀਂ ਮਿਲਦਾ, ਪ੍ਰਸਾਦ ਨਾਲ ਮਿਲਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਗਿਆਨ ਉਪਰੋਕਤ ਗੱਲਾਂ ਨਾਲ ਨਹੀਂ ਮਿਲੇਗਾ, ਕਿ ਕਿਸੇ ਰਾਜੇ ਦੇ ਗੀਤ ਗਾ ਲਏ ਜਾਣ, ਕਿਸੇ ਧਾਰਮਿਕ ਰਾਣੀਆਂ ਦੇ ਗੀਤ ਗਾ ਲਏ ਜਾਣ, ਨੱਚ ਲਿਆ ਜਾਏ, ਟਪ ਲਿਆ ਜਾਏ। ਰਾਸ ਪੇਸ਼ ਕਰ ਛੱਡੀ, ਇਹਦੇ ਨਾਲ ਪਰਮਾਤਮਾ ਦਾ ਗਿਆਨ ਨਹੀਂ ਮਿਲੇਗਾ। ਕਿਵੇਂ ਮਿਲੇਗਾ? "**ਕਥਨਾ ਕਰੜਾ ਸਾਰੁ॥**" ਇਹ ਤੇ ਲੋਹੇ ਦੇ ਚਣੇ ਚਬਾਉਣੇ ਨੇ, ਭਾਵ ਇਸ ਛੋਟੀ ਜਿਹੀ ਜ਼ਬਾਨ ਦੇ ਨਾਲ ਪਰਮਾਤਮਾ ਦੀ ਗੱਲ ਆਖਣੀ ਬਹੁਤ ਕਠਿਨ ਹੈ, ਬਹੁਤ ਕਠਿਨ ਹੈ।

**ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥**

ਇਹ ਤੇ ਉਸ ਦੀ ਬਖਸ਼ੀਸ਼ ਹੋਵੇ ਤਾਂ ਗਿਆਨ, ਅਨਭਉ ਪ੍ਰਕਾਸ਼ ਹੋ ਜਾਂਦਾ ਹੈ। ਹੋਰ ਸਾਰੀਆਂ ਹਿਕਮਤਾਂ, ਹੋਰ ਸਾਰੀਆਂ ਜਿਹੜੀਆਂ ਚਤਰਾਈਆਂ ਨੇ, ਇਹ ਖੁਆਰੀ ਨੂੰ ਜਨਮ ਦਿੰਦੀਆਂ ਨੇ, ਦੁੱਖ ਨੂੰ ਜਨਮ ਦਿੰਦੀਆਂ ਨੇ।

**ਪਉੜੀ॥**

**ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰ ਪਾਇਆ॥**
**ਏਹੇ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥**
**ਸਤਿਗੁਰਿ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੋ ਲੋਕ ਸਬਾਇਆ॥**
**ਸਤਿਗੁਰਿ ਮਿਲਿਐ ਸਚੁ ਪਾਇਆ॥ ਜਿਨੀ ਵਿਚਹੁ ਆਪਿ ਗਵਾਇਆ॥**
**ਜਿਨਿ ਸਚੋ ਸਚੁ ਬੁਝਾਇਆ॥੪॥**

ਇਸ ਪਉੜੀ ਵਿਚ ਸਤਿਗੁਰ ਨਾਨਕ ਦੇਵ ਜੀ ਫਰਮਾਨ ਕਰ ਰਹੇ ਨੇ, ਜੇ ਉਹ ਆਪਣੀ ਬਖਸ਼ਿਸ਼ ਕਰੇ, ਉਹ ਆਪਣੀ ਰਹਮਤ ਕਰੇ, ਤੇ ਉਸ ਦੀ ਸਭ ਤੋਂ ਵੱਡੀ ਰਹਮਤ ਦਾ ਸਦਕਾ, ਬਹੁਤ ਵੱਡੀ ਪ੍ਰਾਪਤੀ ਹੁੰਦੀ ਹੈ। ਕਿਸ ਦੀ? ਸਤਿਗੁਰੂ ਦੀ, ਸਤਿਗੁਰੂ ਮਿਲ ਪੈਂਦਾ ਹੈ, ਗਿਆਨ ਮਿਲ ਜਾਂਦਾ ਹੈ, ਸਤਿਗੁਰੂ ਦਾ ਪ੍ਰਕਾਸ਼ ਮਿਲ ਪੈਂਦਾ ਹੈ। ਇਹ ਸਭ ਤੋਂ ਵੱਡੀ ਬਖਸ਼ਿਸ਼ ਹੈ ਔਰ ਇਹ ਸਭ ਤੋਂ ਵੱਡੀ ਪ੍ਰਾਪਤੀ ਹੈ।

**ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥**

ਬਹੁਤ ਜਨਮਾਂ ਤਕ ਜੀਵ ਭਟਕਦਾ ਰਿਹਾ ਹੈ, ਜੰਮਦਾ ਰਿਹਾ ਹੈ, ਮਰਦਾ ਰਿਹਾ ਹੈ। ਆਖ਼ਿਰ ਇਸ ਜਨਮ ਮਰਨ ਦੇ ਗੇੜੇ ਵਿਚ ਪਏ ਜੀਵ ਤੇ ਪ੍ਰਭੂ ਦੀ ਬਖਸ਼ਿਸ਼ ਹੋਈ, ਕਢੀਏ ਇਸ ਨੂੰ ਗੇੜੇ ਵਿਚੋਂ, ਕਢੀਏ ਇਸ ਨੂੰ ਚਕੱਰ ਵਿਚੋਂ, ਤਾਂ ਸਤਿਗੁਰੂ ਦਾ ਮਿਲਾਪ ਕਰਾ ਦਿੱਤਾ, ਤੇ ਸਤਿਗੁਰੂ ਤੋਂ ਫਿਰ ਬੋਲ ਸੁਣੇ। "**ਤਾ ਸਤਿਗੁਰਿ ਸਬਦੁ ਸੁਣਾਇਆ॥**" ਤਾਂ ਫਿਰ ਸਤਿਗੁਰੂ ਦਾ ਸ਼ਬਦ ਸੁਣਿਆ। ਸਤਿਗੁਰੂ ਦੀ ਵਿਚਾਰ ਸੁਣੀ, ਸਤਿਗੁਰੂ ਦੇ ਬੋਲ ਸੁਣੇ।

**ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ॥**

ਸਾਹਿਬ ਕਹਿੰਦੇ ਨੇ, ਜੈਸੇ ਸਤਿਗੁਰੂ ਦਾ ਸ਼ਬਦ ਸੁਣਿਆ, ਇਕ ਤੇ ਬੋਧ ਹੋਇਆ ਅਸੀਂ ਬਹੁਤ ਜਨਮ ਤਕ ਭਟਕਦੇ ਰਹੇ ਹਾਂ। ਸਤਿਗੁਰੂ ਦਾ ਸ਼ਬਦ ਪਹਿਲਾ ਬੋਧ ਇਹੀ ਕਰਾਉਂਦਾ ਹੈ। ਕਿਉਂਕਿ ਜੈਸੇ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਇਹ ਬੋਧ ਹੁੰਦਾ ਹੈ ਕਿ ਬਹੁਤ ਜਨਮ ਭਟਕਦੇ ਰਹੇ ਹਾਂ। ਸਤਿਗੁਰੂ ਦਾ ਸ਼ਬਦ ਜਦ ਸੁਣਿਆ ਤੇ ਦੂਜਾ ਬੋਧ ਇਹ ਹੋਇਆ:-

**ਸਤਿਗੁਰਿ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥**

ਹੇ ਜਗਤ ਦੇ ਸਾਰੇ ਲੋਕੋ ਸੁਣੋ, ਸਤਿਗੁਰ ਤੋਂ ਵੱਡਾ ਹੋਰ ਕੋਈ ਦਾਤਾ ਨਹੀਂ ਹੈ, ਉਹ ਗਿਆਨ ਦਾ ਦਾਤਾ ਹੈ, ਉਹ ਪਰਮਾਤਮਾ ਦੇ ਪ੍ਰੇਮ ਦਾ ਦਾਤਾ ਹੈ, ਉਹ ਪਰਮਾਤਮਾ ਦੇ ਮਾਰਗ ਦਾ ਦਾਤਾ ਹੈ। ਮਾਂ ਬਾਪ ਜਨਮ ਦਿੰਦੇ ਨੇ, ਗੁਰੂ ਜੀਵਨ ਦਿੰਦਾ ਹੈ, ਮਾਂ ਬਾਪ ਤਨ ਦਿੰਦੇ ਨੇ, ਗੁਰੂ ਆਤਮ ਪਰਕਾਸ਼ ਦਿੰਦਾ ਹੈ। ਮਾਂ ਬਾਪ ਜ਼ਿੰਦਗੀ ਦਿੰਦੇ ਨੇ, ਗੁਰੂ ਜ਼ਿੰਦਗੀ ਸਫ਼ਲ ਕਰਦਾ ਹੈ। ਗੁਰੂ ਜ਼ਿੰਦਗੀ ਪੂਰਨ ਕਰਦਾ ਹੈ। ਇਸ ਤਰੀਕੇ ਨਾਲ ਮਾਂ ਬਾਪ ਨਾਲੋਂ ਵੀ ਮਹਾਨ ਹੈ ਗੁਰੂ ਔਰ ਸਾਡੇ ਦੇਸ ਵਿਚ ਕ਼ਰੀਬਨ ਕ਼ਰੀਬਨ ਤਮਾਮ ਰਿਸ਼ਤਿਆਂ ਵਿਚੋਂ, ਗੁਰੂ ਦਾ ਰਿਸ਼ਤਾ, ਸਭ ਤੋਂ ਉੱਚਾ ਮੰਨਿਆ ਗਿਆ ਹੈ, ਸਭ ਤੋਂ ਮਹਾਨ ਮੰਨਿਆ ਗਿਆ ਹੈ। ਕਿਉਂਕਿ ਉਹ ਕੇਵਲ ਜਨਮ ਦਾਤਾ ਨਹੀਂ, ਉਹ ਜ਼ਿੰਦਗੀ ਦਾਤਾ ਹੈ। ਉਹ ਸਿਰਫ ਜ਼ਿੰਦਗੀ ਦਿੰਦਾ ਹੀ ਨਹੀਂ ਜ਼ਿੰਦਗੀ ਨੂੰ ਸਫ਼ਲ ਕਰਦਾ ਹੈ। ਜ਼ਿੰਦਗੀ ਮਿਲ ਗਈ ਅਗਰ ਸਫ਼ਲ ਨਹੀਂ ਹੋਈ, ਕਿਹੜੇ ਕੰਮ ਦੀ। ਜਨਮ ਮਿਲ ਗਿਆ ਤੇ ਜੇ ਜੀਵਨ ਦੀ ਜਾਚ ਨਹੀਂ ਆਈ, ਤਾਂ ਐਸਾ ਜਨਮ ਕਿਹੜੇ ਕੰਮ ਦਾ। ਗੁਰੂ ਦੀ ਇਹ ਬਹੁਤ ਵੱਡੀ ਬਖ਼ਸ਼ਿਸ਼ ਹੈ, ਮਹਾਰਾਜ ਕਹਿੰਦੇ ਨੇ, "**ਸਤਿਗੁਰਿ ਜੇਵਡੁ ਦਾਤਾ ਕੋ ਨਹੀ,**"ਸਤਿਗੁਰ ਜੈਸਾ ਹੋਰ ਕੋਈ ਵੀ ਦਾਤਾ ਨਹੀਂ, ਐ ਜਗਤ ਦੇ ਲੋਕੋ! ਗ਼ੌਰ ਨਾਲ ਸੁਣ ਲਵੋ:-

**ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ॥**

ਸਤਿਗੁਰ ਦੇ ਮਿਲਾਪ ਦਾ ਸਦਕਾ, ਸਾਧਨਾ ਕਰਦਿਆਂ ਹੋਇਆਂ ਜਿਹਨਾਂ ਨੇ ਆਪਣੇ ਵਿਚੋਂ ਆਪਾ ਭਾਵ ਗੁਆ ਛੱਡਿਆ ਹੈ, ਅਹੰਕਾਰ ਗੁਆ ਛੱਡਿਆ ਹੈ, ਉਹਨਾਂ ਨੂੰ ਸੱਚ ਦੀ ਪ੍ਰਾਪਤੀ ਹੋ ਗਈ, ਉਹਨਾਂ ਨੂੰ ਸੱਚ ਦਾ ਮਿਲਾਪ ਹੋ ਗਿਆ ਤੇ ਫਿਰ ਸਤਿਗੁਰੂ ਨੇ:-

**ਜਿਨਿ ਸਚੋ ਸਚੁ ਬੁਝਾਇਆ॥੪॥**

ਉਸਨੇ ਐਸੀ ਬੂਝ ਬੁਝਾ ਦਿੱਤੀ ਕਿ ਇਹ ਸੱਚ ਹੈ, ਜੀਵਨ ਦੇ ਹਰ ਪੱਖ ਵਿਚ, ਜੀਵਨ ਦੇ ਹਰ ਪਹਿਲੂ ਵਿਚ ਸੱਚ ਨੂੰ ਵੇਖਣ ਦੀ ਜਾਚ ਆ ਗਈ, ਸੱਚ ਨੂੰ ਮੰਨਣ ਦੀ ਸਮਰਥਾ ਮਿਲ ਗਈ, ਸੱਚ ਨਾਲ ਜੁੜਨ ਦਾ ਢੰਗ ਆ ਗਿਆ। ਸੰਸਾਰ ਨੂੰ ਵੇਖਣਾ ਹੋਰ ਗੱਲ ਹੈ, ਸੰਸਾਰ ਵਿਚ ਸੱਚ ਨੂੰ ਵੇਖਣਾ ਹੋਰ ਗੱਲ ਹੈ। ਸੂਰਜ ਚੰਦ ਤਾਰਿਆਂ ਨੂੰ ਵੇਖਣਾ ਹੋਰ ਗੱਲ ਹੈ, ਸੂਰਜ ਚੰਦ ਤਾਰਿਆਂ ਦੀ ਸਚਾਈ ਨੂੰ ਵੇਖਣਾ, ਹਕ਼ੀਕ਼ਤ ਨੂੰ ਵੇਖਣਾ, ਸੱਚ ਨੂੰ ਵੇਖਣਾ ਹੋਰ ਗੱਲ ਹੈ। ਜਿਸ ਨੂੰ ਸੰਸਾਰ ਵਿਚ ਸੱਚ ਨੂੰ ਵੇਖਣ ਦੀ ਜਾਚ ਆ ਗਈ, ਦਰਅਸਲ ਉਹ ਸੰਸਾਰ ਵਿਚ ਰਹਿੰਦਾ ਹੋਇਆ ਨਿਰੰਕਾਰ ਵਿਚ ਲੀਨ ਹੋ ਗਿਆ। ਉਸ ਨੇ ਆਪਣੀ ਜ਼ਿੰਦਗੀ ਸਫ਼ਲ ਕਰ ਲਈ। ਇਹ ਜਿਹੜੀ ਸਭ ਤੋ ਵੱਡੀ ਦਾਤ ਹੈ, ਇਹ ਗੁਰੂ ਤੋਂ, ਪਰਮਾਤਮਾ ਤੋਂ ਹੁੰਦੀ ਹੈ। ਅਕਾਲ ਪੁਰਖ ਦੀ ਬਖਸ਼ਿਸ਼ ਹੋਏ ਗੁਰੂ ਮਿਲਦਾ ਹੈ, ਗੁਰੂ ਦੀ ਬਖਸ਼ਿਸ਼ ਹੋਏ ਅਕਾਲ ਪੁਰਖ ਮਿਲਦਾ ਹੈ। ਇਸ ਵਾਸਤੇ ਇੰਝ ਕਹਿ ਲਈਏ ਪੂਰਨ ਤੌਰ ਤੇ ਇਹ ਸਾਰੇ ਦਾ ਸਾਰਾ ਖੇਲ ਪਰਮਾਤਮਾ ਦਾ ਹੈ, ਅਕਾਲ ਪੁਰਖ ਦਾ ਹੈ। ਅਕਾਲ ਪੁਰਖ ਨੇ, ਗੁਰੂ ਨੂੰ ਵਿਚੋਲਾ ਬਣਾ ਰਖਿਆ ਹੈ। ਉਸ ਦੀ

ਬਖਸ਼ਿਸ਼ ਹੁੰਦੀ ਹੈ ਤਾਂ ਫਿਰ ਗੁਰੂ ਮਿਲਦਾ ਹੈ, ਮਨੁੱਖਾ ਤਨ ਮਿਲਦਾ ਹੈ। ਇਹ ਪਰਮਾਤਮਾ ਦੀ ਬਖਸ਼ਿਸ਼ ਹੈ ਕਿ ਮਨੁੱਖ ਤਨ ਦਾ ਮਿਲ ਜਾਣਾ। ਇਹ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ ਕਿ ਗੁਰੂ ਦਾ ਮਿਲ ਜਾਣਾ। ਇਹ ਬਹੁਤ ਵੱਡੀ ਉਸ ਦੀ ਬਖਸ਼ਿਸ਼ ਹੈ ਕਿ ਸਤਸੰਗ ਦਾ ਮਿਲ ਜਾਣਾ। ਗੁਰੂ ਦੀ ਇਹ ਬਖਸ਼ਿਸ਼ ਹੈ, ਪਰਮਾਤਮਾ ਦਾ ਮਿਲ ਜਾਣਾ, ਈਸ਼ਵਰ ਦਾ ਮਿਲ ਜਾਣਾ। ਜਿਸ ਨੂੰ ਗੁਰੂ ਮਿਲਿਆ ਉਸ ਉੱਪਰ ਅਕਾਲ ਪੁਰਖ ਦੀ ਬਖਸ਼ਿਸ਼ ਹੈ, ਪਰ ਜਿਸ ਨੂੰ ਈਸ਼ਵਰ ਮਿਲਿਆ, ਉਸ ਤੇ ਗੁਰੂ ਦੀ ਬਖਸ਼ਿਸ਼ ਹੈ, ਉਸ ਤੇ ਗੁਰੂ ਦੀ ਰਹਮਤ ਹੈ। ਸਾਹਿਬ ਆਖਦੇ ਨੇ, ਸਤਿਗੁਰੂ ਤੋਂ ਵੱਡਾ ਹੋਰ ਕੋਈ ਦਾਤਾ ਨਹੀਂ, ਕਿਉਂਕਿ ਪਰਮਾਤਮਾ ਨੇ ਤੇ ਗੁਰੂ ਮਿਲਾਇਆ ਅਤੇ ਗੁਰੂ ਨੇ ਪਰਮਾਤਮਾ ਮਿਲਾ ਦਿੱਤਾ। ਸਮੁੱਚੇ ਸੰਸਾਰ ਦਾ ਦਾਤਾ ਗੁਰੂ ਨੇ ਮਿਲਾ ਦਿੱਤਾ, ਇਸ ਵਾਸਤੇ ਗੁਰੂ ਤੋਂ ਵੱਡਾ ਦਾਤਾ ਹੋਰ ਕੋਈ ਵੀ ਨਹੀਂ। ਇਸ ਪਉੜੀ ਵਿਚ ਗੁਰੂ ਦੀ ਮਹਿਮਾ ਹੈ। ਸਾਹਿਬ ਕਹਿੰਦੇ ਨੇ, ਗੁਰੂ ਦਾ ਜਿਹੜਾ ਗਿਆਨ ਹੈ, ਇਹ ਜਿਹੜਾ ਹਾਸਿਲ ਕਰਨਾ ਹੈ, ਇਹ ਰਾਜੇ ਰਾਣੀਆਂ ਦੇ ਗੀਤਾਂ ਨਾਲ ਨਹੀਂ, ਕਿੱਸੇ ਕਹਾਣੀਆਂ ਦੇ ਨਾਲ ਨਹੀਂ, ਬਲਕਿ ਇਕ ਮਹਾਨ ਸਾਧਨਾ ਦੇ ਨਾਲ, ਗੁਰੂ ਦਾ ਬਚਨ ਮੰਨ ਕੇ, ਗੁਰੂ ਦਾ ਸ਼ਬਦ ਸੁਣ ਕੇ ਉਸ ਸੱਚ ਨੂੰ ਪ੍ਰਾਪਤ ਕਰਨਾ ਹੈ ਔਰ ਉਸ ਸਚ ਨਾਲ ਜੁੜਨਾ ਹੈ।



ਸਲੋਕ ਮ:੧

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ॥ ਗਹਣੇ ਪਉਣੁ ਪਾਣੀ ਬੈਸੰਤਰ ਚੰਦੁ ਸੂਰਜੁ ਅਵਤਾਰ॥ ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ॥ ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ॥ ਜਮਕਾਲੁ॥੧॥ ਮ:੧॥ ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨਿ੍ ਸਿਰ॥ ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥ ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥ ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ॥ ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾਕਾ ਕੀਆ ਸਗਲ ਜਹਾਨੁ॥ ਸੇਵਕ ਸੇਵਹਿ ਕਰਮਿ ਚੜਾਉ॥ ਭਿੰਨੀ ਰੈਣਿ ਜਿਨਾ ਮਨਿ ਚਾਉ॥ ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥ ਕੋਲੂ ਚਰਖਾ ਚਕੀ ਚਕੁ॥ ਥਲ ਵਾਰੋਲੇ ਬਹੁਤੁ ਅਨੰਤੁ॥ ਲਾਟੂ ਮਾਧਾਣੀਆ ਅਨਗਾਹ॥ ਪੰਖੀ ਭਉਦੀਆ ਲੈਨਿ ਨ ਸਾਹ॥ ਸੂਐ ਚਾੜਿ ਭਵਾਈਅਹਿ ਜੰਤ॥ ਨਾਨਕ ਭਉਦਿਆ ਗਣਤ ਨ ਅੰਤ॥ ਬੰਧਨ ਬੰਧਿ ਭਵਾਏ ਸੋਇ॥ ਪਇਐ ਕਿਰਤਿ ਨਚੈ ਸਭੁ ਕੋਇ॥ ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥ ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ੍ ਮਨਿ ਭਉ ਤਿਨ੍ ਮਨਿ ਭਾਉ॥੨॥**

**ਪਉੜੀ॥ ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥ ਜੀਉ ਪਿੰਡੁ ਸਭੁ ਤਿਸੁ ਦਾ ਦੇ ਖਾਜੈ ਆਖਿ ਗਵਾਈਐ॥ ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥ ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥ ਕੋ ਰਹੈ ਨ ਭਰੀਐ ਪਾਈਐ॥੫॥**

ਪੰਜਵੀ ਪਉੜੀ ਦੇ ਇਹ ਸਲੋਕ ਜੋ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਚਾਰਨ ਕੀਤੇ ਹੋਏ ਨੇ, ਇਹਨਾਂ ਦੇ ਵਿਚ ਆਪ ਰਾਸ ਮੰਡਲ ਦਾ ਜ਼ਿਕਰ ਕਰਦੇ ਨੇ। ਸਾਡੇ ਦੇਸ ਵਿਚ ਇਕ ਐਸਾ ਦੌਰ ਲੰਘਿਆ ਹੈ ਔਰ ਕੁਛ ਰੂਪ ਉਸ ਦੇ ਹੁਣ ਵੀ ਮੌਜੂਦ ਨੇ ਕਿ ਅਵਤਾਰੀ ਪੁਰਸ਼ਾਂ ਦੀਆਂ ਰਾਸਾਂ ਪਾ ਕੇ ਲੋਗਾਂ ਨੂੰ ਗਿਆਨ ਦੇਣ ਦੀ ਕੋਸ਼ਿਸ਼ ਕਰਨੀ। ਇਸ ਤੋਂ ਪਹਿਲੀ ਪਉੜੀ ਔਰ ਪਹਿਲੇ ਸਲੋਕ ਵਿਚ ਸਤਿਗੁਰ ਜੀ ਕਹਿ ਆਏ ਹਨ ਕਿ "**ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥** "ਗਿਆਨ ਗੱਲਾਂ ਨਾਲ ਨਹੀਂ ਪ੍ਰਾਪਤ ਹੋ ਸਕਦਾ। ਗਿਆਨ ਰਾਜੇ ਰਾਣੀਆਂ ਦੇ ਗੀਤ ਗਾਉਣ ਨਾਲ ਪ੍ਰਾਪਤ ਨਹੀਂ ਹੋ ਸਕਦਾ। ਗਿਆਨ ਨੱਚਣ ਟਪਣ ਦੇ ਨਾਲ ਨਹੀਂ ਪ੍ਰਾਪਤ ਹੋ ਸਕਦਾ। ਬਲਕਿ ਅਕਾਲ ਪੁਰਖ ਦੇ ਪ੍ਰਸਾਦ ਨਾਲ ਪ੍ਰਾਪਤ ਹੁੰਦਾ ਹੈ। ਉਸ ਦੀ ਰਹਮਤ ਤੇ ਉਸ ਦੀ ਬਖਸ਼ਿਸ਼ ਨਾਲ ਪ੍ਰਾਪਤ ਹੁੰਦਾ ਹੈ। ਉਸ ਦੀ ਰਹਮਤ, ਬਖਸ਼ਿਸ਼, ਗੁਰੂ ਦੀ ਬਖਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ। ਹੁਣ ਇਸ ਸਲੋਕ ਵਿਚ ਸਾਹਿਬ ਕਹਿੰਦੇ ਨੇ ਅਗਰ ਵਾਕ਼ਿਈ ਰਾਸ ਦੇ ਰਾਹੀਂ ਹੀ ਗਿਆਨ ਲੈਣਾ ਹੈ, ਰਾਸ ਨੂੰ ਵੇਖ ਕੇ ਹੀ ਅਨੰਦ ਮਾਨਣਾ ਹੈ ਤਾਂ ਰਾਸ ਉਸ ਪਰਮਾਤਮਾ ਦੀ ਤਰਫੋਂ ਅੱਠੇ ਪਹਰ ਹੋ ਰਹੀ ਹੈ। ਅੱਠੇ ਪਹਰ ਰਾਸ ਲੀਲਾ ਚਲਦੀ ਹੈ। ਕਿੱਥੇ ਚਲ ਰਹੀ ਹੈ? ਕਿਹੜੀ ਥਾਂ ਤੇ ਵੇਖਣ ਜਾਈਏ? ਸਾਹਿਬ ਕਹਿੰਦੇ ਨੇ ਕਿਸੇ ਵਿਸ਼ੇਸ਼ ਥਾਂ ਤੇ ਜਾਣ ਦੀ ਲੋੜ ਨਹੀਂ, ਰਾਸ ਲੀਲਾ ਹਰ ਥਾਂ ਤੇ ਹੋ ਰਹੀ ਹੈ, ਹਰ ਵਕਤ ਹੋ ਰਹੀ ਹੈ, ਕੇਵਲ ਵੇਖਣ ਵਾਲੀ ਦਰਿਸ਼ਟੀ ਹੋਵੇ। ਰਾਸ ਲੀਲਾ ਵਿਚ ਤੇ ਸ੍ਰੀ ਕਰਿਸ਼ਨ

ਹੁੰਦੇ ਨੇ, ਗੋਪੀਆਂ ਹੁੰਦੀਆਂ ਨੇ, ਗੁਆਲੇ ਹੁੰਦੇ ਨੇ ਔਰ ਫਿਰ ਸਾਜ਼ਿੰਦੇ ਹੁੰਦੇ ਨੇ, ਸੰਗੀਤ ਦੀਆਂ ਧੁਨਾਂ ਹੁੰਦੀਆਂ ਨੇ, ਨਿਰਤ ਹੁੰਦਾ ਹੈ। ਕਿਆ ਇਹ ਹਰ ਥਾਂ ਤੇ ਮੁਯੱਸਰ ਹੈ? ਕਿਆ ਇਹ ਹਰ ਥਾਂ ਤੇ ਮੌਜੂਦ ਹੈ। ਗੁਰੂ ਨਾਨਕ ਦੇਵ ਜੀ ਦੀ ਅਗੰਮੀ ਸੂਝ ਬੂਝ, ਆਪ ਕਹਿੰਦੇ ਨੇ, ਹਾਂ, ਹਰ ਥਾਂ ਤੇ ਮੌਜੂਦ ਹੈ, ਹਰ ਵਕਤ ਮੌਜੂਦ ਹੈ।

**ਘੜੀਆ ਸਭੇ ਗੋਪੀਆ ਪਹਰ ਕੰਨ ਗੋਪਾਲ॥**

ਦਿਨ ਰਾਤ ਦੀਆਂ ਸੱਠ ਘੜੀਆਂ ਮੰਨੀਆਂ ਜਾਂਦੀਆਂ ਨੇ, ਸਾਹਿਬ ਕਹਿੰਦੇ ਨੇ, ਇਹ ਸੱਠ ਘੜੀਆਂ, ਸੱਠ ਗੋਪੀਆਂ ਨੇ, ਤੇ ਜਿਹੜੇ ਦਿਨ ਰਾਤ ਦੇ ਅੱਠ ਪਹਰ ਨੇ, ਇਹ ਗੁਆਲੇ ਨੇ, ਇਹ ਗੁੱਜਰ ਨੇ। ਘੜੀਆਂ ਨੱਚ ਰਹੀਆਂ ਨੇ, ਗੁਆਲੇ ਨੱਚ ਰਹੇ ਨੇ। ਦਿਨ ਦਾ ਪਹਿਲਾ ਪਹਰ ਆਇਆ, ਨਚਦਾ ਟਪਦਾ ਲੰਘ ਗਿਆ। ਦਿਨ ਦਾ ਦੂਜਾ ਪਹਰ ਆ ਗਿਆ, ਸ਼ੋਰ ਮਚਾਉਂਦਾ ਨਿਕਲ ਗਿਆ। ਦਿਨ ਦਾ ਤੀਜਾ ਪਹਰ, ਤੀਜਾ ਪਹਰ ਨਿਰਤ ਕਰਦਾ ਨਿਕਲ ਗਿਆ। ਚੌਥਾ ਪਹਰ, ਫਿਰ ਰਾਤ ਦਾ ਪਹਿਲਾ ਪਹਰ। ਇਹ ਪਹਰ ਬਾਰ ਬਾਰ ਨਚਦਿਆਂ ਟਪਦਿਆਂ ਲੰਘਦੇ ਨੇ ਔਰ ਨੱਚ ਕੇ ਫਿਰ ਉੱਥੇ ਆ ਜਾਂਦੇ ਨੇ। ਨਿਰਤ ਦੀ ਇਹ ਗੱਲ ਹੈ, ਨਚਦਿਆਂ ਨਚਦਿਆਂ ਦੂਰ ਚਲੇ ਜਾਣਾ ਫਿਰ ਆਪਣੀ ਖ਼ਾਸ ਥਾਂ ਤੇ ਆ ਜਾਣਾ। ਇਹ ਪਹਰ ਨਚਦੇ ਟਪਦੇ ਫਿਰ ਉੱਥੇ ਆ ਜਾਂਦੇ ਨੇ, ਫਿਰ ਦਿਨ ਦਾ ਪਹਿਲਾ ਪਹਰ, ਫਿਰ ਦਿਨ ਦਾ ਦੂਜਾ ਪਹਰ, ਫਿਰ ਦਿਨ ਦਾ ਤੀਜਾ ਪਹਰ, ਫਿਰ ਦਿਨ ਦਾ ਚੌਥਾ ਪਹਰ। ਫਿਰ ਰਾਤ ਦਾ ਪਹਿਲਾ ਪਹਰ, ਨੱਚ ਟਪ ਕੇ ਫਿਰ ਦਿਨ ਦਾ ਪਹਿਲਾ ਪਹਰ। ਇਹ ਇਕ ਨਾਚ ਹੋ ਰਿਹਾ ਹੈ। ਸੱਠ ਘੜੀਆਂ ਗੋਪੀਆਂ ਨੇ, ਇਹ ਅੱਠ ਪਹਰ ਰੂਪੀ ਗੁਆਲਿਆਂ ਦੇ ਨਾਲ ਨੱਚ ਰਹੀਆਂ ਨੇ। ਇਕ ਘੜੀ ਗਈ, ਦੂਜੀ ਆਈ, ਦੂਜੀ ਗਈ ਤੀਜੀ ਆਈ ਔਰ ਹਰ ਘੜੀ ਵਿਚ ਆਪਣੇ ਆਪਣੇ ਢੰਗ ਦਾ ਨਿਰਤ ਹੋ ਰਿਹਾ ਹੈ। ਹਰ ਪਹਰ ਵਿਚ ਆਪਣੇ ਆਪਣੇ ਢੰਗ ਦਾ ਨਾਚ ਹੋ ਰਿਹਾ ਹੈ। ਸਾਹਿਬ ਕਹਿੰਦੇ ਨੇ, ਇਸ ਰਾਸ ਨੂੰ ਵੇਖੋ ਤੇ ਸਈ ਜੋ ਪ੍ਰਭੂ ਦੀ ਤਰਫੋਂ ਪੈ ਰਹੀ ਹੈ।

**ਘੜੀਆ ਸਭੇ ਗੋਪੀਆ ਪਹਰ ਕੰਨ ਗੋਪਾਲ॥**
**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ॥**

ਇਹਨਾਂ ਗੋਪੀਆਂ ਤੇ ਗੁਆਲਿਆਂ ਨੇ ਗਹਿਣੇ ਕਿਹੜੇ ਪਾਏ ਨੇ? ਸਾਹਿਬ ਕਹਿੰਦੇ ਨੇ, "**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ॥**" ਚੁਮਾਸਾ ਸਾਡੇ ਦੇਸ ਦੀ ਇਕ ਪ੍ਰਧਾਨ ਰੁਤ ਹੈ। ਜਦ ਘੜੀਆਂ ਤੇ ਪਹਰ ਪਾਣੀ ਦਾ ਗਹਿਣਾ ਪਹਿਨ ਲੈਦੀਆਂ ਨੇ। ਫਿਰ ਵਿਸਾਖ ਜੇਠ ਹਾੜ ਵਿਚ ਪਵਣ ਪ੍ਰਧਾਨ ਹੈ, ਜ਼ੋਰ ਦੀ ਹਵਾ ਹਨੇਰੀਆਂ ਤੁਫ਼ਾਨ ਚਲ ਪੈਂਦੇ ਹਨ। ਇਹ ਘੜੀਆਂ ਔਰ ਇਹ ਪਹਰ, ਹਵਾ ਇਨ੍ਹਾਂ ਦੇ ਗਹਿਣੇ ਨੇ, ਜੋ ਬਾਕਾਇਦਾ ਪਹਿਨ ਲੈਂਦੀਆਂ ਨੇ। ਫਿਰ ਐਸੀ ਰੁਤ ਕਿ ਚਾਰੋਂ ਪਾਸੇ ਅਗਨ ਹੀ ਵਰਸ ਰਹੀ ਹੈ, ਅੱਗ ਹੀ ਅੱਗ, ਲੂ ਹੀ ਲੂ ਚਲ ਰਹੀ ਹੈ, ਉਸ ਵਕਤ ਘੜੀਆਂ, ਉਸ ਵਕਤ ਪਹਰ, ਇਹ ਅਗਨ ਦੇ ਗਹਿਣੇ ਪਹਿਨ ਲੈਂਦੇ ਨੇ। ਕਿਸੇ ਘੜੀ ਵਿਚ ਗਰਮੀ, ਕਿਸੇ ਘੜੀ ਵਿਚ ਬਾਰਿਸ਼, ਤੇ ਕਿਸੇ ਘੜੀ ਵਿਚ ਪੌਣ ਦਾ ਤੁਫ਼ਾਨ, ਤੁਫ਼ਾਨੀ ਵੇਗ। ਇਹ ਵਖ ਵਖ ਘੜੀਆਂ ਤੇ ਗੁਆਲੇ ਗਹਿਣੇ ਪਹਿਨ ਦੇ ਰਹਿੰਦੇ ਨੇ, ਗਹਿਣਿਆਂ ਨੂੰ ਬਦਲਦੇ ਰਹਿੰਦੇ ਨੇ। "**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ॥**" ਇਸ ਰਾਸ ਵਿਚ ਕਰਿਸ਼ਨ ਕੌਣ ਹੈ? ਰਾਧਾ ਕੌਣ ਹੈ? ਰਾਧਾ ਚੰਦਰਮਾ ਹੈ ਔਰ ਸੂਰਜ ਸ੍ਰੀ ਕਰਿਸ਼ਨ ਨੇ, ਰਾਸ ਲੀਲਾ ਨੂੰ ਦਰਅਸਲ ਕਰਿਸ਼ਨ ਲੀਲਾ ਵੀ ਕਹਿੰਦੇ ਹਨ, ਤੇ ਸਾਰੀ ਲੀਲਾ ਕਰਿਸ਼ਨ ਦੇ ਆਲੇ ਦੁਆਲੇ ਘੁੰਮਦੀ ਹੈ, ਮਹਾਰਾਜ ਕਹਿੰਦੇ ਨੇ, "**ਚੰਦੁ ਸੂਰਜ ਅਵਤਾਰ॥**" ਇਹ ਜੋ ਸੂਰਜ ਹੈ, ਇਹ ਕਰਿਸ਼ਨ ਹੈ, ਤੇ ਪ੍ਰਾਕਿਰਤਕ ਮੰਡਲ ਦੀਆਂ ਇਹ ਸਾਰੀਆਂ ਰੁਤਾਂ, ਥਿੱਤ ਵਾਰ, ਇਹ ਘੜੀਆਂ ਸੂਰਜ ਦੇ ਆਲੇ ਦੁਆਲੇ ਨਚਦੀਆਂ ਤੇ ਟਪਦੀਆਂ ਨੇ। ਇਹ ਸਾਰਾ ਪਸਾਰਾ ਸੂਰਜ ਕਰਕੇ ਹੈ।

**ਸੂਰਜ ਏਕੋ ਰੁਤ ਅਨੇਕੁ॥ਨਾਨਕ ਕਰਤੇ ਕੇ ਕੇਤੇ ਵੇਸੁ॥**

ਜੈਸੇ ਸਾਰੀ ਲੀਲਾ ਕਰਿਸ਼ਨ ਕਰਕੇ ਹੈ, ਇਸ ਵਾਸਤੇ ਉਸ ਨੂੰ ਕਰਿਸ਼ਨ ਲੀਲਾ ਕਹਿੰਦੇ ਨੇ। ਇਹ ਸਾਰੀ ਲੀਲਾ ਸੂਰਜ ਕਰਕੇ ਹੈ ਅਤੇ ਇਸ ਸੂਰਜ ਦਾ ਕੋਈ ਹੋਰ ਮਹਾਂ ਸੂਰਜ ਹੈ। ਉਸ ਸੂਰਜ ਦਾ ਕੋਈ ਹੋਰ ਮਹਾਂ ਸੂਰਜ ਹੈ ਅਤੇ ਆਖ਼ਿਰ ਵਿਚ ਗੱਲ ਮੁਕਦੀ ਹੈ ਪਰਮਾਤਮਾ ਤੇ। ਸਾਰੀ ਇਸ ਲੀਲਾ ਦਾ ਮਰਕਜ਼ ਭਾਵ ਕੇਂਦਰ ਪਰਿਪੂਰਨ ਪਰਮਾਤਮਾ ਆਪ ਹੈ। ਸੂਰਜ ਕਰਿਸ਼ਨ ਹੈ, ਰਾਧਕਾ ਚੰਦਰਮਾ ਹੈ।

**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ॥**

ਇਹ ਸਾਰੀ ਦੀ ਸਾਰੀ ਧਰਤੀ ਤੇ ਇਸ ਦਾ ਸਾਰਾ ਵਰਤਣ ਵਲੇਵਾ ਇਹ ਸਟੇਜ ਹੈ, ਇਸ ਦੇ ਉੱਤੇ ਹੀ ਇਹ ਨਿਰਤ ਹੁੰਦਾ ਰਹਿੰਦਾ ਹੈ, ਇਸ ਦੇ ਉੱਤੇ ਹੀ ਇਹ ਨਾਚ ਹੁੰਦਾ ਰਹਿੰਦਾ ਹੈ ਔਰ ਜੀਵ ਇਸ ਨਾਚ ਨੂੰ ਵੇਖਦੇ ਰਹਿੰਦੇ ਨੇ। ਇਹ ਵਰਤਣ ਵਲੇਵਾ ਜੀਵਾਂ ਲਈ ਜੰਜਾਲ ਹੈ। ਇਹ ਸਟੇਜ ਧਰਤੀ ਜਿਸ ਦੇ ਉੱਤੇ ਇਹ ਰਾਸ ਪੈ ਰਹੀ ਹੈ, ਇਸ ਨੂੰ ਵੇਖ ਵੇਖ ਕੇ ਜੀਵ ਅਨੰਦ ਮਾਣ ਸਕਦੇ ਨੇ, ਖੇੜਾ ਲੈ ਸਕਦੇ ਨੇ। ਪਰ ਇਸ ਰਾਸ ਨੂੰ ਵੇਖਣ ਲਈ ਸੂਖਸ਼ਮ ਬਿਰਤੀ ਚਾਹੀਦੀ ਹੈ, ਇਸ ਰਾਸ ਨੂੰ ਵੇਖਣ ਲਈ ਬਾਰੀਕ ਮੱਤ ਚਾਹੀਦੀ ਹੈ, ਮਹਾਰਾਜ ਕਹਿੰਦੇ ਨੇ:-

**ਨਾਨਕ ਮੁਸੈ ਗਿਆਨ ਵਿਹੂਣੀ**
**ਖਾਇ ਗਇਆ ਜਮ ਕਾਲੁ॥੧॥**

ਇਸ ਤਰ੍ਹਾਂ ਦੀ ਰਾਸ ਨੂੰ ਵੇਖਣ ਦਾ ਗਿਆਨ ਨਾ ਹੋਣਾ, ਉਹਨਾਂ ਦਾ ਜੀਵਨ ਮੁਛਿਆ ਜਾਂਦਾ ਹੈ, ਭਾਵ ਲੁਟਿਆ ਜਾਂਦਾ ਹੈ, ਬਰਬਾਦ ਹੋ ਜਾਂਦਾ ਹੈ। "**ਖਾਇ ਗਇਆ ਜਮ ਕਾਲੁ॥**" ਇਸ ਤਰ੍ਹਾਂ ਦੇ ਜੀਵਾਂ ਨੂੰ ਆਖ਼ਿਰ ਜਮ ਕਾਲ ਖਾ ਜਾਂਦਾ ਹੈ। ਉਹ ਵਾਰ ਵਾਰ ਮਰਨ ਤੇ ਜਨਮ ਦੇ ਚਕੱਰ ਵਿਚ ਪੈਂਦੇ ਰਹਿੰਦੇ ਨੇ। ਸਾਹਿਬ ਕਹਿੰਦੇ ਨੇ, ਮੂਲ ਰੂਪ ਵਿਚ ਤੇ ਪਰਮਾਤਮਾ ਦੀ ਤਰਫੋਂ ਇਹ ਅਗੰਮੀ ਰਾਸ ਚਲ ਰਹੀ ਹੈ, ਸਿਰਫ ਵੇਖਣ ਵਾਲੀ ਦਰਿਸ਼ਟੀ ਹੋਵੇ, ਕੋਲ ਗਿਆਨ ਹੋਵੇ, ਤੇ ਹਰ ਥਾਂ ਤੇ ਹਰ ਵਕਤ ਰਾਸ ਪੈ ਰਹੀ ਹੈ, ਰਾਸ ਲੀਲਾ ਚਲ ਰਹੀ ਹੈ। ਪਰ ਇਹ ਰਾਸ ਲੀਲਾ ਵੀ ਉਨ੍ਹਾਂ ਨੂੰ ਦਿਖਾਈ ਦੇਵੇਗੀ, ਜਿਨ੍ਹਾਂ ਕੋਲ ਸਤਿਗੁਰੂ ਦਾ ਗਿਆਨ ਹੈ, ਜਿਨ੍ਹਾਂ ਉੱਤੇ ਪਰਮਾਤਮਾ ਦੀ ਬਖਸ਼ਿਸ਼ ਹੈ।

**ਮ:੧॥ ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨਿ੍ ਸਿਰ॥**
**ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥**
**ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥**
**ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ॥**
**ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾਕਾ ਕੀਆ ਸਗਲ ਜਹਾਨੁ॥**
**ਸੇਵਕ ਸੇਵਹਿ ਕਰਮਿ ਚੜਾਉ॥ ਭਿੰਨੀ ਰੈਣਿ ਜਿਨਾ ਮਨਿ ਚਾਉ॥**
**ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥**
**ਕੋਲੂ ਚਰਖਾ ਚਕੀ ਚਕੁ॥ ਥਲ ਵਾਰੋਲੇ ਬਹੁਤੁ ਅਨੰਤੁ॥**
**ਲਾਟੂ ਮਾਧਾਣੀਆ ਅਨ ਗਾਹ॥ ਪੰਖੀ ਭਉਦੀਆ ਲੈਨਿ ਨ ਸਾਹ॥**
**ਸੂਐ ਚਾੜਿ ਭਵਾਈਅਹਿ ਜੰਤ॥ ਨਾਨਕ ਭਉਦਿਆ ਗਣਤ ਨ ਅੰਤ॥**
**ਬੰਧਨ ਬੰਧ ਭਵਾਏ ਸੋਇ॥ ਪਇਐ ਕਿਰਤਿ ਨਚੈ ਸਭੁ ਕੋਇ॥**
**ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥**
**ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ੍ ਮਨਿ ਭਉ ਤਿਨਾ ਮਨਿ ਭਾਉ॥੨॥**

ਸਤਿਗੁਰ ਦੇਵ ਮਹਾਰਾਜ ਇਸ ਅਗੰਮੀ ਸਲੋਕ ਵਿਚ ਫੁਰਮਾਨ ਕਰ ਰਹੇ ਨੇ, ਅਗਰ ਉਹ ਪਰਮਾਤਮਾ ਦੀ ਚਲਾਈ ਹੋਈ ਰਾਸ ਲੀਲਾ ਦਿਖਾਈ ਨਹੀਂ ਦੇਂਦੀ, ਉਹਦੇ ਵਿਚ ਰਸ ਨਹੀਂ ਮਿਲਦਾ, ਉਸ ਦਾ ਬੋਧ ਨਹੀਂ, ਤਾਂ ਬਾਕੀ ਦੀ ਜੋ ਰਾਸ ਲੀਲਾ ਉਹ ਕੀ ਹੈ? ਉਹ ਤੇ ਹੈ, "**ਨਚਣੁ ਕੁਦਣੁ ਮਨ ਕਾ ਚਾਉ ॥**" ਉਹ ਤੇ ਮਨੋਰੰਜਨ ਹੈ ਗਿਆਨ ਨਹੀਂ, ਪ੍ਰਭੂ ਪ੍ਰਾਪਤੀ ਦਾ ਸਾਧਨ ਨਹੀਂ। ਉਹ ਕੇਵਲ ਮਨ ਦਾ ਪਰਚਾਵਾ ਹੈ, ਆਤਮਿਕ ਅਨੰਦ ਨਹੀਂ। ਇਸ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਜਿਹੜਾ ਦੌਰ ਸੀ, ਆਪ ਨੇ ਵਹਮ, ਰਸਮੋ ਰਿਵਾਜ, ਮਨੋਰੰਜਨ ਦੇ ਤਰ੍ਹਾਂ ਤਰ੍ਹਾਂ ਦੇ ਜਿਹੜੇ ਸਾਧਨ ਨੇ, ਸਾਰੇ ਭਗਤੀ ਭਾਉ ਤੇ ਈਸ਼ਵਰੀ ਸਾਧਨਾ ਵਿਚੋਂ ਕਢ ਦਿੱਤੇ। ਆਖਿਆ ਈਸ਼ਵਰੀ ਸਾਧਨਾ ਮਨੋਰੰਜਨ ਨਹੀਂ, ਈਸ਼ਵਰੀ ਸਾਧਨਾ ਇਕ ਅਨੰਦ ਹੈ, ਤੇ **ਨਚਣੁ ਕੁਦਣੁ ਮਨਿ ਦਾ ਚਾਉ** ਹੈ। **ਨਾਨਕ ਜਿਨ੍ ਮਨਿ ਭਉ ਤਿਨਾ ਮਨਿ ਭਾਉ ॥** ਮਹਾਰਾਜ ਕਹਿੰਦੇ ਨੇ, ਜਿਨ੍ਹਾਂ ਦੇ ਅੰਦਰ ਪਰਮਾਤਮਾ ਦਾ ਭੈ ਹੈ, ਉਨ੍ਹਾਂ ਦੇ ਅੰਦਰ ਫਿਰ ਭਾਉ ਹੈ, ਸ਼ਰਧਾ ਹੈ, ਪ੍ਰੇਮ ਹੈ, ਬਾਕੀ ਇਹ ਜੋ ਰਾਸ ਲੀਲਾ ਚਲਦੀ ਹੈ, ਇਹ ਕਿਸ ਢੰਗ ਨਾਲ ਚਲ ਰਹੀ ਹੈ। ਸਤਿਗੁਰ ਦੇਵ ਜੀ ਮਹਾਰਾਜ ਉਸ ਦਾ ਤਮਾਮ ਚਿਤਰਣ ਕਰਦੇ ਨੇ:-

**ਵਾਇਨਿ ਚੇਲੇ ਨਚਨਿ ਗੁਰ ॥**

ਚੇਲੇ ਸਾਜ ਵਜਾਉਂਦੇ ਨੇ, ਕੋਈ ਰਬਾਬ ਵਜਾ ਰਿਹਾ ਹੈ, ਕੋਈ ਸਾਰੰਗੀ ਵਜਾ ਰਿਹਾ ਹੈ, ਕੋਈ ਮਰਦੰਗ ਵਜਾ ਰਿਹਾ ਹੈ, ਕੋਈ ਤਬਲਾ ਵਜਾ ਰਿਹਾ ਹੈ, ਇਸ ਤਰ੍ਹਾਂ ਦੇ ਨਾਲ ਜਿਹੜੇ ਚੇਲੇ ਨੇ, ਉਹ ਸਾਜ ਪਏ ਵਜਾਉਂਦੇ ਨੇ, ਗੁਰੂ ਨਚਦਾ ਪਿਆ ਹੈ। ਰਾਸ ਧਾਰੀਆਂ ਦੀ ਮੰਡਲੀ ਦਾ ਜਿਹੜਾ ਮੁਖੀ ਹੈ, ਉਹ ਨਚਦਾ ਪਿਆ ਹੈ। ਹੁਣ ਗੁਰੂ ਨੱਚ ਰਿਹਾ ਹੈ ਤੇ ਚੇਲੇ ਸਾਜ ਪਏ ਵਜਾਦੇ ਨੇ, ਐਸਾ ਰਾਸ ਲੀਲਾ ਵਿਚ ਹੁੰਦਾ ਹੈ।

**ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ ਸਿਰ ॥**

ਬੜੇ ਸੋਹਣੇ ਢੰਗ ਨਾਲ ਪੈਰ ਹਿਲਾਉਂਦੇ ਨੇ, ਸਿਰ ਹਿਲਾਉਂਦੇ ਨੇ। ਆਖ਼ਿਰ ਨਿਰਤ ਵਿਚ ਹੱਥਾਂ ਦਾ ਹਿਲਾਉਣਾ, ਪੈਰਾਂ ਦਾ ਹਿਲਾਉਣਾ, ਸਿਰ ਦਾ ਹਿਲਾਉਣਾ, ਕਮਰ ਆਦਿ ਦਾ ਹਿਲਾਉਣਾ, ਸਰੀਰ ਦੀ ਜਿਹੜੀ ਹਰਕਤ ਹੈ ਇਸ ਨੂੰ ਤਰਤੀਬ ਜੇ ਦਿੱਤੀ ਜਾਏ ਤਾਂ ਫਿਰ ਇਹ ਨਿਰਤ ਬਣ ਜਾਂਦਾ ਹੈ। ਸਤਿਗੁਰ ਦੇਵ ਜੀ ਕਹਿੰਦੇ ਨੇ, ਉਹ ਢੰਗ ਨਾਲ ਪੈਰ ਹਿਲਾਉਂਦੇ ਨੇ, ਸਿਰ ਹਿਲਾਉਂਦੇ ਨੇ, ਜ਼ੋਰ ਨਾਲ ਨਚਦੇ ਨੇ, ਤੇ ਜਦ ਜ਼ੋਰ ਨਾਲ ਭੁਆਂਟੜੀ ਲੈਂਦੇ ਨੇ ਤਾਂ:-

**ਉਡਿ ਉਡਿ ਰਾਵਾ ਝਾਟੈ ਪਾਇ ॥**

ਜੈਸੇ ਨਚਦੇ ਨੇ ਤੇ ਉਨ੍ਹਾਂ ਦੇ ਚੋਲੇ ਦੀ ਹਵਾ ਦੇ ਨਾਲ, ਰਾਵਾ(ਰੇਤ) ਉੱਡਦੀ ਹੈ, ਮਿੱਟੀ ਉੱਡਦੀ ਹੈ। ਉਸ ਰਾਸ ਧਾਰੀਆਂ ਦਾ ਜ਼ਿਕਰ ਸਤਿਗੁਰ ਜੀ ਮਹਾਰਾਜ ਆਪਣੇ ਢੰਗ ਨਾਲ ਕਰ ਰਹੇ ਨੇ:-

**ਵੇਖੈ ਲੋਕੁ ਹਸੈ ਘਰਿ ਜਾਇ ॥**

ਇਸ ਰਾਸ ਲੀਲਾ ਨੂੰ ਵੇਖ ਕੇ ਲੋਕੀਂ ਘਰ ਜਾ ਕੇ ਖਿੜ ਖੜਾ ਕੇ ਹੱਸਦੇ ਨੇ, ਖੁਸ਼ ਹੁੰਦੇ ਨੇ, ਬਈ ਸੋਹਣਾ ਗੀਤ ਸੁਣ ਕੇ ਆਏ ਹਾਂ, ਸੋਹਣਾ ਨਾਚ ਵੇਖ ਕੇ ਆਏ ਹਾਂ। ਬਹੁਤ ਅੱਛਾ ਨਾਚ ਹੋਇਆ ਹੈ। ਇਸ ਲਈ ਨਾਚ ਬੰਦਗੀ ਨਹੀਂ, ਜਗਤ ਦੇ ਗੀਤ ਬੰਦਗੀ ਨਹੀਂ, ਰਾਸ ਲੀਲਾ ਬੰਦਗੀ ਨਹੀਂ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਮਨ ਦਾ ਚਾਉ ਹੈ, ਮਨ ਦਾ ਪਰਚਾਵਾ ਹੈ। ਜੋ ਰਾਸ ਮੰਡਲੀ ਨੇ ਉਹ ਕਹਿੰਦੇ ਨੇ:-

**ਰੋਟੀਆ ਕਾਰਣਿ ਪੂਰਹਿ ਤਾਲ॥**

ਇਹਨਾਂ ਦਾ ਤਾਲ ਪੂਰਨਾ, ਇਹਨਾਂ ਦਾ ਨਿਰਤ ਦਿਖਾਉਣਾ, ਪ੍ਰਭੂ ਨਾਲ ਜੋੜਨਾ ਨਹੀਂ, ਰੋਟੀਆਂ ਦੀ ਪ੍ਰਾਪਤੀ ਹੈ, ਇਹਨਾਂ ਦਾ ਸਾਰਾ ਧਿਆਨ ਰੋਟੀ ਤੇ ਹੈ। ਰਾਸ ਧਾਰੀਆਂ ਦੀ ਇਹ ਮਨੋਬਿਰਤੀ ਬਹੁਤ ਨੀਂਵੀਂ ਦੇਖੀ ਗਈ ਹੈ ਔਰ ਰੋਟੀ ਦੀ ਮੰਗ ਜਿਸ ਢੰਗ ਨਾਲ ਇਹ ਕਰਨਗੇ, ਰੋਟੀ ਵਿਚ ਜੋ ਕੁਛ ਮੰਗ ਕਰਨਗੇ, ਉਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਾਰੀ ਰਾਸ ਰੋਟੀ ਦੇ ਆਲੇ ਦੁਆਲੇ ਹੁੰਦੀ ਰਹੀ ਹੈ। ਇਹ ਤੇ ਰੋਟੀ ਸੀ, ਪਰਮਾਤਮਾ ਹੀ ਰੋਟੀ ਸੀ ਔਰ ਉਸ ਰੋਟੀ ਦੇ ਆਲੇ ਦੁਆਲੇ ਨਿਰਤ ਹੁੰਦਾ ਰਿਹਾ ਹੈ। ਇੰਜ ਸਾਜ ਵਜਾਉਂਦੇ ਰਹੇ ਤੇ ਇਹ ਗੁਰੂ ਨਚਦਾ ਰਿਹਾ, ਸਾਹਿਬ ਕਹਿੰਦੇ ਨੇ:-

**ਰੋਟੀਆ ਕਾਰਣਿ ਪੂਰਹਿ ਤਾਲ॥**
**ਆਪੁ ਪਛਾੜਹਿ ਧਰਤੀ ਨਾਲਿ॥**

ਖੂਬ ਆਪਣੇ ਆਪ ਨੂੰ ਧਰਤੀ ਨਾਲ ਪਛਾੜਦੇ ਨੇ, ਭਾਵ ਲੇਟ ਕੇ ਵੀ ਨਚਦੇ ਨੇ, ਖੜੇ ਹੋ ਕੇ ਵੀ ਨਚਦੇ ਨੇ। ਇਸ ਤਰ੍ਹਾਂ ਧਰਤੀ ਦੇ ਉੱਤੇ ਆਪਣੇ ਆਪ ਨੂੰ ਪਛਾੜਦੇ ਨੇ।

**ਗਾਵਨਿ ਗੋਪੀਆ ਗਾਵਨਿ ਕਾਨ॥**

ਗੀਤ ਕੀ ਗਾਉਦੇ ਨੇ? ਗੋਪੀਆਂ ਦੇ ਗੀਤ ਗਾਉਂਦੇ ਨੇ, ਕਰਿਸ਼ਨ ਦੇ ਗੀਤ ਗਾਉਂਦੇ ਨੇ, ਗੁਆਲਿਆਂ ਦੇ ਗੀਤ ਗਾਉਂਦੇ ਨੇ, ਇਸ ਢੰਗ ਦੀ ਇਹ ਰਾਸ ਲੀਲਾ ਚਲਦੀ ਹੈ।

**ਗਾਵਨਿ ਸੀਤਾ ਰਾਜੇ ਰਾਮ॥**

ਰਾਮ ਲੀਲਾ ਜੋ ਹੁੰਦੀ ਹੈ, ਉਹ ਵੀ ਰਾਸ ਪਾਈ ਜਾਂਦੀ ਹੈ, ਸੀਤਾ ਦੇ ਗੀਤ ਗਾਉਂਦੇ ਨੇ, ਰਾਜੇ ਰਾਮ ਦੇ ਗੀਤ ਗਾਉਂਦੇ ਨੇ, ਮਹਿਮਾ ਗਾਇਨ ਕਰਦੇ ਨੇ। ਇਸ ਢੰਗ ਨਾਲ ਰਾਮ ਤੇ ਕਰਿਸ਼ਨ ਦੀ ਰਾਸ ਪੇਸ਼ ਕਰਦੇ ਨੇ। ਮਹਾਰਾਜ ਕਹਿਦੇ ਨੇ:-

**ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾਕਾ ਕੀਆ ਸਗਲ ਜਹਾਨੁ॥**

ਮਹਾਰਾਜ ਕਹਿੰਦੇ ਨੇ, ਉਹ ਪਰਿਪੂਰਨ ਪਰਮਾਤਮਾ ਭੈ ਤੋਂ ਰਹਿਤ ਹੈ, ਆਕਾਰ ਤੋਂ ਰਹਿਤ ਹੈ, ਉਸ ਦਾ ਕੀ ਆਕਾਰ ਪੇਸ਼ ਕਰੋਗੇ, ਉਸ ਦਾ ਨਾਮ ਸੱਚਾ ਹੈ। ਜਿਸ ਦਾ ਕੀਤਾ ਹੋਇਆ ਸਾਰਾ ਜਹਾਨ ਹੈ, ਸਾਰੇ ਜਹਾਨ ਨੂੰ ਜੋ ਨਚਾ ਰਿਹਾ ਹੈ, ਉਸ ਨੂੰ ਨਚਾਇਆ ਨਹੀਂ ਜਾ ਸਕਦਾ। ਇਸ ਦੇ ਵਿਚ ਸਤਿਗੁਰ ਦੇਵ ਜੀ ਇਹ ਕਹਿ ਰਹੇ ਨੇ, ਕਿ ਉਹ ਸੂਰਜ ਚੰਦ, ਤਾਰਿਆਂ ਨੂੰ ਨਚਾ ਰਿਹਾ ਹੈ, ਉਹ ਜੀਵਾਂ ਨੂੰ ਨਚਾ ਰਿਹਾ ਹੈ, ਉਹ ਸਾਰੇ ਜਗਤ ਨੂੰ ਨਚਾ ਰਿਹਾ ਹੈ, ਧਰਤੀ ਨੱਚ ਰਹੀ ਹੈ, ਸਾਗਰ ਨੱਚ ਰਿਹਾ ਹੈ, ਦਰਿਆ ਨੱਚ ਰਹੇ ਨੇ, ਪਵਣ ਨੱਚ ਰਹੀ ਹੈ ਔਰ ਸੂਰਜ ਚੰਦ ਤਾਰੇ ਨੱਚ ਰਹੇ ਨੇ। ਹੁਣ ਕੋਈ ਇਹ ਆਖੇ, ਅਸੀਂ ਪਰਮਾਤਮਾ ਦੀ ਰਾਸ ਪਾ ਕੇ, ਪਰਮਾਤਮਾ ਨੂੰ ਨਚਾਉਣਾ ਹੈ, ਤੇ ਜਿਸ ਪਰਮਾਤਮਾ ਨੂੰ ਅਸੀਂ ਨਚਾ ਸਕਦੇ ਹਾਂ, ਉਹ ਤੇ ਫਿਰ ਸਾਡੇ ਹੱਥਾਂ ਦੀ ਖੇਡ ਹੋ ਗਿਆ। ਇਸ ਵਾਸਤੇ ਸਾਹਿਬ ਕਹਿੰਦੇ ਨੇ, '**ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ**'॥

**ਸੇਵਕ ਸੇਵਹਿ ਕਰਮਿ ਚੜਾਉ ॥**

ਜਿਨ੍ਹਾਂ ਦੇ ਉੱਤੇ ਬਖਸ਼ਿਸ਼ ਹੋਈ ਹੈ, ਐਸੇ ਸੇਵਕ ਸੇਵਾ ਕਰਦੇ ਨੇ। **ਭਿੰਨੀ ਰੈਣਿ ਜਿਨਾ ਮਨਿ ਚਾਉ ॥** ਅੰਮ੍ਰਿਤ ਵੇਲੇ ਭਿੰਨੀ ਰਾਤ ਹੈ, ਮਨ ਵਿਚ ਚਾਉ ਪੈਦਾ ਹੋ ਗਿਆ ਹੈ, ਉਠੀਏ, ਸਿਰਫ ਸਰੀਰਕ ਤਲ ਤੇ ਹੀ ਨਾ ਉਠੀਏ, ਸੁਰਤ ਨੂੰ ਵੀ ਜਗਾਈਏ। ਸਿਰਫ ਸਰੀਰ ਕਰਕੇ ਹੀ ਪ੍ਰਭੂ ਨਾਲ ਨਾ ਜੁੜੀਏ, ਸੁਰਤ ਨਾਲ ਵੀ ਜੁੜੀਏ। ਮਹਾਰਾਜ ਕਹਿੰਦੇ ਨੇ ਜਿਨ੍ਹਾਂ ਤੇ ਇਸ ਢੰਗ ਦੀ ਬਖਸ਼ਿਸ਼ ਹੈ, ਉਹ ਸੇਵਕ ਇਸ ਢੰਗ ਦੀ ਸੇਵਾ ਕਰਦੇ ਨੇ, ਅੰਮ੍ਰਿਤ ਵੇਲੇ ਭਿੰਨੀ ਜਦ ਰਾਤ ਹੈ, ਉਠਦੇ ਨੇ, ਮਨ ਵਿਚ ਬੜਾ ਭਾਰੀ ਚਾਉ ਹੈ।

**ਸਿਖੀ ਸਿਖਿਆ ਗੁਰ ਵੀਚਾਰਿ ॥**

ਗੁਰੂ ਦੀ ਵਿਚਾਰ, ਗੁਰੂ ਦੀ ਸਿੱਖਿਆ ਨੂੰ ਸਿਖ ਕੇ, ਬਾਕਾਇਦਾ ਹਿਰਦੇ ਵਿਚ ਧਾਰਨ ਕਰਦੇ ਨੇ, ਅੰਮ੍ਰਿਤ ਵੇਲੇ ਪ੍ਰਭੂ ਦੀ ਬੰਦਗੀ ਕਰਦੇ ਨੇ, ਐਸੇ ਜਿਹੜੇ ਸਿੱਖ ਨੇ, ਐਸੇ ਜਿਹੜੇ ਭਗਤ ਨੇ।

**ਨਦਰੀ ਕਰਮਿ ਲਘਾਏ ਪਾਰਿ ॥**

ਉਹਨਾਂ ਉੱਤੇ ਪ੍ਰਭੂ ਦੀ ਨਦਰ ਹੋ ਜਾਂਦੀ ਹੈ, ਮੇਹਰ ਹੋ ਜਾਂਦੀ ਹੈ, ਤੇ ਪਰਮਾਤਮਾ ਉਹਨਾਂ ਨੂੰ ਭਵਸਾਗਰ ਤੋਂ ਪਾਰ ਲੰਘਾ ਦੇਂਦਾ ਹੈ, ਸੰਸਾਰ ਸਾਗਰ ਤੋਂ ਪਾਰ ਕਰ ਦੇਂਦਾ ਹੈ। ਤੇ ਬਾਕੀ, ਆਖੋ ਨਚਣ ਨਾਲ ਗੱਲ ਬਣੇਗੀ? ਮਹਾਰਾਜ ਕਹਿੰਦੇ ਨੇ, ਜਗਤ ਵਿਚ ਬਹੁਤ ਕੁਝ ਨੱਚ ਰਿਹਾ ਹੈ। ਕੌਣ ਕੌਣ ਨੱਚ ਰਹੇ ਨੇ? "**ਕੋਲੂ ਚਰਖਾ ਚਕੀ ਚਕੁ ॥** "ਚੱਕੀ ਨੱਚ ਰਹੀ ਹੈ, ਚਰਖਾ ਨੱਚ ਰਿਹਾ ਹੈ, ਕੋਹਲੂ ਨੱਚ ਰਿਹਾ ਹੈ। "**ਥਲ ਵਾਰੋਲੇ ਬਹੁਤੁ ਅਨੰਤੁ ॥** "ਮਾਰੂ ਥਲ ਵਿਚ ਵਾਵਰੋਲੇ ਜਿਹੜੇ ਨੇ, ਨਚਦੇ ਪਏ ਨੇ। ਅਕਸਰ ਵੇਖਣ ਵਿਚ ਆਉਂਦਾ ਹੈ, ਵਾਵਰੋਲਾ ਮਾਰੂ ਥਲ ਵਿਚ, ਰੇਤ ਨਚਣ ਲੱਗ ਪੈਦੀ ਹੈ ਉਸ ਵਾਵਰੋਲੇ ਵਿਚ ਔਰ ਰੇਤ ਨਚਦੀ ਨਚਦੀ ਉੱਪਰ ਉਠ ਜਾਂਦੀ ਹੈ। ਮਹਾਰਾਜ ਕਹਿੰਦੇ ਨੇ ਮਾਰੂ ਥਲਾਂ ਵਿਚ ਇਹ ਵਾਵਰੋਲੇ ਪਏ ਨੱਚਦੇ ਨੇ।

**ਲਾਟੂ ਮਾਧਾਣੀਆ ਅਨ ਗਾਹ ॥**

ਮਧਾਣੀਆਂ ਨੱਚ ਰਹੀਆਂ ਨੇ, ਲਾਟੂ ਨੱਚ ਰਹੇ ਨੇ, ਬੱਚੇ ਨਚਾਉਂਦੇ ਪਏ ਨੇ। ਮਧਾਣੀਆਂ ਨੱਚ ਰਹੀਆਂ ਨੇ ਮਟਕੀ ਵਿਚ, **ਅਨ ਗਾਹ**, ਅੰਨ ਨੂੰ ਜਿਹੜਾ ਗਾਹਿਆ ਜਾਂਦਾ ਹੈ, ਅੰਨ ਵਿਚੋਂ ਜਿਹੜਾ ਦਾਣਾ ਕਢਿਆ ਜਾਂਦਾ ਹੈ, ਉਹਦੇ ਉੱਤੇ ਪਸ਼ੂ ਨਚਦੇ ਪਏ ਨੇ, ਬੈਲ ਵਾਰ ਵਾਰ ਭੁਆਂਟਣੀ ਪਏ ਲੈਂਦੇ ਨੇ। ਮਹਾਰਾਜ ਕਹਿੰਦੇ ਨੇ, ਮੈਂ ਇਸ ਤਰ੍ਹਾਂ ਪਿਆ ਵੇਖਦਾ ਹਾਂ ਕਿ ਇਹ ਨਾਚ ਚਾਰੇ ਪਾਸੇ ਆਪਣੇ ਢੰਗ ਨਾਲ ਜ਼ਾਰੀ ਹੈ।

**ਪੰਖੀ ਭਉਦਿਆ ਲੈਨਿ ਨ ਸਾਹ ॥**

ਸਾਹ ਵੀ ਨਹੀਂ ਲੈਂਦੇ ਇਹ ਪੰਖੀ, ਇੱਲਾਂ ਨਚਦੀਆਂ ਪਈਆਂ ਨੇ ਆਕਾਸ਼ ਵਿਚ, ਤੋਤੇ ਨੱਚ ਰਹੇ ਨੇ, ਚਿੜੀਆਂ ਨੱਚ ਰਹੀਆਂ ਨੇ, ਵਾਰ ਵਾਰ ਇਹ ਘੇਰਾ, ਦਾਇਰਾ ਬਣਾ ਕੇ, ਇਹ ਨਿਰਤ ਚਲ ਰਿਹਾ ਹੈ, ਕੂੰਜਾਂ ਦਾ, ਕਊਆਂ ਦਾ ਔਰ ਅਨੇਕਾਂ ਪੰਛੀਆਂ ਦੀਆਂ ਉਡਾਰੀਆਂ ਦਾ। ਸਾਹਿਬ ਕਹਿੰਦੇ ਨੇ, ਮੈਂ ਵੇਖਦਾ ਪਿਆ ਹਾਂ ਇਸ ਢੰਗ ਨਾਲ ਪੰਖੀ ਵੀ ਨਚਦੇ ਪਏ ਨੇ । ਜਗਤ ਵੀ ਆਪਣੇ ਢੰਗ ਨਾਲ ਨਚਦਾ ਪਿਆ ਹੈ।

**ਸੂਐ ਚਾੜਿ ਭਵਾਈਅਹਿ ਜੰਤ॥**

ਬੁਲਬੁਲ ਆਦਿ ਨੂੰ, ਜੋ ਤੋਤੇ ਨੂੰ ਪੇਟੀ ਵਿਚ ਧਾਗਾ ਬੰਨ੍ਹ ਕੇ ਸੋਟੀ ਤੇ ਰਖ ਕੇ ਭਵਾਇਆ ਜਾਂਦਾ ਹੈ, ਸ਼ਿਕਾਰੀ ਲੋਕ ਐਸਾ ਕਰਦੇ ਨੇ। ਮਹਾਰਾਜ ਕਹਿੰਦੇ ਨੇ, ਤਰ੍ਹਾਂ ਤਰ੍ਹਾਂ ਦੇ ਜੀਵਾਂ ਨੂੰ, ਪੇਟੀ ਬੰਨ੍ਹ ਕੇ, ਧਾਗਾ ਬੰਨ੍ਹ ਕੇ ਤੇ ਸੋਟੀ ਤੇ ਰੱਖ ਕੇ ਨਚਾਇਆ ਜਾਂਦਾ ਹੈ, ਭੁਆਂਇਆਂ ਜਾਂਦਾ ਹੈ, ਮਹਾਰਾਜ ਕਹਿੰਦੇ ਨੇ ਇਸ ਢੰਗ ਨਾਲ ਮੈਂ ਵੇਖਦਾ ਪਿਆ ਹਾਂ। "**ਨਾਨਕ ਭਉਦਿਆ ਗਣਤ ਨ ਅੰਤ॥**" ਇਤਨਾ ਨਾਚ ਹੋ ਰਿਹਾ ਹੈ, ਕਿ ਅੰਤ ਹੀ ਨਹੀਂ, ਗਿਣਤੀ ਵੀ ਨਹੀਂ ਹੋ ਸਕਦੀ। ਕੌਣ ਕੌਣ ਨੱਚ ਰਿਹਾ ਹੈ? ਔਰ ਕਿਤਨਾ ਨਿਰਤ ਹੋ ਰਿਹਾ ਹੈ? ਇਸ ਸਾਰੇ ਦੇ, ਸਾਰਾ ਵਿਖਿਆਨ ਵੀ ਨਹੀਂ ਕੀਤਾ ਜਾ ਸਕਦਾ।

**ਬੰਧਨ ਬੰਧਿ ਭਵਾਏ ਸੋਇ॥**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਕਰਮਾਂ ਦੇ ਬੰਧਨ ਵਿਚ ਬੰਧੇ ਹੋਏ ਜੀਵ, ਪਰਿਪੂਰਨ ਪਰਮਾਤਮਾ ਸਾਰਿਆਂ ਨੂੰ ਨਚਾ ਰਿਹਾ ਹੈ। ਸਰੀਰ ਵਿਚ ਵੇਖੀਏ, ਖ਼ੂਨ ਨੱਚ ਰਿਹਾ ਹੈ, ਬਾਰ ਬਾਰ ਨਸਾਂ ਵਿਚ ਘੁੰਮ ਰਿਹਾ ਹੈ। ਸੁਆਸ ਨੱਚ ਰਹੇ ਨੇ, ਬਾਰ ਬਾਰ ਚਲ ਰਹੇ ਨੇ, ਦਿਲ ਧੜਕ ਰਿਹਾ ਹੈ। ਇਹ ਤੇ ਚਾਰੋਂ ਪਾਸੇ ਨਾਚ ਹੀ ਨਾਚ ਹੋ ਰਿਹਾ ਹੈ। ਪਰ ਮਹਾਰਾਜ ਕਹਿੰਦੇ ਨੇ ਕਰਮਾਂ ਦੇ ਬੰਧਨਾਂ ਵਿਚ ਪੈ ਕੇ ਇਹ ਜੀਵ ਨੱਚ ਰਹੇ ਨੇ।

**ਪਇਐ ਕਿਰਤਿ ਨਚੈ ਸਭੁ ਕੋਇ॥**

ਕਿਰਤ ਦੇ ਬੰਧੇ, ਕਰਮਾਂ ਦੇ ਬੰਧੇ ਹੋਏ, ਸਾਰਾ ਜੀਵ ਜਗਤ ਤਰ੍ਹਾਂ ਤਰ੍ਹਾਂ ਦੇ ਨਾਚ ਕਰਦਾ ਪਿਆ ਹੈ, ਮਹਾਰਾਜ ਕਹਿੰਦੇ ਨੇ। "**ਨਚਿ ਨਚਿ ਹਸਹਿ ਚਲਹਿ ਸੇ ਰੋਇ॥**"ਜੋ ਨਚਦਿਆਂ ਨਚਦਿਆਂ ਹਸਦੇ ਨੇ, ਜਾਂ ਨਾਚ ਵੇਖਦਿਆਂ ਵੇਖਦਿਆਂ ਹਸਦੇ ਨੇ, ਆਖ਼ਿਰ ਰੋਂਦੇ ਹੋਏ ਜਾਂਦੇ ਨੇ। ਭਾਵ ਜਿਹਨਾਂ ਦੀ ਜ਼ਿੰਦਗੀ ਦਾ ਮਨੋਰੰਜਨ ਇਹ ਨਾਚ ਗਾਣਾ ਬਣ ਗਿਆ, ਸੰਸਾਰ ਤੋਂ ਰੁਖ਼ਸਤ ਹੋਣ ਲਗਿਆਂ, ਰੋਂਦੇ ਹੋਏ ਜਾਂਦੇ ਨੇ। ਉਨ੍ਹਾਂ ਨੂੰ ਪਤਾ ਚਲਦਾ ਹੈ ਕਿ ਇਹ ਜ਼ਿੰਦਗੀ ਨਹੀਂ, ਇਹ ਪਰਮਾਤਮਾ ਦਾ ਗਿਆਨ ਨਹੀਂ, ਇਹ ਪਰਮ ਸ਼ਾਂਤੀ ਨਹੀਂ। ਸਾਹਿਬ ਕਹਿੰਦੇ ਨੇ। "**ਉਡਿ ਨ ਜਾਹੀ ਸਿਧ ਨ ਹੋਹਿ॥**" ਇਹਨਾਂ ਦੀ ਸੁਰਤ ਕੋਈ ਉੱਚੀ ਨਹੀਂ ਹੁੰਦੀ ਔਰ ਇਹ ਕੋਈ ਸਿੱਧ ਨਹੀਂ ਬਣ ਜਾਂਦੇ, ਇਸ ਤਰ੍ਹਾਂ ਦੇ ਨਾਚ ਵੇਖਣ ਵਾਲੇ। ਖ਼ਾਸ ਕਰਕੇ ਮੰਡਲੀਆਂ ਦੇ ਆਲੇ ਦੁਆਲੇ ਘੁੰਮਣ ਵਾਲੇ। ਇਹਨਾਂ ਦੀ ਸੁਰਤ ਕੋਈ ਉੱਚੀ ਨਹੀਂ ਹੋ ਜਾਂਦੀ, ਤੇ ਨਾ ਹੀ ਇਹ ਕੋਈ ਸਿੱਧ ਬਣ ਜਾਂਦੇ ਨੇ। "**ਨਚਣੁ ਕੁਦਣੁ ਮਨ ਕਾ ਚਾਉ॥**" ਇਹ ਤਾਂ ਮਨ ਦਾ ਚਾਉ ਹੈ, ਮਨ ਦਾ ਪਰਚਾਵਾ ਹੈ, ਮਨੋਰੰਜਨ ਹੈ। "**ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ॥**" ਜਿਹਨਾਂ ਦੇ ਮਨ ਵਿਚ ਪ੍ਰਭੂ ਦਾ ਭੈ ਹੈ, ਬਸ ਉਨ੍ਹਾਂ ਦੇ ਅੰਦਰ ਦੀ ਭਾਵਨਾ ਹੈ, ਉਨ੍ਹਾਂ ਕੋਲ ਹੀ ਪਰਮਾਤਮਾ ਹੈ; ਉਨ੍ਹਾਂ ਕੋਲ ਹੀ ਈਸ਼ਵਰ ਹੈ। ਇਨ੍ਹਾਂ ਦੋ ਸਲੋਕਾਂ ਨਾਲ ਜੋ ਪਉੜੀ ਹੈ ਉਹ ਇਹ ਹੈ:-

**ਪਉੜੀ॥**

**ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥**
**ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ॥**
**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥**
**ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥**
**ਕੋ ਰਹੈ ਨ ਭਰੀਐ ਪਾਈਐ॥੫॥**

ਹੇ ਪਰਿਪੂਰਨ ਪਰਮਾਤਮਾ! ਤੇਰੀ ਹਸਤੀ ਆਕਾਰ ਤੋਂ ਰਹਿਤ ਹੈ, ਵਜੂਦ ਤੋਂ ਰਹਿਤ ਹੈ। ਇਨ੍ਹਾਂ ਮੋਟੀਆਂ ਅੱਖਾਂ ਦੇ ਨਾਲ ਤੇਰਾ ਆਕਾਰ ਨਹੀਂ ਵੇਖਿਆ ਜਾ ਸਕਦਾ, "**ਨਾਇ ਲਇਐ ਨਰਕਿ ਨ ਜਾਈਐ॥**" ਪਰ ਤੇਰਾ ਨਾਮ ਕੋਈ ਉਚਾਰਨ ਕਰੇ, ਨਾਮ ਦਾ ਤੇ ਕੋਈ ਆਕਾਰ ਨਹੀਂ, ਨਾਮ ਦਾ ਤੇ ਕੋਈ ਰੂਪ ਨਹੀਂ। ਪਰ ਕੋਈ ਆਪਣੀ ਰਸਨਾ ਤੋਂ ਤੇਰਾ ਨਾਮ ਉਚਾਰਨ ਕਰੇ ਸੁਰਤ ਜੋੜ ਕੇ, ਫਿਰ ਉਹ ਨਰਕਾਂ ਵਿਚ ਨਹੀਂ ਜਾਂਦਾ, ਉਹ ਜਨਮ ਮਰਨ ਦਾ ਦੁੱਖ ਨਹੀਂ ਭੋਗਦਾ, ਉਹਦੀ ਝੋਲੀ ਵਿਚ ਕਲੇਸ਼ ਤੇ ਪੀੜਾ ਨਹੀਂ ਪੈਂਦੀ। ਸਾਹਿਬ ਕਹਿੰਦੇ ਨੇ, ਐਸੀ ਤੇਰੇ ਨਾਮ ਦੀ ਬਰਕਤ ਹੈ।

**ਜੀਉ ਪਿੰਡੁ ਸਭੁ ਤਿਸੁ ਦਾ ਦੇ ਖਾਜੈ ਆਖਿ ਗਵਾਈਐ॥**

ਇਹ ਜੀਵ, ਇਹ ਸਰੀਰ ਸਭ ਉਸ ਦਾ ਹੈ, ਜੋ ਕੁੱਝ ਅਸੀਂ ਖਾ ਰਹੇ ਹਾਂ, ਪੀ ਰਹੇ ਹਾਂ, ਸਭ ਉਸ ਦਾ ਹੈ। ਪਰ ਜੇ ਆਖੀਏ ਸਾਡੀ ਮਿਹਨਤ ਹੈ, ਸਾਡੀ ਮੁਸ਼ੱਕਤ ਹੈ, ਐਸਾ ਅਗਰ ਆਖੀਏ, ਤਾਂ **ਗਵਾਈਐ**, ਆਖ ਕੇ ਅਸੀਂ ਆਪਣਾ ਜੀਵਨ ਤੱਤ ਗੁਆ ਬੈਠਦੇ ਹਾਂ। ਜਿਹੜਾ ਆਖੇ ਸਭ ਮੇਰੀ ਮਿਹਨਤ ਹੈ, ਆਖਦਿਆਂ ਹੀ ਉਹ ਪਰਮ ਸ਼ਾਂਤੀ ਗੁਆ ਬੈਠਦਾ, ਜੀਵਨ ਨੂੰ ਗੁਆ ਬੈਠਦਾ ਹੈ, ਸਭ ਕੁਛ ਗੁਆ ਬੈਠਦਾ ਹੈ।

**ਜੇ ਲੋੜਹਿ ਚੰਗਾ ਆਪਣਾ**
**ਕਰਿ ਪੁੰਨਹੁ ਨੀਚੁ ਸਦਾਈਐ॥**

ਐਹ ਬੰਦੇ! ਜੇ ਤੂੰ ਚਾਹੁੰਦਾ ਹੈਂ ਕਿ ਚੰਗਿਆਈਆਂ ਮੇਰੀ ਝੋਲੀ ਵਿਚ ਪੈਣ, ਮੇਰੇ ਲਈ ਸੁਖ ਹੋਵੇ, ਮੇਰੇ ਲਈ ਅਨੰਦ ਹੋਵੇ, ਮੇਰੇ ਲਈ ਖੇੜੇ ਤੇ ਖੁਸ਼ੀਆਂ ਹੋਣ, ਜੇ ਐਸਾ ਚਾਹੁੰਦਾ ਹੈਂ ਤੂੰ ,ਤਾਂ ਪੁੰਨ ਕਰ। ਪੁੰਨ ਕਰਦਿਆਂ ਹੋਇਆਂ ਆਪ ਨੂੰ ਪੁਨੀਤ ਨਾ ਸਦਾਵੀਂ, ਨੀਚ ਸਦਾਵੀਂ, ਆਪਣੇ ਆਪ ਨੂੰ ਪਾਪੀ ਸਦਾਵੀਂ, ਤੇ ਕਰੀਂ ਪੁੰਨ। ਹੁੰਦਾ ਅਕਸਰ ਜਗਤ ਵਿਚ ਉਲਟ ਹੈ, ਆਪਣੇ ਆਪ ਨੂੰ ਲੋਕੀਂ ਪੁਨੀਤ ਸਦਾਉਂਦੇ ਨੇ, ਪਰ ਹੁੰਦੇ ਪਾਪੀ ਨੇ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਕਰ ਤੂੰ ਪੁੰਨ, ਸਦਾਵੀਂ ਆਪਣੇ ਆਪ ਨੂੰ ਪਾਪੀ। ਪੁੰਨੀ ਹੋਣ ਦਾ ਕਿਧਰੇ ਦਾਅ੍ਵਾ ਨਾ ਕਰੀਂ, ਦਾਨੀ ਹੋਣ ਦਾ ਦਾਅ੍ਵਾ ਨਾ ਕਰੀਂ, ਪਰਉਪਕਾਰੀ ਹੋਣ ਦਾ ਕਿਧਰੇ ਦਾਅ੍ਵਾ ਨਾ ਕਰੀਂ। ਅਗਰ ਐਸਾ ਤੂੰ ਦਾਅ੍ਵਾ ਕੀਤਾ, ਤੇ ਦਾਅ੍ਵਿਆਂ ਦੇ ਨਾਲ ਹੀ ਤੇਰੇ ਪੁੰਨ ਨਾਸ ਹੋ ਜਾਣਗੇ, ਦਾਅ੍ਵਿਆਂ ਨਾਲ ਹੀ ਕੀਤੇ ਹੋਏ ਕਰਮ ਨਾਸ ਹੋ ਜਾਣਗੇ। ਇਕ ਜੀਵਨ ਦਾ ਢੰਗ ਪਏ ਦਸਦੇ ਨੇ। ਇਹ ਸੰਸਾਰੀਆਂ ਦਾ ਢੰਗ ਹੈ, ਪਾਪ ਕਰਦੇ ਜਾਓ ਤੇ ਪੁੰਨੀ ਅਖਵਾਉਂਦੇ ਜਾਓ। ਬੇਈਮਾਨੀਆਂ ਕਰਦੇ ਜਾਓ ਔਰ ਦਾਨੀ ਹੋਣ ਦਾ ਜਸ ਲੈਂਦੇ ਜਾਓ। ਦੁਰਾਚਾਰ ਕਰਦੇ ਜਾਓ ਔਰ ਸਦਾਚਾਰੀ ਹੋਣ ਦਾ ਮਾਣ ਲੈਂਦੇ ਜਾਓ। ਲੁਟਦੇ ਜਾਓ ਜਗਤ ਨੂੰ ਤੇ ਸੇਵਾ ਦਾ ਮਾਣ ਸਨਮਾਨ ਲੈਂਦੇ ਜਾਓ। ਮਹਾਰਾਜ ਕਹਿੰਦੇ ਨੇ ਨਹੀਂ, "**ਕਰਿ ਪੁੰਨਹੁ ਨੀਚੁ ਸਦਾਈਐ॥**" ਕਰ ਤੇ ਤੂੰ ਪੁੰਨ ਲੇਕਿਨ ਸਦਾਵੀਂ ਤੂੰ ਨੀਚ। ਕਰੀਂ ਤੂੰ ਨੇਕ ਕਰਮ ਲੇਕਿਨ ਕੋਸ਼ਿਸ਼ ਤੇਰੀ ਇਹ ਹੋਵੇ, ਜਗਤ ਤੈਨੂੰ ਨੇਕ ਨਾ ਆਖੇ। ਇਕ ਨੇਕ ਆਤਮਾ ਭਗਤ ਕਬੀਰ, ਜਿਸ ਦੇ ਰੋਮ ਰੋਮ ਵਿਚ ਨੇਕੀਆਂ ਫੁੱਟ ਰਹੀਆਂ ਨੇ, ਜਿਸਦੇ ਸੁਆਸ ਸੁਆਸ ਵਿਚੋਂ ਚੰਗਿਆਈਆਂ ਨਿਕਲ ਰਹੀਆਂ ਨੇ, ਜਿਸਦੀ ਜ਼ਿੰਦਗੀ ਦੇ ਹਰ ਕਦਮ ਵਿਚੋਂ ਜਗਤ ਨੂੰ ਕੁਛ ਮਿਲ ਰਿਹਾ ਹੈ, ਜਗਤ ਦੀ ਝੋਲੀ ਵਿਚ ਕੁਛ ਪੈ ਰਿਹਾ ਹੈ, ਐਸਾ ਮਹਾਨ ਪੁਰਸ਼ ਕਹਿੰਦਾ ਹੈ।

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥**

(ਅੰਗ 1364)

ਆਪ ਕਹਿੰਦੇ ਨੇ, ਸਾਰਾ ਜਗਤ ਚੰਗਾ ਹੈ, ਮੈਂ ਹੀ ਬੁਰਾ ਹਾਂ, **ਕਰਿ ਪੁੰਨਹੁ ਨੀਚੁ ਸਦਾਈਐ॥** ਕਰ ਤੇ ਤੂੰ ਪੁੰਨ, ਲੇਕਿਨ ਆਪਣੇ ਆਪ ਨੂੰ ਨੀਚ ਸਦਾਵੀਂ, ਪਾਪੀ ਸਦਾਵੀਂ, ਇਸ ਢੰਗ ਨਾਲ ਤੇਰੇ ਪੁੰਨ ਸੁਰਖਿਅਤ ਰਹਿਣਗੇ।

## ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥

ਜੇ ਬੁਢੇਪਾ ਆਉਣ ਲਗੇ, ਇਸ ਨੂੰ ਪਰੇ ਸੁੱਟਣ ਦੀ ਕੋਸ਼ਿਸ਼ ਨਾ ਕਰੀਂ, ਬਹੁਤੇ ਲੋਕ ਕੋਸ਼ਿਸ਼ ਕਰਦੇ ਨੇ। ਜੇ ਕੇਸ ਚਿੱਟੇ ਹੋਣ ਲਗੇ ਨੇ, ਵਾਲ ਚਿੱਟੇ ਹੋਣ ਲਗੇ ਨੇ, ਕਰੋ ਕਾਲੇ। ਇਹ ਬੁਢੇਪੇ ਨੂੰ ਪਰੇ ਸੁੱਟਣਾ ਹੈ। ਜੇ ਚਿਹਰੇ ਵਿਚ ਝੁਰੜੀਆਂ ਪੈਣ ਲਗੀਆਂ ਨੇ, ਇਨ੍ਹਾਂ ਝੁਰੜੀਆਂ ਨੂੰ ਮਿਟਾਉਣ ਦੀ ਕੋਸ਼ਿਸ਼ ਕਰਦੇ ਨੇ। ਗਰਜ਼ ਕਿ ਜਿਸ ਜਿਸ ਅੰਗ ਤੋਂ ਬੁਢੇਪਾ ਪ੍ਰਗਟ ਹੁੰਦਾ ਹੈ, ਉਸ ਅੰਗ ਨੂੰ ਸੰਵਾਰਦੇ ਨੇ। ਪਰ ਮਹਾਰਾਜ ਕਹਿੰਦੇ ਨੇ, ਬੁਢੇਪਾ ਕਿਸੀ ਇਕ ਅੰਗ ਤੇ ਥੋੜੀ ਪ੍ਰਗਟ ਹੁੰਦਾ ਹੈ। ਉਹ ਤੇ ਰੋਮ ਰੋਮ ਵਿਚੋਂ ਪ੍ਰਗਟ ਹੁੰਦਾ ਹੈ, ਉਹ ਤੇ ਜੀਵਨ ਦੇ ਹਰ ਪਹਿਲੂ ਵਿਚੋਂ ਪ੍ਰਗਟ ਹੁੰਦਾ ਹੈ। ਇਸ ਵਾਸਤੇ ਅਗਰ ਜਰਾ ਭਾਵ ਬੁਢੇਪਾ ਆਉਣ ਲਗੇ, ਉਸ ਨੂੰ ਖਿੜੇ ਮੱਥੇ ਕਬੂਲ ਕਰ ਲੈ, ਤਸਲੀਮ ਕਰ ਲੈ। ਬਚਪਨ ਪ੍ਰਭੂ ਦੀ ਇਕ ਦੇਣ ਹੈ, ਜਵਾਨੀ ਪਰਮਾਤਮਾ ਦੀ ਇਕ ਬਖਸ਼ਿਸ਼ ਹੈ, ਬੁਢੇਪਾ ਵੀ ਉਸ ਦੀ ਇਕ ਦਾਤ ਹੈ। ਤੂੰ ਖਿੜੇ ਮੱਥੇ ਜੀਵਨ ਦੀਆਂ ਵਖ ਵਖ ਅਵਸਥਾਵਾਂ ਨੂੰ ਆਪਣੀ ਝੋਲੀ ਵਿਚ ਪਾ। ਜੈਸੇ ਖਿੜੇ ਮੱਥੇ ਕੋਈ ਆਪਣਾ ਬਚਪਨਾ ਤਸਲੀਮ ਕਰ ਲੈਂਦਾ ਹੈ, ਬਚਪਨ ਨਿਰਮਲ ਹੋ ਜਾਂਦਾ ਹੈ। ਜੈਸੇ ਕੋਈ ਜੁਆਨੀ ਨੂੰ ਪਰਮਾਤਮਾ ਦੀ ਦਾਤ ਸਮਝਦਾ ਹੈ, ਜੁਆਨੀ ਬੇਦਾਗ਼ ਹੋ ਜਾਂਦੀ ਹੈ। ਜੈਸੇ ਕੋਈ ਬੁਢੇਪੇ ਨੂੰ ਪਰਮਾਤਮਾ ਦੀ ਬਖਸ਼ਿਸ਼ ਸਮਝ ਲਏ, ਵੈਸੇ ਹੀ ਬੁਢੇਪਾ ਸੁਰਖ਼ਰੂ ਹੋ ਜਾਂਦਾ ਹੈ। ਪਰ ਇਹ ਜੀਵਨ ਦੀ ਜਾਚ ਕਿਸੇ ਕਿਸੇ ਨੂੰ ਆਉਂਦੀ ਹੈ। ਅਕਸਰ ਤੇ ਬੰਦਾ ਇਹੀ ਕਰਦਾ ਹੈ, ਕਿ ਬੁਢੇਪੇ ਨੂੰ ਰੁਖ਼ਸਤ ਕਰਾਂ ਤੇ ਜੁਆਨੀ ਨੂੰ ਲਿਆਵਾਂ। ਇਸ ਨੂੰ ਕੌਣ ਦੱਸੇ ਕਿ ਇਹ ਤਿੰਨੇ ਹੀ ਉਸ ਦੀਆਂ ਦਾਤਾਂ ਨੇ, ਤੂੰ ਕਿਸ ਤਰ੍ਹਾਂ ਲਿਆ ਸਕੇਂਗਾ ਜਵਾਨੀ, ਇਹ ਤੇ ਉਸ ਦੀ ਦਾਤ ਹੈ। ਤੂੰ ਕਿਸ ਤਰ੍ਹਾਂ ਬੁਢੇਪੇ ਨੂੰ ਘਰੋਂ ਕੱਢੇਂਗਾ, ਉਸ ਦੀ ਇਕ ਦੇਣ ਹੈ। **ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥** ਜਰ, ਬੁਢੇਪਾ ਤਾਂ ਤਰ੍ਹਾਂ ਤਰ੍ਹਾਂ ਦੇ ਵੇਸ ਧਾਰਣ ਕਰ ਕੇ ਆਵੇਗਾ। ਤੂੰ ਮੂੰਹ ਵਿਚੋਂ ਬੁਢੇਪੇ ਨੂੰ ਕਢਣ ਦੀ ਕੋਸ਼ਿਸ਼ ਕਰੇਂਗਾ, ਉਹ ਪੈਰਾਂ ਦੇ ਰਾਹੀਂ ਪ੍ਰਗਟ ਹੋਵੇਗਾ। ਤੂੰ ਹੱਥਾਂ ਵਿਚੋਂ ਬੁਢੇਪੇ ਨੂੰ ਕਢਣ ਦੀ ਕੋਸ਼ਿਸ਼ ਕਰੇਂਗਾ, ਉਹ ਅੱਖਾਂ ਵਿਚ ਪ੍ਰਗਟ ਹੋਵੇਗਾ। ਤੂੰ ਮੱਥੇ, ਚੇਹਰੇ ਤੋਂ ਬੁਢੇਪੇ ਨੂੰ ਇਕ ਪਾਸੇ ਕਰੇਂਗਾ, ਉਹ ਤੇਰੇ ਬੋਲਾਂ ਵਿਚ ਪ੍ਰਗਟ ਹੋਵੇਗਾ, ਤੇਰੇ ਬੋਲ ਹੀ ਦੱਸਣਗੇ ਤੂੰ ਬੁੱਢਾ ਹੋ ਗਿਆ ਹੈਂ। ਬੋਲਾਂ ਵਿਚੋਂ ਵੀ ਬੁਢੇਪਾ ਪ੍ਰਗਟ ਹੁੰਦਾ ਹੈ, ਉਠਣ ਬੈਠਣ ਵਿਚ ਵੀ ਬੁਢੇਪਾ ਪ੍ਰਗਟ ਹੁੰਦਾ ਹੈ।

## ਕੋ ਰਹੈ ਨ ਭਰੀਐ ਪਾਈਐ॥੫॥

ਪਾਈਐ (ਪਾਈਆ) ਇਕ ਦਾਣੇ ਮਿਣਨ ਦਾ ਪੈਮਾਨਾ ਹੈ। ਟੋਪੀ, ਪੜੋਪਾ, ਪਾਈ। ਇਹ ਪੁਰਾਣੇ ਪੈਮਾਨੇ ਨੇ। ਜਦ ਦਾਣਿਆਂ ਨੂੰ ਤੋਲਿਆ ਘਟ ਜਾਂਦਾ ਸੀ ਤੇ ਮਿਣਿਆ ਜ਼ਿਆਦਾ ਜਾਂਦਾ ਸੀ। ਜਿਸ ਪੈਮਾਨਿਆ ਵਿਚ ਮਿਣਿਆ ਜਾਂਦਾ ਸੀ, ਉਹ ਸਭ ਤੋਂ ਵੱਡਾ ਟੋਪਾ ਹੁੰਦਾ ਸੀ, ਉਸ ਤੋਂ ਛੋਟੀ ਪੜੋਪੀ ਹੁੰਦੀ ਸੀ, ਤੇ ਉਸ ਤੋਂ ਛੋਟੀ ਪਾਈ ਹੁੰਦੀ ਸੀ। ਸਾਹਿਬ ਕਹਿੰਦੇ ਨੇ, ਇਹ ਸਰੀਰ ਦੀ ਪਾਈ ਜਿਸ ਦਿਨ ਸੁਆਸਾਂ ਨਾਲ ਭਰ ਗਈ, ਮਤਲਬ ਸੁਆਸ ਪੂਰੇ ਹੋ ਗਏ, ਤਾਂ ਫਿਰ ਇਸ ਨੂੰ ਰਖਣਾ ਬੜਾ ਔਖਾ ਹੋ ਜਾਏਗਾ। ਜੈਸੇ ਪਾਈ ਭਰ ਜਾਂਦੀ ਹੈ ਦਾਣਿਆਂ ਨਾਲ ਦਾਣੇ ਉਡੇਲ ਕੇ (ਪਰਲੇ ਪਾਸੇ) ਦੂਜੇ ਪਾਸੇ ਸੁੱਟ ਦਿੱਤੇ ਜਾਂਦੇ ਨੇ, ਇਹ ਮਿਣਨ ਦਾ ਢੰਗ ਸੀ। ਇਧਰ ਦਾਣੇ ਮਿਣੇ, ਪਾਈ ਵਿਚ ਪਾਏ, ਪਾਈ ਭਰ ਗਈ, ਪੜੋਪੀ ਭਰ ਗਈ, ਪੜੋਪਾ ਭਰ ਗਿਆ, ਤੇ ਪਰਲੇ ਪਾਸੇ ਸੁੱਟ ਦਿੱਤੇ। ਇਧਰ ਸਰੀਰ ਵਿਚ ਸੁਆਸ ਪੂਰੇ ਹੋਏ, ਇਧਰ ਸਰੀਰ ਨੂੰ ਪਰੇ ਪਾਸੇ ਸੁੱਟ ਦਿੱਤਾ, ਇਕ ਪਾਸੇ ਗਿਰਾ ਦਿੱਤਾ। ਮਹਾਰਾਜ ਕਹਿੰਦੇ ਨੇ, **ਕੋ ਰਹੈ ਨ ਭਰੀਐ ਪਾਈਐ॥** ਜੈਸੇ ਜੀਵਨ ਦੀ ਇਹ ਪਾਈ ਭਰ ਗਈ, ਫਿਰ ਉਸ ਨੂੰ ਰਖਣਾ ਬਹੁਤ ਔਖਾ ਹੋ ਜਾਏਗਾ, ਫਿਰ ਸੁਆਸਾਂ ਨੂੰ ਰਖਣਾ ਬਹੁਤ ਔਖਾ ਹੋ ਜਾਏਗਾ। ਪਾਈ ਨੇ ਪਰੇ ਸੁੱਟ ਦੇਣਾ, ਪੜੋਪੀ ਨੇ ਪਰੇ ਸੁਟ ਦੇਣਾ ਹੈ। ਆਮ ਠੇਠ ਦਿਹਾਤੀ ਲੋਕ-ਭਾਸ਼ਾ ਦਾ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇੱਥੇ ਪ੍ਰਯੋਗ ਕੀਤਾ ਹੈ। ਕਿਉਂਕਿ ਆਪ ਸਮਝਦੇ ਸਨ ਆਲਿਮ ਫਾਜ਼ਿਲ ਵੀ ਮਿਲਣਗੇ, ਗਿਆਨੀ ਵੀ, ਮੂੜ੍ਹ ਵੀ ਮਿਲਣਗੇ। ਹਰ ਇਕ ਨੂੰ ਆਪਣੇ ਢੰਗ ਨਾਲ ਤੇ ਆਪਣੇ ਬੋਲ ਚਾਲ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਸਮਝਾਉਂਦੇ ਜਾ ਰਹੇ ਨੇ। ਇਸ ਪਾਵਨ

ਪਵਿੱਤਰ ਪਉੜੀ ਵਿਚ ਆਪ ਫ਼ਰਮਾਨ ਪਏ ਕਰਦੇ ਨੇ, ਜੇ ਸਰੀਰ ਦੀ ਪਾਈ ਭਰ ਗਈ, ਸੁਆਸ ਪੂਰੇ ਹੋ ਗਏ, ਤਾਂ ਫਿਰ ਇਸ ਨੂੰ ਸੁਰਖਿਅਤ ਰਖਣਾ, ਬਚਾ ਕੇ ਰਖਣਾ ਔਖਾ ਹੋ ਜਾਏਗਾ। ਇਸ ਪਉੜੀ ਵਿਚ ਸਾਹਿਬ ਕਹਿੰਦੇ ਨੇ, ਨਿਰੰਕਾਰ ਆਕਾਰ ਤੋਂ ਰਹਿਤ ਹੈ, ਤੇ ਪ੍ਰਭੂ ਦੀ ਬਖਸ਼ਿਸ਼ ਦੁਆਰਾ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਤੇ ਗੁਰੂ ਦੀ ਬਖਸ਼ਿਸ਼ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ, ਤੇ ਉਸ ਗਿਆਨ ਦੁਆਰਾ ਨਿਰੰਕਾਰ ਦੀ ਪ੍ਰਾਪਤੀ ਹੁੰਦੀ ਹੈ। ਮੂਲ ਗੱਲਾਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸਲੋਕ ਤੇ ਪਉੜੀ ਵਿਚ ਇਹ ਦੱਸੀਆਂ ਨੇ।



ਸਲੋਕ ਮ: ੧॥

ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰਵਾਸੁ ਬਹਕਾਰੁ॥
ਜੋਗੀ ਸੁੰਨਿ ਧਿਆਵਨ੍ਹਿ ਜੇਤੇ ਅਲਖ ਨਾਮੁ ਕਰਤਾਰੁ॥
ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ॥
ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥
ਦੇ ਦੇ ਮਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥
ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ॥
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ॥
ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ॥
ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ॥
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾਰੁ॥੧॥
ਮ:੧॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥
ਨਾਨਕ ਜਿਨਿ ਕਰਤੈ ਕਾਰਣੁ ਕੀਆ॥ ਸੋ ਜਾਣੈ ਕਰਤਾਰੁ॥੨॥
ਪਉੜੀ॥ ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥
ਉਤਮੁ ਏਹੋ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥
ਜਗਜੀਵਨੁ ਦਾਤਾ ਪਾਇਆ॥੬॥

ਆਸਾ ਦੀ ਵਾਰ ਦੀ ਇਹ ਛੇਵੀਂ ਪਉੜੀ ਤੇ ਉਸ ਦੇ ਨਾਲ ਲਗੇ ਹੋਏ ਇਹ ਪਾਵਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਚਾਰਨ ਕੀਤੇ ਹੋਏ ਦੋ ਸਲੋਕ। ਸਲੋਕ ਦੀ ਪ੍ਰਥਮ ਪੰਗਤੀ ਹੈ, ਮੂਲ ਪੰਗਤੀ, ਜਿਸ ਵਿਚ ਕੇਂਦਰੀ, ਮਰਕਜ਼ੀ ਖਿਆਲ ਹੈ ਕਿ, "ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥ " ਭਗਤਾਂ ਦੇ ਮਨ ਵਿਚ ਭੁੱਖ ਹੈ ਸਿਫਤ ਸਲਾਹ ਦੀ, ਸਚੇ ਨਾਮ ਦੀ ਔਰ ਹਕ਼ੀਕ਼ਤ ਹੈ, ਜਿਸ ਚੀਜ਼ ਦੀ ਭੁੱਖ ਹੈ, ਉਸੇ ਦਾ ਹੀ ਸੁਆਦ ਹੈ। ਅਗਰ ਭੁੱਖ ਨਹੀਂ ਤਾਂ ਸੁਆਦ ਨਹੀਂ, ਰਸ ਨਹੀਂ। ਜਿਤਨੇ ਰਸ ਵਿਚ ਭਗਤ ਲੋਕ, ਪ੍ਰਭੂ ਦਾ ਨਾਮ ਲੈਂਦੇ ਹਨ, ਉਸ ਰਸ ਵਿਚ ਸੰਸਾਰੀ ਨਹੀਂ। ਜ਼ੁਬਾਨ ਦੋਹਾਂ ਕੋਲ ਇਕੋ ਜਿਹੀ ਹੈ, ਰਾਮ ਦੋਵੇਂ ਹੀ ਇਕ ਢੰਗ ਨਾਲ ਕਹਿੰਦੇ ਨੇ, ਵਾਹਿਗੁਰੂ ਸ਼ਬਦ ਨੂੰ ਉਚਾਰਨ ਦੋਵੇਂ ਇਕੋ ਸਮੇਂ ਕਰਦੇ ਨੇ, ਪਰ ਅੰਤਰ ਆਤਮੇ ਵਿਚ ਰਸ ਤੇ ਬੇਰਸੀ ਵਿਚ, ਸੁਆਦ ਤੇ ਬੇਸੁਆਦੀ ਵਿਚ ਬਹੁਤ ਵੱਡਾ ਅੰਤਰ ਹੈ। ਇਕ ਜਦ ਵਾਹਿਗੁਰੂ ਆਖਦਾ ਹੈ ਤੇ ਮਗਨ ਹੋ ਜਾਂਦਾ ਹੈ, ਰਸ ਨਾਲ ਭਰ ਜਾਂਦਾ ਹੈ। ਸੰਸਾਰੀ

ਜਦ ਵਾਹਿਗੁਰੂ ਆਖਦਾ ਹੈ ਤਾਂ ਬੇਰਸੀ ਉਸੇ ਹੀ ਤਰੀਕੇ ਨਾਲ ਬਣੀ ਰਹਿੰਦੀ ਹੈ, ਜੋ ਉਚਾਰਨ ਕਰਨ ਤੋਂ ਪਹਿਲੇ ਸੀ। ਸਾਹਿਬ ਕਹਿੰਦੇ ਨੇ, ਭਗਤਾਂ ਦੇ ਅੰਦਰ ਸਿਫਤੋ-ਸਲਾਹ ਦੀ ਭੁੱਖ ਹੈ, ਸੱਚੇ ਨਾਮ ਦੀ ਭੁੱਖ ਹੈ ਔਰ ਨਾਮ ਦਾ ਹੀ ਉਨ੍ਹਾਂ ਕੋਲ ਆਧਾਰ ਹੈ, ਆਸਰਾ ਹੈ।

**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾਰੁ॥**

ਸੱਚੇ ਨਾਮ ਦੀ ਭੁੱਖ ਕਰਕੇ, ਨਾਮ ਦੇ ਆਧਾਰ ਕਰਕੇ, ਤੇ ਨਾਮ ਦੇ ਰਸ ਕਰਕੇ, ਦਿਨ ਰਾਤ ਅਨੰਦ ਬਣਿਆ ਰਹਿੰਦਾ ਹੈ। **ਗੁਣਵੰਤਿਆ ਪਾਛਾਰ॥** ਜਿਹੜੇ ਗੁਣਵਾਨ ਲੋਕ ਨੇ, ਆਲਿਮ ਫਾਜ਼ਿਲ ਨੇ, ਪ੍ਰਭੂ ਦਾ ਗਿਆਨ ਰਖਣ ਵਾਲੇ ਨੇ, ਉਨ੍ਹਾਂ ਦੇ ਪੈਰਾਂ ਦੀ ਖ਼ਾਕ ਬਣੇ ਰਹਿੰਦੇ ਨੇ, ਹਰ ਵਕਤ ਵਿਨਿਮਰਤਾ ਉਨ੍ਹਾਂ ਦਾ ਮੂਲ ਗਹਣਾ ਹੋ ਜਾਂਦੀ ਹੈ। ਹਰ ਵਕਤ ਉਹਨਾਂ ਬੰਦਿਆਂ ਦੇ ਚਰਨਾਂ ਦੀ ਖ਼ਾਕ, ਜਿਹੜੇ ਹਿਰਦੇ ਪ੍ਰਭੂ ਗੁਣਾਂ ਨਾਲ ਸਰਸ਼ਾਰ ਨੇ। ਕਹਿੰਦੇ ਨੇ ਇਕ ਔਗੁਣਹਾਰਾ, ਇਕ ਪਾਪੀ ਜੇ ਉਸ ਦੇ ਕਦਮਾਂ ਦੀ ਕੋਈ ਖ਼ਾਕ ਬਣੇ, ਤਾਂ ਕਦਮਾਂ ਦੀ ਖ਼ਾਕ ਦੇ ਰਾਹੀਂ, ਪਾਪ ਪਰਵੇਸ਼ ਕਰ ਜਾਣਗੇ ਉਸ ਦੇ ਅੰਦਰ, ਜੋ ਪਾਪੀ ਦੇ ਗੁਣਾਂ ਦੀ ਖ਼ਾਕ ਬਣਦਾ ਹੈ, ਜੋ ਪਾਪੀ ਦੇ ਪੈਰਾਂ ਤੇ ਕਦਮਬੋਸੀ ਕਰ ਰਿਹਾ ਹੈ, ਝੁਕਦਿਆਂ ਹੀ ਪਾਪ ਉਸ ਵਿਚ ਪਰਵੇਸ਼ ਕਰ ਸਕਦੇ ਨੇ। ਜੋ ਇਕ ਬਦਮਾਸ਼ ਦੀ ਕਦਮਬੋਸੀ ਕਰ ਰਿਹਾ ਹੈ ਤੇ ਝੁਕਦਿਆਂ ਹੀ ਬਦਮਾਸ਼ੀਆਂ ਉਸ ਦੇ ਅੰਦਰ ਪਰਵੇਸ਼ ਕਰ ਸਕਦੀਆਂ ਹਨ। ਪਰ ਜੋ ਇਕ ਰੰਗ ਰਤੜਾ ਹੈ, ਸ਼ੀਲ ਸੰਜਮੀ ਹੈ, ਪ੍ਰਭੂ ਅਨੰਦ ਵਿਚ ਮਗਨ ਹੈ, ਜਦ ਕੋਈ ਸ਼ਰਧਾ ਤੇ ਭਾਵਨਾ ਨਾਲ ਉਸ ਦੀ ਕਦਮਬੋਸੀ ਕਰਦਾ ਹੈ ਤੇ ਉਸ ਦੇ ਗੁਣ ਉਸ ਵਿਚ ਪਰਵੇਸ਼ ਕਰ ਜਾਂਦੇ ਹਨ, ਉਸ ਦਾ ਅਨੰਦ ਉਸ ਵਿਚ ਪਰਵੇਸ਼ ਕਰ ਜਾਂਦਾ ਹੈ। ਇਸ ਵਾਸਤੇ ਭਗਤਾਂ ਕੋਲ ਇਸ ਦਾ ਬੋਧ ਹੈ ਔਰ ਉਹ ਅੱਠੇ ਪਹਿਰ, **ਗੁਣਵੰਤਿਆ ਪਾਛਾਰੁ॥** ਜੋ ਪ੍ਰਭੂ ਦਾ ਗੁਣ ਰਖਦੇ ਨੇ, ਜੋ ਪ੍ਰਭੂ ਦਾ ਗਿਆਨ ਰਖਦੇ ਨੇ, ਉਨ੍ਹਾਂ ਦੇ ਪੈਰਾਂ ਦੀ ਖ਼ਾਕ ਬਣੇ ਰਹਿੰਦੇ ਨੇ, ਇਹ ਤੇ ਹੋਈ ਭਗਤਾਂ ਦੀ ਤਰਜ਼ੇ-ਜ਼ਿੰਦਗੀ, ਇਹ ਤੇ ਹੋਇਆ ਭਗਤਾਂ ਦੇ ਜੀਵਨ ਦਾ ਢੰਗ। ਇਹ ਭਗਤ ਚਾਹੇ ਕਿਸੇ ਫਿਰਕੇ ਵਿਚ ਨੇ, ਕਿਸੇ ਟੋਲੇ ਵਿਚ ਨੇ, ਚਾਹੇ ਕਿਸੇ ਮਜ਼ਹਬ ਵਿਚ ਨੇ। ਭਗਤ ਹਰ ਮਜ਼ਹਬ ਵਿਚ ਹੋਏ ਨੇ, ਭਗਤ ਹਰ ਮੁਲਕ ਵਿਚ ਹੋਏ ਨੇ, ਭਗਤ ਹਰ ਕੌਮ ਵਿਚ ਹੋਏ ਨੇ। ਇਸ ਤੋਂ ਇਲਾਵਾ ਜੋ ਜੀਵਣ ਦਾ ਢੰਗ ਹੈ, ਜੋ ਤਰਜ਼ੇ-ਜ਼ਿੰਦਗੀ ਹੈ, ਉਹ ਮਹਾਰਾਜ ਇਸ ਸਲੋਕ ਵਿਚ ਇਸ ਢੰਗ ਨਾਲ ਕਥਨ ਕਰਦੇ ਨੇ।

**ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ॥**

ਮੁਸਲਮਾਨ ਲੋਕ ਅੱਲਾ ਦੀ ਸਿਫਤੋ-ਸਲਾਹ ਕਰਦੇ ਨੇ ਸ਼ਰਾ ਨੂੰ ਆਧਾਰ ਬਣਾ ਕੇ। ਵਾਰ ਵਾਰ ਸ਼ਰਾ ਪੜ੍ਹਦੇ ਨੇ, ਸ਼ਰਾ ਹੀ ਸਭ ਕੁਛ ਹੈ, ਇਸ ਵਾਸਤੇ ਸ਼ਰਾ ਦੀਆਂ ਪੇਚੀਦਗੀਆਂ ਨੂੰ, ਬਾਰੀਕੀਆਂ ਨੂੰ, ਪੂਰਨ ਤੌਰ ਤੇ ਸਮਝਣ ਦੀ ਕੋਸ਼ਿਸ਼ ਕਰਦੇ ਹਨ। ਇਹ ਠੀਕ ਹੈ ਕਿ ਸ਼ਰਾ ਹਰ ਮਜ਼ਹਬ ਵਿਚ ਹੈ, ਸ਼ਰਾ ਹਰ ਫਿਰਕੇ ਵਿਚ ਹੈ, ਸ਼ਰਾ ਹਰ ਮੁਲਕ ਦੇ ਧਰਮ ਵਿਚ ਹੈ। ਸ਼ਰਾ ਕੀ ਹੈ? ਵਾਸਤਵਿਕ ਇਕ ਯਾਤਾ-ਯਾਤ ਦੇ ਨਿਯਮ ਨੇ, ਰੂਲ (Rules) ਹਨ ਔਰ ਇਹ ਠੀਕ ਹੈ ਕਿ ਚਲਣਾ ਤੇ ਸੜਕ ਤੇ ਹੈ, ਪਰ ਸੜਕ ਤੇ ਚਲਣ ਲਈ ਵੀ ਇਕ ਨਿਯਮ ਹੈ, ਇਕ ਅਸੂਲ ਹੈ। ਉਸ ਦੀ ਪਾਲਣਾ ਕਰਨੀ ਬੜੀ ਲਾਜ਼ਮੀ ਹੈ ਪਰ ਕੋਈ ਬੰਦਾ ਸਾਰੀ ਜ਼ਿੰਦਗੀ ਯਾਤਾ-ਯਾਤ ਦੇ ਨਿਯਮ ਹੀ ਪੜ੍ਹਦਾ ਰਹੇ, ਤੇ ਸਮਝਦਾ ਰਹੇ ਅਤੇ ਸੜਕ ਤੇ ਚਲੇ ਹੀ ਨਾ, ਮਾਰਗ ਤੇ ਚਲੇ ਹੀ ਨਾ, ਤੇ ਐਸਾ ਬੰਦਾ ਮੰਜ਼ਲੇ ਮਕਸੂਦ ਤੇ ਨਹੀਂ ਪਹੁੰਚੇਗਾ। ਵੇਖਣ ਵਿਚ ਆਇਆ ਹੈ, ਬਹੁਤ ਸਾਰੀ ਦੁਨੀਆ ਦੀ ਵਿਚਾਰ ਸ਼ਕਤੀ ਇਸੇ ਵਿਚ ਹੀ ਖ਼ਤਮ ਹੋ ਜਾਂਦੀ ਹੈ। ਸ਼ਰਾ ਕੀ ਹੈ? ਇਸ ਨੂੰ ਕਿਵੇਂ ਧਾਰਨ ਕਰੀਏ? ਤੇ ਇਸ ਨੂੰ ਸਾਰੇ ਲੋਕ ਕਿਵੇਂ ਧਾਰਨ ਕਰਨ। ਜੀਵਨ ਦੀ ਸਾਰੀ ਸ਼ਕਤੀ, ਤੇ ਜੀਵਨ ਦਾ ਸਾਰਾ ਸਮਾਂ ਇਸੇ ਵਿਚ ਹੀ ਖ਼ਤਮ ਹੋ ਜਾਂਦਾ ਹੈ। ਯਾਤਾ-ਯਾਤ ਦੇ ਨਿਯਮ ਸਮਝਣ ਵਿਚ ਹੀ ਸਾਰੀ ਜ਼ਿੰਦਗੀ ਬਤੀਤ ਹੋ ਗਈ, ਸੜਕ ਤੇ ਕਦੇ ਚਲੇ ਹੀ ਨਹੀਂ, ਮਾਰਗ ਤੇ ਕਦੇ ਚਲੇ ਹੀ ਨਹੀਂ ਔਰ ਐਸਾ

ਦਿਖਾਈ ਦਿੰਦਾ ਹੈ, ਮਾਰਗ ਦੇ ਉੱਪਰ ਜੋ ਚਲਦੇ ਨੇ, ਬਹੁਤਾ ਝਗੜਾ ਧਾਰਮਿਕ ਦੁਨੀਆ ਵਿਚ ਉਹਨਾਂ ਦਾ ਨਹੀਂ, ਦਰਅਸਲ ਝਗੜਾ ਉਹਨਾਂ ਦਾ ਹੈ, ਜੋ ਯਾਤਾ-ਯਾਤ ਦੇ ਸਿਰਫ ਨਿਯਮ ਹੀ ਪੜ੍ਹਦੇ ਰਹਿੰਦੇ ਨੇ। ਜੋ ਟਰੈਫਿਕ ਰੂਲ (Traffic Rules) ਨੂੰ ਹੀ ਸਿਰਫ ਸਮਝਣ ਦੀ ਕੋਸ਼ਿਸ਼ ਕਰਦੇ ਨੇ, ਸਮਝਾਉਣ ਦੀ ਕੋਸ਼ਿਸ਼ ਕਰਦੇ ਨੇ। ਇਤਨੀ ਗੱਲ ਤੇ ਸਪੱਸ਼ਟ ਹੈ, ਕਿ ਯਾਤਾ-ਯਾਤ ਦੇ ਨਿਯਮ ਹਰ ਮੁਲਕ ਦੇ ਵਖ ਵਖ ਨੇ। ਕਿਸੇ ਥਾਂ ਸੱਜੇ ਪਾਸੇ ਬਾਕਾਇਦਾ ਯਾਤਾ-ਯਾਤ ਚਲਦਾ ਹੈ, ਕਿਧਰੇ ਖੱਬੇ ਪਾਸੇ ਔਰ ਇਸ ਤੋਂ ਇਲਾਵਾ ਭਿੰਨ ਭਿੰਨ, ਮੁਖ਼ਤਲਿਫ ਨਿਯਮ ਨੇ। ਇਹ ਰੂਲ ਕਹਿ ਲਉ ਯਾਤਾ-ਯਾਤ ਦੇ ਨਿਯਮ। ਜਿਸ ਤਰ੍ਹਾਂ ਜ਼ਮੀਨ ਤੇ ਚਲਣ ਦੇ ਰੂਲ ਹਰ ਮਨੁੱਖ ਦੇ ਅਲਗ ਅਲਗ ਨੇ। ਖ਼ੁਦਾ ਤਕ, ਪਰਮਾਤਮਾ ਤਕ ਪਹੁੰਚਣ ਦੇ ਰੂਲ ਵੀ ਹਰ ਮੁਲਕ, ਇੰਜ ਕਹਿ ਲਈਏ ਹਰ ਮਜ਼ਹਬ ਦੇ ਅਲਗ ਅਲਗ ਹਨ। ਲੇਕਿਨ ਇਹ ਕੋਈ ਸਿਆਣਪ ਨਹੀਂ ਹੋਵੇਗੀ ਕਿ ਸਾਰੀ ਜ਼ਿੰਦਗੀ ਇਸ ਨਿਯਮ ਨੂੰ ਸਮਝਣ ਵਿਚ, ਇਸ ਨਿਯਮ ਨੂੰ ਸਮਝਾਉਣ ਵਿਚ, ਤੇ ਇਸ ਨਿਯਮ ਦੇ ਬਹਸ-ਮੁਬਾਸਹ ਵਿਚ ਬਤੀਤ ਕੀਤੀ ਜਾਏ। ਜਦ ਕਿ ਬਹੁਤ ਸਾਰਿਆਂ ਦਾ ਜੀਵਨ ਇਸੇ ਹੀ ਢੰਗ ਨਾਲ ਹੁੰਦਾ ਹੈ। ਮਹਾਰਾਜ ਕਹਿੰਦੇ ਨੇ, ਮੁਸਲਮਾਨ ਲੋਕ ਪ੍ਰਭੂ ਦੀ ਸਿਫਤੋ-ਸਲਾਹ ਕਰਦੇ ਨੇ। ਪਰ ਆਰੰਭ ਕਿੱਥੋਂ ਕਰਦੇ ਨੇ ਸ਼ਰਾ ਦੀ ਵਿਚਾਰ ਤੋਂ। ਸ਼ਰਾ ਵਿਚ ਪੜ੍ਹਦਾ ਹੈ, ਸ਼ਰਾ ਵਿਚ ਚਾਰ ਇਸਤਰੀਆਂ ਨਾਲ ਸ਼ਾਦੀ ਕੀਤੀ ਜਾ ਸਕਦੀ ਹੈ, ਸ਼ਰਾ ਵਿਚ ਸੁੰਨਤ ਹੈ, ਸ਼ਰਾ ਵਿਚ ਰੋਜ਼ੇ ਨੇ, ਸ਼ਰਾ ਵਿਚ ਜ਼ਕਾਤ ਹੈ, ਸ਼ਰਾ ਵਿਚ ਹੱਜ ਹੈ, ਸ਼ਰਾ ਵਿਚ ਕੁਰਬਾਨੀ ਹੈ, ਇਤਿ ਆਦਿ। ਇਨ੍ਹਾਂ ਸਾਰੀਆਂ ਗੱਲਾਂ ਦੀ ਵਿਚਾਰ ਤੇ ਇਨ੍ਹਾਂ ਨੂੰ ਹੀ ਜੀਵਨ ਦਾ ਆਧਾਰ ਬਣਾ ਕੇ ਜੀਵਨ ਬਤੀਤ ਕਰ ਦਿੱਤਾ ਗਿਆ। ਐਸਾ ਮਨੁੱਖ ਸਾਰੀ ਉਮਰ ਯਾਤਾ-ਯਾਤ ਦੇ ਨਿਯਮ ਹੀ ਸਮਝਦਾ ਰਿਹਾ ਹੈ ਔਰ ਸਮਝਾਉਂਦਾ ਰਿਹਾ ਹੈ। **ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ॥** ਸ਼ਰਾ ਨੂੰ ਪੜ੍ਹਦੇ ਨੇ, ਵਿਚਾਰ ਕਰਦੇ ਨੇ, ਦਸਦੇ ਨੇ ਔਰ ਸਮਝਾਉਂਦੇ ਨੇ। ਪਰ ਅਸਲ ਵਿਚ ਬੰਦਾ ਕੌਣ ਹੈ? ਅਸਲ ਵਿਚ ਪੂਰਨ ਮਨੁੱਖ ਕੌਣ ਹੈ?

**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥**

ਬੰਦਾ ਤੇ ਉਹ ਹੈ, ਜੋ ਬੰਦਗੀ ਵਿਚ ਲੀਨ ਹੋਇਆ ਹੈ, ਤੇ ਜਿਸ ਦੀ ਜ਼ਿੰਦਗੀ ਦਾ ਲਕਸ਼ ਹੈ ਖ਼ੁਦਾ ਦਾ ਦੀਦਾਰ, ਜਿਸ ਦੇ ਜੀਵਨ ਦਾ ਲਕਸ਼ ਹੈ, ਪਰਮਾਤਮਾ ਦਾ ਦਰਸ਼ਨ, ਜਿਸ ਦੇ ਜੀਵਨ ਦਾ ਲਕਸ਼ ਸ਼ਰਾ ਨਹੀਂ ਹੈ। ਸ਼ਰਾ ਇਕ ਸਾਧਨ ਹੈ, ਲਕਸ਼ ਦੀ ਪੂਰਤੀ ਲਈ। ਪਰ ਸਾਧਨ ਕੋਲ ਹੋਵਣ ਤੇ ਸਾਧਨ ਮਨੁੱਖ ਵਧਾਈ ਜਾਵੇ, ਤੇ ਲਕਸ਼ ਦੀ ਪੂਰਤੀ ਨਾ ਹੋਵੇ। ਜੈਸੇ ਇਕ ਮਨੁੱਖ ਨੇ ਦੂਸਰੇ ਸ਼ਹਰ ਜਾਣਾ ਹੋਵੇ, ਤੇ ਉਹ ਫਿਰ ਆਖੇ ਇਸ ਗੱਡੀ ਵਿਚ ਨਹੀਂ ਦੂਸਰੀ ਗੱਡੀ ਵਿਚ ਬੈਠਣਾ ਹੈ, ਨਹੀਂ ਤੀਸਰੀ ਗੱਡੀ ਵਿਚ ਬੈਠਣਾ ਹੈ। ਸਾਰਾ ਦਿਨ ਗੱਡੀਆਂ ਹੀ ਬਦਲਦਾ ਰਹੇ, ਸਾਧਨਾ ਹੀ ਬਦਲਦਾ ਰਹੇ, ਤਾਂ ਐਸਾ ਮਨੁੱਖ ਮੰਜ਼ਲੇ ਮਕ਼ਸੂਦ ਤੇ ਨਹੀਂ ਪਹੁੰਚੇਗਾ। ਇਹ ਹਕ਼ੀਕ਼ਤ ਹੈ, ਬਹੁਤ ਵੱਡੀ ਸਚਾਈ ਹੈ। ਇਕ ਆਲਿਮ ਦਾ ਕਹਿਣਾ ਹੈ:-

*ਸੋਤੇ ਮੇ ਕਟ ਗਈ ਕੁਛ ਆਹੋਂ ਮੇਂ ਕੱਟ ਗਈ।*
*ਰੋਤੇ ਮੇਂ ਕੱਟ ਗਈ ਕੁਛ ਗੁਨਾਹੋਂ ਮੇਂ ਕੱਟ ਗਈ।*
*ਮੰਜ਼ਿਲ ਪੇ ਚਲਨੇ ਵਾਲੇ ਮੰਜ਼ਿਲ ਪੇ ਜਾ ਲਗੇ।*
*ਰਾਹੇਂ ਬਦਲਨੇ ਵਾਲੋਂ ਕੀ ਰਾਹੋਂ ਮੇਂ ਕੱਟ ਗਈ।*

ਰਸਤੇ ਹੀ ਬਦਲਦੇ ਰਹਿ ਗਏ, ਇਹ ਸ਼ਰਾ ਨਹੀਂ। ਉਹ ਸ਼ਰਾ ਚਾਹੀਦੀ ਹੈ, ਸਾਰੀ ਜ਼ਿੰਦਗੀ ਰਸਤਿਆਂ ਨੂੰ ਸਮਝਣ ਵਿਚ ਤੇ ਰਸਤਿਆਂ ਨੂੰ ਬਦਲਣ ਵਿਚ ਹੀ ਕਟਾ ਦਿੱਤੀ, ਰਸਤੇ ਤੇ ਕਦੀ ਚਲੇ ਹੀ ਨਹੀ, ਮਾਰਗ ਤੇ ਕਦੀ ਚੱਲੇ ਹੀ ਨਹੀਂ। ਇਸ ਵਾਸਤੇ ਵੇਖਣ ਵਿਚ ਆਇਆ ਹੈ, ਸ਼ਰਈ ਮਨੁੱਖ ਅਹੰਕਾਰੀ ਬਹੁਤ ਹੁੰਦਾ ਹੈ, ਸ਼ਰਈ ਮਨੁੱਖ

ਬਹਸ-ਮੁਬਾਸਹ ਬਹੁਤ ਕਰਦਾ ਹੈ, ਸ਼ਰਈ ਮਨੁੱਖ ਤੰਗ ਦਿਲ ਬਹੁਤ ਹੁੰਦਾ ਹੈ। ਸ਼ਰਾ ਤੇ ਸੀ ਮਾਰਗ ਤੇ ਚਲਣ ਦੇ ਨਿਯਮ ਨੂੰ ਸਮਝਣ ਲਈ, ਕਿਉਂਕਿ ਇਹ ਚਲਿਆ ਨਹੀਂ, ਹਿਰਦਾ ਤੰਗ ਹੈ, ਮੁਤਅੱਸਬੀ ਹੈ। ਤੰਗ ਖਿਆਲਾਂ ਦਾ ਹੈ, ਅਗਰ ਇਹ ਚਲ ਪੈਂਦਾ ਤੇ ਚਲਦਿਆਂ ਹੀ ਸ਼ਰਾ ਨੇ ਹਿਰਦੇ ਨੂੰ ਵਿਸ਼ਾਲ ਕਰ ਦੇਣਾ ਸੀ, ਮਹਾਨ ਕਰ ਦੇਣਾ ਸੀ, ਤਅੱਸੁਬ ਅੰਦਰੋਂ ਨਿਕਲ ਜਾਣਾ ਸੀ, ਤੰਗ ਦਿਲੀ ਨਹੀਂ ਰਹਿਣੀ ਸੀ। ਸਾਹਿਬ ਕਹਿੰਦੇ ਨੇ, **ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥** ਬੰਦੇ ਤੇ ਉਹ ਨੇ ਜੋ ਬੰਦਗੀ ਵਿਚ ਲੀਨ ਹੁੰਦੇ ਨੇ ਔਰ ਬੰਦਗੀ ਮਹਜ਼ ਇਸ ਵਾਸਤੇ ਕਰਦੇ ਨੇ, ਕਿ ਪ੍ਰਭੂ ਦਾ ਦੀਦਾਰ ਕਰਨਾ ਹੈ, ਅਕਾਲ ਪੁਰਖ ਦਾ ਦੀਦਾਰ ਕਰਨਾ ਹੈ। ਮੁਸਲਮਾਨ ਦੇ ਤੇ ਜੀਵਨ ਦਾ ਢੰਗ ਇਹ ਹੋਣਾ ਚਾਹੀਦਾ ਸੀ। ਹੁਣ ਗੁਰੂ ਨਾਨਕ ਦੇਵ ਜੀ ਮਹਾਰਾਜ ਹਿੰਦੂਆਂ ਬਾਰੇ ਦੱਸਦੇ ਨੇ।

**ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ॥**

ਹਿੰਦੂ ਉਸ ਪਰਿਪੂਰਨ ਪਰਮਾਤਮਾ ਦੀ ਸਿਫਤ ਕਰਦੇ ਨੇ ਜਿਸ ਦਾ ਦਰਸ਼ਨ ਅਤਿ ਸੁੰਦਰ ਹੈ, ਜੋ ਅਪਾਰ ਹੈ। ਮਨ ਬਾਣੀ ਬੁੱਧ ਤੋਂ ਪਰੇ ਹੈ। ਉਸ ਦੀ ਪ੍ਰਾਪਤੀ ਦਾ ਸਾਧਨ ਉਨ੍ਹਾਂ ਦੇ ਕੋਲ ਕੀ ਹੈ ? ਸਾਹਿਬ ਕਹਿੰਦੇ ਨੇ:-

**ਤੀਰਥਿ ਨਾਵਹਿ ਅਰਚਾ ਪੂਜਾ ਅਗਰਵਾਸੁ ਬਹਕਾਰੁ॥**

ਤੀਰਥਾਂ ਦਾ ਇਸ਼ਨਾਨ, ਤਰ੍ਹਾਂ ਤਰ੍ਹਾਂ ਦੀ ਅਰਚਾ, ਬੰਦਨਾਂ, ਪੂਜਾ ਔਰ ਤਰ੍ਹਾਂ ਤਰ੍ਹਾਂ ਦੇ ਧੂਪ ਦੀਪ ਇਤਆਦਿਕ ਔਰ ਸੁਗੰਧੀਆਂ ਚਾਰੋਂ ਪਾਸੇ ਖਿਲਾਰਨੀਆਂ, ਇਹ ਹੈ ਸੱਚ ਦੀ ਪ੍ਰਾਪਤੀ ਦਾ ਉਹਨਾਂ ਦਾ ਢੰਗ, ਉਹਨਾਂ ਦਾ ਤੌਰ ਤਰੀਕਾ। ਗੁਰਮਤਿ ਨੇ ਪਾਣੀ ਦੇ ਇਸ਼ਨਾਨ ਨੂੰ ਮਹਾਨਤਾ ਬਹੁਤ ਵੱਡੀ ਦਿੱਤੀ ਹੈ, ਸਰੀਰ ਦੀ ਸੁਅੱਛਤਾ ਬੰਦਗੀ ਤੋਂ ਬਾਅਦ ਦੂਸਰਾ ਅਸਥਾਨ ਰਖਦੀ ਹੈ। ਲੇਕਿਨ ਕੋਈ ਸਰੀਰ ਦੀ ਸੁਅੱਛਤਾ ਨੂੰ ਹੀ ਜ਼ਮੀਰ ਦੀ ਸੁਅੱਛਤਾ ਸਮਝ ਲਵੇ, ਕੋਈ ਤਨ ਦੀ ਪਾਕੀਜਗ਼ੀ ਨੂੰ ਹੀ ਮਨ ਦੀ ਪਾਕੀਜਗ਼ੀ ਸਮਝ ਲਵੇ, ਇਹ ਭੁਲ ਹੋਵੇਗੀ। ਅਠਾਹਠ ਤੀਰਥਾਂ ਦਾ ਇਸ਼ਨਾਨ, ਇਕ ਤੋਂ ਇਕ ਵੱਡਾ ਤੀਰਥ। ਭਗਤ ਕਬੀਰ ਜੀ ਕਹਿੰਦੇ ਨੇ:-

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥**

(ਅੰਗ 336)

ਭਗਤ ਕਬੀਰ ਕਹਿੰਦੇ ਨੇ ਪੂਜਣ ਲਈ ਬਹੁਤ ਦੇਵਤੇ ਨੇ, ਨਹਾਉਣ ਲਈ ਬਹੁਤ ਤੀਰਥ ਨੇ, ਪਰ ਦਰਅਸਲ ਬੰਧਨ ਤੇ ਤਾਂ ਹੀ ਛੁੱਟਣਗੇ, ਮੋਖ ਤੇ ਤਾਂ ਹੀ ਪ੍ਰਾਪਤ ਹੋਵੇਗੀ, ਜੇ ਕੋਈ ਹਰੀ ਦਾ ਚਿੰਤਨ ਕਰੇ, ਹਰੀ ਦਾ ਸਿਮਰਨ ਕਰੇ। ਤੀਰਥਾਂ ਦਾ ਇਸ਼ਨਾਨ ਦਰਅਸਲ ਤਨ ਦੀ ਪਾਕੀਜ਼ਗੀ ਹੈ। ਅਗਰ ਪਾਣੀ ਦੇ ਇਸ਼ਨਾਨ ਦੇ ਨਾਲ ਕੋਈ ਬਾਣੀ ਦਾ ਵੀ ਇਸ਼ਨਾਨ ਕਰੇ, ਕੋਈ ਹਰੀ ਚਿੰਤਨ ਕਰਕੇ ਆਪਣੇ ਮਨ ਨੂੰ ਵੀ ਇਸ਼ਨਾਨ ਕਰਾਏ, ਤੇ ਮਸਲਾ ਅਧਿਆਤਮਿਕ ਪ੍ਰਾਪਤੀ ਦਾ ਹੱਲ ਹੋ ਜਾਂਦਾ ਹੈ। ਸਾਹਿਬ ਕਹਿੰਦੇ ਨੇ, ਹਿੰਦੂ ਸਿਫਤੋ-ਸਲਾਹ ਪਰਮਾਤਮਾ ਦੀ ਕਰਦੇ ਨੇ ਪਰ ਕਿਸ ਤਰ੍ਹਾਂ? ਤੀਰਥਾਂ ਦਾ ਇਸ਼ਨਾਨ ਕਰਕੇ, ਪੂਜਾ ਅਰਚਾ ਬੰਦਨ ਕਰਕੇ, ਤਰ੍ਹਾਂ ਤਰ੍ਹਾਂ ਦੀਆਂ ਸੁਗੰਧੀਆਂ ਖਿਲਾਰ ਕੇ। ਤੀਸਰਾ ਤਬਕਾ ਗੁਰੂ ਨਾਨਕ ਦੇਵ ਜੀ ਦੇ ਸਮੇਂ ਜੋ ਭਾਰਤ ਵਿਚ ਬੜੇ ਵਿਆਪਕ ਰੂਪ ਵਿਚ ਮੌਜੂਦ ਸੀ, ਉਹ ਸਨ ਜੋਗੀ। ਵੱਡੇ ਵੱਡੇ ਰਾਜੇ ਮਹਾਰਾਜੇ ਜਿਹਨਾਂ ਦੀ ਲਪੇਟ ਵਿਚ ਆਏ ਸਨ ਔਰ ਸਾਰਾ ਦੇਸ ਜਿਹਨਾਂ ਤੋਂ ਪ੍ਰਭਾਵਤ ਸੀ ਧਾਰਮਿਕ ਤੌਰ ਤੇ ਇਹਨਾਂ ਦਾ ਬੜਾ ਅਸਰ ਸੀ, ਸਾਹਿਬ ਕਹਿੰਦੇ ਨੇ:-

**ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮੁ ਕਰਤਾਰੁ॥**

ਜਿਹੜੇ ਜੋਗੀ ਨੇ, ਉਹ ਜੋ ਕਰਤਾਰ ਹੈ, ਉਹ ਜੋ ਅਲੱਖ ਹੈ, ਨਾ ਲਖੇ ਜਾਣ ਵਾਲਾ ਹੈ, ਉਸ ਦੇ ਵਿਚ ਧਿਆਨ ਜੋੜਦੇ ਨੇ, ਸੁੰਨ ਅਵਸਥਾ ਕਰਕੇ। ਉਹ ਕਰਤਾਰ ਦੀ ਪ੍ਰਾਪਤੀ ਦਾ ਸਾਧਨ ਸਮਝਦੇ ਨੇ, ਮਨ ਨੂੰ ਸੁੰਨ ਕਰ ਦੇਣਾ, ਵਿਚਾਰਾਂ ਨੂੰ ਸ਼ਾਂਤ ਕਰ ਦੇਣਾ, ਫੁਰਨਿਆਂ ਤੋਂ ਸ਼ਾਂਤ ਕਰ ਦੇਣਾ। ਅਫੁਰ ਅਵਸਥਾ ਦੀ ਪ੍ਰਾਪਤੀ ਨੂੰ ਹੀ ਪਰਮਾਤਮਾ ਦੀ ਪ੍ਰਾਪਤੀ ਮੰਨਦੇ ਹਨ।

**ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥**

ਜੋਗੀਆਂ ਦੀ ਦਰਿਸ਼ਟੀ ਵਿਚ ਉਹ ਜਿਹੜਾ ਪਰਿਪੂਰਨ ਪਰਮਾਤਮਾ ਹੈ, ਅਤਿ ਸੂਖਸ਼ਮ ਹੈ, ਉਸ ਦੀ ਹਸਤੀ ਨਿਰੰਜਨ ਹੈ, ਮਤਲਬ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ। "**ਕਾਇਆ ਕਾ ਆਕਾਰੁ ॥**" ਉਸ ਦੀ ਕਾਇਆ ਦਾ ਆਕਾਰ ਕੀ ਹੈ? ਨਿਰੰਜਨ, ਕਾਲਖ ਤੋਂ ਰਹਿਤ, ਧੱਬਿਆਂ ਤੋ ਰਹਿਤ ਔਰ ਅਤਿਅੰਤ ਉਸ ਦੀ ਸੂਖਸ਼ਮ ਮੂਰਤੀ ਹੈ, ਜਗਤ ਦਾ ਉਹ ਕਰਤਾ ਹੈ। ਉਸ ਦੀ ਪ੍ਰਾਪਤੀ ਦਾ ਸਾਧਨ ਹੈ, *ਅਫੁਰ ਅਵਸਥਾ*। ਉਸ ਦੀ ਪ੍ਰਾਪਤੀ ਦਾ ਸਾਧਨ ਹੈ, ਸੁੰਨ ਸਮਾਧ ਵਿਚ ਲੀਨ ਹੋ ਜਾਣਾ। ਜੋਗੀਆਂ ਦਾ ਸਾਰਾ ਪ੍ਰਾਣਾਯਾਮ ਦਾ ਸਾਧਨ, ਤੇ ਤਰ੍ਹਾਂ ਤਰ੍ਹਾਂ ਦੀਆਂ ਹੋਰ ਸਾਧਨਾ, ਆਸਣ, ਇਹ ਮਨ ਨੂੰ ਅਫੁਰ ਕਰਨ ਲਈ ਨੇ ਕਿ ਕਿਸੇ ਤਰੀਕੇ ਨਾਲ ਮਨ ਅਫੁਰ ਹੋਵੇ ਤੇ ਉਹ ਜੋ ਪਰਿਪੂਰਨ ਪਰਮਾਤਮਾ ਹੈ, ਉਸ ਦੀ ਪ੍ਰਾਪਤੀ ਹੋਵੇ। ਜੋਗੀਆਂ ਦਾ ਢੰਗ ਇਹ ਸੀ। ਇਸ ਤੋਂ ਇਲਾਵਾ ਹੋਰ ਤਬਕਾ ਜਿਹੜਾ ਧਾਰਮਿਕ ਦੁਨੀਆ ਦਾ ਹੋਇਆ ਹੈ:-

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**

ਸਤੀਆਂ, ਦਾਨੀ ਲੋਕ ਜਿਨ੍ਹਾਂ ਦੇ ਅੰਦਰ ਦਇਆ ਹੈ, ਉਨ੍ਹਾਂ ਦੇ ਅੰਦਰ ਦੇਣ ਦੀ ਵਿਚਾਰ ਪੈਦਾ ਹੁੰਦੀ ਹੈ ਔਰ ਜਿਨ੍ਹਾਂ ਦੇ ਅੰਦਰ ਕਠੋਰਤਾ ਹੈ, ਉਨ੍ਹਾਂ ਦੇ ਅੰਦਰ ਖੋਹਣ ਦੀ ਵਿਚਾਰ ਪੈਦਾ ਹੁੰਦੀ ਹੈ। ਜਗਤ ਵਿਚ ਛੀਨਾ ਝਪਟੀ ਵੀ ਹੈ, ਜਗਤ ਵਿਚ ਦੇਣਾ ਵੀ ਹੈ। ਜਦ ਮਨੁੱਖ ਦੇ ਅੰਦਰ ਦਇਆ ਪ੍ਰਧਾਨ ਹੁੰਦੀ ਹੈ ਤੇ ਦਇਆ ਪ੍ਰਧਾਨ ਮਨੁੱਖ ਕੁੱਝ ਵੰਡਣਾ ਚਾਹੁੰਦਾ ਹੈ, ਕੁਛ ਸੰਸਾਰ ਨੂੰ ਦੇਣਾ ਚਾਹੁੰਦਾ ਹੈ ਤੇ ਜਿਹੜਾ ਕਠੋਰਤਾ ਪ੍ਰਧਾਨ ਮਨੁੱਖ ਹੈ, ਜਿਸ ਦੇ ਅੰਦਰ ਕਠੋਰਤਾ ਹੀ ਸਿਰਮੌਰ ਹੈ, ਉਹ ਜਗਤ ਤੋਂ ਕੁਛ ਖੋਹਣਾ ਚਾਹੁੰਦਾ ਹੈ, ਲੁੱਟਣਾ ਚਾਹੁੰਦਾ ਹੈ, ਬਰਬਾਦ ਕਰਨਾ ਚਾਹੁੰਦਾ ਹੈ, ਨੇਸਤੋ ਨਾ ਬੂਦ ਕਰਨਾ ਚਾਹੁੰਦਾ ਹੈ। ਸਾਹਿਬ ਕਹਿੰਦੇ ਨੇ, ਜਿਹੜੇ ਦਾਨੀ ਬੰਦੇ ਨੇ, ਜਿਨ੍ਹਾਂ ਦੇ ਮਨ ਵਿਚ ਸੰਤੋਖ ਪੈਦਾ ਹੁੰਦਾ ਹੈ, ਉਨ੍ਹਾਂ ਦੇ ਅੰਦਰ ਦੇਣ ਦੀ ਵਿਚਾਰ ਪੈਦਾ ਹੁੰਦੀ ਹੈ। ਤ੍ਰਿਸ਼ਨਾਲੂ ਬੰਦੇ ਤੇ ਖੋਹਣਗੇ, ਸੰਤੋਖੀ ਦੇ ਅੰਦਰ ਹੀ ਦੇਣ ਦੀ ਵਿਚਾਰ ਪੈਦਾ ਹੋਵੇਗੀ। ਸਾਹਿਬ ਕਹਿੰਦੇ ਨੇ, ਜਿਹੜੇ ਸੰਤੋਖੀ ਨੇ, ਦਾਨੀ ਨੇ, ਉਹ ਜਦ ਵਿਚਾਰ ਕਰਦੇ ਨੇ ਦੇਣ ਦੀ, ਬਈ ਇਸ ਨੂੰ ਇਹ ਦੇ ਦੇਈਏ, ਇਸ ਤਰ੍ਹਾਂ ਦੇਣ ਦੀ ਜਦ ਵਿਚਾਰ ਕਰਦੇ ਨੇ, ਤੇ ਉਨ੍ਹਾਂ ਦਾ ਦਾਨ ਵਾਪਾਰ ਬਣ ਜਾਂਦਾ ਹੈ। ਕਿਉਂਕਿ **ਦੇ ਦੇ ਮੰਗਹਿ**, ਦੇ ਕੇ ਮੰਗਦੇ ਨੇ।

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥**

**ਦੇ ਦੇ ਮੰਗਹਿ ਸਹਸਾ ਗੂਣਾ ॥** ਕਿਤਨਾ ਕੁ ਮੰਗਦੇ ਨੇ, ਹਜ਼ਾਰਾਂ ਗੁਣਾਂ ਵਧ ਪਰਮਾਤਮਾ ਤੋਂ ਮੰਗਦੇ ਹਨ। ਪਰਮਾਤਮਾ ਦੇ ਨਾ ਤੇ ਇਕ ਦਿੱਤਾ, ਹੁਣ ਪਰਮਾਤਮਾ ਕੋਲੋਂ ਲੱਖ ਦੀ ਮੰਗ ਹੈ। ਪਰਮਾਤਮਾ ਦੇ ਨਾਮ ਤੇ ਪੰਜ ਦਿੱਤੇ ਨੇ ਤੇ ਪਰਮਾਤਮਾ ਕੋਲੋਂ ਹਜ਼ਾਰ ਗੁਣਾਂ ਵਧ ਮੰਗਦੇ ਨੇ। ਮਹਾਰਾਜ ਕਹਿੰਦੇ ਨੇ, **ਦੇ ਦੇ ਮੰਗਹਿ**,ਦੇ ਕੇ ਮੰਗ ਦੇ ਨੇ। ਸਹਸਾ ਗੂਣਾਂ,ਹਜ਼ਾਰਾਂ ਗੁਣਾਂ ਵੱਧ ਮੰਗਦੇ ਹਨ, ਤੇ ਸਿਰਫ ਹਜ਼ਾਰਾਂ ਗੁਣਾਂ ਵੱਧ ਹੀ ਨਹੀਂ ਮੰਗਦੇ, **ਸੋਭ ਕਰੇ ਸੰਸਾਰੁ ॥** ਦੁਨੀਆ ਸੋਭਾ ਵੀ ਕਰੇ, ਦੁਨੀਆ ਮਹਿਮਾ ਵੀ ਗਾਇਣ ਕਰੇ ਕਿ ਅਸੀਂ ਦਾਨੀ ਹਾਂ, ਅਸੀਂ ਦਾਤੇ ਹਾਂ। ਇੱਥੇ ਤਕ ਤੇ ਇਹ

ਲੋਕ ਨੇ ਜੋ ਧਾਰਮਿਕ ਦੁਨੀਆ ਵਿਚ ਜੀ ਰਹੇ ਨੇ, ਮੁਸਲਮਾਨ, ਹਿੰਦੂ ਜੋਗੀ, ਮੁਸਲਮਾਨ ਹਿੰਦੂ ਜੋਗੀਆਂ ਵਿਚ ਇਕ ਤਬਕਾ ਦਾਨੀਆਂ ਦਾ ਹੈ, ਦੇਣ ਵਾਲਿਆਂ ਦਾ ਹੈ। ਇਨ੍ਹਾਂ ਦਾ ਧਾਰਮਿਕ ਦੁਨੀਆ ਵਿਚ ਜੋ ਜੀਵਣ ਦਾ ਢੰਗ ਹੈ, ਉਹ ਇਸ ਢੰਗ ਨਾਲ ਜੀ ਰਹੇ ਨੇ। ਲੇਕਿਨ ਇਸ ਤੋਂ ਇਲਾਵਾ ਇਕ ਹੋਰ ਦੁਨੀਆ ਵੀ ਹੈ, ਜੋ ਧਾਰਮਿਕ ਨਹੀਂ ਹੈ, ਅਧਾਰਮਿਕ ਹੈ। ਉਨ੍ਹਾਂ ਦੇ ਜੀਵਣ ਦਾ ਢੰਗ ਕੀ ਹੈ? ਉਹ ਗੁਰੂ ਨਾਨਕ ਦੇਵ ਜੀ ਮਹਾਰਾਜ ਦਸਦੇ ਨੇ:-

**ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ॥**

ਅਨੇਕਾਂ ਵਿਕਾਰੀ ਬੰਦੇ, ਤੇ ਅਨੇਕਾਂ ਤਰ੍ਹਾਂ ਦਾ ਝੂਠ ਬੋਲਣ ਵਾਲੇ, ਖ਼ਰਾਬੀਆਂ ਕਰਨ ਵਾਲੇ, ਚੋਰ ਤੇ ਯਾਰ, ਦੁਰਾਚਾਰੀ ਤੇ ਚੋਰ। ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਕਹਿੰਦੇ ਨੇ।

**ਚੋਰ ਕੀ ਹਾਮਾ ਭਰੇ ਨ ਕੋਇ॥**
**ਚੋਰੁ ਕੀਆ ਚੰਗਾ ਕਿਉ ਹੋਇ॥**

(ਅੰਗ 662)

ਮਹਾਰਾਜ ਕਹਿੰਦੇ ਨੇ ਜਗਤ ਵਿਚ ਔਰ ਧਾਰਮਿਕ ਦੁਨੀਆ ਵਿਚ, ਚੋਰ ਦੀ ਹਮਾਇਤ ਨਹੀਂ ਹੋ ਸਕਦੀ, ਚੋਰ ਦੀ ਹਾਮਾ ਨਹੀਂ ਭਰੀ ਜਾ ਸਕਦੀ। ਜੋ ਚੋਰ ਦਾ ਪੱਖ ਕਰੇ, ਜੋ ਚੋਰ ਦੀ ਹਮਾਇਤ ਕਰੇ, ਉਹ ਵੀ ਚੋਰ ਹੋਵੇਗਾ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਸਪੱਸ਼ਟ ਗੱਲ ਕਰ ਦਿੱਤੀ ਕਿ:-

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨਾ ਖਾਇ॥**

(ਅੰਗ 141)

ਸਤਿਗੁਰ ਦੇਵ ਜੀ ਮਹਾਰਾਜ ਦਾ ਫ਼ਰਮਾਨ ਕਿ ਪਰਾਇਆ ਹੱਕ ਮੁਸਲਮਾਨ ਲਈ ਸੂਰ ਹੈ, ਹਿੰਦੂ ਲਈ ਗਊ ਹੈ। ਅਗਰ ਪਰਾਇਆ ਹੱਕ ਹਿੰਦੂ ਨੇ ਮਾਰ ਲਿਆ, ਤਾਂ ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ ਉਸ ਨੂੰ ਗਊ ਖਾਣ ਦੀ ਲੋੜ ਨਹੀਂ, ਉਸ ਨੇ ਗਊ ਖਾ ਲਈ। ਅਗਰ ਮੁਸਲਮਾਨ ਨੇ ਪਰਾਇਆ ਹੱਕ ਮਾਰ ਲਿਆ, ਤਾਂ ਉਸ ਨੂੰ ਸੂਰ ਖਾਣ ਦੀ ਲੋੜ ਨਹੀਂ, ਉਸ ਨੇ ਤੇ ਵਾਸਤਵਿਕ ਸੂਰ ਖਾ ਲਿਆ। **ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥** ਪਰਾਇਆ ਹੱਕ ਖਾਣਾ ਮੁਰਦਾ ਖਾਣਾ ਹੈ। ਸਾਹਿਬ ਕਹਿੰਦੇ ਨੇ, ਅਨੇਕਾਂ ਤਰ੍ਹਾਂ ਦੇ ਚੋਰ, ਯਾਰ, ਝੂਠੇ ਤੇ ਅਨੇਕਾਂ ਤਰ੍ਹਾਂ ਦੀਆਂ ਖ਼ਰਾਬੀਆਂ ਕਰਨ ਵਾਲੇ ਵਿਕਾਰੀ ਮਨੁੱਖ ਔਰ ਇਸ ਤੋਂ ਇਲਾਵਾ:-

**ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ॥**

ਜਿਹੜੀ ਕੁਛ ਪ੍ਰਾਲਭਧ ਸੀ ਪਿਛਲੇ ਜਨਮ ਦੀ, ਉਹ ਵੀ ਇੱਥੇ ਖਾ ਲਈ, ਉਹ ਵੀ ਇੱਥੇ ਭੋਗ ਲਈ ਔਰ ਅੱਗੇ ਲਈ ਕੁਛ ਸਵਾਰਿਆ ਨਹੀਂ, ਅੱਗੇ ਲਈ ਕੁਛ ਬਣਾਇਆ ਨਹੀਂ। ਹੁਣ ਸਾਹਿਬ ਕਹਿੰਦੇ ਨੇ, ਉਨ੍ਹਾਂ ਦੇ ਕੰਮ ਬਾਰੇ ਕੀ ਆਖੀਏ, ਉਨ੍ਹਾਂ ਦੀ ਕਿਰਤ ਬਾਰੇ ਕੀ ਆਖੀਏ। ਜੋ ਕੋਲ ਸੀ, ਉਹ ਤੇ ਖਾ ਲਿਆ ਹੈ, ਬਰਬਾਦ ਕਰ ਲਿਆ ਹੈ, ਤੇ ਅੱਗੇ ਲਈ ਕੁਛ ਹੈ ਨਹੀਂ। ਜਦ ਕਿ ਚਾਹੀਦਾ ਤੇ ਐਸਾ ਸੀ:-

**ਆਗੇ ਕਉ ਕਿਛੁ ਤੁਲਹਾ ਬਾਂਧਹੋ॥**

(ਅੰਗ 1253)

ਹਕ਼ੀਕ਼ਤ ਤੇ ਇਹ ਸੀ।

**ਕਿਆ ਭਰਵਾਸਾ ਧਨ ਕਾ॥**

(ਅੰਗ 1253)

ਕੁਛ ਅੱਗੇ ਲਈ ਵੀ ਸੰਵਾਰਣਾ ਸੀ, ਪੋਟ ਬੰਨ੍ਹਣੀ ਸੀ। ਪਰ ਨਹੀਂ ਇਹ ਤਾਂ ਇਸ ਲੋਕ ਦੀ ਪ੍ਰਾਲਬਧ ਵੀ ਗੁਆ ਬੈਠਾ, ਪਰਲੋਕ ਦੀ ਤਾਂ ਕੋਈ ਗੱਲ ਹੀ ਨਾ ਰਹੀ। ਸਾਹਿਬ ਕਹਿੰਦੇ ਨੇ, ਇਕ ਤੇ ਇਸ ਤਰੀਕੇ ਨਾਲ ਆਪਣਾ ਜੀਵਨ ਬਤੀਤ ਕਰ ਰਹੇ ਨੇ, ਖ਼ਰਾਬੀਆਂ ਵਿਚ, ਝੂਠ ਵਿਚ, ਚੋਰੀ ਵਿਚ, ਯਾਰੀ ਵਿਚ, ਵਿਕਾਰਾਂ ਵਿਚ ਔਰ ਇਸ ਤਰੀਕੇ ਦੇ ਨਾਲ ਜਿਹੜੀ ਪ੍ਰਾਲਬਧ ਸੀ, ਉਹ ਵੀ ਸਾਰੀ ਆਪਣੀ ਨਸ਼ਟ ਕਰ ਲੈਂਦੇ ਨੇ, ਤੇ ਅਗਾਂਹ ਲਈ ਕੁਛ ਬਚਦਾ ਵੀ ਨਹੀਂ। ਮਹਾਰਾਜ ਅੱਗੇ ਚਲ ਕੇ ਕਹਿੰਦੇ ਨੇ।

**ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ॥**

ਜਲ ਵਿਚ, ਥਲ ਵਿਚ ਅਤੇ ਅਨੇਕਾਂ ਪੁਰੀਆਂ ਵਿਚ, ਅਨੇਕਾਂ ਲੋਕਾਂ ਵਿਚ, ਜੋ ਤਰ੍ਹਾਂ ਤਰ੍ਹਾਂ ਦੇ ਆਕਾਰ ਨੇ, ਜੀਵ ਨੇ, "**ਓਇ ਜਿ ਆਖਹਿ**", ਉਹ ਜੋ ਕੁੱਝ ਕਹਿੰਦੇ ਨੇ, ਉਹ ਜਿਹੜੀ ਬੇਨਤੀ ਕਰਦੇ ਨੇ, "**ਸੁ ਤੂੰ ਹੈ ਜਾਣਹਿ॥**" ਉਹ ਤੂੰ ਹੀ ਜਾਣਦਾ ਹੈਂ, ਕੀ ਆਖ ਰਹੇ ਨੇ। ਜਲ ਵਿਚ ਬੈਠੇ ਜੰਤੂ ਕੀ ਆਖ ਰਹੇ ਨੇ? ਥਲ ਵਿਚ ਬੈਠੇ ਜੰਤੂ ਕੀ ਆਖ ਰਹੇ ਨੇ? ਵਖ ਵਖ ਪੁਰੀਆਂ ਵਿਚ ਬੈਠੇ ਜੰਤੂ ਕੀ ਆਖ ਰਹੇ ਨੇ? ਸੂਖਸ਼ਮ ਤੇ ਅਸਥੂਲ ਜੰਤੂ ਕੀ ਆਖ ਰਹੇ ਹਨ। "**ਤਿਨਾ ਭਿ ਤੇਰੀ ਸਾਰ॥**" ਹੇ ਪਰਿਪੂਰਨ ਪਰਮਾਤਮਾ ਉਹਨਾਂ ਦੀ ਸਾਰ ਵੀ ਤੂੰ ਲੈਂਦਾ ਹੈਂ, ਉਹ ਵੀ ਤੇਰੀ ਦਰਿਸ਼ਟੀ ਵਿਚ ਹਨ। ਉਹ ਜੋ ਮਨੁੱਖ ਦੀ ਦਰਿਸ਼ਟੀ ਵਿਚ ਨਹੀਂ, ਜਲ ਵਿਚ ਕਿਤਨੇ ਕੁ ਜੰਤੂ ਨੇ, ਥਲ ਵਿਚ ਕਿਤਨੇ ਕੁ ਜੰਤੂ ਉੱਡ ਰਹੇ ਨੇ ਔਰ ਅਨੇਕਾਂ ਤਰ੍ਹਾਂ ਦੀਆਂ ਪੁਰੀਆਂ, ਅਨੇਕਾਂ ਤਰ੍ਹਾਂ ਦੇ ਹੋਰ ਲੋਕ, ਹੋਰ ਬ੍ਰਹਿਮੰਡ, ਜਿਨ੍ਹਾਂ ਵਿਚ ਅਨੇਕਾਂ ਪ੍ਰਕਾਰ ਦੇ ਜੀਵ ਨੇ, ਸਾਹਿਬ ਕਹਿੰਦੇ ਨੇ, ਉਹ ਕੀ ਆਖ ਰਹੇ ਨੇ, ਕੀ ਮੰਗ ਰਹੇ ਨੇ? ਹੇ ਪਰਿਪੂਰਨ ਪਰਮਾਤਮਾ ਇਹ ਤੇ ਤੂੰ ਆਪ ਹੀ ਜਾਣਦਾ ਹੈਂ, ਕਿਉਂਕਿ ਉਨ੍ਹਾਂ ਦੀ ਸਾਰ ਵੀ ਤੂੰ ਹੀ ਲੈਣੀ ਹੈ ਔਰ ਉਨ੍ਹਾਂ ਨੂੰ ਤੇਰੀ ਬਾਕਾਇਦਾ ਸਾਰ ਹੈ।

**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥**

ਇਹ ਤੇ ਸਾਰਾ ਜੀਵਨ ਹੋਇਆ ਹਿੰਦੂ ਦਾ, ਮੁਸਲਮਾਨ ਦਾ, ਜੋਗੀ ਦਾ, ਦਾਨੀ ਦਾ, ਤੇ ਵਿਕਾਰੀਆਂ ਦਾ। ਹੁਣ ਭਗਤਾਂ ਦੇ ਜੀਵਨ ਦਾ ਢੰਗ ਕੀ ਹੈ? ਸਾਹਿਬ ਕਹਿੰਦੇ ਨੇ, "**ਨਾਨਕ ਭਗਤਾ ਭੁਖ ਸਾਲਾਹਣੁ**", ਭਗਤਾਂ ਦੇ ਅੰਦਰ ਭੁੱਖ ਹੈ ਤੇਰੀ ਸਿਫਤੋ ਸਾਲਾਹ ਦੀ। ਭਗਤ ਇਸਲਾਮ ਵਿਚ ਵੀ ਹੁੰਦੇ ਨੇ, ਭਗਤ ਹਿੰਦੂ ਜਗਤ ਵਿਚ ਵੀ ਹੁੰਦੇ ਨੇ, ਭਗਤ ਜੋਗੀਆਂ ਵਿਚ ਹੁੰਦੇ ਨੇ, ਭਗਤ ਸਮੁੱਚੇ ਬ੍ਰਹਿਮੰਡ ਵਿਚ ਹੁੰਦੇ ਨੇ ਔਰ ਸਾਹਿਬ ਕਹਿੰਦੇ ਨੇ ਭਗਤ ਹਰ ਜੁਗ ਵਿਚ ਹੁੰਦੇ ਨੇ, ਭਗਤ ਹਰ ਸਮੇਂ ਵਿਚ ਹੁੰਦੇ ਨੇ:-

**ਹਰਿ ਜੁਗੁ ਜੁਗੁ ਭਗਤ ਉਪਾਇਆ॥ ਪੈਜ ਰਖਦਾ ਆਇਆ ਰਾਮ ਰਾਜੇ॥**

ਭਗਤਾਂ ਦੇ ਅੰਦਰ ਭੁੱਖ ਹੈ ਤੇਰੀ ਸਿਫਤ ਸਾਲਾਹ ਦੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਖੁਸ਼ ਕਿਸਮਤ ਹੈ ਉਹ ਬੰਦਾ ਜਿਸ ਦੇ ਅੰਦਰ ਸੱਚ ਦੀ ਭੁੱਖ ਪੈਦਾ ਹੋ ਜਾਏ। ਸੱਚ ਦੀ ਭੁੱਖ ਜਗਤ ਦੇ ਸਾਰੇ ਦੁੱਖਾਂ ਨੂੰ ਦੂਰ ਕਰ ਦਿੰਦੀ ਹੈ, ਜਦ ਕਿ ਹਰ ਤਰ੍ਹਾਂ ਦੀ ਭੁੱਖ ਦੁੱਖਾਂ ਨੂੰ ਪੈਦਾ ਕਰਦੀ ਹੈ। ਕੋਈ ਵੀ ਐਸੀ ਭੁੱਖ ਨਹੀਂ ਜੋ ਦੁੱਖ ਦੇ ਨਾਲ ਜੁੜੀ ਹੋਈ ਨਾ ਹੋਵੇ। ਹਰ ਭੁੱਖ, ਦੁੱਖ ਨੂੰ ਜਨਮ ਦੇਂਦੀ ਹੈ। ਇਕੋ ਹੀ ਇਕ ਭੁੱਖ ਹੈ ਸੱਚੇ ਨਾਮ ਦੀ, ਜੋ ਸਾਰੇ ਦੁੱਖਾਂ ਦਾ ਅੰਤ ਕਰ ਦੇਂਦੀ ਹੈ।

**ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥**

(ਅੰਗ 349)

ਸਾਹਿਬ ਕਹਿੰਦੇ ਨੇ ਉਸ ਦੇ ਨਾਮ ਦੀ ਭੁੱਖ ਲਗੀ ਹੈ। ਕਿੰਨੀ ਕੁ ਭੁੱਖ ਲਗੀ ਹੈ? ਆਪ ਕਹਿੰਦੇ ਨੇ।

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥**

(ਅੰਗ 148)

ਮਾਰੂ ਥਲ ਕੋਲੋਂ ਪੁੱਛ ਲਵੋ ਤੈਨੂੰ ਪਾਣੀ ਦੀ ਕਿੰਨੀ ਕੁ ਭੁੱਖ ਹੈ, ਅੱਗ ਦੇ ਕੋਲੋਂ ਪੁੱਛ ਲਵੋ ਤੈਨੂੰ ਲਕੜਾਂ ਦੀ ਕਿੰਨੀ ਕੁ ਭੁੱਖ ਹੈ ਔਰ ਰਾਜੇ ਕੋਲੋਂ ਪੁੱਛ ਲਵੋ ਤੈਨੂੰ ਰਾਜ-ਪਾਟ ਤੇ ਧਨ ਦੀ ਕਿੰਨੀ ਕੁ ਭੁੱਖ ਹੈ। ਜੈਸੇ ਰਾਜਾ ਧਨ ਸੰਪਦਾ ਤੋਂ ਰਜਦਾ ਨਹੀਂ, ਜੈਸੇ ਮਾਰੂ ਥਲ ਪਾਣੀ ਤੋਂ ਰਜਦਾ ਨਹੀਂ, ਜੈਸੇ ਅਗਨੀ ਲਕੜਾਂ ਤੇ ਬਾਲਣ ਤੋਂ ਰੱਜਦੀ ਨਹੀਂ, ਸਾਹਿਬ ਕਹਿੰਦੇ ਨੇ।

**ਮਾਰੂ ਮੀਹ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ॥**
**ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥**

(ਅੰਗ 148)

ਸਚੇ ਨਾਮ ਦੀ ਮੈਨੂੰ ਕਿੰਨੀ ਕੁ ਭੁੱਖ ਹੈ, ਇਹ ਹੁਣ ਮੈਂ ਕੀ ਦੱਸਾਂ? ਜੇ ਪੁਛਣਾ ਹੀ ਚਾਹੁੰਦੇ ਹੋ ਤਾਂ ਫਿਰ ਮਾਰੂਥਲ ਦੇ ਕੋਲੋਂ ਪੁੱਛੋ, ਅਗਨੀ ਦੇ ਕੋਲੋਂ ਪੁੱਛੋ, ਤੈਨੂੰ ਕਿਤਨੀ ਕੁ ਬਾਲਣ ਦੀ ਭੁੱਖ ਹੈ? ਮਾਰੂਥਲ ਦੇ ਕੋਲੋਂ ਪੁੱਛੋ ਤੈਨੂੰ ਕਿੰਨੀ ਕੁ ਪਾਣੀ ਦੀ ਭੁੱਖ ਹੈ। ਸਾਹਿਬ ਕਹਿੰਦੇ ਨੇ ਬਾਹਰੋਂ ਪਾਣੀ ਪੀਏ, ਜੈਸੇ ਜੈਸੇ ਪੀਂਦੇ ਜਾਈਏ, ਪਿਆਸ ਘਟਦੀ ਜਾਂਦੀ ਹੈ, ਸੁਆਦ ਘਟਦਾ ਜਾਂਦਾ ਹੈ। ਪਰ ਪਰਮਾਤਮਾ ਦਾ ਨਾਮ ਐਸਾ ਹੈ ਕਿ ਪੀਣਾ ਸ਼ੁਰੂ ਕਰ ਦੇਈਏ ਤੇ ਪਿਆਸ ਵੀ ਵਧਣੀ ਸ਼ੁਰੂ ਹੋ ਜਾਂਦੀ ਹੈ, ਰਸ ਵੀ ਵਧਣਾ ਸ਼ੁਰੂ ਹੋ ਜਾਂਦਾ ਹੈ। ਕਬੀਰ ਸਾਹਿਬ ਆਪ ਕਹਿੰਦੇ ਨੇ।

**ਮਾਧੋ ਜਲ ਕੀ ਪਿਆਸ ਨਾ ਜਾਇ॥ ਜਲ ਮਹਿ ਅਗਨਿ ਉਠੀ ਅਧਿਕਾਇ॥**

(ਅੰਗ 323-24)

ਹੇ ਪ੍ਰਭੂ ! ਇਹ ਕੈਸਾ ਤੇਰਾ ਨਾਮ ਜਲ ਹੈ, ਮੈਂ ਪੀਂਦਾ ਹਾਂ, ਅਗਨੀ ਹੋਰ ਵਧਦੀ ਜਾਂਦੀ ਹੈ, ਪਿਆਸ ਹੋਰ ਵਧਦੀ ਹੈ, ਤੇ ਫਿਰ ਹੋਰ ਰਸ ਵੱਧ ਜਾਂਦਾ ਹੈ। ਅਗਰ ਜੈਸੇ ਪਾਣੀ ਪੀਂਦੇ ਹਾਂ ਤੇ ਪਿਆਸ ਮਿਟ ਜਾਂਦੀ ਹੈ, ਪਾਣੀ ਦਾ ਸੁਆਦ ਮਿਟ ਜਾਂਦਾ ਹੈ। ਨਾਮ ਜਪਦਿਆਂ ਵੀ ਅਗਰ ਨਾਮ ਦੀ ਭੁੱਖ ਮਿਟ ਜਾਏ, ਨਾਮ ਦੀ ਪਿਆਸ ਮਿਟ ਜਾਏ, ਤਾਂ ਨਾਮ ਦਾ ਰਸ ਮਿਟ ਜਾਂਦਾ ਹੈ, ਨਾਮ ਦਾ ਸੁਆਦ ਮਿਟ ਜਾਂਦਾ ਹੈ। ਇਸ ਵਾਸਤੇ ਇਕੋ ਹੀ ਇਕ ਇਹ ਭੋਜਨ ਹੈ ਜਿਸ ਨੂੰ ਭਜਨ ਕਹਿੰਦੇ ਨੇ, ਜਿਸ ਦੇ ਛਕਦਿਆਂ ਭੁੱਖ ਵੀ ਵਧਦੀ ਹੈ, ਰਸ ਵੀ ਵਧਦਾ ਹੈ। ਜਿਸ ਦੇ ਪੀਂਦਿਆਂ, ਅੰਮ੍ਰਿਤ ਪਾਨ ਕਰਦਿਆਂ, ਰਸ ਵੀ ਅਤੇ ਸੁਆਦ ਵੀ ਵਧਦਾ ਹੈ ਔਰ ਪਿਆਸ ਵੀ ਵਧਦੀ ਹੈ। ਸਾਹਿਬ ਕਹਿੰਦੇ ਨੇ, **ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥** ਉਨ੍ਹਾਂ ਨੂੰ ਤੇਰੇ ਨਾਮ ਦਾ ਆਧਾਰ ਹੈ, ਤੇਰੇ ਨਾਮ ਦੀ ਟੇਕ ਹੈ, ਸਚੇ ਨਾਮ ਦੀ ਭੁੱਖ ਹੈ, ਸਿਫਤ ਸਾਲਾਹ ਦੀ ਭੁੱਖ ਹੈ, ਜੋ ਤੇਰੇ ਭਗਤ ਹਨ:-

**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾਰੁ॥੧॥**

ਦਿਨ ਰਾਤ ਅਨੰਦ ਵਿਚ ਰਹਿੰਦੇ ਨੇ, ਦਿਨ ਰਾਤ ਮਗਨ ਰਹਿੰਦੇ ਨੇ, ਮਜਾਲ ਹੈ ਕਿ ਉਨ੍ਹਾਂ ਦੇ ਚਿਹਰੇ ਤੇ ਤਿਊੜੀ ਹੋਵੇ, ਦੁੱਖ ਹੋਵੇ, ਚਿੰਤਾ ਹੋਵੇ। ਪ੍ਰਸਨੰਤਾ ਹੀ ਪ੍ਰਸੰਨਤਾ ਉਨ੍ਹਾਂ ਦੇ ਚਿਹਰੇ ਤੇ ਪ੍ਰਗਟ ਹੁੰਦੀ ਹੈ ਔਰ ਅੱਠੇ ਪਹਿਰ "**ਗੁਣਵੰਤਿਆ ਪਾਛਾਰੁ॥** " ਜੋ ਗੁਣਵਾਨ ਪੁਰਸ਼ ਨੇ ਉਨ੍ਹਾਂ ਦੇ ਪੈਰਾਂ ਦੀ ਖ਼ਾਕ ਬਣੇ ਰਹਿੰਦੇ ਨੇ।

ਮ:੧॥
ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥
ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥
ਨਾਨਕ ਜਿਨਿ ਕਰਤੈ ਕਾਰਣੁ ਕੀਆ॥
ਸੋ ਜਾਣੈ ਕਰਤਾਰੁ॥੨॥

ਇਸ ਛੇਵੀਂ ਪਉੜੀ ਵਿਚ ਦੋ ਸਲੋਕ ਨੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਥਮ ਸ਼ਰਾ ਦਾ ਜ਼ਿਕਰ ਕੀਤਾ ਹੈ, ਕਿ ਹਰ ਮਜ਼ਹਬ ਦੀ, ਹਰ ਫਿਰਕੇ ਦੀ, ਹਰ ਸੰਪਰਦਾ ਦੀ ਆਪਣੀ ਆਪਣੀ ਸ਼ਰਾ ਹੈ, ਸ਼ਰਾ ਇਕ ਮਾਰਗ ਤੇ ਚਲਣ ਦਾ ਇਕ ਨਿਯਮ ਹੀ ਹੈ, ਇਸ ਤੋਂ ਇਲਾਵਾ ਕੁਛ ਵੀ ਨਹੀਂ। ਸਾਰੀ ਜ਼ਿੰਦਗੀ ਨਿਯਮ ਨੂੰ ਹੀ ਸਮਝਦਿਆਂ, ਨਿਯਮ ਨੂੰ ਹੀ ਪੜ੍ਹਦਿਆਂ, ਜੀਵਨ ਬਤੀਤ ਕਰ ਦਿੱਤਾ ਜਾਏ, ਜੀਵਨ ਵਿਅਰਥ ਚਲਾ ਗਿਆ। ਜੀਵਨ ਇਸ ਵਾਸਤੇ ਹੈ ਕਿ ਨਿਯਮ ਨੂੰ ਸਮਝ ਤੇ ਫਿਰ ਮਾਰਗ ਤੇ ਚਲ। ਇਸ ਵਾਸਤੇ ਕੋਰੇ ਸ਼ਰੱਈ, ਕੇਵਲ ਸ਼ਰੱਈ ਬੰਦੇ ਜੋ ਪ੍ਰਭੂ ਮਾਰਗ ਤੇ ਚਲਦੇ ਤੇ ਨਹੀਂ, ਤੇ ਮਾਰਗ ਤੇ ਚਲਣ ਦੇ ਨਿਯਮ ਜੋ ਹਨ, ਉਨ੍ਹਾਂ ਨੂੰ ਹੀ ਪੜ੍ਹਦੇ ਰਹਿੰਦੇ ਨੇ, ਉਨ੍ਹਾਂ ਨੂੰ ਹੀ ਸਮਝਦੇ ਰਹਿੰਦੇ ਹਨ, ਤੇ ਉਨ੍ਹਾਂ ਨੂੰ ਹੀ ਸਮਝਾਉਂਦੇ ਰਹਿੰਦੇ ਹਨ। ਉਨ੍ਹਾਂ ਦੇ ਮਾਨਸਿਕ ਮੰਡਲ ਵਿਚ ਅਨੇਕਾਂ ਪ੍ਰਕਾਰ ਦੇ ਰੋਗ ਪੈਦਾ ਹੋ ਜਾਂਦੇ ਨੇ, ਵਾਸਤਵਿਕ ਵਿਚ ਇਸ ਤਰ੍ਹਾਂ ਦੇ ਮਨੁੱਖਾਂ ਨੂੰ ਮਾਨਸਿਕ ਰੋਗੀ ਹੀ ਆਖਿਆ ਜਾਂਦਾ ਹੈ, ਕਿਉਂਕਿ ਉਹ ਮੁਤਅੱਸਬੀ ਹੋ ਜਾਂਦੇ ਨੇ, ਤੰਗ ਦਿਲ ਹੋ ਜਾਂਦੇ ਹਨ, ਦੂਜੇ ਨੂੰ ਬਰਦਾਸ਼ਤ ਨਹੀਂ ਕਰਦੇ, ਸਿਰਫ ਆਪਣੀ ਹੀ ਸ਼ਰਾ ਨੂੰ ਮਹਾਨ ਸਮਝਦੇ ਨੇ, ਦੂਸਰੇ ਦੀ ਨੂੰ ਨਹੀਂ। ਅਗਰ ਇਕ ਦੇਸ ਦੂਸਰੇ ਦੇਸ ਨਾਲ ਇਸ ਗੱਲ ਕਰਕੇ ਝਗੜੇ, ਕਿ ਸਾਡੇ ਦੇਸ ਵਿਚ ਤੇ ਖੱਬੇ ਪਾਸੇ ਟਰੈਫਕ ਚਲਦਾ ਹੈ, ਤੇ ਦੂਸਰਾ ਆਖੇ ਨਹੀਂ ਸਾਡੇ ਮੁਲਕ ਵਿਚ ਤੇ ਯਾਤਾ-ਯਾਤ ਦਾ ਨਿਯਮ ਸੱਜੇ ਪਾਸੇ ਹੈ, ਤੇ ਸੱਜੇ ਖੱਬੇ ਦੀ ਇਹ ਲੜਾਈ ਅਗਰ ਸ਼ੁਰੂ ਹੋ ਜਾਏ, ਤੇ ਇਹ ਲੜਾਈ ਮੂਰਖਤਾ ਤੇ ਖੜੀ ਹੈ, ਇਹ ਲੜਾਈ ਅਗਿਆਨਤਾ ਤੇ ਖੜੀ ਹੈ। ਬਾਹਰ ਸੜਕਾਂ ਦੇ ਜਿਹੜੇ ਨਿਯਮ ਨੇ ਇਨ੍ਹਾਂ ਉੱਤੇ ਤਾਂ ਇਤਨਾ ਝਗੜਾ ਨਹੀਂ, ਪਰ ਪਰਮਾਤਮਾ ਤਕ ਪਹੁੰਚਣ ਦਾ ਜਿਹੜਾ ਮਾਰਗ ਹੈ ਅਤੇ ਉਸ ਮਾਰਗ ਉੱਤੇ ਚਲਣ ਦੇ ਜਿਹੜੇ ਨਿਯਮ ਨੇ, ਉਸ ਦੁਨੀਆ ਵਿਚ ਕਲੇਸ਼ ਬਹੁਤ ਜ਼ਿਆਦਾ ਹੈ, ਉਸ ਦੁਨੀਆ ਵਿਚ ਪੀੜਾ ਬਹੁਤ ਜ਼ਿਆਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਫਰਮਾਨ ਕੀਤਾ ਹੈ, ਵਾਸਤਵਿਕ ਭਗਤ ਤੇ ਉਹ ਹੈ, ਜਿਸ ਦੇ ਅੰਦਰ ਭੁੱਖ ਹੈ, ਸਿਫਤੋ-ਸਲਾਹ ਦੀ, ਜੋ ਪ੍ਰਭੂ ਦੇ ਮਾਰਗ ਦੇ ਉੱਤੇ ਚਲ ਪਿਆ, ਨਿਯਮ ਜੈਸਾ ਵੀ ਹੈ, ਉਸ ਦੀ ਪਾਲਣਾ ਕਰਦਿਆਂ ਹੋਇਆਂ ਉਹ ਚਲ ਪਿਆ। ਸਿਰਫ ਨਿਯਮਾਵਲੀ ਦੀ ਪਰਕਰਮਾ ਨਹੀਂ ਕਰਦਾ, ਬਲਕਿ ਨਿਯਮ ਨੂੰ ਸਮਝਕੇ ਉਹ ਮਾਰਗ ਤੇ ਚਲ ਪਿਆ ਹੈ। ਇਸਲਾਮੀ ਸ਼ਰਾ ਵਿਚ ਜਿੱਥੇ ਸੁੰਨਤ ਹੈ, ਪਰਦਾ ਹੈ, ਜ਼ਕਾਤ ਹੈ, ਰੋਜ਼ਾ ਹੈ, ਹੱਜ ਹੈ, ਇਸ ਤਰ੍ਹਾਂ ਦੀ ਹੋਰ ਲੰਬੀ ਚੌੜੀ ਭੂਮਿਕਾ ਹੈ, ਜਿਸਦੇ ਵਿਚੋਂ ਲੰਘਣਾ ਪੈਂਦਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦੂਸਰੇ ਸਲੋਕ ਵਿਚ ਇਹ ਵੀ ਦੱਸਿਆ ਹੈ।

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥**

ਇਸਲਾਮੀ ਦੁਨੀਆ ਵਿਚ ਮੁਸਲਮਾਨ, ਮੁਰਦੇ ਨੂੰ ਦਬਾਉਂਦੇ ਨੇ, ਸਾੜਦੇ ਨਹੀਂ, ਸਾੜਨਾ ਨਾਪਾਕ ਗਿਣਦੇ ਨੇ, ਸਾੜਨ ਨੂੰ ਚੰਗਾ ਨਹੀਂ ਸਮਝਦੇ। ਪਿਛੋਕੜ ਦੇਖੀਏ ਤੇ ਇਸ ਤੇ ਇੰਝ ਕਹਿ ਲਈਏ ਕਿ ਦੁਨਿਆਵੀ ਕਾਰਣ ਹੋ ਸਕਦੇ ਨੇ, ਧਾਰਮਿਕ ਨਹੀਂ। ਅਰਬ ਦੇਸ ਸਹਰਾ (ਵੀਰਾਨਾ/ ਰੇਤ-ਥਲ) ਦਾ ਦੇਸ ਹੈ, ਮਾਰੂਥਲ ਹੈ, ਸੈਂਕੜੇ ਮੀਲ ਤਕ ਰੇਤ ਦੇ ਹੀ ਟਿੱਬੇ ਹਨ, ਤੇ ਸੈਂਕੜੇ ਮੀਲ ਦੀ ਦੂਰੀ ਤੋਂ ਬਾਅਦ ਕਿਧਰੇ ਨਖ਼ਲਿਸਤਾਨ ਮਿਲਦਾ ਹੈ, ਕੋਈ ਕੋਈ ਦਰਖਤਾਂ ਦਾ ਝੁੰਡ ਮਿਲੇਗਾ। ਇਸ ਵਾਸਤੇ ਪੁਰਾਣੇ ਕਾਫ਼ਲੇ, ਜੋ ਊਠਾਂ ਤੇ ਚਲਦੇ ਸਨ, ਪੰਦਰਾਂ ਪੰਦਰਾਂ ਦਿਨ ਦਾ

ਪਾਣੀ ਨਾਲ ਲੱਦ ਕੇ ਚਲਦੇ ਸਨ, ਕਿਉਂਕਿ ਰਸਤੇ ਵਿਚ ਪਾਣੀ ਨਹੀਂ ਸਹਰਾ ਹੀ ਸਹਰਾ ਹੈ। ਮਾਰੂਥਲ ਵਿਚ ਲਕੜਾਂ ਦੀ ਤੇ ਘਾਟ, ਜੰਗਲ ਤੇ ਹੈ ਨਹੀਂ। ਮੁਰਦਿਆਂ ਨੂੰ ਸਾੜਨ ਲਈ ਜਿਤਨੀ ਲਕੜ ਚਾਹੀਦੀ ਸੀ, ਇਤਨੀ ਲਕੜ ਅਰਬ ਦੇਸਾਂ ਵਿਚ ਨਹੀਂ ਸੀ। ਇਕ ਦੂਜੇ ਦਾ ਜੂਠਾ ਪਾਣੀ ਪੀਣ ਦੀ ਪ੍ਰਥਾ ਓਥੋਂ ਚਲੀ। ਪਾਣੀ ਦੀ ਵੀ ਬਹੁਤ ਕ਼ਿੱਲਤ ਸੀ, ਬਹੁਤ ਕ਼ਿੱਲਤ। ਪੀਤਾ ਹੋਇਆ ਪਾਣੀ ਜੇ ਗਿਲਾਸ ਵਿਚ ਬਚ ਗਿਆ, ਉਸ ਨੂੰ ਡੋਲਣਾ ਨਹੀਂ, ਉਸ ਨੂੰ ਫਿਰ ਘੜੇ ਵਿਚ ਪਾ ਦੇਣਾ ਹੈ, ਕਿਉਂਕਿ ਪਾਣੀ ਦੀ ਬਹੁਤ ਕ਼ਿੱਲਤ, ਪਾਣੀ ਦੀ ਬੂੰਦ ਬੂੰਦ ਵਾਸਤੇ ਅਰਬ ਦੇ ਲੋਕ ਤਰਸ ਜਾਂਦੇ ਸਨ ਤੇ ਕੁਛ ਦੁਨਿਆਵੀ ਲੋੜਾਂ ਦੇ ਜੋ ਨਿਯਮ ਬਣਾ ਦਿੱਤੇ, ਉਨ੍ਹਾਂ ਨੂੰ ਬਾਅਦ ਵਿਚ ਧਰਮ ਨਾਲ ਜੋੜ ਦਿੱਤਾ ਗਿਆ, ਉਨ੍ਹਾਂ ਨੂੰ ਬਾਅਦ ਵਿਚ ਮਜ਼ਹਬ ਨਾਲ ਜੋੜ ਦਿੱਤਾ ਗਿਆ। ਹਿੰਦੁਸਤਾਨ ਜ਼ਰਖੇਜ਼ ਇਲਾਕਾ, ਦਰਿਆਵਾਂ ਦਾ ਦੇਸ, ਨਦੀਆਂ ਨਾਲਿਆਂ ਦਾ ਦੇਸ, ਜੰਗਲਾਂ ਦਾ ਦੇਸ, ਇੱਥੇ ਲਕੜ ਆਮ ਸੀ, ਬਹੁਤ ਤਾਦਾਦ ਵਿਚ ਸੀ, ਇੱਥੇ ਇਹ ਪ੍ਰਥਾ ਚਲੀ, ਹਿੰਦੁਸਤਾਨ ਦੀ ਇਕ ਸੋਚਣੀ ਹੋਰ ਵੀ ਸੀ, ਕਿ ਮਨੁੱਖ ਦਾ ਪੁਨਰ ਜਨਮ ਹੈ, ਬਾਰ ਬਾਰ ਇਹ ਜੰਮਦਾ ਹੈ, ਬਾਰ ਬਾਰ ਇਹ ਮਰਦਾ ਹੈ। ਹਿੰਦੁਸਤਾਨ ਦੇ ਰਿਸ਼ੀਆਂ ਦੀ ਦਰਿਸ਼ਟੀ ਵਿਚ ਬਹੁਤ ਵੱਡਾ ਦੁੱਖ ਵੀ ਇਹੀ ਹੈ, ਬਾਰ ਬਾਰ ਜੰਮਣਾ ਤੇ ਮਰਨਾ ਬਾਕੀ ਦੁੱਖ ਤੇ ਛਾਇਆ ਨੇ। ਮੂਲ ਦੁੱਖ ਤੇ ਹੈ ਜੰਮਣਾ ਤੇ ਮਰਣਾ, ਬਾਕੀ ਦੁੱਖ ਤੇ ਕੇਵਲ ਪੱਤੇ ਨੇ ਸ਼ਾਖਾਂ ਨੇ। ਬੁਨਿਆਦ ਤੇ ਇਹੀ ਹੈ ਜੰਮਣਾ ਤੇ ਮਰਣਾ। ਧਰਮ ਦੀ ਸਾਰੀ ਸਾਧਨਾ ਹਿੰਦੁਸਤਾਨ ਵਿਚ ਜਿਹੜੀ ਹੈ, ਉਹ ਮੋਖ ਪ੍ਰਾਪਤੀ ਲਈ ਹੈ। ਕਿਸ ਤੋਂ ਮੁਕਤੀ? ਜਨਮ ਤੋਂ ਮੁਕਤੀ, ਮਰਨ ਤੋਂ ਮੁਕਤੀ। ਕਿਸੇ ਤਰੀਕੇ ਨਾਲ ਜਨਮ ਮਰਨ ਦੀ ਮੁਕਤੀ ਹੋਵੇ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦੇ ਵਾਕ:-

**ਪ੍ਰਭ ਜਨਮ ਮਰਨ ਨਿਵਾਰਿ ॥**
**ਹਾਰਿ ਪਰਿਓ ਦੁਆਰਿ ॥**

(ਅੰਗ 837)

ਥਕ ਕੇ, ਬਹੁਤ ਜਨਮਾਂ ਦੇ ਗੇੜ ਤੋ ਥਕ ਕੇ ਤੇਰੇ ਦੁਆਰੇ ਆਇਆ ਹਾਂ, ਜਨਮ ਮਰਨ ਦੀ ਮੁਕਤੀ ਕਰ। ਪੁਨਰ ਜਨਮ ਦੀ ਇਹ ਧਾਰਨਾ ਸਿਰਫ ਹਿੰਦੁਸਤਾਨ ਵਿਚ ਹੀ ਵਿਕਸਤ ਹੋ ਸਕੀ, ਚਾਹੇ ਜੈਨੀ ਨੇ, ਬੋਧੀ ਨੇ, ਸਿੱਖ ਨੇ, ਜਾਂ ਵੈਦਿਕ ਧਰਮ ਦੇ ਮੰਨਣ ਵਾਲੇ ਹਿੰਦੂ ਨੇ, ਇਹ ਸਾਰੇ ਪੁਨਰ ਜਨਮ ਨੂੰ ਮੰਨਦੇ ਨੇ, ਇਹ ਸਾਰੇ ਬਾਰ ਬਾਰ ਦੇ ਜਨਮ ਨੂੰ ਮੰਨਦੇ ਨੇ। ਲੇਕਿਨ ਹਿੰਦੁਸਤਾਨ ਤੋਂ ਬਾਹਰ ਜਿਤਨੇ ਧਰਮ ਵਿਕਸਤ ਹੋਏ, ਉਹ ਪੁਨਰ ਜਨਮ ਦੀ ਧਾਰਨਾ ਨਹੀਂ ਮੰਨਦੇ ਜਿਵੇਂ ਇਸਲਾਮ, ਜਹੂਦੀ, ਈਸਾਈ, ਪਾਰਸੀ ਇਤਿ ਆਦਿਕ । ਐਸਾ ਖਿਆਲ ਬਣਿਆ ਸਾਡੇ ਦੇਸ ਵਿਚ ਕਿ ਜੀਵ ਨੂੰ, ਇਸ ਮਨ ਨੂੰ, ਇਸ ਤਨ ਦੇ ਨਾਲ ਮੋਹ ਬੜਾ ਆਉਂਦਾ ਹੈ। ਪਰ ਹੁਣ ਮਨ ਦਾ ਤਨ ਨਾਲ ਸੰਬੰਧ ਤੁਟ ਗਿਆ ਹੈ, ਸੂਖਸ਼ਮ ਦੇਹੀ ਦਾ ਅਸਥੂਲ ਦੇਹੀ ਨਾਲੋਂ ਸੰਬੰਧ ਟੁੱਟ ਗਿਆ ਹੈ, ਜੀਵ ਆਤਮਾ ਦਾ ਇਸ ਸਰੀਰ ਨਾਲੋਂ ਸੰਬੰਧ ਟੁੱਟ ਗਿਆ ਹੈ, ਕਿਉਂਕਿ ਸੁਆਸਾਂ ਦੀ ਡੋਰੀ ਟੁੱਟ ਗਈ ਹੈ। ਇਸ ਸਰੀਰ ਵਿਚ ਰਹਿ ਕੇ ਜੀਵ ਆਤਮਾ ਨੇ ਸੰਸਾਰ ਵਿਚ ਬੜੇ ਸੰਬੰਧ ਜੋੜੇ ਸਨ, ਮਾਂ ਬਾਪ ਦੇ, ਧੀਆਂ ਪੁੱਤਰਾਂ ਦੇ, ਪਰਵਾਰ ਦੇ ਧਨ ਸੰਪਦਾ ਦੇ, ਮਹਿਲ ਮਾੜੀਆਂ ਦੇ, ਪੂਜਾ ਪ੍ਰਤਿਸ਼ਟਾ ਦੇ, ਮਾਨ ਸਨਮਾਨ ਦੇ, ਅਨੇਕਾਂ ਤਰ੍ਹਾਂ ਦੇ ਜੋ ਉਸ ਨੇ ਸੰਬੰਧ ਜੋੜੇ ਸਨ, ਸੁਆਸਾਂ ਦੀ ਡੋਰੀ ਦੇ ਟੁੱਟਦਿਆਂ ਹੀ ਇਹ ਸਾਰੇ ਸੰਬੰਧ ਟੁੱਟ ਗਏ। ਇਹ ਸਾਰੇ ਸੰਬੰਧ ਟੁਟਣ ਤੋਂ ਦੁੱਖ ਪੈਦਾ ਹੋਇਆ। ਜੀਵ ਮਿਰਤਕ ਸਰੀਰ ਦੇ ਆਲੇ ਦੁਆਲੇ ਮੰਡਲਾਉਂਦੇ ਨੇ। ਔਰ ਐਸਾ ਖਿਆਲ ਹੈ ਕਿ ਤੇਰਾਂ ਦਿਨ ਤਕ ਤੇ ਜ਼ਰੂਰ ਹੀ ਮੰਡਲਾਉਂਦੇ ਨੇ। ਇਸ ਵਾਸਤੇ ਸਾਡੇ ਦੇਸ ਵਿਚ ਬਾਕਾਇਦਾ ਤੌਰ ਤੇ ਤੇਰਵਾਂ ਕੀਤਾ ਜਾਂਦਾ ਹੈ। ਖ਼ਿਆਲ ਪੈਦਾ ਹੋਇਆ ਕਿ ਦੇਹੀ ਨੂੰ ਸਾੜ ਦੇਈਏ, ਸੁਆਹ ਕਰ ਦੇਈਏ, ਤੇ ਰਾਖ਼ ਵੀ ਕਿਸੇ ਨਦੀ ਨਾਲੇ ਵਿਚ ਪ੍ਰਵਾਹ ਕਰ ਦੇਈਏ ਤਾਂ ਕਿ ਸਰੀਰ ਦਾ ਕੁਛ ਵੀ ਅੰਗ ਬਚੇ ਨਾ, ਸਰੀਰ ਦਾ ਕੁਛ ਵੀ ਹਿੱਸਾ ਬਚੇ ਨਾ, ਤਾਕਿ ਸੂਖਸ਼ਮ ਦੇਹੀ ਅੱਗੇ ਜਾ ਸਕੇ, ਨਵਾਂ ਜਨਮ ਗ੍ਰਹਿਣ ਕਰ ਸਕੇ, ਜਾਂ ਅੱਗੇ ਜਾ ਸਕੇ। ਇਸ ਧਾਰਨਾ ਨੇ ਹਿੰਦੁਸਤਾਨ ਵਿਚ ਜਨਮ ਲਿਆ। ਇਸ ਵਾਸਤੇ ਇੱਥੇ ਸਾੜਨ ਦੀ ਪ੍ਰਥਾ ਪ੍ਰਚਲਤ ਹੋਈ। ਜੈਨੀ ਵੀ ਸਾੜਦੇ ਨੇ, ਬੋਧੀ ਵੀ ਸਾੜਦੇ ਨੇ, ਹਿੰਦੂ ਵੀ ਸਾੜਦੇ ਨੇ ਔਰ ਸਿੱਖ ਵੀ ਸਾੜਦੇ ਨੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਐਸਾ ਕਹਿਣਾ ਕਿ

ਮਿਰਤਕ ਦੇਹੀ ਨੂੰ ਜਲਾਉਣਾ, ਇਹ ਨਾਪਾਕ ਕਰਮ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕੋਲ ਹਿਰਦਾ ਦਾਰਸ਼ਨਿਕ ਦਾ ਹੈ, ਵਿਚਾਰਕ ਦਾ ਹਿਰਦਾ ਹੈ, ਉਹ ਆਪਣੇ ਢੰਗ ਨਾਲ ਕਹਿੰਦੇ ਨੇ:-

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥**

ਕਹਿੰਦੇ ਨੇ ਕਬਰਾਂ ਦੀ ਮਿੱਟੀ ਬੜੀ ਚੀਕਣੀ ਹੁੰਦੀ ਹੈ, ਤੇ ਪੁਰਾਣੇ ਕੁਮ੍ਹਾਰ ਅਕਸਰ ਕ਼ਬਰਿਸਤਾਨ ਤੋਂ ਹੀ ਮਿੱਟੀ ਲਿਆਉਂਦੇ ਸਨ। ਉਸਦੇ ਭਾਂਡੇ ਬਣਾਉਣੇ, ਇੱਟਾਂ ਬਣਾਉਣੀਆਂ, ਸੁਰਾਹੀਆਂ ਬਣਾਉਣੀਆਂ, ਘੜੇ ਬਣਾਉਣੇ, ਤਰ੍ਹਾਂ ਤਰ੍ਹਾਂ ਦਾ ਸਾਜੋ ਸਮਾਨ ਚੀਕਣੀ ਮਿੱਟੀ ਦਾ ਹੀ ਬਣਾਇਆ ਜਾਂਦਾ ਸੀ ਅਤੇ ਚੀਕਣੀ ਮਿੱਟੀ ਉਪਲਭਦ ਹੰਦੀ ਸੀ ਕਬਰਾਂ ਦੇ ਨੇੜੇ ਤੇੜੇ। ਮੁਰਦੇ ਦੇ ਸਰੀਰ ਵਿਚ ਜਿਹੜੀ ਮਿੱਝ ਹੈ, ਉਹ ਸਹਿਜੇ ਸਹਿਜੇ ਗਲਦੀ ਰਹਿੰਦੀ ਹੈ, ਕਬਰ ਵਿਚ ਆਲੇ ਦੁਆਲੇ ਧਰਤੀ ਵਿਚ ਦੂਰ ਤਕ ਫੈਲਦੀ ਹੈ। ਕਬਰਾਂ ਤੋਂ ਦੂਰੀ ਤਕ ਵੀ ਜਿਹੜੀ ਮਿੱਟੀ ਹੈ, ਉਹ ਅਕਸਰ ਚੀਕਣੀ ਮਿਲਦੀ ਹੈ।

ਸਾਹਿਬ ਕਹਿੰਦੇ ਨੇ, "**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥**" ਆਖ਼ਿਰ ਸਰੀਰ ਮਿੱਟੀ ਹੈ, ਮਿੱਟੀ ਦਾ ਢਾਂਚਾ ਹੈ। ਸਤਿਗੁਰ ਦੇਵ ਜੀ ਕਹਿੰਦੇ ਨੇ, ਉਹ ਕਬਰਾਂ ਦੀ ਮਿੱਟੀ, ਕਬਰਾਂ ਵਿਚ ਤੇ ਮੁਸਲਮਾਨ ਹੀ ਹੁੰਦੇ ਨੇ ਸਾਡੇ ਦੇਸ ਵਿਚ, ਕੁਮ੍ਹਾਰ ਦੇ ਪੇੜੇ ਪੈ ਗਈ, ਉਹ ਕਬਰਾਂ ਤੋ ਮਿੱਟੀ ਲੈ ਆਇਆ। ਮਿੱਟੀ ਦਾ ਕੀ ਕੀਤਾ ਉਸ ਨੇ? "**ਘੜਿ ਭਾਂਡੇ ਇਟਾ ਕੀਆ**", ਉਸ ਨੇ ਭਾਂਡੇ ਬਣਾਏ, ਉਸ ਨੇ ਇੱਟਾਂ ਬਣਾਈਆਂ, ਉਸ ਨੇ ਹੋਰ ਤਰ੍ਹਾਂ ਤਰ੍ਹਾਂ ਦੇ ਛੋਟੇ ਬਰਤਨ ਬਣਾਏ, ਤੇ ਸਾਰੇ ਭਾਂਡੇ ਤੇ ਇੱਟਾਂ ਨੂੰ ਉਸ ਨੇ ਆਵੇ ਵਿਚ ਰਖਿਆ, ਅੱਗ ਲਾ ਦਿੱਤੀ ਭਾਂਡਿਆਂ ਨੂੰ ਪਕਾਉਣ ਲਈ, ਇੱਟਾਂ ਨੂੰ ਪਕਾਉਣ ਲਈ ਔਰ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ, "**ਜਲਦੀ ਕਰੇ ਪੁਕਾਰ॥**" ਜੇ ਤੁਸੀਂ ਆਖੋ ਦੇਹੀ ਦਾ ਸਾੜਨਾ ਨਾਪਾਕ ਹੈ, ਮਾੜਾ ਕੰਮ ਹੈ, ਤਾਂ ਵੇਖ ਲਵੋ, ਮਿੱਟੀ ਜਲਾ ਰਿਹਾ ਹੈ ਕੁਮ੍ਹਾਰ, ਜਲ ਰਹੀ ਹੈ ਮਿੱਟੀ, ਜਲਦੀ ਹੋਈ ਪੁਕਾਰ ਪਈ ਕਰਦੀ ਹੈ, ਬਈ ਮੈਨੂੰ ਸਾੜਿਆ ਜਾ ਰਿਹਾ ਹੈ।

ਸਤਿਗੁਰ ਦੇਵ ਜੀ ਇਕ ਰਾਜ਼ ਵਿਚ ਗੱਲ ਕਰਦੇ ਪਏ ਨੇ, ਉਹ ਭੀ ਤੇ ਆਖ਼ਿਰ ਜਲਦੀ ਪਈ ਹੈ, ਕੁਮ੍ਹਾਰ ਸਾੜਦਾ ਪਿਆ ਹੈ। ਇਸ ਦੇਸ ਵਿਚ ਮੁਰਦੇ ਨੂੰ ਹੀ ਜਲਾਉਂਦੇ ਨੇ, ਮਿੱਟੀ ਨੂੰ ਹੀ ਜਲਾਉਂਦੇ ਨੇ, ਹੋਰ ਕੀ ਹੈ, ਮਿੱਟੀ ਸਾੜੀ ਜਾਂਦੀ ਹੈ। ਫ਼ਰਕ ਸਿਰਫ ਇਤਨਾ ਹੈ ਕਿ ਹਿੰਦੁਸਤਾਨ ਵਿਚ ਉਸ ਮਿੱਟੀ ਨੂੰ ਜਲਾਉਂਦੇ ਨੇ ਜਿਸ ਮਿੱਟੀ ਦਾ ਜੋੜ ਆਪਸ ਵਿਚ ਬਣਿਆ ਹੋਇਆ ਹੈ ਠੋਸ ਲੇਕਿਨ ਜਦ ਤਨ ਪੂਰਨ ਤੌਰ ਤੇ ਮਿੱਟੀ ਵਿਚ ਮਿੱਟੀ ਹੋ ਗਿਆ, ਤੇ ਕੁਮ੍ਹਾਰ ਉਸ ਨੂੰ ਬਾਅਦ ਵਿਚ ਜਲਾਉਂਦਾ ਹੈ। ਇਸ ਤਰੀਕੇ ਨਾਲ ਮੁਸਲਮਾਨ ਦੀ ਜੋ ਦੇਹੀ ਹੈ, ਬਾਅਦ ਵਿਚ ਜਲਦੀ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਇਸ ਢੰਗ ਨਾਲ ਫ਼ਰਮਾਨ ਪਏ ਕਰਦੇ ਨੇ:-

**ਜਲਿ ਜਲਿ ਰੋਵੈ ਬਪੁੜੀ**
**ਝੜਿ ਝੜਿ ਪਵਹਿ ਅੰਗਿਆਰ॥**

ਰੋਦੀਂ ਹੈ ਉਹ ਜਲਦੀ ਹੋਈ ਖ਼ਾਕ ਔਰ ਅੰਗਿਆਰੇ ਝੜ ਝੜ ਕੇ ਪੈ ਰਹੇ ਨੇ।

**ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥੨॥**

ਮਹਾਰਾਜ ਕਹਿੰਦੇ ਨੇ, ਉਹ ਕਰਤਾ ਪੁਰਖ, ਉਸ ਨੇ ਉਸ ਜੀਵ ਨਾਲ ਜੋ ਕੁਛ ਕੀਤਾ ਹੈ, ਜੋ ਕਾਰਣ ਉਸ ਨਾਲ ਵਰਤਿਆ ਹੈ, ਉਸ ਕਰਤੇ ਪੁਰਖ ਨੇ ਜੋ ਕੁਛ ਅਗਾਂਹ ਵਰਤਾਇਆ ਹੈ, ਇਹ ਤੇ ਕਰਤਾਰ ਹੀ ਜਾਣੇ। ਕਿਸੇ ਨੇ ਦੱਬਿਆ ਹੈ, ਕਿਸੇ ਨੇ ਜਲਾਇਆ ਹੈ, ਕਿਸੇ ਨੇ ਪਾਣੀ ਵਿਚ ਰੋੜ੍ਹ ਦਿੱਤਾ ਹੈ।

**ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥**
**ਨਾਨਕ ਏਵ ਨਾ ਜਾਪਈ ਕਿਥੈ ਜਾਇ ਸਮਾਹਿ॥**

(ਅੰਗ 648)

ਸਾਹਿਬ ਕਹਿੰਦੇ ਨੇ, ਕਹਿ ਨਹੀਂ ਸਕਦੇ, ਇਹ ਜੀਵ ਆਤਮਾ ਕਿੱਥੇ ਗਈ। ਇਸ ਨੇ ਕਿਹੜਾ ਜਨਮ ਧਾਰਨ ਕੀਤਾ। ਜਦੋਂ ਬਾਹਰੋਂ ਅਸੀਂ ਦੇਖਦੇ ਹਾਂ, ਇਕ ਨੂੰ ਦੱਬਿਆ ਗਿਆ ਹੈ, ਇਕ ਨੂੰ ਸਾੜਿਆ ਗਿਆ ਹੈ, ਇਕ ਨੂੰ ਪਾਣੀ ਵਿਚ ਰੋੜ੍ਹਿਆ ਗਿਆ ਹੈ, ਤੇ ਇਕ ਨੂੰ **ਹਸਣਿ** ਵਿਚ ਪਾਇਆ ਹੈ। ਪਾਰਸੀ ਲੋਕ ਖੂਹ ਦੇ ਉੱਤੇ ਇਕ ਛੱਜ ਬਣਾਕੇ ਛੱਜ ਦੇ ਉੱਤੇ ਲਾਸ਼ ਰੱਖ ਦੇਂਦੇ ਨੇ, ਉਸ ਨੂੰ ਇੱਲਾਂ ਖਾਂਦੀਆਂ ਨੇ, ਕਊਏ ਖਾਂਦੇ ਨੇ, ਹੱਡੀਆਂ ਸਹਿਜੇ ਸਹਿਜੇ ਖੂਹ ਵਿਚ ਪੈਂਦੀਆਂ ਰਹਿੰਦੀਆਂ ਨੇ। ਇਹ ਇਸ ਢੰਗ ਨਾਲ ਮੁਰਦੇ ਦਾ, ਮਿਰਤਕ ਦੇਹੀ ਦਾ ਅੰਤਮ ਸੰਸਕਾਰ ਕਰਦੇ ਨੇ। ਸਾਹਿਬ ਕਹਿੰਦੇ ਨੇ ਬਾਹਰੋਂ ਤਾਂ ਇਹ ਤੌਰ ਤਰੀਕੇ ਵਖ ਵਖ ਨੇ, ਕਿਸੇ ਨੇ ਦੱਬਿਆ ਹੈ, ਕਿਸੇ ਨੇ ਸਾੜਿਆ ਹੈ, ਕਿਸੇ ਨੇ ਖੂਹ ਦੇ ਉੱਪਰ ਛਲਣੀ ਵਿਚ ਰਖ ਦਿੱਤਾ ਹੈ, ਤੇ ਕਿਸੇ ਨੇ ਪਾਣੀ ਵਿਚ ਰੋੜ੍ਹ ਦਿੱਤਾ ਹੈ, ਤੇ ਕਿਸੇ ਨੂੰ ਕੁੱਤੇ ਪਏ ਖਾਂਦੇ ਨੇ, ਲਾਵਾਰਸ ਹੋ ਕੇ ਮਰ ਗਿਆ। ਖਾ ਰਹੇ ਨੇ ਕੁੱਤੇ, ਖਾ ਰਹੀਆਂ ਨੇ ਇੱਲਾਂ, ਪਰ ਇਹ ਤੇ ਹੁਣ ਪ੍ਰਭੂ ਹੀ ਜਾਣੇ ਕਿ ਉਹ ਕਿੱਥੇ ਜਾ ਕੇ ਸਮਾਇਆ ਹੈ, ਉਸ ਨੇ ਕਿੱਥੇ ਜਾਕੇ ਜਨਮ ਲਿਆ ਹੈ। ਇਹ ਪਰਿਪੂਰਨ ਪਰਮਾਤਮਾ ਜਾਣਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਦੱਬਣਾ ਤੇ ਸਾੜਨਾ, ਇਹਦੇ ਉੱਤੇ ਬਹਸ ਕਰਨੀ ਵੀ ਫਜ਼ੂਲ ਹੈ। ਮਰਜ਼ੀ ਹੈ ਦਫਨ ਕਰ ਲਵੋ, ਮਰਜ਼ੀ ਹੈ ਸਾੜ ਲਵੋ, ਮਿੱਟੀ ਨੂੰ ਮਿੱਟੀ ਵਿਚ ਲੀਨ ਕਰਨਾ ਹੈ। ਚਾਹੇ ਸਾੜ ਕੇ ਲੀਨ ਕਰੋ ਚਾਹੇ ਦੱਬ ਕੇ ਲੀਨ ਕਰੋ। ਇਹਦੇ ਵਿਚ ਪਾਕ ਤੇ ਨਾਪਾਕ ਦਾ ਕੋਈ ਮਤਲਬ ਨਹੀਂ ਹੈ, ਤੇ ਮਿਰਤਕ ਦੇਹੀ ਮਿੱਟੀ ਹੈ, ਹੁਣ ਇਸ ਮਿੱਟੀ ਨੂੰ, ਭਾਵੇਂ ਸਾੜੋ, ਭਾਵੇਂ ਦਫਨ ਕਰੋ। ਦੋਵੇਂ ਕਰਮ ਇਕੋ ਜਿਹੇ ਹੀ ਨੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਰਿਸ਼ਟੀ ਵਿਚ ਇਹ ਵਿਚਾਰ ਹਨ, ਅੱਗੇ ਪਉੜੀ।

**ਪਉੜੀ॥**
**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**
**ਸਤਿਗੁਰ ਮਿਲਿਐ ਸਦਾ ਮੁਕਤ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥**
**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥**
**ਜਗਜੀਵਨੁ ਦਾਤਾ ਪਾਇਆ॥੬॥**

ਐਸਾ ਪਰਮਾਤਮਾ ਜੋ ਕਰਤਾ ਹੈ, ਕਾਰਣ ਹੈ, ਐਸਾ ਪਰਮਾਤਮਾ ਜੋ ਜ਼ੱਰੇ ਜ਼ੱਰੇ ਵਿਚ ਵਿਆਪਕ ਹੈ। ਪਰਮਾਤਮਾ ਅਨੰਦ ਸਰੂਪ ਹੈ। ਮਹਾਰਾਜ ਕਹਿੰਦੇ ਨੇ, "**ਬਿਨੁ ਸਤਿਗੁਰ ਕਿਨੈ ਨ ਪਾਇਓ,**" ਸਤਿਗੁਰ ਤੋਂ ਬਿਨਾਂ ਅੱਜ ਤਕ ਕਿਸੇ ਨੇ ਉਸ ਦਾ ਗਿਆਨ ਪ੍ਰਾਪਤ ਨਹੀਂ ਕੀਤਾ। ਸਤਿਗੁਰ ਜੀ ਦੇ ਕੋਲ ਸਤਿ ਦਾ ਗਿਆਨ ਹੈ।

**ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥**

(ਅੰਗ 286)

ਹਕ਼ੀਕਤ ਹੈ, ਸਚਾਈ ਹੈ, ਸੱਚ ਨੂੰ ਜਿਸ ਨੇ ਜਾਣਿਆ ਹੈ, ਸੱਚ ਨੂੰ ਜਿਸ ਨੇ ਧਾਰਨ ਕੀਤਾ ਹੈ, ਸੱਚ ਨੂੰ ਜੋ ਕਥਨ ਕਰ ਸਕਦਾ ਹੈ, ਸੱਚ ਦਾ ਜੋ ਵਰਨਣ ਕਰ ਸਕਦਾ ਹੈ, ਉਹ ਹੈ **ਸਤਿਗੁਰੂ**, ਐਸਾ ਜੋ ਸਤਿਗੁਰੂ ਹੈ ਉਸ ਤੋਂ ਬਿਨਾਂ ਕਿਸੇ ਨੂੰ ਵੀ ਸਤਿ ਦੀ ਪ੍ਰਾਪਤੀ ਨਹੀਂ ਹੋਈ। "**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ**

ਪਾਇਆ॥ " ਅੱਜ ਤਕ ਕਿਸੇ ਨੇ ਵੀ ਉਸ ਸੱਚ ਨੂੰ ਪ੍ਰਾਪਤ ਨਹੀਂ ਕੀਤਾ। ਮਹਾਰਾਜ ਅਗਾਂਹ ਚਲ ਕੇ ਸਤਿਗੁਰ ਦੀ ਮਹਿਮਾ ਬਿਆਨ ਕਰਦੇ ਨੇ, ਕਹਿੰਦੇ ਨੇ:-

**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**

ਸਤਿਗੁਰ ਵਿਚ ਪਰਿਪੂਰਨ ਪਰਮਾਤਮਾ ਨੇ ਆਪਣੇ ਆਪ ਨੂੰ ਰਖਿਆ ਹੈ, ਆਪਣੀ ਹੋਂਦ ਨੂੰ ਰਖਿਆ ਹੈ। ਉਸ ਦੀ ਹੋਂਦ ਕੀ ਹੈ? ਚਾਨਣਾ, ਗਿਆਨ। ਸਤਿਗੁਰ ਵਿਚ ਉਸ ਨੇ ਆਪਣੀ ਹੋਂਦ ਨੂੰ ਰਖਿਆ ਹੈ ਅਤੇ ਹੋਂਦ ਪਰਮਾਤਮਾ ਦੀ ਕੀ ਹੈ? ਗਿਆਨ। ਉਸ ਦੇ ਗਿਆਨ ਨਾਲ ਜੁੜਨਾ, ਪਰਮਾਤਮਾ ਨਾਲ ਜੁੜਨਾ ਹੈ। ਸਾਡੇ ਦੇਸ ਵਿਚ ਤੇ ਵਾਕਈ ਹੀ ਐਸਾ ਆਖਿਆ ਗਿਆ ਹੈ, ਕਿ ਮਨੁੱਖ ਜੋ ਪਾਪ ਕਰਦਾ ਹੈ, ਮਨੁੱਖ ਜੋ ਦੁੱਖ ਭੋਗਦਾ ਹੈ, ਮਨੁੱਖ ਜੋ ਦੁਨੀਆ ਭਰ ਦੇ ਅਨਰਥ ਕਰਦਾ ਹੈ, ਅਗਿਆਨ ਕਰਕੇ ਹੀ ਕਰਦਾ ਹੈ। ਅਗਿਆਨ ਕਰਕੇ ਲੋਭੀ ਹੁੰਦਾ ਹੈ, ਅਗਿਆਨ ਕਰਕੇ ਹੀ ਕਰੋਧੀ ਹੁੰਦਾ ਹੈ, ਅਗਿਆਨ ਕਰਕੇ ਹੀ ਮਨੁੱਖ ਵੈਰ ਵਿਰੋਧ ਵਿਚ ਫਸਦਾ ਹੈ, ਅਗਿਆਨ ਕਰਕੇ ਹੀ ਚੋਰੀ ਕਰਦਾ ਹੈ, ਯਾਰੀ ਕਰਦਾ ਹੈ। ਅਗਿਆਨ ਕਰਕੇ ਹੀ ਕਤਲ ਕਰਦਾ ਹੈ ਔਰ ਜਗਤ ਵਿਚ ਦੁਸ਼ਟਪੁਣਾ ਕਰਦਾ ਹੈ।

ਅਗਿਆਨ ਨਾਸ ਹੁੰਦਾ ਹੈ ਗਿਆਨ ਦੇ ਨਾਲ, ਹੋਰ ਕਿਸੇ ਸਾਧਨਾ ਨਾਲ ਨਹੀਂ, ਹੋਰ ਕੋਈ ਤੌਰ ਤਰੀਕਾ ਨਹੀਂ ਗਿਆਨ ਪ੍ਰਾਪਤੀ ਦਾ। ਇਕ ਗਾਥਾ ਹੈ, ਕਮਰੇ ਵਿਚ ਅੰਧਕਾਰ ਹੈ ਤੇ ਘਰ ਦੇ ਮਾਲਿਕ ਨੂੰ ਸਾਰੀ ਰਾਤ ਨਿਕਲ ਗਈ ਝਾੜੂ ਦੇਂਦੇ ਨੂੰ, ਥੱਕ ਗਿਆ ਹੈ, ਰਸਤੇ ਚੋਂ ਇਕ ਸੰਤ ਜੀ ਲੰਘੇ ਨੇ, ਪੁੱਛਿਆ, ਲਗਦਾ ਹੈ, ਕਾਫੀ ਦੇਰ ਦਾ ਝਾੜੂ ਦੇ ਰਿਹਾ ਹੈਂ, ਗੱਲ ਕੀ ਹੈ? ਕਹਿੰਦੇ ਝਾੜੂ ਨਾਲ ਹਨੇਰੇ ਨੂੰ ਕੱਢ ਰਿਹਾ ਹਾਂ। ਸੰਤ ਕਹਿੰਦੇ ਨਹੀਂ, ਝਾੜੂ ਜਾਂ ਬਹਾਰੀ ਨਾਲ ਕਮਰੇ ਵਿਚੋਂ ਹਨੇਰਾ ਨਹੀਂ ਨਿਕਲੇਗਾ। ਉਹ ਫਿਰ ਪਾਣੀ ਦੀਆਂ ਬਾਲਟੀਆਂ ਭਰ ਲਿਆਇਆ ਤੇ ਲਗਾ ਕਮਰੇ ਵਿਚ ਡੋਲ੍ਹਣ ਔਰ ਡੋਲ੍ਹੀ ਗਿਆ, ਡੋਲ੍ਹੀ ਗਿਆ। ਝਾੜੂ ਫੇਰੀ ਗਿਆ, ਪਾਣੀ ਡੋਲ੍ਹੀ ਗਿਆ, ਤੇ ਸੰਤ ਜੀ ਪੁੱਛਦੇ ਨੇ ਹੁਣ ਕੀ ਕਰ ਰਹੇ ਹੋ? ਕਹਿੰਦਾ ਹਨੇਰੇ ਨੂੰ ਧੋ ਰਿਹਾ ਹਾਂ। ਇਹ ਪਾਣੀ ਨਾਲ ਹਨੇਰਾ ਨਹੀਂ ਧੁਲੇਗਾ, ਇਹ ਝਾੜੂ ਬਹਾਰੀ ਨਾਲ ਹਨੇਰਾ ਨਹੀ ਨਿਕਲੇਗਾ। ਸੰਤ ਜੀ ਤੁਸੀਂ ਕੋਈ ਢੰਗ ਦੱਸੋ, ਕੋਈ ਤੁਸੀਂ ਤਰੀਕਾ ਦੱਸੋ। ਇਸ ਕੋਠੜੀ ਵਿਚੋਂ ਮੈਂ ਅੰਧਕਾਰ ਨੂੰ ਕਿਵੇਂ ਕਢਾਂ? ਉਸ ਸਤਿਪੁਰਸ਼ ਦੇ ਕੋਲ ਮੋਮਬਤੀ ਸੀ, ਉਸ ਨੇ ਮੋਮਬਤੀ ਨੂੰ ਤੀਲੀ ਲਾਈ ਔਰ ਕਮਰੇ ਵਿਚ ਮੋਮਬਤੀ ਨੂੰ ਰੱਖ ਦਿੱਤਾ, ਅੰਧਕਾਰ ਨਾਸ ਹੋ ਗਿਆ ਔਰ ਆਖਿਆ ਪੁਰਖਾ, ਹਨੇਰਾ ਚਾਨਣੇ ਨਾਲ ਨਾਸ ਹੁੰਦਾ ਹੈ, ਅਗਿਆਨ ਗਿਆਨ ਨਾਲ ਨਾਸ ਹੁੰਦਾ ਹੈ, ਹੋਰ ਕੋਈ ਤਰੀਕਾ ਨਹੀਂ। ਮਹਾਰਾਜ ਫੁਰਮਾਨ ਕਰਦੇ ਨੇ, ਬਿਨਾਂ ਸਤਿਗੁਰ ਤੋਂ ਨਾ ਅੱਜ ਤਕ ਕਿਸੇ ਨੇ ਗਿਆਨ ਪ੍ਰਾਪਤ ਕੀਤਾ ਹੈ, ਤੇ ਨਾ ਹੀ ਅਗਾਂਹ ਚਲ ਕੇ ਪ੍ਰਾਪਤ ਕਰ ਸਕੇਗਾ, ਕਿਉਂਕਿ ਸਤਿਗੁਰ ਵਿਚ ਪਰਿਪੂਰਨ ਪਰਮਾਤਮਾ ਨੇ ਆਪਣੀ ਹੋਂਦ ਨੂੰ ਪ੍ਰਗਟ ਕਰ ਕੇ ਰਖਿਆ ਹੋਇਆ ਹੈ ਤੇ ਉਹ ਜਿਹੜੀ ਹੋਂਦ ਉਸ ਦੇ ਅੰਦਰ ਪ੍ਰਗਟ ਹੈ, ਉਹ ਗੁਰੂ ਨੇ ਬੋਲਾਂ ਦੇ ਰਾਹੀਂ ਪ੍ਰਗਟ ਕੀਤੀ ਹੈ। **ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**

ਗੁਰੂ ਨੇ ਆਖ ਕੇ, ਬੋਲ ਕੇ, ਪ੍ਰਭੂ ਨੂੰ ਪਰਗਟ ਕੀਤਾ ਹੈ, ਪਰਮਾਤਮਾ ਨੂੰ ਪਰਗਟ ਕੀਤਾ ਹੈ। ਇਸ ਵਾਸਤੇ ਕਹਿੰਦੇ ਨੇ ਗੁਰੂ ਦੇ ਬੋਲ ਪਰਮਾਤਮਾ ਦੇ ਬੋਲ ਨੇ:-

**ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਅੰਗ 722)

ਕਿਸੇ ਦੇ ਬੋਲਾਂ ਵਿਚ ਧਨ ਹੈ, ਕਿਸੇ ਦੇ ਬੋਲਾਂ ਵਿਚ ਪਰਵਾਰ ਹੈ, ਕਿਸੇ ਦੇ ਬੋਲਾਂ ਵਿਚ ਸੰਸਾਰ ਹੈ। ਗੁਰੂ ਦੇ ਬੋਲਾਂ ਵਿਚ ਨਿਰੰਕਾਰ ਹੈ, ਗੁਰੂ ਦੇ ਬਚਨਾਂ ਵਿਚ ਕਰਤਾਰ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਗੁਰੂ ਨੇ ਤੇ ਆਪਣੇ ਬੋਲਾਂ ਦੇ ਰਾਹੀਂ ਪਰਗਟ ਕਰਕੇ ਜਗਤ ਨੂੰ ਸੁਣਾ ਦਿੱਤਾ ਹੈ, ਜਗਤ ਨੂੰ ਦਿਖਾ ਦਿੱਤਾ ਹੈ।

**ਸਤਿਗੁਰ ਮਿਲਿਐ ਸਦਾ ਮੁਕਤੁ ਹੈ**
**ਜਿਨਿ ਵਿਚਹੁ ਮੋਹੁ ਚੁਕਾਇਆ॥**

ਉਸ ਸਤਿਗੁਰ ਨੂੰ ਮਿਲੋ, ਕਿਸ ਨੂੰ? ਜੋ ਸਦਾ ਮੁਕਤ ਹੈ, ਜਿਸ ਨੂੰ ਕੋਈ ਬੰਧਨ ਨਹੀਂ, ਜੋ ਕਿਸੇ ਤਰੀਕੇ ਨਾਲ ਵੀ ਲਿਪਾਏਮਾਨ ਨਹੀਂ। ਜਿਸ ਨੇ ਆਪਣੇ ਵਿਚੋਂ ਮੋਹ ਕਢ ਦਿੱਤਾ ਹੈ। ਜਗਤ ਦੀ ਕੋਈ ਪਕੜ ਨਹੀਂ, ਜਗਤ ਦੀ ਕੋਈ ਖਿੱਚ ਨਹੀਂ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜਦੋਂ ਜੀਵਨ ਪੜ੍ਹਦੇ ਹਾਂ ਤੇ ਸਤਿਗੁਰ ਆਪਣੇ ਮਾਸੂਸ ਬਚਿਆਂ ਨੂੰ ਕਹਿੰਦੇ ਨੇ, ਗੜ੍ਹੀ ਵਿਚ:-

*ਬੇਟਾ ਹੋ ਤੁਮ ਹੀ ਪੰਥ ਕੇ ਬੇੜੇ ਕੇ ਖਵੱਯਾ।*
*ਸਰ ਭੇਟ ਕਰੋ ਤਾਕਿ ਧਰਮ ਕੀ ਚਲੇ ਨੱਯਾ॥*

*ਲੈ ਦੇ ਕੇ ਤੁਮ ਹੀ ਥੇ ਮੇਰੇ ਗੁਲਸ਼ਨ ਕੇ ਬਕੱਯਾ॥*
*ਲੋ ਜਾਓ ਰਾਹ ਤਕਤੇ ਹੈਂ ਸਭ ਖ਼ੁਲਦ ਮੇਂ ਭੱਯਾ॥*

(ਅਲਹ ਯਾਰ ਖਾਂ)

ਕੋਈ ਪਕੜ ਨਹੀਂ ਔਰ ਅਜੀਤ ਸਿੰਘ ਨੂੰ ਸੰਬੋਧਨ ਕਰਦਿਆਂ ਕਹਿੰਦੇ ਨੇ, ਕਿ ਹੇ ਮੇਰੇ ਬਚੇ!

*ਖਾਹਸ਼ ਹੈ, ਤੁਮੇਂ ਤੇਗ ਚਲਾਤੇ ਹੂਏ ਦੇਖੇਂ।*
*ਹਮ ਆਂਖ ਸੇ ਬ੍ਰਛੀ ਖਾਤੇ ਹੂਏ ਦੇਖੇਂ।।*

(ਅਲਹ ਯਾਰ ਖਾਂ)

ਮੈ ਵੇਖਣਾ ਚਾਹੁੰਦਾ ਹਾਂ ਤੈਨੂੰ ਮੈਦਾਨੇ ਜੰਗ ਵਿਚ ਦੁਸ਼ਟਾਂ ਨਾਲ ਦੋ ਦੋ ਹੱਥ ਕਰਦਿਆਂ। ਮੈਂ ਇਹ ਵੀ ਵੇਖਣਾ ਚਾਹੁੰਦਾ ਹਾਂ ਕਿ ਸਚ ਦੇ ਮਾਰਗ ਤੇ, ਪ੍ਰਭੂ ਦੇ ਮਾਰਗ ਤੇ ਤੂੰ ਸ਼ਹੀਦ ਹੋ ਗਿਆ ਹੈਂ, ਤੂੰ ਸੀਨੇ ਵਿਚ ਤੀਰ ਖਾ ਲਿਆ। ਪੁੱਤਰਾਂ ਦੀ ਕੋਈ ਪਕੜ ਨਹੀਂ, ਪਰਵਾਰ ਦੀ ਕੋਈ ਪਕੜ ਨਹੀਂ, ਧਨ ਸੰਪਦਾ ਦੀ ਕੋਈ ਪਕੜ ਨਹੀਂ। ਸਾਰੀ ਧਨ ਸੰਪਦਾ, ਸਤਿਗੁਰਾਂ ਨੇ ਸਰਸਾ ਨਦੀ ਵਿਚ ਰੋੜ੍ਹ ਦਿੱਤੀ ਸੀ। ਅੱਜ ਮਾਛੀਵਾੜੇ ਦੇ ਮਾਰੂਥਲ, ਰੇਤ ਦੀ ਢੇਰੀ ਤੇ, ਪੋਹ ਮਾਹ ਦੀ ਰਾਤ ਸੀ, ਲੇਟੇ ਪਏ ਨੇ। ਠੰਢੀ ਰੇਤ ਦੇ ਉੱਤੇ ਠੰਢੀ ਸ਼ੀਤ ਲਹਿਰ ਚਲ ਰਹੀ ਹੈ, ਆਪ ਦੀ ਮੁਬਾਰਕ ਰਸਨਾ ਤੋਂ ਨਿਕਲਦਾ ਹੈ:-

**ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆ ਦਾ ਰਹਿਣਾ॥**

(ਦਸਮ ਗ੍ਰੰਥ ਅੰਗ 640)

ਇਸ ਜ਼ਮੀਨ ਤੇ ਸੌਣਾ ਵੀ ਸਾਨੂੰ ਚੰਗਾ ਹੈ ਕਿਉਂਕਿ ਯਾਰ ਨਾਲ ਹੈ, ਪਰਮਾਤਮਾ ਨਾਲ ਹੈ, ਉਸ ਦੀ ਯਾਦ ਨਾਲ ਹੈ, ਉਸ ਦਾ ਸਿਮਰਨ ਨਾਲ ਹੈ। ਬਾਰਾਂ ਬਾਰਾਂ ਸਾਲ ਦੀ ਉਦਾਸੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ, ਕੋਈ ਪਕੜ ਨਹੀਂ, ਕੋਈ ਖਿੱਚ ਨਹੀਂ ਸੰਸਾਰ ਦੀ, ਪਰਵਾਰ ਦੀ, ਬਸ ਇਕੋ ਖਿੱਚ ਹੈ ਕਿ ਕਿਵੇਂ ਜਗਤ ਪਰਮਾਤਮਾ ਨਾਲ ਜੋੜੀਏ। ਕਿਵੇਂ ਸੰਸਾਰ ਨੂੰ ਬੋਧ ਹਾਸਿਲ ਹੋਵੇ। ਕਿਵੇਂ ਸੰਸਾਰ ਨੂੰ ਗਿਆਨ ਹਾਸਿਲ ਹੋਵੇ। ਇਕੋ ਹੀ ਤੜਪ ਹੈ, ਇਕੋ ਹੀ ਖਿੱਚ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਸਤਿਗੁਰ ਤੇ ਉਹ ਹੈ, ਜੋ ਸਦਾ ਮੁਕਤ ਹੈ, ਤੇ ਜਿਸ ਨੇ ਆਪਣੇ ਵਿਚੋਂ ਮੋਹ ਨੂੰ ਕਢ ਦਿੱਤਾ ਹੈ, ਜਗਤ ਦੀ ਪਕੜ ਨੂੰ ਕਢ ਦਿੱਤਾ ਹੈ।

**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥**

ਵਿਚਾਰਾਂ ਦੀ ਦੁਨੀਆ ਵਿਚ ਅਕਸਰ ਬਹਸ ਮੁਬਾਸਹ ਹੁੰਦੇ ਨੇ। ਇਹ ਵਿਚਾਰ ਅਤਿ ਉੱਤਮ ਹੈ, ਇਹ ਵਿਚਾਰ ਮਹਾਨ ਹੈ, ਇਹ ਫ਼ਿਲਸਫ਼ਾ ਅਤਿ ਉੱਤਮ ਹੈ। ਗਰਜ਼ ਕਿ ਵਿਚਾਰਾਂ ਦੇ ਤਲ ਤੇ ਬਹਸ ਮੁਬਾਸਹ ਵੀ ਹੁੰਦੇ ਨੇ ਔਰ ਵਿਚਾਰਾਂ ਦੀ ਦੁਨੀਆ ਵਿਚ ਐਸਾ ਆਖਿਆ ਵੀ ਜਾਂਦਾ ਹੈ। ਇਹ ਵਿਚਾਰ ਮੱਧਮ ਸ਼ਰੇਣੀ ਦਾ ਹੈ, ਇਹ ਵਿਚਾਰ ਉੱਤਮ ਨੇ, ਅਤਿ ਉੱਤਮ ਨੇ, ਇਹ ਮਹਾਨ ਉੱਤਮ ਨੇ। ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਢੰਗ ਨਾਲ ਦਸਦੇ ਨੇ ਕਿ ਉੱਤਮ ਵਿਚਾਰ ਕਿਹੜੇ ਨੇ? ਉੱਤਮ ਵਿਚਾਰ ਇਹੀ ਨੇ ਕਿ ਜੋ ਚਿੱਤ ਨੂੰ ਪਰਮਾਤਮਾ ਦੀ ਤਰਫ਼ ਲੈ ਜਾਣ। ਉੱਤਮ ਸੋਚਣੀ ਓਹੀ ਹੈ ਜੋ ਚਿੱਤ ਨੂੰ ਸੱਚ ਦੀ ਤਰਫ਼ ਲੈ ਜਾਏ। ਉੱਤਮ ਵਿਚਾਰ ਓਹੀ ਨੇ ਜੋ ਪਰਮਾਤਮਾ ਦਾ ਵਿਚਾਰ, ਚਿੰਤਨ ਕਰਨ ਤੇ ਮਜ਼ਬੂਰ ਕਰ ਦੇਣ। ਉੱਤਮ ਵਿਚਾਰ ਓਹੀ ਨੇ ਜੋ ਮਨੁੱਖ ਨੂੰ ਉੱਤਮ ਸ਼ਰੇਣੀ ਪ੍ਰਾਪਤ ਕਰਾ ਦੇਣ। ਕਈ ਦਫ਼ਾ ਦੇਖਣ ਵਿਚ ਆਉਂਦਾ ਹੈ ਕਿ ਉੱਤਮ ਵਿਚਾਰ ਉਪਰੋਂ ਹੀ ਪੈਦਾ ਹੋਏ ਹਨ। ਗਹਿਰੇ ਤਲ ਵਿਚ ਉਨ੍ਹਾਂ ਦੀ ਕੋਈ ਬੁਨਿਆਦ ਨਹੀਂ। ਉੱਤਮ ਵਿਚਾਰ ਕਵੀ ਕੋਲ ਵੀ ਨੇ, ਉੱਤਮ ਵਿਚਾਰ ਸੰਤ ਦੇ ਕੋਲ ਵੀ ਨੇ। ਉੱਤਮ ਵਿਚਾਰ, ਆਮ ਪੱਧਰ ਦੇ ਸ਼ਾਇਰ, ਦਾਰਸ਼ਨਿਕ ਕੋਲ ਵੀ ਹੈਗੇ ਨੇ। ਪਰ ਇਹ ਦੋਹਾਂ ਦੇ ਵਿਚਾਰ ਐਸੇ ਨੇ, ਇਕ ਤੇ ਝਰਨੇ ਦਾ ਪਾਣੀ ਹੈ, ਇਕ ਹੌਜ਼ ਦਾ ਪਾਣੀ ਹੈ, ਹੌਜ ਦਾ ਪਾਣੀ ਵਕਤ ਪਾਕੇ ਗੰਧਲਾ ਹੋ ਜਾਂਦਾ ਹੈ, ਬਦਬੂਦਾਰ ਹੋ ਜਾਂਦਾ ਹੈ, ਉਸ ਵਿਚ ਕੀੜੇ ਪੈ ਜਾਂਦੇ ਨੇ। ਬਾਹਰੋਂ ਸੰਗਰਹਿ ਕੀਤਾ ਹੋਇਆ ਗਿਆਨ, ਵਿਚਾਰ, ਸੋਚਣੀ, ਜੀਵਨ ਨੂੰ ਨਿਰਮਲ ਨਹੀਂ ਕਰਦੀ, ਉਹ ਸਵੈ(ਖ਼ੁਦ ਦੇ) ਵਿਚਾਰ ਹੀ ਮੈਲੇ ਹੋ ਜਾਂਦੇ ਨੇ, ਉਹ ਸਵੈ ਵਿਚਾਰ ਹੀ ਬਦਬੂਦਾਰ ਹੋ ਜਾਂਦੇ ਨੇ। ਪਰ ਇਕ ਨੇ ਪਹਾੜਾਂ ਵਿਚੋਂ ਫੁਟਦੇ ਹੋਏ ਝਰਨੇ, ਨਿਰਮਲ ਤੇ ਸਵੱਛ ਠੰਢੇ। ਜਦ ਵੀ ਕੋਈ ਆਪਣਾ ਚਿੱਤ ਪਰਮਾਤਮਾ ਦੇ ਨਾਲ ਜੋੜਦਾ ਹੈ, ਤੇ ਉਸ ਦੇ ਹਿਰਦੇ ਵਿਚੋਂ ਵਿਚਾਰਾਂ ਦੇ ਝਰਨੇ ਫੁੱਟ ਪੈਂਦੇ ਨੇ। ਝਰਨਿਆਂ ਦਾ ਜਲ ਸਦਾ ਸਦੀਵੀ ਨਿਰਮਲ ਹੁੰਦਾ ਹੈ, ਝਰਨਿਆਂ ਦਾ ਪਾਣੀ ਪੁਰਾਣਾ ਨਹੀਂ ਸਦਾ ਤਾਜ਼ਾ ਹੈ। ਇਸ ਵਾਸਤੇ ਇਸ ਤਰ੍ਹਾਂ ਦੇ ਮਹਾਂਪੁਰਖਾਂ ਦੇ ਬਚਨ ਸਦਾ ਤਾਜਗੀ ਦੇਂਦੇ ਰਹਿੰਦੇ ਨੇ ਔਰ ਉਹ ਬਚਨ ਸਦਾ ਤਾਜ਼ੇ ਬਣੇ ਰਹਿੰਦੇ ਹਨ, ਉਹ ਬਚਨ ਕਦੀ ਪਰੂਥੇ (ਬਹੇ) ਨਹੀਂ ਹੁੰਦੇ, ਉਹ ਬਚਨ ਕਦੀ ਪੁਰਾਣੇ ਨਹੀਂ ਹੁੰਦੇ। ਉਹ ਸੱਚੇ ਹਿਰਦੇ ਵਿਚੋਂ ਨਿਕਲੇ ਹੋਏ ਸੱਚ ਦੇ ਬਚਨ, ਸਦੀਵੀ ਨਵੇਂ ਬਣੇ ਰਹਿੰਦੇ ਨੇ, ਹਮੇਸ਼ਾ ਹੀ ਨਵੀਨਤਾ ਵੰਡਦੇ ਰਹਿੰਦੇ ਹਨ, ਨਵੀਂ ਦੁਨੀਆ ਦੀ ਸਿਰਜਨਾ ਕਰਦੇ ਰਹਿੰਦੇ ਨੇ। ਸਾਹਿਬ ਕਹਿੰਦੇ ਨੇ, "**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥** "ਉੱਤਮ ਵਿਚਾਰ ਤੇ ਓਹੀ ਨੇ ਜਿਹਨਾਂ ਦੁਆਰਾ ਚਿੱਤ ਸੱਚ ਵਿਚ ਲੀਨ ਹੋਵੇ, ਸੱਚ ਦੇ ਨਾਲ ਜੁੜੇ।

**ਜਗਜੀਵਨੁ ਦਾਤਾ ਪਾਇਆ॥੬॥**

jagajeevan daataa paaeiaa |6|
*Thus the Lord of the World, the Great Giver is obtained. ||6||*

ਜਿਹਨਾਂ ਵਿਚਾਰਾਂ ਦੇ ਨਾਲ ਜਗਤ ਦਾ ਜੀਵਨ, ਜਗਤ ਦਾ ਜਿਹੜਾ ਦਾਤਾ ਹੈ, ਉਹ ਪ੍ਰਾਪਤ ਹੋ ਜਾਏ। ਬਸ ਓਹੀ ਵਿਚਾਰ ਸਰੇਸ਼ਟ ਹਨ, ਓਹੀ ਵਿਚਾਰ ਅਤਿ ਉੱਤਮ ਨੇ, ਓਹੀ ਵਿਚਾਰ ਮਹਾਨ ਨੇ ਔਰ ਐਸੇ ਵਿਚਾਰ ਪਰਿਪੂਰਨ ਪਰਮਾਤਮਾ ਦੇ ਸਤਿਗੁਰ ਪਾਸੋਂ ਪ੍ਰਾਪਤ ਹੁੰਦੇ ਨੇ, ਕਿਉਂਕਿ ਸਤਿਗੁਰ ਵਿਚ ਉਸ ਨੇ ਐਸੇ ਵਿਚਾਰ ਰੱਖੇ ਨੇ, ਤੇ ਐਸੇ ਵਿਚਾਰਾਂ ਵਿਚ ਪਰਿਪੂਰਨ ਪਰਮਾਤਮਾ ਆਪ ਹੈ। ਵਿਚਾਰ ਤੇ ਓਹੀ ਮਹਾਨ ਨੇ ਜੋ ਮੁਕਤ ਕਰਾ ਦੇਣ। ਦੇਖਣ ਵਿਚ ਆਇਆ ਹੈ ਵਿਚਾਰ ਬੰਧਨ ਵੀ ਬਣ ਜਾਂਦੇ ਨੇ ਔਰ ਵਿਚਾਰ ਬੰਧਨ ਕਿਵੇਂ ਬਣਦੇ ਨੇ? ਜੈਸੇ ਮਕੜੀ ਆਪਣੇ ਵਿਚੋਂ ਜਾਲਾ ਤਣਦੀ ਹੈ ਤੇ ਤਣੇ ਹੋਏ ਜਾਲੇ ਵਿਚ ਫਸ ਕੇ ਰਹਿ ਜਾਂਦੀ ਹੈ। ਵਿਚਾਰਕ ਆਪਣੇ ਵਿਚੋਂ ਵਿਚਾਰਾਂ ਨੂੰ ਜਨਮ ਦੇਂਦਾ ਹੈ ਤੇ ਉਨ੍ਹਾਂ ਹੀ ਵਿਚਾਰਾਂ ਵਿਚ ਫਸ ਕੇ ਰਹਿ ਜਾਂਦਾ ਹੈ। ਇਹ ਵਿਚਾਰਾਂ ਦੀ ਬੁਲੰਦੀ ਇੰਝ ਹੁੰਦੀ ਹੈ, ਜੈਸੇ ਕਿ ਇਕ ਮਾਸੂਮ ਬੱਚਾ ਪਤੰਗ ਉਡਾਉਂਦਾ ਹੈ, ਬਹੁਤ ਉੱਚੀ, ਬੜੀ ਉੱਚੀ, ਡੋਰ ਉਸ ਦੇ ਹੱਥ ਵਿਚ ਹੈ ਔਰ ਜਦ ਉਸ ਨੇ ਡੋਰ ਖਿੱਚੀ ਪਤੰਗ ਥੱਲੇ। ਕਈ ਬੰਦਿਆਂ ਦੇ ਵਿਚਾਰ ਉੱਚੇ ਜ਼ਰੂਰ ਹੁੰਦੇ ਨੇ ਪਤੰਗ ਦੀ ਤਰ੍ਹਾਂ ਪਰ ਡੋਰ ਉਨ੍ਹਾਂ ਦੀ ਜ਼ਮੀਨ ਵਿਚ ਹੁੰਦੀ ਹੈ। ਸਿਰਫ ਵਿਚਾਰ

ਹੀ ਉੱਚੇ ਨੇ, ਸਿਰਫ ਖ਼ਿਆਲਾਂ ਦੀ ਪਰਵਾਜ਼ ਹੀ ਉੱਚੀ ਹੈ, ਜੀਵਨ ਉੱਚਾ ਨਹੀਂ, ਉਹ ਤੇ ਥੱਲੇ ਹੈ, ਉਹ ਤੇ ਜ਼ਮੀਨ ਦੇ ਉੱਤੇ ਹੈ। ਇਸ ਨੂੰ ਸਾਹਿਬਾਂ ਨੇ ਇੰਝ ਵਰਣਨ ਕੀਤਾ ਹੈ:-

**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥**

(ਅੰਗ 322)

ਇੱਲ ਪਹਾੜਾਂ ਦੇ ਉੱਪਰ ਉੱਡ ਰਹੀ ਹੈ, ਝਰਨਿਆਂ ਦੇ ਉੱਪਰ ਉੱਡ ਰਹੀ ਹੈ, ਸੋਹਣੇ ਸੋਹਣੇ ਬਾਗ ਬਗੀਚਿਆਂ ਦੇ ਉੱਤੇ ਉੱਡ ਕੇ ਉਡਾਰੀਆਂ ਲਾ ਰਹੀ ਹੈ, ਹਰ ਪਾਸੇ ਭਰਮਣ ਕਰ ਰਹੀ ਹੈ। ਨਾ ਇਹ ਪਹਾੜਾਂ ਦੀਆਂ ਚੋਟੀਆਂ ਤੇ ਬੈਠੀ, ਨਾ ਇਹ ਬਾਗ ਬਾਗੀਚਿਆਂ ਵਿਚ ਬੈਠੀ, ਨਾ ਇਹ ਝਰਨਿਆਂ ਦੇ ਕੰਢੇ ਤੇ ਬੈਠੀ, ਪਰ ਜਿੱਥੇ ਇਸ ਨੂੰ ਮੁਰਦਾਰ ਦਿਸ ਪਿਆ, ਇਕ ਦਮ ਉੱਥੇ ਆ ਗਈ, ਇਕ ਦਮ ਉੱਥੇ ਡਿਗ ਪਈ ਔਰ ਮੁਰਦਾ ਖਾਣ ਲੱਗ ਪਈ। ਉੱਚੀ ਤੇ ਬਹੁਤ ਉੱਡੀ, ਆਮ ਪੰਛੀਆਂ ਨਾਲੋਂ, ਆਮ ਪਰਿੰਦਿਆਂ ਨਾਲੋਂ ਇੱਲ ਦੀ ਉਡਾਰੀ, ਇੱਲ ਦੀ ਪਰਵਾਜ਼ ਬਹੁਤ ਉੱਚੀ ਹੈ, ਬਹੁਤ ਬੁਲੰਦੀਆਂ ਤੇ ਜਾ ਕੇ ਉੱਡਦੀ ਹੈ ਔਰ ਤੈਰਦੀ ਹੈ, ਲੇਕਿਨ ਦਰਿਸ਼ਟੀ ਬੜੀ ਨੀਵੀਂ ਹੈ। ਨਿਗਾਹ ਮੁਰਦਾਰ ਦੇ ਉੱਤੇ ਹੈ। ਕਈਆਂ ਦੇ ਕੋਲ ਇਹ ਜਿਹੜੇ ਵਿਚਾਰ ਹੁੰਦੇ ਨੇ, ਇਹ ਇੱਲਾਂ ਦੀ ਤਰ੍ਹਾਂ ਹੁੰਦੇ ਨੇ। ਵਿਚਾਰਾਂ ਦੀ ਪਰਵਾਜ਼ ਤੇ ਬਹੁਤ ਉੱਚੀ ਹੈ, ਬਹੁਤ ਉੱਚੀ ਪਰ ਦਰਿਸ਼ਟੀ ਵਿਕਾਰਾਂ ਤੇ ਹੁੰਦੀ ਹੈ। ਵਿਚਾਰ ਬਹੁਤ ਉੱਚੇ ਪਰ ਦਰਿਸ਼ਟੀ ਵਿਕਾਰ ਦੇ ਉੱਤੇ ਹੈ। ਕਈਆਂ ਕੋਲ ਪਰਵਾਜ਼ ਹੰਸ ਦੀ ਹੁੰਦੀ ਹੈ, ਪਰਵਾਜ਼ ਵੀ ਉੱਚੀ, ਦਰਿਸ਼ਟੀ ਵੀ ਉੱਚੀ, ਉੱਡਣਾ ਵੀ ਬਹੁਤ ਉੱਚਾ, ਜੀਵਨ ਵੀ ਬਹੁਤ ਉੱਚਾ। ਇੱਲ ਦਾ ਉੱਡਣਾ ਤੇ ਬਹੁਤ ਉੱਚਾ ਹੈ, ਜੀਵਨ ਉੱਚਾ ਨਹੀਂ ਹੈ, ਉਡਾਰੀ ਬਹੁਤ ਉੱਚੀ ਹੈ, ਜ਼ਿੰਦਗੀ ਬਹੁਤ ਉੱਚੀ ਨਹੀਂ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ ਉੱਤਮ ਵਿਚਾਰ ਤੇ ਓਹੀ ਨੇ ਜੋ ਜ਼ਿੰਦਗੀ ਨੂੰ ਵੀ ਉੱਚਾ ਲੈ ਜਾਣ। ਪਰਵਾਜ਼ ਉੱਚੀ ਹੈ ਪਰ ਦਰਿਸ਼ਟੀ ਵੀ ਤੇ ਉੱਚੀ ਹੋਵੇ। ਖਿਆਲ ਬੜੇ ਉੱਚੇ ਨੇ ਪਰ ਜੀਵਨ ਵੀ ਤੇ ਉੱਚਾ ਹੋਵੇ। ਖਿਆਲ ਵਿਚ ਸੰਤੋਖ ਹੈ, ਜੀਵਨ ਵਿਚ ਸੰਤੋਖ ਨਹੀਂ ਹੈ। ਖਿਆਲਾਂ ਵਿਚ ਸੱਚ ਹੈ, ਜੀਵਨ ਵਿਚ ਸੱਚ ਨਹੀਂ ਹੈ। ਖਿਆਲਾਂ ਵਿਚ ਪਰਮਾਤਮਾ ਹੈ, ਜੀਵਨ ਵਿਚ ਪਰਮਾਤਮਾ ਨਹੀਂ ਹੈ। ਖਿਆਲਾਂ ਵਿਚ ਇਨਸਾਫ ਹੈ, ਜ਼ਿੰਦਗੀ ਵਿਚ ਇਨਸਾਫ ਨਹੀਂ ਹੈ। ਐਸੇ ਜਿਹੜੇ ਵਿਚਾਰ ਨੇ ਦਰਅਸਲ ਮਿਰਤਕ ਵਿਚਾਰ ਨੇ, ਥੋਥੇ ਨੇ, ਉਨ੍ਹਾਂ ਵਿਚ ਰੂਹ ਨਹੀਂ ਹੈ, ਉਨ੍ਹਾਂ ਵਿਚ ਜ਼ਿੰਦਗੀ ਨਹੀਂ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ ਓਹੀ ਵਿਚਾਰ ਉੱਤਮ ਨੇ ਜੋ ਪਰਮ ਜੀਵਨ ਦਿਲਾ ਦੇਣ, ਮਤਲਬ ਪਰਮਾਤਮਾ ਨਾਲ ਜੋੜ ਦੇਣ, ਚਿੱਤ ਨੂੰ ਈਸ਼ਵਰ ਦੀ ਤਰਫ ਮੋੜ ਦੇਣ।



ਸਲੋਕ ਮ:੧॥

ਹਉ ਵਿਚਿ ਆਇਆ ਹਉ ਵਿਚਿ ਗਇਆ॥ ਹਉ ਵਿਚ ਜੰਮਿਆ ਹਉ ਵਿਚਿ ਮੁਆ॥ ਹਉ ਵਿਚਿ ਦਿਤਾ ਹਉ ਵਿਚਿ ਲਇਆ॥ ਹਉ ਵਿਚਿ ਖਟਿਆ ਹਉ ਵਿਚਿ ਗਇਆ॥ ਹਉ ਵਿਚਿ ਸਚਿਆਰੁ ਕੂੜਿਆਰੁ॥ ਹਉ ਵਿਚਿ ਪਾਪ ਪੁੰਨ ਵੀਚਾਰੁ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ॥ ਹਉ ਵਿਚਿ ਹਸੈ ਹਉ ਵਿਚਿ ਰੋਵੈ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ॥ ਹਉ ਵਿਚਿ ਜਾਤੀ ਜਿਨਸੀ ਖੋਵੈ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ ਸਾਰ ਨ ਜਾਣਾ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ ਜੰਤ ਉਪਾਇਆ॥ ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥ਨਾਨਕ ਹੁਕਮੀ ਲਿਖੀਐ ਲੇਖੁ॥ ਜੇਹਾ ਵੇਖਹਿ ਤੇਹਾ ਵੇਖੁ॥

ਆਸਾ ਦੀ ਵਾਰ ਦੀ ਸਤਵੀਂ ਪਉੜੀ ਨਾਲ ਉਚਾਰਨ ਕੀਤਾ ਹੋਇਆ, ਜਗਤ ਗੁਰੂ ਬਾਬਾ, ਗੁਰੂ ਨਾਨਕ ਦੇਵ ਜੀ ਦਾ ਇਹ ਸਲੋਕ ਤੇ ਦੂਸਰਾ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਸਲੋਕ। ਇਸ ਪਾਵਨ ਪਵਿੱਤਰ ਸਲੋਕ ਦੇ ਅੰਦਰ ਮਹਾਰਾਜ ਨੇ ਮਨੁੱਖ ਦੀ ਮੂਲ ਬੁਨਿਆਦੀ ਕਮਜ਼ੋਰੀ ਦਾ ਜ਼ਿਕਰ ਕੀਤਾ ਹੈ। ਉਂਝ ਤੇ ਮਨੁੱਖ ਦੀਆਂ ਕਮਜ਼ੋਰੀਆਂ ਅਨੰਤ ਨੇ, ਉਂਝ ਤੇ ਅਉਗੁਣ ਮਨੁੱਖ ਦੇ ਅਥਾਹ ਨੇ, ਲੇਕਿਨ ਇਕ ਅਉਗੁਣ, ਇਕ ਕਮਜ਼ੋਰੀ ਮੂਲ ਹੈ, ਬੁਨਿਆਦੀ ਹੈ। ਜੋ ਹਰ ਵਕਤ, ਹਰ ਸਮੇਂ, ਹਰ ਕਰਮ ਵਿਚ, ਹਰ ਕਿਰਤ ਵਿਚ ਛਾਈ ਰਹਿੰਦੀ ਹੈ, ਵਿਆਪਕ ਰੂਪ ਵਿਚ ਹੁੰਦੀ ਹੈ। ਉਸ ਨੂੰ ਗੁਰੂ ਜੀ ਨੇ ਆਪਣੀ ਗੁਰਮਤਿ ਭਾਸ਼ਾ ਅਨੁਸਾਰ ਹਉਮੈ ਆਖਿਆ ਹੈ, ਜਿਸ ਨੂੰ ਇੱਥੋਂ ਦੀ ਪਰਾਚੀਨ ਧਾਰਮਿਕ ਭਾਸ਼ਾ ਵਿਚ ਅਹੰਭਾਉ ਕਰਕੇ ਕਹਿੰਦੇ ਨੇ, ਅਹੰਕਾਰ। ਮੈਂ ਹਾਂ, ਮੈਂ ਹੋਵਾਂ, ਮੈਂ ਹੀ ਹਾਂ। ਇਹ ਮੈਂ ਦਾ ਭਾਵ ਮਨੁੱਖ ਦੇ ਅੰਦਰ ਹਰ ਵਕਤ ਵਿਆਪਕ ਰਹਿੰਦਾ ਹੈ। ਕ਼ਾਦਰ ਕਰੀਮ ਨੇ ਸੁਭਾਵਕ ਤੌਰ ਤੇ ਕੁਛ ਅਉਗੁਣ ਜਗਤ ਵਿਚ ਖਿਲਾਰੇ ਹੋਏ ਨੇ। ਜੈਸੇ ਦੇਖਦੇ ਹਾਂ ਕਿ ਪਤੰਗੇ ਦੇ ਅੰਦਰ ਦਰਿਸ਼ਟ ਰੋਗ ਪਰਧਾਨ ਹੈ ਔਰ ਹਾਥੀ ਦੇ ਅੰਦਰ ਕਾਮੁਕ ਰੁਚੀਆਂ ਸਿਖ਼ਰ ਤੇ ਪਹੁੰਚੀਆਂ ਹੋਈਆਂ ਨੇ। ਕੰਨਾਂ ਦਾ ਰਸ ਸਾਡੇ ਦੇਸ ਦੇ ਸਾਸ਼ਤਰਕਾਰ ਕਹਿੰਦੇ ਨੇ, ਹਿਰਨ ਵਿਚ ਪਰਧਾਨ ਹੈ ਔਰ ਨਾਸਿਕਾ ਦਾ ਰਸ, ਸੁਗੰਧੀ ਦੇ ਰਸ ਦਾ ਲਿਪਾਏਮਾਨ, ਹਰ ਵਕਤ ਲਾਲਚੀ ਰਹਿਣ ਵਾਲਾ ਇਹ ਭੌਰਾ ਪਰਧਾਨ ਹੈ। ਪੰਜ ਗਿਆਨ ਇੰਦਰੇ, ਪੰਜਾਂ ਰਸਾਂ ਵਿਚੋਂ ਕੋਈ ਇਕ ਰਸ, ਕਿਸੇ ਨਾ ਕਿਸੇ ਜੀਵ ਵਿਚ ਪਰਧਾਨ ਰੂਪ ਵਿਚ ਰਹਿੰਦਾ ਹੈ ਔਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਕਾਇਦਾ ਇਸ ਦਾ ਜ਼ਿਕਰ ਹੈ। ਲੇਕਿਨ ਇਹ ਜਿਹੜਾ ਮਨੁੱਖ ਹੈ ਇਸ ਦਾ ਪਰਧਾਨ, ਮੂਲ ਅਉਗੁਣ ਕੀ ਹੈ? ਗੁਰੂ ਮਹਾਰਾਜ ਜੀ ਨੇ ਮਨੁੱਖ ਦੇ ਅੰਤਸ਼ਕਰਣ ਵਿਚ ਝਾਤ ਮਾਰ ਕੇ, ਜੋ ਮਨੁੱਖ ਦੀ ਬੁਨਿਆਦੀ, ਮੂਲ ਕਮਜ਼ੋਰੀ ਲੱਭੀ ਹੈ, ਉਹ ਹੈ ਅਹੰਭਾਉ।

ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥
ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥

ਸਾਹਿਬ ਕਹਿੰਦੇ ਨੇ ਇਹ ਜਿਤਨੇ ਜੀਵ ਜੰਤ ਨੇ ਇਹਨਾਂ ਸਾਰਿਆਂ ਦੇ ਅੰਦਰ ਕੋਈ ਨਾ ਕੋਈ ਬੁਨਿਆਦੀ ਰੋਗ ਹੈ। ਹਾਥੀ ਦਾ ਬੁਨਿਆਦੀ ਰੋਗ ਹੈ ਕਾਮ, ਬਾਕੀ ਇੰਦਰਿਆਂ ਤੋਂ ਇਹ ਕਰੀਬਨ ਕਰੀਬਨ ਨਿਸਚਿੰਤ ਹੈ। ਲੇਕਿਨ

ਇਕ ਇੰਦਰੇ ਦੇ ਅਧੀਨ ਹੋਣ ਕਰਕੇ ਇਹਦੀ ਜ਼ਿੰਦਗੀ ਕਈ ਦਫ਼ਾ ਬਹੁਤ ਦੁੱਖ ਸਹੇੜਦੀ ਹੈ। ਇਸੇ ਤਰੀਕੇ ਨਾਲ ਇਕੋ ਹੀ ਮੂਲ ਅਉਗੁਣ ਹੈ ਹਿਰਨ ਵਿਚ, ਉਹ ਘੰਟੇ ਹੇੜੇ ਦਾ ਰਾਗ ਸੁਣ ਕੇ ਆਪਣੇ ਆਪ ਨੂੰ ਸ਼ਿਕਾਰੀ ਦੇ ਅਧੀਨ ਕਰਾ ਬੈਠਦਾ ਹੈ। ਇਕੋ ਹੀ ਪਰਧਾਨ ਰਸ ਹੈ ਭੌਰੇ ਵਿਚ ਨਾਸਿਕਾ ਦਾ ਔਰ ਇਕੋ ਹੀ ਰਸ ਪਰਧਾਨ ਹੈ ਬਾਕਾਇਦਾ ਪਤੰਗੇ ਵਿਚ। ਜ਼ਬਾਨ ਦਾ ਰਸ ਪਰਧਾਨ ਹੈ ਮਛਲੀ ਦੇ ਅੰਦਰ। ਮਨੁੱਖ ਦਾ ਰਸ ਅਹੰਭਾਉ ਵਿਚ ਹੈ, ਮੈਂ ਵਿਚ ਹੈ। ਜਿੱਥੇ ਜਿੱਥੇ ਇਸ ਦੀ ਮੈਂ ਨੂੰ ਤ੍ਰਿਪਤੀ ਮਿਲੇ, ਜਿੱਥੇ ਜਿੱਥੇ ਇਸ ਦੀ ਮੈਂ ਨੂੰ ਕੋਈ ਪੱਠੇ ਪਾਏ, ਜਿੱਥੇ ਜਿੱਥੇ ਮੈਂ ਭਾਉ ਜ਼ਿਆਦਾ ਪ੍ਰਗਟ ਹੋਵੇ ਓਥੇ ਮਨੁਖ ਨੂੰ ਰਸ ਆਉਂਦਾ ਹੈ। ਮਨੁੱਖ ਆਪਣੇ ਨਾਲੋਂ ਜ਼ਿਆਦਾ ਧਨਵਾਨਾਂ ਦੀ ਸਭਾ ਵਿਚ ਬੈਠ ਕੇ ਖੁਸ਼ ਨਹੀਂ ਹੁੰਦਾ, ਕਿਉਂਕਿ ਵੱਡੇ ਧਨਵਾਨਾਂ ਦੀ ਸਭਾ ਵਿਚ ਬੈਠ ਕੇ ਉਸ ਦੇ ਅੰਦਰ ਹੀਣ ਭਾਵ ਪੈਦਾ ਹੁੰਦਾ ਹੈ ਔਰ ਉਸ ਦੀ ਹਉਮੈ ਨੂੰ ਸੱਟ ਲਗਦੀ ਹੈ, ਉਸ ਦੇ ਅਹੰਕਾਰ ਨੂੰ ਸੱਟ ਲਗਦੀ ਹੈ। ਮੂਰਖ ਗੁਣਵਾਨਾਂ ਦੀ ਮਹਿਫਲ ਵਿਚ ਬੈਠ ਕੇ ਵੀ ਦੁਖੀ ਹੁੰਦਾ ਹੈ, ਕਾਰਣ ਕਿ ਗੁਣਵਾਨ ਉਸ ਨੂੰ ਉੱਚੇ ਦਿਖਾਈ ਦਿੰਦੇ ਹਨ ਔਰ ਉਹ ਖ਼ੁਦ ਗੁਣਵਾਨਾਂ ਦੇ ਸਾਹਮਣੇ ਛੋਟਾ ਹੋ ਜਾਂਦਾ ਹੈ। ਇਹ ਛੋਟਾਪਨ ਖਟਕਦਾ ਹੈ, ਮਨੁੱਖ ਹਰ ਮਹਫ਼ਿਲ ਵਿਚ, ਹਰ ਥਾਂ ਤੇ, ਹਰ ਸਮੇਂ ਤੇ ਉੱਚਾ ਹੀ ਰਹਿਣਾ ਚਾਹੁੰਦਾ ਹੈ। ਇਸ ਵਾਸਤੇ ਜਦ ਵੀ ਇਹ ਹਉਮੈ ਮਨੁੱਖ ਦੇ ਅੰਦਰ ਪ੍ਰਬਲ ਰੂਪ ਵਿਚ ਹੋਵੇ ਉਹ ਆਪਣੇ ਤੋਂ ਜ਼ਿਆਦਾ ਵੱਡੇ ਧਨਵਾਨ ਕੋਲ ਨਹੀਂ ਬੈਠ ਸਕਦਾ, ਉਹ ਆਪਣੇ ਤੋਂ ਜ਼ਿਆਦਾ ਵੱਡੇ ਗੁਣਵਾਨ ਕਲਾਕਾਰ ਕੋਲ ਨਹੀਂ ਬੈਠ ਸਕਦਾ। ਜੇ ਬੈਠੇਗਾ ਉਸ ਨੂੰ ਤ੍ਰਿਪਤੀ ਨਸੀਬ ਨਹੀਂ ਹੋਵੇਗੀ, ਬੇਚੈਨੀ ਹੋਵੇਗੀ, ਪਰੇਸ਼ਾਨੀ ਹੋਵੇਗੀ, ਜਿੱਥੇ ਜਿੱਥੇ ਵੀ ਉਸ ਨੂੰ ਛੋਟਾਪਣ ਮਹਿਸੂਸ ਹੋਵੇਗਾ, ਉਹ ਔਖਾ ਹੋਵੇਗਾ। ਕਹਿੰਦੇ ਨੇ, ਇਸੇ ਹੀ ਅਹੰਭਾਵ ਤੋਂ ਨਿੰਦਾ ਦਾ ਜਨਮ ਹੋਇਆ ਹੈ। ਹੁਣ ਦੂਸਰਾ ਵੱਡਾ ਹੈ ਤੇ ਹੁਣ ਹਉਮੈ ਨੂੰ ਸੰਤੁਸ਼ਟ ਕਰਨਾ ਹੈ, ਅਹੰਭਾਵ ਨੂੰ ਸੰਤੁਸ਼ਟ ਕਰਨਾ ਹੈ, ਰਸ ਦੇਣਾ ਹੈ, ਕਿਵੇਂ ਕਰੀਏ? ਉਸ ਵੱਡੇ ਨੂੰ ਛੁਟਿਆਓ। ਵੱਡੇ ਨੂੰ ਛੁਟਿਆਉਣ ਦਾ ਇਕੋ ਹੀ ਇਕ ਤਰੀਕਾ ਹੈ, ਨਿੰਦਾ, ਉਹਦੇ ਉੱਤੇ ਇਲਜ਼ਾਮ ਤਰਾਸ਼ੀ ਕਰ ਦੇਵੋ, ਉਸ ਦੀਆਂ ਬੁਰਾਈਆਂ ਦਾ ਜ਼ਿਕਰ ਕਰ ਦੇਵੋ। ਚਾਹੇ ਨਹੀਂ ਵੀ ਨੇ, ਕਲਪਣਾ ਕਰਕੇ ਹੀ ਕਰ ਦੇਵੋ ਤਾਂ ਕਿ ਦੂਸਰਾ ਕੰਮ-ਸੇ-ਕੰਮ ਛੋਟਾ ਹੋਵੇ ਤੇ ਮੈਂ ਵੱਡਾ ਹੋਵਾਂ। ਕਈ ਦਫ਼ਾ ਦੇਖਦੇ ਹਾਂ ਛੋਟੇ ਛੋਟੇ ਮਾਸੂਮ ਬੱਚੇ ਵੀ ਵੱਡਾ ਹੋਣ ਦਾ ਨਾਟਕ ਰਚਦੇ ਨੇ, ਨਕਲੀ ਮੁੱਛਾਂ ਲਾਕੇ, ਜਾਂ ਨਕਲੀ ਆਓ ਭਾਓ ਕਰਕੇ ਆਪਣੇ ਆਪ ਨੂੰ ਵੱਡਾ ਹੋਣਾ ਦਿਖਾਉਣ ਦੀ ਕੋਸ਼ਿਸ਼ ਕਰਦੇ ਨੇ। ਜ਼ਿੰਦਗੀ ਦੇ ਕਿਸੇ ਤਲ ਵਿਚ ਵੀ ਮਨੁੱਖ ਨੂੰ ਛੋਟਾ ਹੋਣਾ ਪਰਵਾਨ ਨਹੀਂ। ਚਾਹੇ ਉਹ ਬੱਚਾ ਹੈ, ਚਾਹੇ ਉਹ ਜੁਆਨ ਹੈ, ਚਾਹੇ ਉਹ ਬੁੱਢਾ ਹੈ, ਚਾਹੇ ਉਹ ਨਿਰਧਨ ਹੈ, ਚਾਹੇ ਉਹ ਧਨਵਾਨ ਹੈ, ਚਾਹੇ ਉਹ ਨਿਰਗੁਣ ਹੈ, ਚਾਹੇ ਉਹ ਗੁਣਵਾਨ ਹੈ। ਮਨੁੱਖ ਦੇ ਅੰਦਰ ਇਹ ਭਾਵ ਬਣਿਆ ਹੀ ਰਹਿੰਦਾ ਹੈ ਕਿ ਮੈਂ ਵੱਡਾ ਹਾਂ ਔਰ ਮੈਂ ਵੱਡਾ ਹੋਵਾਂ, ਦੂਜਾ ਛੋਟਾ ਹੈ, ਜੇ ਨਹੀਂ ਤਾਂ ਉਸ ਨੂੰ ਛੋਟਾ ਕਰ ਦੇਣਾ ਹੈ। ਮਨੁੱਖ ਦੇ ਇਸ ਅਹੰਭਾਵ ਤੋਂ, ਤਰ੍ਹਾਂ ਤਰ੍ਹਾਂ ਦੇ ਤਸ਼ੱਦਦ, ਜ਼ੁਲਮ ਬਰਪਾ ਹੋਏ ਹਨ। ਸੰਸਾਰ ਵਿਚ ਨੱਬੇ ਫ਼ੀ ਸਦੀ ਜ਼ੁਲਮ, ਤਸ਼ੱਦਦ ਮਨੁੱਖ ਦੇ ਅਹੰਭਾਵ ਤੋਂ ਨਿਕਲਦੇ ਹਨ। ਮੈਂ ਵੱਡਾ ਹਾਂ, ਤੂੰ ਛੋਟਾ ਹੈਂ, ਮੈਂ, ਮੈਂ ਹਾਂ, ਤੂੰ, ਤੂੰ ਹੈ। ਮੈਂ ਸਭ ਕੁਛ ਹਾਂ, ਤੂੰ ਕੁਛ ਵੀ ਨਹੀਂ। ਇਸ ਭਾਵ ਨੇ ਸਮੁੱਚੀ ਦੁਨੀਆ ਨੂੰ, ਖਾਸ ਕਰਕੇ ਮਨੁੱਖੀ ਦੁਨੀਆ ਨੂੰ ਨਰਕ ਬਣਾਕੇ ਰੱਖ ਦਿੱਤਾ ਹੈ। ਇਹ ਹਉਮੈ ਕਿਸ ਕਿਸ ਥਾਂ ਤੇ ਵਿਆਪਕ ਰਹਿੰਦੀ ਹੈ? ਇਸ ਨੂੰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ, ਬੜੇ ਸੋਹਣੇ ਢੰਗ ਨਾਲ ਇਸ ਪਾਵਨ ਪਵਿੱਤਰ ਸਲੋਕ ਵਿਚ ਖੋਲਿਆ ਹੈ। ਮੂਲ ਕਮਜ਼ੋਰੀ ਮਨੁੱਖ ਦੀ ਅਹੰਕਾਰ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੈਸਲਾ:-

**ਹਉਮੈ ਰੋਗ ਮਾਨੁਖ ਕੌ ਦੀਨਾ॥**

ਇਸ ਦਾ ਇਹ ਮਤਲਬ ਤੇ ਨਹੀਂ, ਇਹਦੇ ਵਿਚ ਬਾਕੀ ਰੋਗ ਨਹੀਂ ਨੇ, ਬਾਕੀ ਕਮਜ਼ੋਰੀਆਂ ਨਹੀਂ ਨੇ। ਕਮਜ਼ੋਰੀਆਂ ਤੇ ਬਾਕੀ ਵੀ ਨੇ, ਉਹ ਉਕਸਾਹਟ ਨਾਲ ਪੈਦਾ ਹੁੰਦੀਆਂ ਹਨ, ਉਹ ਵਕਤ ਨਾਲ ਪੈਦਾ ਹੁੰਦੀਆਂ ਹਨ, ਸਮੇਂ ਨਾਲ ਪੈਦਾ ਹੁੰਦੀਆਂ ਨੇ। ਇਕੋ ਇਕ ਕਮਜ਼ੋਰੀ ਜੋ ਅੱਠੇ ਪਹਰ ਜਾਗਦਿਆਂ ਸੌਂਦਿਆਂ ਮਨੁੱਖ ਦੇ ਦਿਲ ਦਿਮਾਗ਼ ਤੇ ਰਹਿੰਦੀ ਹੈ, ਉਹ ਹੈ ਅਹੰਭਾਵ। ਮੈਂ ਹਾਂ ਔਰ ਮੈਂ ਬਹੁਤ ਵੱਡਾ ਹਾਂ, ਚਾਹੇ ਉਹ ਵੱਡਾ ਹੈ ਚਾਹੇ ਨਹੀਂ,ਪਰ ਵੱਡਾ ਹੋਕੇ

ਮੈਂ ਦਿਖਾਉਣਾ ਹੈ, ਵੱਡਾ ਹੋਣਾ ਮੈਂ ਪ੍ਰਗਟ ਕਰਨਾ ਹੈ ਔਰ ਜੇ ਨਹੀਂ ਪ੍ਰਗਟ ਕਰ ਸਕਿਆ, ਕੋਈ ਗੱਲ ਨਹੀਂ, ਵੱਡਾ ਹੋਣਾ ਮੈਂ ਮੰਨ ਲੈਂਦਾ ਹਾਂ, ਮੈ ਵੱਡਾ ਹੀ ਹਾਂ, ਮੰਨ ਤੇ ਸਕਦਾ ਹਾਂ, ਮੰਨਣ ਵਿਚ ਤੇ ਕੋਈ ਰੋਕ ਨਹੀਂ। ਇਸ ਵਾਸਤੇ ਮਾਸੂਮ ਬੱਚੇ ਵੀ ਕਈ ਦਫ਼ਾ ਆਪਣੇ ਆਪ ਨੂੰ ਬਾਦਸ਼ਾਹ ਮੰਨ ਲੈਂਦੇ ਹਨ, ਇਹ ਗੱਲ ਵਖਰੀ ਹੈ, ਉਹ ਖੇਲ ਵੀ ਵਜ਼ੀਰ ਤੇ ਬਾਦਸ਼ਾਹ ਦਾ ਖੇਲਦੇ ਹਨ, ਅੰਦਰ ਉਸ ਦੇ ਰੁਚੀ ਹੈ ਕਿ ਮੈਂ ਬਾਦਸਾਹ ਹਾਂ, ਮੈਂ ਵੱਡਾ ਹਾਂ, ਮੈਂ ਬਹੁਤ ਵੱਡਾ ਹਾਂ। ਸਾਹਿਬ ਗੁਰੂ ਨਾਨਕ ਦੇਵ ਜੀ ਇਸ ਪਾਵਨ ਪਵਿੱਤਰ ਸਲੋਕ ਵਿਚ, ਇਸੇ ਹੀ ਕਮਜ਼ੋਰੀ ਦਾ ਜ਼ਿਕਰ ਕਰਦੇ ਨੇ ਔਰ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਫ਼ਰਮਾਨ ਕਰਦੇ ਨੇ:-

**ਆਪਸ ਕਉ ਜੋ ਭਲਾ ਕਹਾਵੈ॥**
**ਤਿਸਹਿ ਭਲਾਈ ਨਿਕਟਿ ਨ ਆਵੈ॥**

(ਅੰਗ 278)

ਇਹ ਹਕੀਕਤ ਹੈ ਕਿ ਜਦ ਕਦੀ ਮਨੁੱਖ ਆਪਣੇ ਆਪ ਨੂੰ ਬਹੁਤ ਉੱਚਾ ਕਹਿਲਾਉਂਦਾ ਹੈ, ਉਹ ਕਹਿਲਾਉਂਦਾ ਇਸ ਵਾਸਤੇ ਹੈ ਔਰ ਖ਼ੁਦ ਪ੍ਰਗਟ ਕਰਨਾ ਵੀ ਇਸ ਵਾਸਤੇ ਚਾਹੁੰਦਾ ਹੈ, ਕਿ ਉੱਚਾ ਨਹੀਂ ਹੈ। ਅਗਰ ਉੱਚਾ ਹੋਵੇ ਤਾਂ ਕਦੀ ਅਖਵਾਉਣ ਦੀ ਲੋੜ ਵੀ ਨਹੀਂ ਪੈਂਦੀ। ਸੂਰਜ ਨੇ ਕਦੀ ਨਹੀਂ ਆਖਿਆ ਕਿ ਮੇਰੇ ਵਿਚ ਰੋਸ਼ਨੀ ਹੈ। ਚੰਦਰਮਾ ਨੇ ਕਦੀ ਨਹੀਂ ਆਖਿਆ ਕਿ ਮੇਰੇ ਵਿਚ ਸੀਤਲਤਾ ਹੈ। ਚੰਦਨ ਕਦੀ ਢੰਡੋਰਾ ਨਹੀਂ ਪਿੱਟਦਾ ਮੇਰੇ ਵਿਚ ਠੰਢਕ ਹੈ, ਮੇਰੇ ਵਿਚ ਸੁਗੰਧੀ ਹੈ। ਸੁਗੰਧੀ ਖ਼ੁਦ ਬੋਲ ਪੈਂਦੀ ਹੈ, ਮਹਿਕ ਖ਼ੁਦ ਬੋਲ ਪੈਂਦੀ ਹੈ, ਸੀਤਲਤਾ ਖ਼ੁਦ ਹੀ ਦੱਸ ਦਿੰਦੀ ਹੈ। ਜਦ ਸੀਤਲਤਾ ਨਹੀਂ ਹੈ ਤੇ ਫਿਰ ਕਹਿਣਾ ਪੈਂਦਾ ਹੈ, ਸੀਤਲਤਾ ਦਿਖਾਵਾ ਹੈ, ਕਿ ਮੇਰੇ ਕੋਲ ਹੈ। ਜਦ ਮਹਿਕ ਨਹੀਂ ਹੈ, ਸੁਗੰਧੀ ਨਹੀਂ ਹੈ ਤਾਂ ਫਿਰ ਪ੍ਰਗਟਾਵਾ ਕਰਨਾ ਪੈਂਦਾ ਹੈ। ਖ਼ੈਰ ਅਜੋਕੀ ਸਦੀ ਬਹੁਤ ਬੋਲ ਰਹੀ ਹੈ, ਬਹੁਤ ਬੋਲ ਰਹੀ ਹੈ, ਇਤਨਾ ਬੋਲਣਾ ਪਹਿਲੇ ਨਹੀਂ ਸੀ ਔਰ ਸਾਰੇ ਬੋਲ ਅਹੰਕਾਰ ਤੋਂ ਪੈਦਾ ਹੋਏ ਹਨ। ਸਾਰੇ ਬੋਲ ਇਸ ਵਾਸਤੇ ਨੇ ਕਿ ਮੈਂ ਹਾਂ, ਬੋਲ ਬੋਲ ਕੇ ਆਪਣੀ ਹੋਂਦ ਪ੍ਰਗਟ ਕਰਨੀ ਹੈ। ਕੋਈ ਆਪਣੀ ਜ਼ਾਤ ਪ੍ਰਗਟ ਕਰ ਰਿਹਾ ਹੈ, ਕੋਈ ਆਪਣੀ ਪਾਤ, ਕੋਈ ਆਪਣਾ ਰੰਗ, ਕੋਈ ਆਪਣਾ ਰੂਪ, ਕੋਈ ਆਪਣਾ ਸੁਭਾਉ, ਕੋਈ ਆਪਣੇ ਗੁਣ, ਕੋਈ ਆਪਣੀ ਧਨ ਸੰਪਦਾ, ਕੋਈ ਆਪਣੀ ਬਰਾਦਰੀ, ਕੋਈ ਆਪਣਾ ਮੁਲਕ, ਕੋਈ ਆਪਣੀ ਭਾਸ਼ਾ, ਔਰ ਕੋਈ ਆਪਣਾ ਪ੍ਰਾਂਤ, ਗਰਜ਼ ਕਿ ਬੋਲਾਂ ਵਿਚ ਸਭ ਕੁਛ ਇਹੀ ਪ੍ਰਗਟ ਹੋ ਰਿਹਾ ਹੈ। ਜਦ ਕੋਈ ਕਹਿੰਦਾ ਹੈ ਮੇਰਾ ਦੇਸ ਸਭ ਤੋਂ ਵੱਡਾ ਹੈ, ਇਹਦੇ ਵਿਚ ਵੀ ਇਕ ਭਾਵ ਪ੍ਰਗਟ ਹੁੰਦਾ ਹੈ। ਮੈਂ ਸਭ ਤੋਂ ਵੱਡਾ ਹਾਂ ਕਿਉਂਕਿ ਮੈਂ ਕੋਈ ਛੋਟੇ ਦੇਸ ਦੇ ਰਹਿਣ ਵਾਲਾ ਨਹੀਂ ਹਾਂ, ਮੈਂ ਬਹੁਤ ਵੱਡੇ ਦੇਸ ਦੇ ਰਹਿਣ ਵਾਲਾ ਹਾਂ। ਹੁਣ ਵਡਪੁਣਾ ਚਾਹੀਦਾ ਹੈ, ਤੇ ਵੱਡਾ ਹੋਣ ਲਈ ਕੋਈ ਸਹਾਰਾ ਚਾਹੀਦਾ ਹੈ ਤੇ ਕੋਈ ਦੇਸ ਦਾ ਸਹਾਰਾ ਪਕੜ ਲੈਂਦਾ ਹੈ, ਮੈਂ ਛੋਟੇ ਮੋਟੇ ਦੇਸ ਦੇ ਰਹਿਣ ਵਾਲਾ ਨਹੀਂ, ਮੈਂ ਬਹੁਤ ਵੱਡੇ ਦੇਸ ਦੇ ਰਹਿਣ ਵਾਲਾ ਹਾਂ। ਫਿਰ ਮਨੁੱਖ ਐਸਾ ਵੀ ਕਹਿ ਦਿੰਦਾ ਹੈ, ਮੇਰਾ ਮਜ਼ਹਬ ਬਹੁਤ ਵੱਡਾ ਹੈ ਤਾਂ ਹੀ ਮੈਂ ਵੱਡਾ ਹਾਂ। ਜੇ ਮੇਰਾ ਮਜ਼ਹਬ ਛੋਟਾ ਹੈ, ਤਾਂ ਮੈ ਛੋਟਾ ਹਾਂ। ਸਾਡੀ ਭਾਸ਼ਾ ਬੜੀ ਮਹਾਨ ਹੈ, ਸਾਡੀ ਕੁੱਲ ਬਹੁਤ ਉੱਚੀ ਹੈ। ਕੁੱਲ ਬਹੁਤ ਉੱਚੀ ਹੈ ਤਾਂ ਹੀ ਮੈਂ ਬਹੁਤ ਉੱਚਾ ਹਾਂ। ਜੇ ਕੁੱਲ ਉੱਚੀ ਨਹੀਂ ਤਾਂ ਫਿਰ ਮੈਂ ਕਿੱਥੋਂ ਉੱਚਾ? ਜ਼ਾਤ ਨਹੀਂ ਉੱਚੀ ਤਾਂ ਮੈਂ ਕਿੱਥੋਂ ਉੱਚਾ? ਜ਼ਾਤ ਨੂੰ ਉੱਚਾ ਕਰਨਾ, ਕੁੱਲ ਨੂੰ ਉੱਚਾ ਕਰਨਾ, ਭਾਸ਼ਾ ਨੂੰ ਉੱਚਾ ਕਰਨਾ, ਪ੍ਰਾਂਤ ਨੂੰ ਉੱਚਾ ਕਰਨਾ, ਮੁਲਕ ਨੂੰ ਉੱਚਾ ਕਰਨਾ, ਦਰਅਸਲ ਇਹ ਵੀ ਮਨੁੱਖ ਨੇ ਆਪਣੀ ਹਉਮੈ ਨੂੰ ਉੱਚਾ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਇਹਨਾਂ ਹੀ ਤੱਲਾਂ ਤੇ ਮਨੁੱਖ ਆਪਣੀ ਹਉਮੈ ਨੂੰ ਪ੍ਰਗਟਾਉਂਦਾ ਹੈ। ਮੇਰਾ ਦੇਸ ਮਹਾਨ, ਸਪਸ਼ਟ ਹੋ ਗਈ ਗੱਲ, ਕਿ ਮੈਂ ਮਹਾਨ ਹਾਂ, ਕਿਉਂਕਿ ਮੈਂ ਇਕ ਮਹਾਨ ਦੇਸ ਦਾ ਨਾਗਰਿਕ ਹਾਂ। ਹਉਮੈ ਅਨੇਕਾਂ ਦੁਆਰਾਂ ਤੋਂ ਪ੍ਰਗਟ ਹੁੰਦੀ ਹੈ। ਮੇਰੀ ਭਾਸ਼ਾ ਕੋਈ ਮਾਮੂਲੀ ਭਾਸ਼ਾ ਨਹੀਂ ਹੈ, ਮੇਰਾ ਧਰਮ ਕੋਈ ਮਾਮੂਲੀ ਧਰਮ ਨਹੀਂ ਹੈ, ਮੇਰੀ ਕੁੱਲ ਕੋਈ ਮਾਮੂਲੀ ਕੁੱਲ ਨਹੀਂ ਹੈ। ਮਨੁੱਖ ਦੀ ਇਹ ਹਉਮੈ, ਜੋ ਹਿਰਦੇ ਵਿਚ ਹੈ, ਪਰ ਇਸ ਹਿਰਦੇ ਦੀ ਟੈਂਕੀ ਨੂੰ ਹਜ਼ਾਰਾਂ ਹੀ ਟੂਟੀਆਂ ਲਗੀਆਂ ਹੋਈਆਂ ਨੇ, ਕੋਈ ਜ਼ਾਤ ਦੀ, ਪਾਤ ਦੀ, ਭਾਸ਼ਾ ਦੀ, ਧਰਮ ਦੀ, ਰੰਗ ਦੀ, ਰੂਪ ਦੀ, ਨਸਲ ਦੀ, ਜਿਸਦੇ ਰਾਹੀਂ ਹਉਮੈ ਦਾ ਜਲ ਬਾਹਰ ਨਿਕਲ ਰਿਹਾ ਹੈ। ਮਨੁੱਖ ਆਪਣੀ ਹਉਮੈ ਨੂੰ

ਪ੍ਰਗਟਾ ਰਿਹਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਨ ਕਰਦੇ ਨੇ, ਕਿ ਹਉਮੈ ਦੇ ਬੋਲ, ਜ਼ਿੰਦਗੀ ਦੇ ਹਰ ਕਦਮ ਦੇ ਉੱਤੇ ਹਾਵੀ ਹਨ, ਲਾਗੂ ਹਨ ਔਰ ਪ੍ਰਗਟ ਹੁੰਦੇ ਨੇ। ਸਾਹਿਬ ਫੁਰਮਾਨ ਕਰਦੇ ਨੇ।

**ਹਉ ਵਿਚਿ ਆਇਆ ਹਉ ਵਿਚਿ ਗਇਆ॥**
**ਹਉ ਵਿਚਿ ਜੰਮਿਆ ਹਉ ਵਿਚਿ ਮੁਆ॥**

ਜੋ ਬੁਨਿਆਦੀ ਗੱਲ ਹੈ ਉਹ ਸਤਿਗੁਰੂ ਦਸਦੇ ਨੇ, ਕਿ ਮਨੁੱਖ ਦੇ ਆਉਣ ਦਾ ਕਾਰਨ ਵੀ ਹਉਮੈ ਹੈ। ਮੈਂ ਹਾਂ, ਤੇ ਕਹਿੰਦੇ ਨੇ, ਈਸ਼ਵਰ ਵੀ ਉਸ ਦੀ ਹੋਂਦ ਨੂੰ ਕਾਇਮ ਰਖਦਾ ਹੈ ਕਿ ਤੂੰ ਹੈਂ। ਜਿਸ ਦਿਨ ਬੰਦਾ ਕਹਿ ਦਿੰਦਾ ਹੈ ਕਿ ਮੈਂ ਨਹੀਂ ਹਾਂ, ਤੂੰ ਹੀ ਹੈਂ, ਉਸ ਦਿਨ ਕਹਿੰਦੇ ਨੇ, ਮਨੁੱਖ ਈਸ਼ਵਰ ਹੀ ਹੋ ਜਾਂਦਾ ਹੈ, ਪਰਮਾਤਮਾ ਹੋ ਜਾਂਦਾ ਹੈ। ਈਸ਼ਵਰ ਤੇ ਮਨੁੱਖ ਦੇ ਵਿਚਕਾਰ ਅਗਰ ਕੋਈ ਦੀਵਾਰ ਹੈ, ਤਾਂ ਦੂਜਾ ਤੀਜਾ ਦੀਵਾਰ ਨਹੀਂ, ਮੈਂ ਹੀ ਦੀਵਾਰ ਹਾਂ ਔਰ ਐਸਾ ਇਹ ਵਿਆਪਕ ਰੂਪ ਵਿਚ ਅਜੋਕੇ ਸਮੇਂ ਵਿਚ ਮੌਜੂਦ ਹੈ। ਸਾਹਿਬ ਕਹਿੰਦੇ ਨੇ ਇਹ ਹਉਮੈ ਆਉਣ ਜਾਣ ਦਾ ਕਾਰਣ ਬਣਦੀ ਹੈ, ਇਹ ਬਾਰ ਬਾਰ ਜਨਮ ਦਿਲਾਉਂਦੀ ਹੈ। ਹਉਮੈ ਇਹੀ ਬੀਜ਼ ਹੈ, ਮੈਂ ਹਾਂ। ਪਰਮਾਤਮਾ ਕਹਿੰਦਾ ਹੈ ਠੀਕ ਹੈ, ਤੂੰ ਹੈਂ, ਤੂੰ ਰਹੇਂਗਾ। ਸਾਧਨਾ ਕਰਦੇ ਕਰਦੇ, ਭਗਤੀ ਕਰਦੇ ਕਰਦੇ, ਜਿਸ ਦਿਨ ਮਨੁੱਖ ਦੀ ਸੁਰਤ ਉਸ ਅਵਸਥਾ ਤੇ ਪਹੁੰਚ ਜਾਏ ਕਿ ਮਨੁੱਖ ਦੀ ਜ਼ਬਾਨ ਤੋਂ ਮੈਂ ਨਾ ਨਿਕਲੇ, ਤੂੰ ਹੀ ਤੂੰ ਨਿਕਲੇ, ਕਹਿੰਦੇ ਨੇ, ਉਸ ਦਿਨ ਮਨੁੱਖ ਹੀ ਪਰਮਾਤਮਾ ਹੋ ਜਾਂਦਾ ਹੈ, ਮਨੁੱਖ ਹੀ ਈਸ਼ਵਰ ਹੋ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਦਰਬਾਰ ਵਿਚ ਭਗਤ ਕਾਹਨਾ ਆਪਣੀ ਬਾਣੀ ਲੈਕੇ ਆਏ ਸਨ। ਸਤਿਗੁਰਾਂ ਨੇ ਸੁੱਤੇ ਸਿੱਧ ਕਹਿਆ ਤੂੰ ਸੁਣਾ, ਤੇਰੀ ਕਲਾਮ ਅਸੀਂ ਸੁਣਨਾ ਚਾਹੁੰਦੇ ਹਾਂ। ਉਸ ਨੇ ਆਪਣੀ ਰਸਨਾ ਇੱਥੋਂ ਅਰੰਭ ਕੀਤੀ, ਮੈਂ ਓਹੀ ਰੇ, ਮੈਂ ਓਹੀ ਰੇ। ਸਤਿਗੁਰ ਨੇ ਰੋਕਿਆ ਕਹਿਣ ਲੱਗੇ ਨਹੀਂ, ਇਹ ਬੋਲ ਅਸੀਂ ਸੁਣਨੇ ਵੀ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਦਰਜ਼ ਕਰਨਾ ਤੇ ਦਰਕਿਨਾਰ, ਅਸੀਂ ਇਹ ਸੁਣਨੇ ਵੀ ਨਹੀਂ, ਜਿਸਦੇ ਵਿਚ ਮਨੁੱਖ ਦੀ ਮੈਂ ਪ੍ਰਗਟ ਹੋਵੇ, ਜਿਸ ਦੇ ਵਿਚ ਮਨੁੱਖ ਦੀ ਮੈਂ ਦਾ ਜ਼ਿਕਰ ਹੋਵੇ, ਮੈਂ ਦਾ ਵਾਇਦਾ ਹੋਵੇ, ਇਹ ਬੋਲ ਅਸੀਂ ਨਹੀਂ ਸੁਣਨੇ, ਇਹ ਬੋਲ ਦਰਜ਼ ਕਰਨੇ ਤਾਂ ਇਕ ਪਾਸੇ ਰਹੇ।

**ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾ ਨਾ ਹੂੰ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ॥**

(ਅੰਗ 1375)

ਹੁਣ ਮੇਰੇ ਵਿਚੋਂ ਮੈਂ ਮਿਟ ਗਈ, ਹੁਣ ਤੇ ਮੈਂ ਜਿਧਰ ਦੇਖਦਾ ਹਾਂ, ਤੂੰ ਹੀ ਤੂੰ ਹੈਂ। ਤੂੰ ਤੋਂ ਬਿਨਾਂ ਹੋਰ ਕੁਛ ਵੀ ਨਹੀਂ ਹੈ। ਸਾਹਿਬ ਇੱਥੇ ਫੁਰਮਾਨ ਕਰਦੇ ਨੇ, ਮਨੁੱਖ ਅਹੰਕਾਰ ਕਰਕੇ, ਅਹੰਭਾਵ ਕਰਕੇ ਹੀ ਆਉਂਦਾ ਹੈ ਔਰ ਮੈਂ ਹੀ ਮੌਤ ਦਾ ਕਾਰਣ ਬਣਦੀ ਹੈ। ਜਿਸ ਦਿਨ ਮੈਂ ਮਿਟ ਜਾਂਦੀ ਹੈ ਉਸ ਦਿਨ ਮਨੁੱਖ ਨੂੰ ਐਸਾ ਬੋਧ ਹੁੰਦਾ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ॥**

(ਅੰਗ 281)

ਕੁਛ ਜੰਮਦਾ ਨਹੀਂ ਕੁਛ ਮਰਦਾ ਨਹੀਂ। ਦਾਅਵੇ ਨਾਲ ਕਹਿ ਦਿੱਤਾ, ਭਗਤ ਪੀਪਾ ਜੀ ਨੇ। ਆਪ ਕਹਿੰਦੇ ਨੇ:-

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥**

(ਅੰਗ 695)

ਸ੍ਰੀ ਪੀਪਾ ਜੀ ਕਹਿੰਦੇ ਨੇ, ਦੁਹਾਈ ਹੈ ਹੇ ਈਸ਼ਵਰ! ਗੱਲ ਕੁਛ ਹੋਰ ਸੀ ਤੇ ਮੈਂ ਸਮਝਦਾ ਕੁਛ ਹੋਰ ਰਿਹਾ। ਮੈਂ ਤੇ ਇਹ ਸਮਝਦਾ ਰਿਹਾ ਕਿ ਕੁਛ ਜੰਮਦਾ ਹੈ, ਕੁਛ ਮਰਦਾ ਹੈ, ਕੁਛ ਆਉਂਦਾ ਹੈ, ਕੁਛ ਜਾਦਾ ਹੈ ਔਰ ਇਸ ਤੋਂ ਇਲਾਵਾ ਕੁਛ ਖੁਸ਼ੀਆਂ ਨੇ, ਕੁਛ ਗਮੀਆਂ ਨੇ, ਪਰ ਅੱਜ ਮੈਨੂੰ ਪਤਾ ਚਲਿਆ ਹੈ, ਇਹ ਤੇ ਤੂੰ ਹੀ ਤੂੰ ਹੈਂ। **"ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥"** ਹੇ ਰਾਮ ਅੱਜ ਜਦ ਮੈਂ ਤੇਰੇ ਵਿਚ ਲੀਨ ਹੋਇਆ ਤੇ ਮੇਰਾ ਮੈਂ ਭਾਉ ਮਿਟ ਗਿਆ, ਤੇ ਮੈਂ ਹੁਣ ਐਸਾ ਸਮਝਦਾ ਹਾਂ, ਕੋਈ ਜੰਮਦਾ ਨਹੀਂ, ਕੋਈ ਮਰਦਾ ਨਹੀਂ। **"ਨਹ ਕਿਛੁ ਜਨਮੈ ਨਹ ਕਿਛੁ ਮਰੈ॥"** ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ, ਕੌਣ ਜੰਮਿਆ ਹੈ, ਕੌਣ ਮੂਆ ਹੈ? ਇਹ ਭ੍ਰਾਂਤੀਆਂ ਨੇ, ਭਰਮ ਭਲੇਖੇ ਨੇ, ਸਿਰਫ ਮੈਂ ਦੇ ਤਲ ਤੋਂ ਪੈਦਾ ਹੁੰਦੇ ਨੇ, ਸਿਰਫ ਅਹੰਭਾਵ ਤੋਂ ਪੈਦਾ ਹੁੰਦੇ ਨੇ। ਸਾਹਿਬ ਕਹਿੰਦੇ ਨੇ ਮਨੁੱਖ ਦਾ ਜੋ ਅਹੰਕਾਰ ਹੈ, ਅਹੰਕਾਰ ਦੀ ਸੋਚਣੀ ਹੀ ਜਨਮ ਮਰਨ ਦਾ ਕਾਰਣ ਬਣਦੀ ਹੈ। ਅਹੰਕਾਰ ਦੀ ਸੋਚਣੀ ਇਹ ਕਬੂਲ ਕਰਨ ਤੇ ਮਜ਼ਬੂਰ ਕਰ ਦਿੰਦੀ ਹੈ, ਮੇਰਾ ਜਨਮ ਹੋਇਆ, ਮੇਰਾ ਮਰਨ ਹੋਵੇਗਾ। ਮੈਂ ਜੰਮਿਆ ਹਾਂ, ਮੈਂ ਮਰਾਂਗਾ। ਮੇਰਾ ਜਨਮ ਹੋਇਆ ਹੈ, ਮੇਰੀ ਹੋਂਦ ਹੈ, ਮੈਂ ਪ੍ਰਗਟ ਹੋਇਆ ਹਾਂ। ਸਾਹਿਬ ਕਹਿੰਦੇ ਨੇ ਇਸ ਤਰ੍ਹਾਂ ਦਾ ਹਉਮੈ ਦਾ ਬੰਧਨ **"ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ"** ਅਹੰਭਾਵ ਕਰਕੇ ਆਉਣਾ ਜਾਣਾ ਬਣਿਆ ਰਹਿੰਦਾ ਹੈ ਸਾਹਿਬ ਕਹਿੰਦੇ ਨੇ:-

**ਹਉ ਵਿਚ ਜੰਮਿਆ ਹਉ ਵਿਚਿ ਮੁਆ॥**

ਜੇ ਮਨੁੱਖ ਜ਼ਿਕਰ ਵੀ ਕਰੇ, ਮੇਰਾ ਜਨਮ ਹੋਇਆ ਹੈ, ਤਾਂ ਇਸ ਵਿਚ ਵੀ ਅਹੰਭਾਵ ਮੌਜੂਦ ਹੈ। ਮੇਰਾ ਜਨਮ ਹੋਇਆ, ਤੂੰ ਕਿੱਥੇ ਹੈਂ? ਜੈਸੇ ਜੈਸੇ ਕੋਈ ਮੇਰਾ ਮੇਰਾ ਕਰਦਾ ਹੈ, ਮੈਂ ਭਾਉ ਵਧਦਾ ਹੈ। ਮੇਰਾ ਤਨ, ਮੇਰਾ ਧਨ, ਮੇਰੀ ਕੁੱਲ, ਹੁਣ ਮੇਰਾ ਮੇਰਾ ਜਿਤਨਾ ਜ਼ਿਆਦਾ ਇਕੱਠਾ ਹੋਵੇਗਾ, ਮੈਂ ਦੀ ਢੇਰੀ ਉਤਨੀ ਵੱਡੀ ਹੋ ਜਾਏਗੀ, ਮੇਰੇ ਕਰਕੇ ਹੀ ਮੈਂ ਦੀ ਢੇਰੀ ਵਧਦੀ ਹੈ। ਮੇਰਾ ਕੁਛ ਨਹੀਂ ਤਾਂ ਫਿਰ ਮੈਂ ਵੀ ਕੁਛ ਨਹੀਂ। ਤੇਰਾ ਤੇਰਾ ਸੰਗਰਹਿ ਕਰੀਏ ਤਾਂ ਫਿਰ ਤੂੰ ਹੀ ਬਚਦਾ ਹੈ, ਤੂੰ ਇਕ ਪਾਸੇ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਫੈਸਲਾ:-

**ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥**
**ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥**

(ਅੰਗ 1160)

ਮੇਰੇ ਦਾ, ਮੈਂ ਨਾਲ ਸੰਬੰਧ ਹੈ, ਤੇਰੇ ਦਾ ਤੂੰ ਨਾਲ ਸੰਬੰਧ ਹੈ। ਭਗਤ ਕਹਿੰਦੇ ਨੇ, ਤੇਰਾ ਤੇਰਾ ਤੇਰਾ, ਸਭ ਕੁਛ ਤੇਰਾ। ਇਕ ਦਿਨ ਤੂੰ ਨਾਲ ਜੁੜ ਜਾਂਦੇ ਨੇ। ਸੰਸਾਰੀ ਕਹਿੰਦਾ ਹੈ, ਮੇਰਾ ਮੇਰਾ ਮੇਰਾ, ਆਪਣੀ ਮੈਂ ਨਾਲ ਹੀ ਜੁੜੇ ਰਹਿ ਜਾਂਦੇ ਹਨ। ਮੈਂ ਬੋਝ ਹੈ, ਮੈਂ ਤਨਾਉ ਹੈ, ਮੈਂ ਭਾਰ ਹੈ, ਮੈਂ ਜਨਮ ਦਾ ਕਾਰਣ ਹੈ, ਮੈਂ ਮਰਨ ਦਾ ਕਾਰਣ ਹੈ, ਮੈਂ ਦੁੱਖਾਂ ਦਾ ਮੂਲ ਹੈ, ਮੈਂ ਸੰਤਾਪ ਦਾ ਘਰ ਹੈ, ਮੈਂ ਵਿਕਾਰਾਂ ਦੀ ਖਾਨ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਵਿੱਤਰ ਸਲੋਕ ਵਿਚ ਫਰਮਾਨ ਕੀਤਾ ਹੈ, ਕਿ ਮੈਂ ਮਨੁੱਖ ਦੇ ਹਰ ਕਿਰਦਾਰ ਵਿਚ, ਹਰ ਕਰਮ ਵਿਚ ਛਾਈ ਰਹਿੰਦੀ ਹੈ। ਜੇ ਉਹ ਐਸਾ ਜ਼ਿਕਰ ਵੀ ਕਰਦਾ ਹੈ, ਕਿ ਮੈਂ ਜੰਮਿਆ ਹਾਂ, ਮੈਂ ਮਰਾਂਗਾ ਤਾਂ ਇਹਦੇ ਵਿਚ ਵੀ ਮੈਂ ਮੇਰੀ ਮੌਜੂਦ ਹੈ। ਮੈਂ ਨੂੰ ਪ੍ਰਗਟ ਕਰ ਰਿਹਾ ਹੈ, ਅਹੰਭਾਵ ਨੂੰ ਪ੍ਰਗਟ ਕਰ ਰਿਹਾ ਹੈ।

**ਹਉ ਵਿਚਿ ਜੰਮਿਆ ਹਉ ਵਿਚਿ ਮੁਆ॥ ਹਉ ਵਿਚਿ ਦਿਤਾ ਹਉ ਵਿਚਿ ਲਇਆ॥**

ਜੇ ਦਾਤਾ ਬਣਿਆ, ਜੇ ਦੇਣ ਵਾਲਾ ਵੀ ਬਣਿਆ ਤਾਂ ਕਹਿੰਦਾ ਹੈ ਮੈਂ ਦਿੱਤਾ ਹੈ, ਮੈਂ ਦਾਨੀ। ਹੁਣ ਜਿਤਨਾ ਵੱਡਾ ਦਾਨੀ ਉਤਨਾ ਵੱਡਾ ਅਹੰਕਾਰੀ। ਜਿਤਨਾ ਵੱਡਾ ਗਿਆਨੀ ਉਤਨਾ ਵੱਡਾ ਅਹੰਕਾਰੀ। ਇਸ ਨੂੰ ਮਨੋਵਿਗਿਆਨੀਆਂ ਨੇ

ਵੀ ਮੰਨ ਲਿਆ ਹੈ, ਕਿਉਂਕਿ ਵੱਡੇ ਅਹੰਕਾਰ ਲਈ, ਵੱਡਾ ਦਾਨ ਚਾਹੀਦਾ ਹੈ। ਵੱਡੇ ਅਹੰਕਾਰ ਲਈ ਵੱਡਾ ਗਿਆਨ ਚਾਹੀਦਾ ਹੈ। ਅਜੋਕੀ ਸਦੀ ਗਿਆਨੀ ਸਦੀ ਹੈ, ਪਹਿਲੇ ਇਤਨਾ ਗਿਆਨ ਪ੍ਰਿਥਵੀ ਤੇ ਨਹੀਂ ਸੀ ਜਿਤਨਾ ਅੱਜ ਹੈ। ਜਿਤਨੇ ਵਿਦਿਆਲੇ ਨੇ, ਜਿਤਨੇ ਕਾਲਜ ਨੇ ਔਰ ਜਿਤਨੇ ਮਹਾ ਵਿਦਿਆਲੇ ਨੇ, ਇਹ ਪਹਿਲੇ ਪ੍ਰਿਥਵੀ ਤੇ ਨਹੀਂ ਸਨ। ਅੱਜ ਮਨੁੱਖਤਾ ਜਿਨੀ ਪੜ੍ਹੀ ਲਿਖੀ ਹੈ ਪਹਿਲੇ ਨਹੀਂ ਸੀ। ਅੱਜ ਮਨੁੱਖ ਕੋਲ ਜਿਤਨਾ ਬੋਧ ਹੈ, ਗਿਆਨ ਹੈ, ਪਹਿਲੇ ਨਹੀਂ ਸੀ। ਪਰ ਅਜੋਕੀ ਮਨੁੱਖਤਾ ਜਿਤਨੀ ਅਹੰਕਾਰੀ ਹੈ, ਪਹਿਲੇ ਨਹੀਂ ਸੀ। ਇਸ ਵਾਸਤੇ ਮਿਲਨਸਾਰੀ ਦੇ ਜਜ਼ਬੇ ਖ਼ਤਮ ਹੋ ਗਏ, ਮੇਲ ਮਿਲਾਪ ਖ਼ਤਮ ਹੋ ਗਏ। ਕਹਿੰਦੇ ਨੇ, ਮੈਂ ਦਾ ਮੈਂ ਨਾਲ ਮੇਲ ਹੋਣਾ ਬੜਾ ਕਠਿਨ ਹੈ। ਮੈਂ ਦਾ ਮੈਂ ਨਾਲ ਤਨਾਉ ਤੇ ਹੋ ਸਕਦਾ ਹੈ, ਮੈਂ ਦਾ ਮੈਂ ਨਾਲ ਰੰਜ ਤੇ ਹੋ ਸਕਦਾ ਹੈ, ਮੈਂ ਦਾ ਮੈਂ ਨਾਲ ਟਕਰਾਉ ਤੇ ਹੋ ਸਕਦਾ ਹੈ, ਝਗੜਾ ਤੇ ਹੋ ਸਕਦਾ ਹੈ। ਮੈਂ ਦਾ ਮੈਂ ਨਾਲ ਮਿਲਣ ਨਹੀਂ ਹੈ, ਮੈਂ ਦਾ ਤਾਂ ਤੂੰ ਨਾਲ ਹੀ ਮਿਲਣ ਹੈ। ਮੈਂ ਤੇ ਤੂੰ ਦੇ ਵਿਚ ਹੀ ਲੀਨ ਹੋ ਸਕਦੀ ਹੈ। ਮੈਂ, ਮੈਂ ਦੇ ਆਸਰੇ ਤੇ ਵਧਦੀ ਹੈ। ਦੋਵੇਂ ਪਾਸੇ ਮੈਂ ਮੈਂ ਕਰਨ ਵਾਲੇ ਹੋਵਣ, ਦੋਹਾਂ ਦੀ ਮੈਂ ਮੈਂ ਵੱਧ ਜਾਏਗੀ, ਦੋਹਾਂ ਦਾ ਅਹੰਕਾਰ ਵੱਧ ਜਾਏਗਾ। ਇਕ ਪਾਸੇ ਪਰਮਾਤਮਾ ਹੋਵੇ ਔਰ ਕਮਾਲ ਦੀ ਗੱਲ ਹੈ, ਉਸ ਨੇ ਕਿਸੇ ਪਾਸੇ ਆਪਣੀ ਹੋਂਦ ਨੂੰ ਪ੍ਰਗਟ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਮੈਂ ਹਾਂ, ਮੈਂ ਹਾਂ, ਐਸਾ ਢੰਡੋਰਾ ਉਹ ਕਿਧਰੇ ਵੀ ਨਹੀ ਦਿੰਦਾ। ਹਾਂ, ਜਿਹਨਾਂ ਨੇ ਉਸ ਨੂੰ ਜਾਣਿਆਂ ਹੈ, ਉਨ੍ਹਾਂ ਨੇ ਢੰਡੋਰਾ ਪਿਟਿਆ, ਤੂੰ ਹੈਂ, ਤੂੰ ਹੈਂ, ਮੈਂ ਤੇ ਹੈ ਹੀ ਨਹੀਂ, ਮੇਰੀ ਤੇ ਕੋਈ ਹੋਂਦ ਹੀ ਨਹੀਂ ਹੈ। ਲੇਕਿਨ ਈਸ਼ਵਰ ਦੀ ਤਰਫੋਂ ਅੱਜ ਤਕ ਕੋਈ ਦਾਅਵਾ ਨਹੀਂ ਹੈ, ਇਹ ਨਿਮਰਤਾ ਦੀ ਸਿਖਰ ਹੈ, ਕਿ ਸਮੂਹ ਸੰਸਾਰ ਦਾ ਕਰਤਾ ਹੋਵੇ ਤੇ ਕਰਤੇ-ਪਣ ਦਾ ਕੋਈ ਦਾਅਵਾ ਨਹੀਂ। ਜਦ ਕੇ ਛੋਟੀ ਮੋਟੀ ਕਿਰਤ ਦਾ ਵੀ ਮਨੁੱਖ ਦਾਅਵਾ ਕਰਦਾ ਹੈ। ਇਸ ਕਵਿਤਾ ਦਾ ਕਰਤਾ ਮੈਂ ਹਾਂ। ਇਸ ਕਿਤਾਬ ਦਾ ਕਰਤਾ ਮੈਂ ਹਾਂ, ਇਸ ਵਸਤੂ ਦਾ ਕਰਤਾ ਮੈਂ ਹਾਂ, ਇਸ ਕਲਾ ਦਾ ਕਰਤਾ ਮੈਂ ਹਾਂ। ਪਰ ਸਾਰੀਆਂ ਕਲਾ ਦਾ ਗਿਆਨੀ ਹੁੰਦਿਆਂ ਹੋਇਆਂ ਤੇ ਸਾਰੇ ਸੰਸਾਰ ਦਾ ਰਚੇਤਾ ਹੁੰਦਿਆਂ ਹੋਇਆਂ ਉਸ ਦਾ ਦਾਅਵਾ ਕਿਸੇ ਥਾਂ ਤੇ ਵੀ ਨਹੀਂ ਹੈ। ਕਹਿੰਦੇ ਨੇ, ਜਿਸ ਦਿਨ ਮਨੁੱਖ ਨਿਰ-ਦਾਅਵੇ ਹੋ ਜਾਂਦਾ ਹੈ, ਉਸ ਦੇ ਅੰਦਰੋਂ ਸਾਰੇ ਦਾਅਵੇ ਨਿਕਲ ਜਾਂਦੇ ਨੇ, ਉਸ ਦਿਨ ਹੀ ਮਨੁੱਖ ਈਸ਼ਵਰ ਦੇ ਨੇੜੇ ਹੋ ਜਾਂਦਾ ਹੈ। ਪਰ ਅਹੰਭਾਵ ਇਹ ਦਾਅਵਾ ਕਰਨ ਨਹੀਂ ਦਿੰਦਾ। ਅਹੰਕਾਰ ਭਾਵ ਤੇ ਇਸ ਤਰ੍ਹਾਂ ਦੇ ਦਾਅਵੇ ਕਰਵਾਉਂਦਾ ਹੈ, ਮੈਂ ਹਾਂ, ਮੈਂ ਹਾਂ, ਮੇਰੀ ਹੋਂਦ ਹੈ। ਸਾਹਿਬ ਕਹਿੰਦੇ ਨੇ, ਜਿਤਨਾ ਦਿੱਤਾ ਉਤਨਾ ਅਹੰਭਾਵ ਵਧਿਆ। ਬਲਕਿ ਐਸਾ ਹੁੰਦਾ ਹੈ, ਮਨੁੱਖ ਦੀ ਕਾਇਆ ਮਿੱਟ ਜਾਂਦੀ ਹੈ, ਮਨੁੱਖ ਦਾ ਅਹੰਕਾਰ ਜਿਉਂਦਾ ਰਹਿ ਜਾਂਦਾ ਹੈ। ਬੇਸ਼ੁਮਾਰ ਧਰਮਸਾਲਾਂ ਵਿਚ ਲਗੇ ਪੱਥਰਾਂ ਦੇ ਉੱਤੇ, ਸਿਲਾ ਦੇ ਉੱਤੇ, ਅੱਜ ਵੀ ਮਨੁੱਖ ਦੇ ਦਾਨੀ ਹੋਣ ਦੇ ਨਾਮ ਲਿਖੇ ਪਏ ਹਨ ਔਰ ਉਹ ਪੱਥਰ ਕੂਕ ਕੂਕ ਕੇ ਕਹਿ ਰਹੇ ਨੇ ਕਿ ਫਲਾਣਾ ਦਾਨੀ ਸੀ, ਫਲਾਣਾ ਦਾਨੀ ਸੀ, ਮਨੁੱਖ ਨੇ ਐਸਾ ਪੱਥਰਾਂ ਤੋਂ ਵੀ ਕਹਿਲਾਇਆ ਹੈ, ਨਿਰਜੀਵ ਪੱਥਰਾਂ ਤੋਂ, ਕਿਉਂਕਿ ਜਿੰਦ ਜਾਨ ਰਖਣ ਵਾਲੇ ਜਿਹੜੇ ਮਨੱਖ ਨੇ, ਉਹ ਤੇ ਆਪਣੀ ਹਉਮੈ ਨੂੰ ਤੇ ਆਪਣੇ ਹੀ ਦਾਨ ਨੂੰ ਪ੍ਰਗਟ ਕਰਦੇ ਨੇ, ਦੂਸਰੇ ਦਾ ਕਿੱਥੇ ਉਹ ਪ੍ਰਗਟ ਕਰਦੇ ਨੇ, ਤੇ ਜੇ ਦੂਜੇ ਦਾ ਪ੍ਰਗਟ ਵੀ ਕਰਨਗੇ, ਦੋ ਚਾਰ ਦਿਨ ਕਹਿਣਗੇ, ਫਲਾਣਾ ਦਾਨੀ ਹੈ, ਫਲਾਣਾ ਦਾਨੀ ਹੈ। ਕਾਫੀ ਲੰਬੇ ਸਮੇਂ ਤਕ ਮਨੁੱਖ ਚਾਹੁੰਦਾ ਹੈ ਕਿ ਮੈਨੂੰ ਕੋਈ ਐਸਾ ਆਖੇ, ਮੈਂ ਦਾਨੀ ਹਾਂ, ਮੈਂ ਦਾਨੀ ਹਾਂ। ਇਹ ਤੇ ਕੋਈ ਦੀਵਾਰ ਕਹਿ ਸਕਦੀ ਹੈ, ਕੋਈ ਪੱਥਰ ਕਹਿ ਸਕਦਾ ਹੈ, ਮਨੁੱਖ ਨਹੀਂ ਕਹਿ ਸਕਦਾ। ਇਸ ਵਾਸਤੇ ਬਹੁਤੇ ਅਹੰਕਾਰੀ ਮਨੁੱਖਾਂ ਨੇ ਪੱਥਰਾਂ ਦਾ ਆਸਰਾ ਲਿਆ, ਜ਼ਮੀਨ ਦਾ ਆਸਰਾ ਲਿਆ, ਫਰਸ਼ ਤੇ ਆਪਣੇ ਨਾਮ ਲਿਖਵਾਏ। ਸਾਹਿਬ ਕਹਿੰਦੇ ਨੇ ਦਿੱਤਾ, ਪਰ ਦੇਣ ਵਿਚ ਅਹੰਭਾਵ ਹੈ, ਮੈਂ ਦਿੱਤਾ ਅਤੇ ਜੇ ਲਿਆ ਵੀ ਹੈ, ਤਾਂ ਮੈਂ ਲਿਆ ਹੈ, ਮੈਂ ਪ੍ਰਾਪਤ ਕੀਤਾ, ਮੈਂ ਹਾਸਿਲ ਕੀਤਾ। ਇਹਨਾਂ ਦੋਹਾਂ ਹਾਲਤਾਂ ਵਿਚ ਮੈਂ ਬਾਕਾਇਦਾ ਤੌਰ ਤੇ ਲਾਗੂ ਰਹੀ।

**ਹਉ ਵਿਚਿ ਖਟਿਆ ਹਉ ਵਿਚਿ ਗਇਆ॥**

ਮੈਂ ਖਟਿਆ, ਹੁਣ ਖਟਣ ਵਿਚ ਵੀ ਮੈਂ ਬੈਠੀ ਹੈ ਔਰ ਜੇ ਗੁਆਚ ਗਿਆ, ਨੁਕਸਾਨ ਹੋ ਗਿਆ, ਮੇਰੇ ਕੋਲੋਂ ਹੋ ਗਿਆ ਨੁਕਸਾਨ, ਮੈਂ ਗੁਆ ਬੈਠਾ। ਹਰ ਕਰਮ ਵਿਚ, ਹਰ ਕਿਰਦਾਰ ਵਿਚ ਮੈਂ ਬੈਠੀ ਹੋਈ ਹੈ। ਸਾਹਿਬ ਅਗਾਂਹ ਚਲ ਕੇ ਕਹਿੰਦੇ ਨੇ।

**ਹਉ ਵਿਚਿ ਸਚਿਆਰੁ ਕੂੜਿਆਰੁ॥ਹਉ ਵਿਚਿ ਪਾਪ ਪੁੰਨ ਵੀਚਾਰੁ॥**

ਜੇ ਸੱਚ ਬੋਲਦਾ ਹੈ, ਕਹਿੰਦਾ ਹੈ ਮੈਂ ਬੋਲਿਆ, ਇਸ ਸੱਚ ਦੀ ਕਥਨੀ ਮੈਂ ਕੀਤੀ ਹੈ। ਸਚਿਆਰ ਹੋਇਆ ਤਾਂ ਸਚਿਆਰ ਹੋਣ ਦੇ ਵਿਚ ਵੀ ਅਹੰਭਾਵ ਪ੍ਰਗਟ ਹੈ। ਜੇ ਕਿਧਰੇ ਐਸਾ ਇਸ ਨੂੰ ਮਹਿਸੂਸ ਹੋਵੇ, ਮੈਂ ਝੂਠ ਬੋਲਿਆ ਹੈ ਤੇ ਦੂਜੇ ਦੇ ਅੱਗੋਂ ਹੁਣ ਕਹਿ ਰਿਹਾ ਹੈ, ਕਿ ਮੇਰੇ ਕੋਲੋ ਗ਼ਲਤ ਬਿਆਨੀ ਹੋ ਗਈ ਹੈ, ਮੈਂ ਕੂੜ ਬੋਲਿਆ ਹੈ, ਤਾਂ ਇਸ ਕੂੜ ਬੋਲਣ ਵਿਚ ਵੀ ਆਪਣੀ ਸਿਫਤ, ਆਪਣੀ ਚੰਗਿਆਈ ਨੂੰ ਪ੍ਰਗਟ ਕਰਨ ਦੀ ਕੋਸ਼ਿਸ਼ ਪਿਆ ਕਰਦਾ ਹੈ ਕਿ ਮੈਂ ਕਿਤਨਾ ਸਚਿਆਰ ਹਾਂ, ਕਿ ਬੋਲਿਆ ਮੈਂ ਝੂਠ ਹੈ ਪਰ ਮੈਂ ਕਬੂਲ ਕਰ ਲਿਆ। ਝੂਠ ਬੋਲ ਕੇ ਵੀ ਉਹ ਸਚਿਆਰ ਹੋਣ ਦਾ ਦਾਅਵਾ ਕੋਸ਼ਿਸ਼ ਕਰ ਰਿਹਾ ਹੈ, ਕਿਉਂਕਿ ਇਹਦੇ ਨਾਲ ਵੀ ਮਨੁੱਖ ਦਾ ਅਹੰਭਾਵ ਵਧਦਾ ਹੈ। ਸਾਹਿਬ ਕਹਿੰਦੇ ਨੇ, ਇਹਨਾਂ ਦੋਹਾਂ ਹਾਲਤਾਂ ਦੇ ਵਿਚ ਵੀ ਮੈਂ ਲਾਗੂ ਹੈ। "**ਹਉ ਵਿਚਿ ਪਾਪ ਪੁੰਨ ਵੀਚਾਰੁ॥** " ਪਾਪ ਦੀ ਵਿਚਾਰ ਕਰ ਰਿਹਾ ਹੈ, ਪੁੰਨ ਦੀ ਵਿਚਾਰ ਕਰ ਰਿਹਾ ਹੈ, ਲੇਕਿਨ ਭਾਉ ਪੈਦਾ ਹੋ ਰਿਹਾ ਹੈ ਮੈਂ ਵਿਚਾਰ ਕਰ ਰਿਹਾ ਹਾਂ, ਇਸ ਨੂੰ ਮੈ ਵਿਚਾਰਿਆ ਔਰ ਸਿਰਫ ਮੈਂ ਵਿਚਾਰਿਆ ਹੀ ਨਹੀਂ ਇਹ ਵੀਚਾਰ ਭੀ ਕੇਵਲ ਮੇਰੇ ਹਨ। ਕਹਿੰਦੇ ਨੇ ਜਗਤ ਵਿਚ ਨਵੀਨ ਕੁਛ ਵੀ ਨਹੀਂ ਹੈ, ਸਭ ਕੁਛ ਪ੍ਰਭੂ ਤੋਂ ਆਦਿ ਕਾਲ ਤੋਂ ਮੌਜੂਦ ਹੈ। ਅਗਰ ਕੋਈ ਕਵੀ ਕਹਿੰਦਾ ਹੈ, ਇਹ ਮੇਰੇ ਬੋਲ ਨਵੀਨ ਨੇ, ਅਸਲ ਵਿਚ ਇਹ ਖ਼ਲਾ ਵਿਚ ਮੌਜੂਦ ਸਨ, ਤੇਰੀ ਪਕੜ ਵਿਚ ਆ ਗਏ ਨੇ। ਸੰਗੀਤ ਦੀ ਧੁਨ ਬਾਕਾਇਦਾ ਖ਼ਲਾ ਵਿਚ ਮੌਜੂਦ ਸੀ, ਤੇਰੀ ਪਕੜ ਵਿਚ ਆ ਗਈ ਹੈ। ਜਗਤ ਵਿਚ ਕੁਛ ਵੀ ਨਵਾਂ ਨਹੀਂ ਹੈ। ਹਾਂ, ਇਹ ਵੇਖਣਾ ਹੈ ਕਿ ਤਾਲ ਮੇਲ ਕਿਸ ਦਾ ਮਿਲ ਗਿਆ, ਤੇ ਕਿਸ ਨੇ ਕਿਹੜੀ ਚੀਜ਼ ਪਕੜ ਲਈ ਹੈ। ਲੇਕਿਨ ਖ਼ਲਾਹ ਵਿਚ ਸਭ ਕੁੱਝ ਮੌਜੂਦ ਸੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤਦੇ ਤੇ ਕਹਿ ਦਿੱਤਾ ਕਿ:-

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਅੰਗ 722)

ਮਤਾਂ ਕਿਧਰੇ ਜਗਤ ਨੂੰ ਭੁਲੇਖਾ ਪੈ ਜਾਏ ਕਿ ਇਹ ਮੇਰਾ ਗਿਆਨ ਮੇਰੀ ਸਿਰਜਨਾ ਹੈ, ਮੈਂ ਇਸ ਦਾ ਕਰਤਾ ਹਾਂ। ਇਹ ਤਾਂ ਪਰਮਾਤਮਾ ਦਾ ਹੈ ਅਤੇ ਖ਼ਲਾ ਵਿਚ ਮੌਜੂਦ ਸੀ, ਮੇਰੀ ਪਕੜ ਵਿਚ ਆ ਗਿਆ, ਮੈਂ ਜਗਤ ਨੂੰ ਕਹਿ ਦਿੱਤਾ। ਮੇਰਾ ਆਪਣਾ ਨਹੀਂ ਹੈ। ਇਹ ਤੇ ਮੌਜੂਦ ਸੀ। ਇਹ ਸਚਾਈ ਹੈ, ਬਹੁਤ ਵੱਡੀ ਹਕ਼ੀਕ਼ਤ ਹੈ। ਔਰ ਇਸ ਸੱਚ ਦੀ ਅਗਰ ਮਨੁੱਖ ਨੂੰ ਪਛਾਣ ਹੋਵੇ, ਬੋਧ ਹੋਵੇ, ਤਾਂ ਫਿਰ ਅਹੰਕਾਰ ਕਰਨਾ ਔਖਾ ਹੋ ਜਾਂਦਾ ਹੈ। ਸਾਹਿਬ ਕਹਿੰਦੇ ਨੇ ਵਿਚਾਰ ਕਰਦਾ ਹੈ ਪਾਪ ਦੀ, ਪੁੰਨ ਦੀ, ਤੇ ਕਹਿੰਦੇ ਨੇ ਮੈਂ ਵਿਚਾਰ ਕੀਤਾ ਹੈ:-

**ਹਉ ਵਿਚਿ ਨਰਕਿ ਸੁਰਗਿ ਅਵਤਾਰੁ॥**

ਹਉ ਦਾ ਮਾਰਿਆ ਹੋਇਆ ਹੀ ਕਦੀ ਸੁਖ ਭੋਗਦਾ ਹੈ, ਕਦੀ ਦੁੱਖ ਭੋਗਦਾ ਹੈ। ਕਦੀ ਨਰਕਾਂ ਵਿਚ ਕਦੀ ਸੁਅਰਗਾਂ ਵਿਚ। ਪੁੰਨ ਕਰਮ ਜੋ ਕੀਤੇ, ਉਹਦੇ ਨਾਲ ਅਹੰਭਾਵ ਰਿਹਾ ਤਾਂ ਸੁਅਰਗ। ਪਾਪ ਕਰਮ ਜੋ ਕੀਤੇ ਉਸ ਨਾਲ ਜੋ ਅਹੰਭਾਵ ਰਿਹਾ ਨਰਕ ਵਿਚ। ਇਸ ਤਰ੍ਹਾਂ ਨਰਕ ਤੇ ਸੁਅਰਗ। ਇਸ ਤਰੀਕੇ ਨਾਲ ਉਹ ਦੁੱਖ ਤੇ ਸੁਖ ਭੋਗਦਾ ਹੈ:-

**ਹਉ ਵਿਚਿ ਹਸੈ ਹਉ ਵਿਚਿ ਰੋਵੈ॥ਹਉ ਵਿਚਿ ਭਰੀਐ ਹਉ ਵਿਚ ਧੋਵੈ॥**

ਜੇ ਹਸਦਾ ਪਿਆ ਹੈ, ਇਹਦੇ ਵਿਚ ਵੀ ਮੈਂ ਭਾਵ ਜਾਰੀ ਹੈ। ਮੈਂ ਹਸ ਰਿਹਾ ਹਾਂ, ਮੈਂ ਰੋ ਰਿਹਾ ਹਾਂ, ਇਹ ਪ੍ਰਭੂ ਦੀ ਕਿਰਤ ਨਹੀਂ, ਇਹ ਹਾਸਾ ਮੇਰੀ ਕਿਰਤ ਹੈ ਔਰ ਇਹ ਰੋਣਾ ਮੇਰੀ ਕਿਰਤ ਹੈ। ਜਦ ਕਿ ਹਕ਼ੀਕ਼ਤ ਇਹ ਹੈ ਕਿ ਸਿਆਣੇ ਮਨੁੱਖ ਜੋ ਪ੍ਰਭੂ ਨਾਲ ਲੀਨ ਹੋਏ ਨੇ ਉਹ ਕਹਿੰਦੇ ਨੇ, ਹਾਸਾ ਸਾਡੀ ਕ੍ਰਿਤ ਨਹੀਂ ਹੈ, ਰੋਣਾ ਸਾਡੀ ਕ੍ਰਿਤ ਨਹੀਂ

ਹੈ, ਈਸ਼ਵਰ ਦੇਣ ਹੈ। ਅਗਰ ਵਾਕਈ ਹੀ ਕਿਰਤ ਹੁੰਦੀ ਤਾਂ ਹਾਸਾ ਸ਼ਾਇਦ ਪਸ਼ੂਆਂ ਕੋਲ ਵੀ ਹੁੰਦਾ। ਕਿਸੀ ਥਾਂ ਵੀ ਚੁਪਾਏ ਜਾਨਵਰ ਹਸਦੇ ਜਾਂ ਖਿੜਖਿੜਾਂਦੇ ਦਿਖਾਈ ਨਹੀਂ ਦਿੰਦੇ। ਇਹ ਪ੍ਰਭੂ ਦੀ ਕ੍ਰਿਤ ਹੈ, ਮਨੁੱਖ ਨੂੰ ਜੋ ਮਿਲੀ ਹੋਈ ਹੈ, ਪਰ ਮਨੁੱਖ ਕਹਿੰਦਾ ਨਹੀਂ, ਮੈਂ ਹਸਿਆ ਹਾਂ, ਮੈਂ ਰੋਇਆ ਹਾਂ। ਰੋਣੇ ਤੇ ਹਾਸੇ ਵਿਚ ਵੀ ਮਨੁੱਖ ਦਾ ਅਹੰਭਾਵ ਮੌਜੂਦ ਰਹਿੰਦਾ ਹੈ:-

**ਹਉ ਵਿਚਿ ਜਾਤੀ ਜਿਨਸੀ ਖੋਵੈ॥**

ਜ਼ਾਤ ਦਾ ਮਾਣ, ਜਿਨਸ ਦਾ ਮਾਣ, ਨਸਲ ਦਾ ਮਾਣ, ਇਹਦੇ ਵਿਚ ਵੀ ਮਨੁੱਖ ਦਾ ਅਹੰਕਾਰ ਵਧਦਾ ਹੈ ਤੇ ਮਨੁੱਖ ਆਪਣਾ ਜੀਵਨ ਨਸ਼ਟ ਕਰ ਬੈਠਦਾ ਹੈ।

**ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ॥**

ਸਿਆਣਪ ਵਿਚ ਤੇ ਇਸ ਦਾ ਅਹੰਭਾਵ ਰਹਿੰਦਾ ਹੈ, ਤੇ ਜੇ ਕਿਧਰੇ ਮੂਰਖਤਾ ਕਬੂਲ ਵੀ ਕਰਦਾ ਹੈ, ਤਾਂ ਉਹਦੇ ਵਿਚ ਵੀ ਇਸ ਦਾ ਅਹੰਭਾਵ ਮੌਜੂਦ ਹੈ। ਜੇ ਕਹਿੰਦਾ ਹੈ ਕਿ ਮੈਂ ਮੂਰਖ ਹਾਂ, ਤਾਂ ਐਸਾ ਕਬੂਲ ਕਰਕੇ ਵੀ ਅਗਲੇ ਨੂੰ ਦੱਸਣ ਦੀ ਕੋਸ਼ਿਸ਼ ਕਰ ਰਿਹਾ ਹੈ ਕਿ ਮੈਂ ਕਿਤਨਾ ਸਿਆਣਾ ਹਾਂ, ਦੇਖੋ ਮੈ ਆਪਣੀ ਖ਼ਾਮੀ ਕਬੂਲ ਕਰ ਰਿਹਾ ਹਾਂ। ਇਸ ਢੰਗ ਨਾਲ ਅਹੰਭਾਵ ਨੂੰ ਸਾਹਮਣੇ ਰੱਖ ਕੇ ਮੂਰਖਤਾ ਕਬੂਲ ਕਰਨੀ, ਵਾਸਤਵਿਕ ਮੂਰਖਤਾ ਕਬੂਲ ਕਰਨੀ ਨਹੀਂ ਹੈ। ਅਹੰਭਾਵ ਨੂੰ ਸਾਹਮਣੇ ਰੱਖ ਕੇ ਆਪਣੀ ਗ਼ਲਤੀ ਕਬੂਲ ਕਰਨੀ ਨਹੀਂ, ਉਸ ਤੋਂ ਹੋਰ ਗਲਤੀਆਂ ਹੋਣਗੀਆਂ।

**ਮੋਖ ਮੁਕਤਿ ਕੀ ਸਾਰ ਨ ਜਾਣਾ॥**

ਇਸ ਤਰ੍ਹਾਂ ਦੇ ਬੰਦੇ ਨੂੰ ਮੁਕਤੀ ਕਿਵੇਂ ਪ੍ਰਾਪਤ ਹੋਵੇ। ਅਹੰਕਾਰ ਤੋਂ ਕਿਵੇਂ ਛੁਟਕਾਰਾ ਮਿਲੇ, ਇਹ ਇਸ ਦੀ ਸਾਰ ਨਹੀਂ ਜਾਣਦਾ, ਇਹਦਾ ਭੇਦ ਨਹੀਂ ਜਾਣਦਾ।

**ਹਉ ਵਿਚਿ ਮਾਇਆ ਹਉ ਵਿਚਿ ਛਾਇਆ॥**

ਅਹੰਕਾਰ ਵਸ ਹੋ ਕੇ ਹੀ ਕਹੀ ਜਾਂਦਾ ਹੈ, ਕਿ ਇਹ ਜ਼ਿੰਦਗੀ ਮਾਇਆ ਹੈ, ਇਹ ਪਰਮਾਤਮਾ ਦੀ ਬਣਾਈ ਹੋਈ ਛਾਇਆ ਹੈ, ਹੋਰ ਕੁਛ ਨਹੀਂ ਹੈ। ਲੇਕਿਨ ਇਹਦੇ ਵਿਚ ਉਸ ਦਾ ਅਹੰਭਾਵ ਮੌਜੂਦ ਹੈ।

**ਹਉਮੈ ਕਰਿ ਕਰਿ ਜੰਤ ਉਪਾਇਆ॥**

ਇਸ ਤਰ੍ਹਾਂ ਹਉਮੈ ਨੂੰ ਵਧਾ ਵਧਾ ਕੇ, ਪ੍ਰਗਟ ਕਰ ਕਰ ਕੇ, ਇਸ ਨੂੰ ਬਹੁਤ ਭਾਰੀ ਕਰ ਲੈਂਦਾ ਹੈ, ਸਾਹਿਬ ਕਹਿੰਦੇ ਨੇ, ਉਸ ਪਰਿਪੂਰਨ ਪਰਮਾਤਮਾ ਨੇ ਇਹ ਨਿਯਮ ਇਸ ਢੰਗ ਦਾ ਚਲਾਇਆ ਹੈ ਕਿ ਬਾਰ ਬਾਰ ਉਸ ਹਉਮੈ ਵਿਚ ਬੱਧੇ ਹੋਏ ਜੀਵ ਆਉਂਦੇ ਨੇ, ਜੰਤ ਉਤਪੰਨ ਹੁੰਦੇ ਨੇ, ਜੰਮਦੇ ਨੇ, ਮਰਦੇ ਨੇ।

**ਹਉਮੈ ਬੂਝੈ ਤਾ ਦਰੁ ਸੂਝੈ॥**

ਉਸ ਪ੍ਰਭੂ ਦਾ ਦਰ ਤਾਂ ਸੂਝੇ, ਤਾਂ ਦਿਖਾਈ ਦੇਵੇ ਕਿ ਹਉਮੈ ਦਾ ਪਤਾ ਚਲੇ, ਵਾਸਤਵਿਕ ਹਉਮੈ ਕੀ ਹੈ?

**ਗਿਆਨ ਵਿਹੂਣਾ ਕਥਿ ਕਥਿ ਲੂਝੈ॥**

ਹਉਮੈ ਦੇ ਗਿਆਨ ਤੋਂ ਬਿਨਾਂ ਕਥਨੀ ਕਰਕੇ ਬੰਦਾ ਖੁਆਰ ਹੁੰਦਾ ਹੈ, ਦੁੱਖੀ ਹੁੰਦਾ ਹੈ। ਸਾਹਿਬ ਕਹਿੰਦੇ ਨੇ, ਹਉਮੈ ਰਹਿਤ ਕਥਨੀ ਹੀ ਵਾਸਤਵਿਕ ਕਥਨੀ ਹੈ।

**ਨਾਨਕ ਹੁਕਮੀ ਲਿਖੀਐ ਲੇਖੁ॥ਜੇਹਾ ਵੇਖਹਿ ਤੇਹਾ ਵੇਖੁ॥੧॥**

ਸਾਹਿਬ ਕਹਿੰਦੇ ਨੇ, ਆਪਣੇ ਅਹੰਭਾਵ ਨੂੰ ਸਾਹਮਣੇ ਰੱਖ ਕੇ ਜੋ ਜਗਤ ਨੂੰ ਤੱਕਣ ਦੀ ਕੋਸ਼ਿਸ਼ ਕਰਦਾ ਹੈ, ਉਸ ਨੂੰ ਆਪਣਾ ਅਹੰਭਾਉ ਹੀ ਚਾਰੇ ਪਾਸੇ ਦਿਖਾਈ ਦਿੰਦਾ ਹੈ ਪਰਮਾਤਮਾ ਨਹੀਂ, ਅਹੰਕਾਰ ਹੀ ਚਾਰੋਂ ਪਾਸੇ ਦਿਖਾਈ ਦਿੰਦਾ ਹੈ, ਈਸ਼ਵਰ ਨਹੀਂ। ਉਹ ਇਸ ਤਰੀਕੇ ਨਾਲ ਹੀ ਵੇਖਦਾ ਹੈ। ਅਹੰਕਾਰ ਦੀ ਐਨਕ ਨਾਲ, ਸਾਰੇ ਪਾਸੇ ਅਹੰਕਾਰ ਹੀ ਅਹੰਕਾਰ, ਨਿਰੰਕਾਰ ਨਹੀਂ, ਈਸ਼ਵਰ ਨਹੀਂ।

**ਮਹਲਾ ੨॥ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥**
**ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ॥**
**ਹਉਮੈ ਏਹੁ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥**

ਇਸ ਸਤਵੀਂ ਪਉੜੀ ਦੇ ਨਾਲ ਦੂਜਾ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਹੈ, ਜੋ ਪਹਿਲੇ ਪਾਤਸ਼ਾਹ ਦੇ ਪਹਿਲੇ ਸਲੋਕ ਨਾਲ ਹੀ ਮੇਲ ਖਾਂਦਾ ਹੈ। "**ਹਉ ਵਿਚ ਆਇਆ ਹਉ ਵਿਚਿ ਗਇਆ॥**" ਹੂਬਹੂ ਗੁਰੂ ਅੰਗਦ ਦੇਵ ਜੀ ਮਹਾਰਾਜ ਫਰਮਾਨ ਕਰਦੇ ਨੇ:-

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥**

ਹਉਮੈ ਦੀ ਜ਼ਾਤ ਕੀ ਹੈ? ਹਉਮੈ, ਇਸ ਦੀ ਪਹਿਚਾਨ ਕਿਸ ਤਰ੍ਹਾਂ ਹੋਵੇਗੀ? ਇਸ ਦੀ ਸੂਝ ਬੂਝ ਕਿਵੇਂ ਹੋਵੇਗੀ? ਇਸ ਦੀ ਸਮਝ ਕਿਵੇਂ ਹੋਵੇਗੀ? ਸਾਹਿਬ ਕਹਿੰਦੇ ਨੇ, ਹਰ ਕਰਮ ਦੇ ਉੱਤੇ ਹਾਵੀ ਹੋਵੇਗੀ, ਹਰ ਕਰਮ ਵਿਚ ਮੌਜੂਦ ਹੋਵੇਗੀ। ਜੋ ਵੀ ਮਨੁੱਖ ਕਰਮ ਕਰੇਗਾ, ਹਉਮੈ ਵਸ ਕਰੇਗਾ। ਜਿਤਨੇ ਵੀ ਕਰਮ ਹੋ ਰਹੇ ਨੇ, ਹਰ ਕਰਮ ਦੇ ਉੱਤੇ ਹਉਮੈ ਦੀ ਛਾਪ ਹੈ। ਮਨੁੱਖ ਦੀ ਸਾਰੀ ਭੱਜ ਦੌੜ ਵੀ ਹਉਮੈ ਨੂੰ ਵਧਾਉਣ ਵਾਸਤੇ ਹੈ। ਮਨੁੱਖ ਦੀ ਸਾਰੀ ਸੂਝ ਬੂਝ, ਸਿਆਣਪ, ਸਾਰੀ ਸ਼ਕਤੀ ਵੀ ਹਉਮੈ ਨੂੰ ਵਧਾਉਣ ਵਾਸਤੇ ਹੈ। ਜਿਤਨੀ ਮਨੁੱਖ ਦੀ ਹਉਮੈ ਵੱਧ ਜਾਏ, ਉਤਨਾ ਹੀ ਪਰਮਾਤਮਾ ਛੋਟਾ ਹੋ ਜਾਂਦਾ ਹੈ। ਅਹੰਕਾਰੀ ਦੀ ਦਰਿਸ਼ਟੀ ਵਿਚ ਉਸ ਦੀ ਮਾਂ ਤੁੱਛ ਹੈ, ਉਸ ਦਾ ਪਿਤਾ ਵੀ ਕੁਛ ਨਹੀਂ। ਅਹੰਕਾਰੀ ਦੀ ਦਰਿਸ਼ਟੀ ਵਿਚ ਵੱਡਾ ਭਰਾ ਕੀ ਹੈ, ਕੁਛ ਵੀ ਨਹੀਂ। ਜਿਤਨਾ ਵੱਡਾ ਅਹੰਕਾਰ ਹੋ ਜਾਏਗਾ, ਮਾਂ ਉਤਨੀ ਛੋਟੀ ਹੋ ਜਾਏਗੀ, ਪਿਉ ਉਤਨਾ ਹੀ ਛੋਟਾ ਹੋ ਜਾਏਗਾ ਔਰ ਅਹੰਕਾਰ ਜਿਤਨਾ ਜ਼ਿਆਦਾ ਵੱਡਾ ਹੋਵੇ, ਨਿਰੰਕਾਰ ਉਤਨਾ ਹੀ ਛੋਟਾ ਹੋ ਜਾਏਗਾ। ਸ਼ਿਖਰ ਤੇ ਪਹੁੰਚਿਆ ਹੋਇਆ ਅਗਰ ਅਹੰਕਾਰ ਹੋਵੇ, ਤਾਂ ਨਿਰੰਕਾਰ ਤਾਂ ਮਰ ਹੀ ਜਾਏਗਾ, ਪਰਮਾਤਮਾ ਨਹੀਂ ਰਹੇਗਾ, ਉਸ ਦੀ ਦੁਨੀਆ ਵਿਚ ਮਾਨੋ ਪਰਮਾਤਮਾ ਖ਼ਤਮ ਹੋ ਗਿਆ। ਹਰਣਾਖਸ਼ ਦੀ ਦੁਨੀਆ ਵਿਚ ਪਰਮਾਤਮਾ ਨਹੀਂ ਸੀ। ਪਰਮਾਤਮਾ ਖ਼ਤਮ ਹੋ ਗਿਆ, ਕਿਉਂਕਿ ਅਹੰਕਾਰ ਚਰਮ

ਸੀਮਾ ਤੇ ਪਹੁੰਚ ਗਿਆ। ਜੈਸੇ ਜੈਸੇ ਮਨੁੱਖ ਦਾ ਅਹੰਕਾਰ ਵਧਦਾ ਹੈ, ਵੈਸੇ ਵੈਸੇ ਬਾਕੀ ਦੀ ਦੁਨੀਆ ਵਿਚ ਸਭ ਛੋਟੇ ਹੁੰਦੇ ਜਾ ਰਹੇ ਨੇ। ਸਭ ਛੋਟੇ, ਸਭ ਮੂਰਖ, ਸਭ ਨਾਦਾਨ, ਸਭ ਤੁੱਛ। ਇਸ ਵਾਸਤੇ ਕਹਿੰਦੇ ਨੇ ਅਹੰਕਾਰੀ ਦਾ ਕੋਈ ਮਿੱਤਰ ਨਹੀਂ ਹੋ ਸਕਦਾ। ਮਿੱਤਰਤਾ ਤਾਂ ਹੁੰਦੀ ਹੈ ਬਰਾਬਰੀ ਦੇ ਤਲ ਤੇ। ਕਿਸੇ ਵੀ ਅਹੰਕਾਰੀ ਦਾ ਕੋਈ ਮਿੱਤਰ ਨਹੀਂ ਹੋ ਸਕਦਾ। ਹਰਣਾਖਸ਼ ਦਾ ਕੋਈ ਦੋਸਤ ਨਹੀਂ ਸੀ। ਇਸ ਤਰ੍ਹਾਂ ਦੀ ਸੋਚਣੀ ਵਾਲੇ, ਇਸ ਤਰ੍ਹਾਂ ਦੇ ਅਹੰਕਾਰੀ ਮਨੁੱਖ ਜਿਤਨੇ ਵੀ ਹੁੰਦੇ ਨੇ, ਉਨ੍ਹਾਂ ਦੇ ਕੋਈ ਮਿੱਤਰ ਨਹੀਂ ਹੁੰਦੇ। ਹਿਟਲਰ ਦਾ ਕੋਈ ਦੋਸਤ ਨਹੀਂ ਸੀ, ਇਤਨਾ ਸ਼ਿਖਰ ਦਾ ਅਹੰਕਾਰੀ, ਕਿ ਹਰ ਬਸ਼ਰ, ਹਰ ਬੰਦਾ ਉਸ ਦੇ ਲਈ ਕੀੜਾ ਮਕੌੜਾ ਹੈ, ਹੋਰ ਕੁਛ ਨਹੀਂ। ਜਿਸ ਨੂੰ ਮਰਜ਼ੀ ਪੈਰਾਂ ਥੱਲੇ ਮਸਲ ਦਿਉ। ਇਸ ਤਰ੍ਹਾਂ ਦੇ ਬੰਦੇ ਦਾ ਕੋਈ ਮਿੱਤਰ ਵੀ ਨਹੀਂ ਹੁੰਦਾ, ਕਿਉਂਕਿ ਮਿੱਤਰਤਾ ਲਈ ਬਰਾਬਰੀ ਚਾਹੀਦੀ ਹੈ, ਬਰਾਬਰੀ ਦੇ ਜਜ਼ਬੇ ਚਾਹੀਦੇ ਨੇ। ਅਹੰਕਾਰੀ ਕਿਸੇ ਨੂੰ ਵੀ ਬਰਾਬਰੀ ਦੇ ਕੇ ਰਾਜ਼ੀ ਨਹੀਂ। ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਇੱਥੇ ਫੁਰਮਾਨ ਕਰਦੇ ਹਨ, ਹਉਮੈ ਦੀ ਇਹ ਪਹਿਚਾਣ ਹੈ, ਕਿ ਹਰ ਕਰਮ ਦੇ ਉੱਤੇ ਹਉਮੈ ਦੀ ਛਾਪ ਹੋਵੇਗੀ, ਉਸ ਮਨੁੱਖ ਦੇ ਹਰ ਕਰਮ ਵਿਚ ਉਸ ਦਾ ਅਹੰਭਾਵ ਪ੍ਰਗਟ ਹੋਵੇਗਾ।

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥**

ਮਨੁੱਖ ਨੂੰ ਹੋਰ ਕੋਈ ਬੰਧਨ ਨਹੀਂ, ਇਸੇ ਹੀ ਹਉਮੈ ਦਾ ਬੰਧਨ ਹੈ, ਮਨੁੱਖ ਦੇ ਪੈਰਾਂ ਵਿਚ ਹੋਰ ਕੋਈ ਜੇਵੜੀ ਨਹੀਂ ਹੈ, ਇਸੇ ਹਉਮੈ ਦੀ ਹੀ ਜੇਵੜੀ ਹੈ। ਹਉਮੈ ਦੇ ਸੰਗਲ ਇਸ ਨੂੰ ਬਾਰ ਬਾਰ ਇਸ ਧਰਤੀ ਤੇ, ਇਸ ਪ੍ਰਿਥਵੀ ਤੇ ਖਿੱਚ ਕੇ ਲਿਆਉਂਦੇ ਨੇ। ਪਿਛਲੇ ਜਨਮ ਦੀ ਹਉਮੈ ਤੇ ਹੁਣ ਦਾ ਅਹੰਕਾਰ ਸਮਿੱਲਤ ਹੋ ਕੇ ਹਉਮੈ ਵਧਦੀ ਹੈ। ਇਸ ਵਾਸਤੇ ਦਿਨ ਪ੍ਰਤਿ ਦਿਨ ਮਨੁੱਖੀ ਤਲ ਦੇ ਉੱਤੇ ਹਉਮੈ ਵੱਧ ਰਹੀ ਹੈ, ਅਹੰਕਾਰ ਵੱਧ ਰਿਹਾ ਹੈ। ਕਿਉਂਕਿ ਦਿਨ ਪ੍ਰਤਿ ਦਿਨ, ਜਨਮ ਦਰ ਜਨਮ ਦੇ ਨਾਲ ਹਉਮੈ ਸੰਗਰਹਿ ਹੁੰਦੀ ਜਾ ਰਹੀ ਹੈ, ਤੇ ਨਵੀਂ ਹਉਮੈ ਜਨਮ ਲੈ ਰਹੀ ਹੈ। ਇਸ ਤਰੀਕੇ ਦੇ ਨਾਲ ਹਉਮੈ ਦੇ ਪਹਾੜ ਉੱਚੇ ਹੁੰਦੇ ਜਾ ਰਹੇ ਨੇ ਔਰ ਜੈਸੇ ਜੈਸੇ ਅਹੰਕਾਰ ਉੱਚਾ ਹੋਇਆ, ਵੈਸੇ ਵੈਸੇ ਨਿਰੰਕਾਰ ਛੋਟਾ ਹੋਇਆ। ਸਾਹਿਬ ਕਹਿੰਦੇ ਨੇ, ਇਹ ਅਹੰਕਾਰ ਹੀ ਬੰਧਨ ਹੈ, ਆਵਣ ਜਾਵਣ ਦਾ ਕਾਰਣ ਇਹ ਅਹੰਕਾਰ ਹੈ। "**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥**" ਇਹ ਬਹੁਤ ਸਾਰੀਆਂ ਜੂਨਾਂ ਦੇ ਬੰਧਨ ਅਹੰਕਾਰ ਵਸ ਹੋ ਕੇ ਹਨ, ਅਹੰਕਾਰ ਕਰਕੇ ਨੇ।

**ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ॥**

ਇੱਥੇ ਇਕ ਪ੍ਰਸ਼ਨ ਹੈ, ਕਿ ਹਉਮੈ ਕਿੱਥੋਂ ਪੈਦਾ ਹੁੰਦੀ ਹੈ? ਕਿਵੇਂ ਪੈਦਾ ਹੁੰਦੀ ਹੈ? ਤੇ ਕਿਹੜੀ ਸਾਧਨਾ ਦੇ ਨਾਲ ਇਹ ਹਉਮੈ ਜਾਵੇਗੀ, ਅਹੰਕਾਰ ਦਾ ਨਾਸ ਹੋਵੇਗਾ? ਆਇਆ ਐਸੀ ਕਿਹੜੀ ਸਾਧਨਾ ਹੈ ਜੋ ਕੀਤੀ ਜਾਏ? ਸਾਹਿਬ ਇਸ ਦਾ ਇਸ ਢੰਗ ਨਾਲ ਜਵਾਬ ਦਿੰਦੇ ਨੇ ਕਿ।

**ਹਉਮੈ ਏਹੁ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥**

ਹਉਮੈ ਤੇ ਇਕ ਹੁਕਮ ਹੈ, ਭਾਵ ਪ੍ਰਭੂ ਦੀ ਬਣਾਈ ਹੋਈ ਇਕ ਮਰਯਾਦਾ ਹੈ, ਇਕ ਖੁਲ੍ਹ ਹੈ ਕਿ ਬੰਦੇ ਜਾਂ ਤੂੰ ਮੇਰੇ ਵਿਚ ਜੀ ਸਕਦਾ ਹੈਂ, ਜਾਂ ਆਪਣੇ ਆਪ ਵਿਚ ਜੀ ਸਕਦਾ ਹੈਂ। ਤੂੰ ਮੈਨੂੰ ਵੱਡਾ ਮੰਨ ਸਕਦਾ ਹੈਂ ਜਾਂ ਆਪਣੇ ਆਪ ਨੂੰ ਵੱਡਾ ਮੰਨ ਸਕਦਾ ਹੈਂ। ਤੂੰ ਆਪਣੇ ਆਪ ਨੂੰ ਛੋਟਾ ਮੰਨ ਸਕਦਾ ਹੈਂ ਜਾਂ ਮੈਨੂੰ ਛੋਟਾ ਮੰਨ ਸਕਦਾ ਹੈਂ, ਇਹ ਤੈਨੂੰ ਖੁਲ੍ਹ ਹੈ। ਇਸ ਖੁਲ੍ਹ ਦਾ ਮਨੁੱਖ ਨੇ ਬਹੁਤ ਗ਼ਲਤ ਇਸਤੇਮਾਲ ਕੀਤਾ ਹੈ, ਹੈ ਤੇ ਇਕ ਹੁਕਮ, ਹੈ ਤੇ ਇਕ

ਮਰਯਾਦਾ, ਕਿ ਪ੍ਰਭੂ ਨੇ ਖੁਲ੍ਹ ਦੇ ਦਿੱਤੀ। ਇਸ ਖੁਲ੍ਹ ਦਾ ਸਦਕਾ ਮਨੁੱਖ ਨੇ ਕਹਿ ਦਿੱਤਾ ਪਰਮਾਤਮਾ ਤੂੰ ਛੋਟਾ ਹੈਂ, ਮੈਂ ਵੱਡਾ ਹਾਂ। ਮਨੁੱਖ ਦਾ ਅਹੰਕਾਰ ਇਤਨਾ ਵੱਡਾ ਹੋ ਗਿਆ ਤੇ ਕਹਿ ਦਿੱਤਾ, ਪਰਮਾਤਮਾ ਤੂੰ ਹੈ ਹੀ ਨਹੀਂ, ਮੈਂ ਹੀ ਹਾਂ। ਇਸ ਵਾਸਤੇ ਐਲਾਨੀਆ ਤੌਰ ਤੇ ਅੱਜ ਅੱਧੀ ਲੋਕਾਈ ਪ੍ਰਿਥਵੀ ਉੱਤੇ ਨਾਸਤਕ ਹੈ, ਜਿਹਨਾਂ ਦੀ ਪਰਮਾਤਮਾ ਵਿਚ ਕੋਈ ਸ਼ਰਧਾ ਨਹੀਂ, ਜਿਹਨਾਂ ਨੇ ਪਰਮਾਤਮਾ ਨੂੰ ਬਿਲਕੁਲ ਮੰਨਣ ਤੋਂ ਇਨਕਾਰ ਕੀਤਾ ਹੈ, ਮਹਜ਼ ਇਸ ਲਈ ਕਿ ਅਹੰਕਾਰ ਸਿਖਰ ਤੇ ਪਹੁੰਚ ਗਿਆ, ਹਉਮੈ ਸਿਖਰ ਤੇ ਪਹੁੰਚ ਗਈ ਹੈ। ਸਾਹਿਬ ਕਹਿੰਦੇ ਨੇ, ਹੈ ਤੇ ਇਹ ਇਕ ਹੁਕਮ, ਮਰਯਾਦਾ, ਦਿੱਤੀ ਹੋਈ ਖੁਲ੍ਹ। ਉਸ ਦਿੱਤੀ ਹੋਈ ਖੁਲ੍ਹ ਕਰਕੇ ਮਨੁੱਖ ਜ਼ਿਆਦਾ ਅਹੰਕਾਰੀ ਹੋ ਗਿਆ ਹੈ। ਮਹਾਰਾਜ ਕਹਿੰਦੇ ਨੇ ਇਸ ਵਾਸਤੇ ਹਉਮੈ ਦਾ ਬੱਝਿਆ ਹੋਇਆ ਹੀ ਮੁੜ ਮੁੜ ਕੇ ਜੰਮਦਾ ਤੇ ਮਰਦਾ ਹੈ। **ਪਇਐ ਕਿਰਤਿ ਫਿਰਾਹਿ॥** ਫਿਰ ਕਿਰਤ ਦੇ ਚੱਕਰ ਵਿਚ ਪੈਂਦਾ ਹੈ, ਫਿਰ ਮਰਨ ਤੇ ਜਨਮ ਦੇ ਚੱਕਰ ਵਿਚ ਪੈਂਦਾ ਹੈ, ਤੇ ਹਰ ਕਿਰਤ ਵਿਚ ਹਉਮੈ ਬਰਕ਼ਰਾਰ ਰਹਿੰਦੀ ਹੈ, ਤੇ ਹਉਮੈ ਦੇ ਬਰਕ਼ਰਾਰ ਰਹਿਣ ਕਰਕੇ ਇਹ ਖ਼ੁਦ ਬਰਕ਼ਰਾਰ ਰਹਿੰਦਾ ਹੈ, ਮਤਲਬ ਫਿਰ ਜਨਮ, ਫਿਰ ਮਰਨ। ਜਿਤਨੇ ਚਿਰ ਤਕ ਮੈਂ ਨਹੀਂ ਮਿਟਿਆ, ਉਤਨੇ ਚਿਰ ਤਕ ਜਨਮ ਨਹੀਂ ਮਿਟੇਗਾ। ਕਿਉਂਕਿ ਮੈਂ, ਮੇਰੀ ਹੋਂਦ। ਈਸ਼ਵਰ ਵੀ ਬੇਇਨਸਾਫੀ ਨਹੀਂ ਕਰਦਾ, ਠੀਕ ਹੈ ਤੇਰੀ ਹੋਂਦ ਰਹੇਗੀ। ਤੇ ਜਿਸ ਦਿਨ ਮਨੁੱਖ ਕਹਿੰਦਾ ਹੈ, ਨਹੀਂ ਮੇਰੀ ਕੋਈ ਹੋਂਦ ਨਹੀਂ, ਮੈਂ ਨਹੀਂ, ਉਸ ਦਿਨ ਹੀ ਰੋਮ ਰੋਮ ਵਿਚ ਪ੍ਰਭੂ ਬੋਲਣ ਲਗ ਪੈਂਦਾ ਹੈ। ਉਸ ਦਿਨ ਹੀ ਰੋਮ ਰੋਮ ਵਿਚ ਪ੍ਰਭੂ ਪ੍ਰਗਟ ਹੁੰਦਾ ਹੈ ਔਰ ਉਸ ਦਿਨ ਹੀ ਜੀਵਨ ਧੰਨ ਧੰਨ ਹੁੰਦਾ ਹੈ, ਉਸ ਦਿਨ ਹੀ ਜੀਵਨ ਸਫਲ ਹੁੰਦਾ ਹੈ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**

ਲੰਬਾ ਰੋਗ ਹੋਵੇ, ਉਸ ਨੂੰ ਦੀਰਘ ਰੋਗ ਕਹਿੰਦੇ ਨੇ। ਕੁੱਝ ਰੋਗ ਐਸੇ ਹੁੰਦੇ ਨੇ, ਦੋ ਚਾਰ ਸਾਲ ਰਹਿੰਦੇ ਨੇ ਚਲੇ ਜਾਂਦੇ ਨੇ। ਪਰ ਦੋ ਸਾਲ ਦੇ ਰੋਗ ਨੂੰ ਵੀ ਲੰਬਾ ਰੋਗ ਆਖਿਆ ਹੈ। ਕੁੱਝ ਰੋਗ ਐਸੇ ਹੁੰਦੇ ਨੇ, ਅੱਧੀ ਜ਼ਿੰਦਗੀ ਰਹਿੰਦੇ ਨੇ, ਅੱਧਾ ਜੀਵਨ ਦੁੱਖਤ ਕਰਦੇ ਨੇ, ਨਾਲ ਰਹਿੰਦੇ ਨੇ, ਉਸ ਨੂੰ ਵੀ ਦੀਰਘ ਰੋਗ ਆਖਦੇ ਨੇ, ਬਈ ਲੰਬੀ ਬੀਮਾਰੀ ਹੈ। ਪਰ ਸਰੀਰਕ ਤਲ ਤੇ ਜਿਤਨੀਆਂ ਬੀਮਾਰੀਆਂ ਪ੍ਰਗਟ ਹੁੰਦੀਆਂ ਨੇ, ਉਹ ਇਤਨੀਆਂ ਲੰਬੀਆਂ ਨਹੀਂ ਨੇ, ਜਿਤਨੀ ਕਿ ਹਉਮੈ ਹੈ, ਕਿਉਂਕਿ ਕਈ ਜਨਮਾਂ ਤੋਂ ਨਾਲ ਚਲੀ ਆ ਰਹੀ ਹੈ, ਅਨੰਤ ਜਨਮਾਂ ਤੋਂ ਨਾਲ ਚਲੀ ਆ ਰਹੀ ਹੈ, ਬਹੁਤ ਲੰਬੀ ਬੀਮਾਰੀ ਹੈ, ਬਹੁਤ ਲੰਬਾ ਰੋਗ ਹੈ। ਇਸ ਦਾ ਇਲਾਜ, ਸਾਹਿਬ ਕਹਿੰਦੇ ਨੇ, "**ਦਾਰੂ ਭੀ ਇਸੁ ਮਾਹਿ॥**" ਇਸ ਦਾ ਦਾਰੂ ਵੀ ਹੈ। ਮਤਲਬ ਜੇ ਹਉਮੈ ਰੋਗ ਹੈ, ਤਾਂ ਹਉਮੈ ਦਾਰੂ ਵੀ ਹੈ। ਜੈਸੇ ਸੰਖੀਆ ਜ਼ਹਰ ਹੈ, ਸੰਖੀਆ ਅੰਮ੍ਰਿਤ ਹੈ। ਕੱਚਾ ਸੰਖੀਆ ਖਾ ਲਈਏ ਜ਼ਹਰ ਹੈ, ਖਾਂਦਿਆ ਹੀ ਬੰਦਾ ਮਰ ਜਾਏਗਾ। ਪਰ ਸੰਖੀਏ ਨੂੰ ਮਾਰ ਕੇ ਕੁਸ਼ਤਾ ਬਣਾ ਲਈਏ, ਅੰਮ੍ਰਿਤ ਹੋ ਗਿਆ। ਤਾਕਤ ਦੇਵੇਗਾ, ਤਵਾਨਾਈ ਦੇਵੇਗਾ। ਸੰਖੀਆ ਜ਼ਹਰ ਹੈ, ਸੰਖੀਆ ਅੰਮ੍ਰਿਤ ਹੈ। ਹਉਮੈ ਜ਼ਹਰ ਹੈ, ਹਉਮੈ ਅੰਮ੍ਰਿਤ ਵੀ ਬਣ ਜਾਂਦੀ ਹੈ। ਇਸ ਜ਼ਹਰ ਨੂੰ ਮਾਰ ਕੇ ਇਹਦੇ ਵਿਚੋਂ ਕੋਈ ਤੂੰ ਨੂੰ ਪ੍ਰਗਟ ਕਰ ਲਵੇ। ਇਸ ਮੈਂ ਨੂੰ ਮਾਰ ਕੇ ਪ੍ਰਭੂ ਨੂੰ ਸਮਰਪਿਤ ਕਰ ਦੇਵੇ ਅਤੇ ਸਾਰਾ ਅਹੰਭਾਵ ਈਸ਼ਵਰੀ ਤਾਮੀਰੀ ਵਿਚ, ਈਸ਼ਵਰੀ ਉਸਾਰੀ ਵਿਚ ਖਰਚ ਹੋਵੇ, ਕਿ ਮੈਂ ਧਾਰਮਿਕ ਹੋਣਾ ਹੈ, ਮੈਂ ਧਾਰਮਿਕ ਮੰਦਰ ਬਣਨਾ ਹੈ, ਮੈਂ ਧਾਰਮਿਕ ਗਿਆਨੀ ਬਣਨਾ ਹੈ। ਮੈਂ ਆਪਣੇ ਅੰਦਰੋਂ ਕਲਾ ਨੂੰ ਜਨਮ ਦੇਣਾ ਹੈ, ਮੈਂ ਆਪਣੇ ਅੰਦਰੋਂ ਈਸ਼ਵਰ ਨੂੰ ਜਨਮ ਦੇਣਾ ਹੈ।

ਹੁਣ ਅਹੰਕਾਰ ਇਸ ਪਾਸੇ ਤੋਂ ਅਗਰ ਗਵਨ ਹੋ ਗਿਆ, ਤਾਂ ਸਹਿਜੇ ਸਹਿਜੇ ਈਸ਼ਵਰ, ਨਿਰੰਕਾਰ ਪ੍ਰਗਟ ਹੋ ਜਾਏਗਾ, ਹਉਮੈ ਮਰ ਜਾਏਗੀ ਤੇ ਇਹ ਹਉਮੈ ਜਿੱਥੇ ਰੋਗ ਹੈ ਓਥੇ ਦਾਰੂ ਵੀ ਹੈ। ਦਾਰੂ ਉਦੋਂ ਬਣਦੀ ਹੈ ਜਦੋਂ ਹਉਮੈ ਚੰਗੇ ਪਾਸੇ ਲਗ ਜਾਏ। ਮੈਂ ਇਕ ਧਾਰਮਿਕ ਮੰਦਰ ਬਣਨਾ ਹੈ, ਹੈ ਤੇ ਅਹੰਕਾਰ, ਲੇਕਿਨ ਧਾਰਮਿਕ ਮੰਦਰ ਬਣਨ ਦੇ ਨਾਲ ਧਾਰਮਿਕ ਭਾਵਨਾਵਾਂ ਵੀ ਉਜਾਗਰ ਹੋਣਗੀਆਂ। ਮੈਂ ਧਾਰਮਿਕ ਹੋਣਾ ਹੈ, ਹੁਣ ਅਗਰ ਇਹ ਮੈਂ ਭਾਵ ਦੇ ਆਸਰੇ ਤੇ, ਇਸ ਨੇ ਧਾਰਮਿਕ ਬਣਨ ਦੀ ਕੋਸ਼ਿਸ਼ ਕੀਤੀ ਤੇ ਧਰਮ ਦੀ ਸਿਖਰਤਾ ਇਹ ਹੈ, ਮੈਂ ਮਿਟ ਜਾਏਗੀ,ਈਸ਼ਵਰ ਹੀ ਪ੍ਰਗਟ ਹੋਵੇਗਾ। ਹਉਮੈ ਦਾਰੂ ਹੋ ਗਈ, ਜ਼ਹਰ ਸੀ ਅੰਮ੍ਰਿਤ ਹੋ ਗਈ, ਐਸਾ ਦੇਖਦੇ ਹਾਂ ਜੋ:-

**ਜੋ ਜ਼ਹਰੇ ਹਲਾਹਲਿ ਹੈ ਵਹੀ ਅੰਮ੍ਰਿਤ ਹੈ ਨਾਦਾਨ।**
**ਮਾਲੂਮ ਨਹੀਂ ਤੁਝ ਕੋ ਅੰਦਾਜ਼ ਹੈ ਪੀਨੇ ਕੇ॥**

ਇਹ ਤੇ ਹਕੀਕ਼ਤ ਹੈ, ਬਹੁਤ ਵੱਡੀ ਸਚਾਈ ਹੈ। *ਜੋ ਜ਼ਹਰੇ ਹਲਾਹਲਿ ਹੈ*, ਜੋ ਮਹਾਂ ਜ਼ਹਰ ਹੈ, *ਵਹੀ ਅੰਮ੍ਰਿਤ ਹੈ ਨਾਦਾਨ। ਮਾਲੂਮ ਨਹੀਂ ਤੁਝ ਕੋ ਅੰਦਾਜ਼ ਹੈ ਪੀਨੇ ਕੇ।* ਜੋ ਸੰਖੀਆ ਜ਼ਹਰ ਹੈ ਬੰਦੇ ਤੈਨੂੰ ਖਾਣ ਦੀ ਜਾਚ ਨਹੀਂ ਆਈ, ਉਸ ਨੂੰ ਕੁਸ਼ਤਾ ਬਣਾ ਲੈ, ਉਹ ਅੰਮ੍ਰਿਤ ਹੈ। ਮਨੁੱਖ ਜ਼ਹਰ ਨੂੰ ਅੰਮ੍ਰਿਤ ਬਣਾ ਸਕਦਾ ਹੈ, ਅੰਮ੍ਰਿਤ ਨੂੰ ਜ਼ਹਰ ਬਣਾ ਸਕਦਾ ਹੈ। ਅੰਗੂਰਾਂ ਦਾ ਰਸ ਅੰਮ੍ਰਿਤ ਹੈ, ਇਸ ਨੂੰ ਸ਼ਰਾਬ ਬਣਾ ਕੇ, ਮਨੁੱਖ ਜ਼ਹਰ ਬਣਾ ਸਕਦਾ ਹੈ, ਕੌੜਾ ਬਣਾ ਸਕਦਾ ਹੈ। ਮਿੱਠੇ ਨੂੰ ਕੌੜਾ ਕੀਤਾ, ਜ਼ਹਰ ਬਣ ਗਈ। ਅੰਗੂਰਾਂ ਦਾ ਰਸ ਕੋਈ ਜ਼ਹਰ ਬਣਾ ਛਡਦਾ ਹੈ, ਕੋਈ ਸੰਖੀਏ ਦੀ ਕੁੜੱਤਣ ਖ਼ਤਮ ਕਰਕੇ ਅੰਮ੍ਰਿਤ ਬਣਾ ਦਿੰਦਾ ਹੈ। ਜੀਵਨ ਜ਼ਹਰ ਹੈ, ਜੀਵਨ ਅੰਮ੍ਰਿਤ ਹੈ। *ਜੋ ਜ਼ਹਰੇ ਹਲਾਹਲਿ ਹੈ ਵਹੀ ਅੰਮ੍ਰਿਤ ਹੈ ਨਾਦਾਨ। ਮਾਲੂਮ ਨਹੀਂ ਤੁਝ ਕੋ ਅੰਦਾਜ਼ ਹੈ ਪੀਨੇ ਕੇ।* ਇਸ ਲਈ ਹਉਮੈ ਨਰਕ ਦਾ ਦੁਆਰ ਹੈ, ਹਉਮੈ ਸੁਅਰਗ ਦਾ ਦੁਆਰ ਬਣ ਜਾਂਦੀ ਹੈ। **ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸੁ ਮਾਹਿ॥** ਜੇ ਇਹ ਇਕ ਲੰਬੀ ਬੀਮਾਰੀ ਹੈ, ਇਕ ਦੀਰਘ ਰੋਗ ਹੈ, ਤਾਂ ਇਹ ਦਾਰੂ ਵੀ ਹੈ, ਇਹ ਔਸ਼ਧੀ ਵੀ ਹੈ ਔਰ ਇਹ ਹਉਮੈ ਇਸ ਤਾਮੀਰੀ ਕੰਮ ਵਿਚ ਲਗ ਜਾਏ ਕਿ ਮੈਂ ਧਾਰਮਿਕ ਮੰਦਰ ਬਣਨਾ ਹੈ, ਮੈਂ ਧਾਰਮਿਕ ਹੋਣਾ ਹੈ, ਮੈਂ ਧਾਰਮਿਕ ਗਿਆਨੀ ਹੋਣਾ ਹੈ। ਐਸੇ ਅਹੰਕਾਰ ਭਾਵ ਵਿਚ ਆ ਕੇ ਅਗਰ ਮਨੁੱਖ ਐਸੀ ਕੋਸ਼ਿਸ਼ ਕਰੇ, ਤਾਂ ਇਕ ਦਿਨ ਕੀ ਹੰਦਾ ਹੈ, ਅਹੰਕਾਰ ਤੇ ਨਹੀਂ ਰਹਿੰਦਾ, ਨਿਰੰਕਾਰ ਪ੍ਰਗਟ ਹੋ ਜਾਂਦਾ ਹੈ। ਧਰਮ ਹੀ ਧਰਮ ਰਹਿ ਜਾਂਦਾ ਹੈ। ਮਨੁੱਖ ਦੀ ਹਉਮੈ ਮਿਟ ਜਾਂਦੀ ਹੈ। ਸਾਹਿਬ ਕਹਿੰਦੇ ਨੇ, ਇਹ ਹਉਮੈ ਦਾਰੂ ਬਣ ਗਈ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**

ਜੇ ਕਿਸੇ ਦੇ ਉੱਤੇ ਪ੍ਰਭੂ ਦੀ ਕਿਰਪਾ ਹੋ ਜਾਏ, ਤੇ ਉਹ ਗੁਰੂ ਦੇ ਸ਼ਬਦ ਦੀ ਕਮਾਈ ਕਰੇ, ਜਾਪ ਕਰੇ, ਤਾਂ ਉਸ ਲਈ ਇਹ ਹਉਮੈ ਦਾਰੂ ਬਣ ਜਾਂਦੀ ਹੈ, ਜ਼ਹਰ ਨਹੀਂ ਰਹਿੰਦੀ।

**ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥**

ਸਤਿਗੁਰ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਹੇ ਜਗਤ ਦੇ ਲੋਕੋ! ਸੁਣੋ। ਗੁਰੂ ਦੇ ਸ਼ਬਦ ਦੀ ਕਮਾਈ ਦੇ ਨਾਲ, ਉਸ ਦੇ ਜਾਪ ਨਾਲ, ਇਸੇ ਹੀ ਸੰਜਮ ਨੂੰ ਧਾਰਨ ਕਰਦਿਆਂ ਹੀ ਹਉਮੈ ਚਲੀ ਜਾਂਦੀ ਹੈ। ਹਉਮੈ ਦੇ ਜਾਂਦਿਆਂ ਦੁੱਖ, ਜਨਮ, ਮਰਨ, ਬਿਪਤਾ, ਪੀੜਾ ਸਾਰੀ ਚਲੀ ਜਾਂਦੀ ਹੈ। ਹਉਮੈ ਦੇ ਜਾਂਦਿਆਂ ਨਰਕ ਚਲਾ ਜਾਂਦਾ ਹੈ। ਹਉਮੈ ਦੇ ਰੁਖ਼ਸਤ ਹੁੰਦਿਆਂ ਤਮਾਮ ਬੁਰਿਆਈਆਂ ਰੁਖ਼ਸਤ ਹੋ ਜਾਂਦੀਆਂ ਹਨ, ਕਿਉਂਕਿ ਬੁਰਿਆਈਆਂ ਦਾ ਮੂਲ, ਇਹ ਅਹੰਭਾਵ ਸੀ। ਇਹਨਾਂ ਦੋ ਸਲੋਕਾਂ ਦੇ ਨਾਲ ਜੋ ਪਉੜੀ ਹੈ, ਉਹ ਇਹ ਹੈ:-

**ਪਉੜੀ॥ ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥**
**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥**
**ਵਡਿਆਈ ਵਡਾ ਪਾਇਆ॥੭॥**

ਮਹਾਰਾਜ ਕਹਿੰਦੇ ਨੇ, ਹੋਰ ਕਿਸੇ ਨੇ ਵੀ ਸੇਵਾ ਨਹੀਂ ਕੀਤੀ, ਵਾਸਤਵਿਕ ਸੰਤੋਖੀ ਨੇ ਸੇਵਾ ਕੀਤੀ ਹੈ, ਕਿਉਂਕਿ ਸੰਤੋਖੀ ਦੀ ਸੇਵਾ ਵਿਚ ਕੋਈ ਮੰਗ ਨਹੀਂ, ਕੋਈ ਕਾਮਨਾ ਨਹੀਂ। ਤ੍ਰਿਸ਼ਨਾਲੂ ਅਗਰ ਸੇਵਾ ਵੀ ਕਰਦਾ ਹੈ ਤਾਂ ਮੰਗ ਵੀ ਹੈ। ਮੰਗ ਅਗਰ ਸੇਵਾ ਨਾਲ ਜੁੜ ਗਈ ਤਾਂ ਸੇਵਾ ਵਪਾਰ ਹੋ ਜਾਂਦੀ ਹੈ। ਸੇਵਾ, ਸੇਵਾ ਨਹੀਂ, ਸੇਵਾ ਧੰਦਾ ਹੋ ਜਾਂਦੀ ਹੈ, ਸੇਵਾ ਧਰਮ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਵਾਸਤਵਿਕ ਸੰਤੋਖੀਆਂ ਨੇ ਹੀ ਸੇਵਾ ਕੀਤੀ ਹੈ। ਜਿਨ੍ਹਾਂ ਨੇ ਐਨ ਇਕ ਮਨ ਤੇ ਤਨ ਨਾਲ ਸੱਚ ਦੀ ਅਰਾਧਨਾ ਕੀਤੀ ਹੈ। **ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ॥** ਸੱਚ ਵਿਚ ਧਿਆਨ ਓਹੀ ਜੋੜ ਸਕਦਾ ਹੈ, ਜੋ ਸੰਤੋਖੀ ਹੈ। ਸੱਚ ਨੂੰ ਬਾਰ ਬਾਰ ਵੀ ਓਹੀ ਯਾਦ ਕਰ ਸਕਦਾ ਹੈ, ਜੋ ਸੰਤੋਖੀ ਹੈ। ਇੰਜ ਕਹਿ ਲਵੋ, ਸੰਤੋਖ ਮੂਲ ਹੈ ਸਿਮਰਨ ਦਾ। ਦਇਆ ਮੂਲ ਹੈ ਸੇਵਾ ਦਾ, ਦਇਆ ਨਹੀਂ ਤਾਂ ਸੇਵਾ ਕਿੱਥੇ? ਸੰਤੋਖ ਨਹੀਂ ਫਿਰ ਸੱਚ ਦਾ ਧਿਆਨ ਕਿੱਥੇ? ਸੱਚ ਨਾਲ ਜੁੜਨਾ ਕਿੱਥੇ। ਸੰਤੋਖੀ ਜੋ ਹਰ ਹਾਲਤ ਵਿਚ ਸੰਤੁਸ਼ਟ ਹੈ, ਉਹਦੇ ਅੰਦਰ ਸਿਮਰਨ ਵਧਦਾ ਹੀ ਜਾਏਗਾ। ਉਸ ਦਾ ਧਿਆਨ ਪ੍ਰਭੂ ਵਿਚ ਵਧਦਾ ਹੀ ਜਾਏਗਾ। ਮਹਾਰਾਜ ਕਹਿੰਦੇ ਨੇ ਇਸ ਤਰ੍ਹਾਂ ਦੇ ਜਿਹੜੇ ਗਿਆਨੀ ਨੇ, ਇਸ ਤਰ੍ਹਾਂ ਦੇ ਜਿਹੜੇ ਸੰਤੋਖੀ ਨੇ।

**ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥**

ਉਹ ਭੁਲ ਕੇ ਭੀ ਮਾੜੇ ਪਾਸੇ ਆਪਣੇ ਪੈਰ ਨਹੀਂ ਰਖਦੇ ਔਰ ਉਹ ਸੁਕਿਰਤ ਕਰਦੇ ਨੇ। ਸੁਕਿਰਤ ਕੀ ਹੈ? ਧਰਮ, ਤੇ ਧਰਮ ਕੀ ਹੈ, ਪ੍ਰਭੂ ਦੇ ਨਾਮ ਵਿਚ ਜੁੜਨਾ, ਸੁਰਤ ਜੋੜਨੀ, ਪ੍ਰਭੂ ਦੇ ਚਰਨ ਕਮਲਾਂ ਵਿਚ ਧਿਆਨ ਜੋੜਨਾ ਔਰ ਸੰਤੋਖੀ ਹੋਣਾ ਬਸ ਇਹੀ ਧਰਮ ਹੈ। ਸਾਹਿਬ ਕਹਿੰਦੇ ਨੇ ਉਹ ਮਾੜੇ ਪਾਸੇ ਪੈਰ ਨਹੀਂ ਰਖਦੇ, ਸ਼ੁਭ ਕਰਮ ਕਰਦਿਆਂ ਹੋਇਆਂ ਧਰਮ ਕਮਾਉਂਦੇ ਨੇ।

**ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥**

ਉਹ ਥੋੜਾ ਖਾਂਦੇ ਨੇ, ਜਿਤਨੀ ਭੁੱਖ ਹੈ, ਉਤਨਾ ਹੀ ਖਾਂਦੇ ਨੇ। ਤੇ ਅੱਜ ਦੇ ਵੈਦ ਲੋਕ ਵੀ ਦੱਸਦੇ ਨੇ ਕਿ ਭੁੱਖ ਤੋਂ ਪੰਜ ਬੁਰਕੀਆਂ ਘਟ ਖਾਧੀਆਂ ਜਾਣ, ਤੰਦਰੁਸਤੀ ਨੂੰ ਜਨਮ ਦੇਂਦੀਆਂ ਨੇ, ਸੁਅਸਤ ਨੂੰ ਜਨਮ ਦੇਂਦੀਆ ਨੇ। ਭੁੱਖ ਤੋਂ ਵੱਧ ਪੰਜ ਬੁਰਕੀਆਂ ਖਾਧੀਆਂ ਹੋਈਆਂ ਰੋਗਾਂ ਨੂੰ ਜਨਮ ਦੇਂਦੀਆਂ ਨੇ, ਤਰ੍ਹਾਂ ਤਰ੍ਹਾਂ ਦੀ ਪੀੜਾ ਤੇ ਕਲੇਸ਼ ਨੂੰ ਜਨਮ ਦੇਂਦੀਆ ਨੇ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਦੁਨੀਆਂ ਵਿਚ ਜਿਹੜਾ ਸਭ ਤੋਂ ਵੱਡਾ ਬੰਧਨ ਹੈ, ਉਸ ਨੂੰ ਭਗਤ ਤੋੜ ਦੇਂਦੇ ਨੇ। ਕਿਹੜੇ ਭਗਤ, ਜਿਹੜੇ ਭਗਤ ਸੰਤੋਖੀ ਹਨ।

**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥**

ਬੜੀ ਬਖ਼ਸ਼ਿਸ਼ ਕਰਦਾ ਹੈ ਪਰਮਾਤਮਾ, ਬਹੁਤ ਕੁਛ ਉਨ੍ਹਾਂ ਨੂੰ ਦੇਂਦਾ ਹੈ, ਪਰ ਉਹ ਇਤਨੇ ਸੰਤੋਖੀ ਨੇ, ਉਤਨਾ ਹੀ ਖਾਂਦੇ ਹਨ ਜਿੰਨੀ ਕਿ ਭੁੱਖ ਹੈ। ਉਤਨਾ ਹੀ ਹੰਡਾਉਂਦੇ ਹਨ, ਜਿੰਨੀ ਕਿ ਲੋੜ ਹੈ, ਉਹ ਸੰਤੋਖ ਵਿਚ ਰਹਿੰਦੇ ਨੇ। ਉਂਞ ਤੇ ਉਸ ਦੀ ਬਖ਼ਸ਼ਿਸ਼ ਬਹੁਤ ਜ਼ਿਆਦਾ ਹੈ, ਤੂੰ ਤੇ ਪਹਾੜ ਵਰਗੇ ਢੇਰ ਲਾ ਦੇਂਦਾ ਹੈਂ, ਪਰ ਉਹ ਤਿਣਕਾ ਮਾਤਰ ਹੀ ਗ੍ਰਹਿਣ ਕਰਦੇ ਨੇ। ਤੂੰ ਤੇ ਦਰਿਆ ਵਗਾ ਦੇਂਦਾ ਹੈਂ, ਪਰ ਉਹ ਚੰਦ ਬੂੰਦਾਂ ਹੀ ਗ੍ਰਹਿਣ ਕਰਦੇ ਨੇ। ਤੂੰ ਤੇ ਪਦਾਰਥਾਂ ਦੇ ਅੰਬਾਰ ਲਾ ਦਿੰਦਾ ਹੈਂ, ਪਰ ਉਹ ਭੁੱਖ ਮਾਤਰ ਹੀ ਸੇਵਨ ਕਰਦੇ ਨੇ। ਇਸ ਵਾਸਤੇ ਸਾਹਿਬ ਫ਼ਰਮਾਨ ਕਰਦੇ ਨੇ। **ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥** ਤੂੰ ਦਿਨ ਪ੍ਰਤੀ ਦਿਨ ਵੱਧ ਚੜ੍ਹ ਕੇ ਦਿੰਦਾ ਹੈਂ, ਝੋਲੀਆਂ ਭਰਦਾ ਹੈਂ, ਪਰ ਜੋ ਸੰਤੋਖੀ ਨੇ ਮਾੜੇ ਪਾਸੇ ਪੈਰ ਨਹੀਂ ਰਖਦੇ, ਉਹ ਵੱਧ ਖਾਣ ਤੇ ਵੱਧ ਪੀਣ ਦੇ ਬੰਧਨਾਂ ਨੂੰ ਤੋੜ ਕੇ ਥੋੜਾ ਹੀ ਖਾਂਦੇ ਨੇ ਔਰ ਇਸ ਤਰੀਕੇ ਨਾਲ ਸੰਤੁਸ਼ਟ ਰਹਿੰਦੇ ਨੇ।

**ਵਡਿਆਈ ਵਡਾ ਪਾਇਆ॥੭॥**

ਵਡਿਆਈਆਂ ਕਰਦਿਆਂ ਕਰਦਿਆਂ ਵੱਡੇ ਨੂੰ ਪ੍ਰਾਪਤ ਹੋ ਜਾਂਦੇ ਨੇ। ਕਹਿੰਦੇ ਨੇ, ਕਿਸੇ ਦੀ ਵੀ ਵਡਿਆਈ ਕਰੀਏ ਤਾਂ ਵਡਪੁਣਾ ਪ੍ਰਾਪਤ ਨਹੀਂ ਹੁੰਦਾ। ਕਿਸੇ ਧਨਵਾਨ ਨੂੰ ਬਾਰ ਬਾਰ ਆਖੀ ਜਾਈਏ, ਤੂੰ ਬਹੁਤ ਵੱਡਾ ਧਨਵਾਨ ਹੈਂ, ਤੂੰ ਬਹੁਤ ਵੱਡਾ ਧਨਵਾਨ ਹੈਂ, ਤੇ ਇਸ ਤਰ੍ਹਾਂ ਦੇ ਆਖਣ ਨਾਲ ਕੋਈ ਧਨਵਾਨ ਨਹੀਂ ਹੋ ਜਾਂਦਾ। ਕਿਸੇ ਕਲਾਕਾਰ ਨੂੰ ਆਖੀਏ ਤੂੰ ਚੋਟੀ ਦਾ ਸੰਗੀਤਕਾਰ ਹੈ, ਤੂੰ ਚੋਟੀ ਦਾ ਵਜੰਤਰੀ ਹੈ ਔਰ ਬਾਰ ਬਾਰ ਆਖੀਏ ਤਾਂ ਆਖਣ ਦੇ ਨਾਲ ਕੋਈ ਵਜੰਤਰੀ ਨਹੀਂ ਹੋ ਜਾਂਦਾ, ਕੋਈ ਸੰਗੀਤਕਾਰ ਨਹੀਂ ਹੋ ਜਾਂਦਾ। ਬਾਰ ਬਾਰ ਆਖੀਏ ਤੂੰ ਮਹਾਂ ਕਵੀ ਹੈਂ, ਤੂੰ ਸਿਰਮੌਰ ਕਵੀ ਹੈਂ, ਇਸ ਤਰ੍ਹਾਂ ਆਖਣ ਦੇ ਨਾਲ ਕੋਈ ਮਹਾਨ ਕਵੀ ਨਹੀਂ ਹੋ ਜਾਂਦਾ ਅਤੇ ਬਾਰ ਬਾਰ ਆਖੀਏ ਤੂੰ ਬਹੁਤ ਵੱਡਾ ਹੁਕਮਰਾਨ ਹੈਂ, ਤੂੰ ਤੇ ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੈਂ, ਤੂੰ ਤੇ ਤਖਤ ਦੇ ਉੱਤੇ ਬੈਠਾ ਸੁਭਾਏਮਾਨ ਲਗਦਾ ਹੈਂ, ਇਸ ਤਰ੍ਹਾਂ ਕਿਸੇ ਹੁਕਮਰਾਨ ਦੀ ਮਹਿਮਾ ਕਰੀਏ, ਤੇ ਮਹਿਮਾ ਕਰਨ ਦੇ ਨਾਲ ਕੋਈ ਹੁਕਮਰਾਨ ਨਹੀਂ ਹੋ ਜਾਂਦਾ। ਪਰ ਭਗਵਾਨ ਦੀ ਮਹਿਮਾ ਕਰਨ ਵਾਲਾ ਭਗਵਾਨ ਹੀ ਹੋ ਜਾਂਦਾ ਹੈ। ਪਰਮਾਤਮਾ ਦੀ ਮਹਿਮਾ ਕਰਨ ਵਾਲਾ ਪਰਮਾਤਮਾ ਰੂਪ ਹੀ ਹੋ ਜਾਂਦਾ ਹੈ। ਇਸ ਵਾਸਤੇ ਕਹਿੰਦੇ ਨੇ ਬੰਦਿਆਂ ਨੂੰ ਵੱਡਾ ਵੱਡਾ ਆਖਣਾ ਖੁਸ਼ਾਮਦ ਹੈ। ਰੱਬ ਨੂੰ ਵੱਡਾ ਵੱਡਾ ਆਖਣਾ ਆਪਣੇ ਆਪ ਨੂੰ ਵੱਡਾ ਕਰਨਾ ਹੈ, ਖੁਸ਼ਾਮਦ ਨਹੀਂ ਹੈ। ਜਿਸ ਨੇ ਵੀ ਪਰਮਾਤਮਾ ਨੂੰ ਵੱਡਾ ਕਰਕੇ ਆਖਿਆ ਹੈ, ਉਹ ਜਗਤ ਵਿਚ ਛੋਟਾ ਰਹਿ ਹੀ ਨਹੀਂ ਜਾਂਦਾ। ਜਗਤ ਵਿਚ ਓਹੀ ਛੋਟੇ ਰਹਿ ਜਾਂਦੇ ਨੇ, ਜੋ ਛੋਟਿਆਂ ਨੂੰ ਕਿਸੇ ਹੱਦ ਤਕ ਵੱਡਾ ਵੱਡਾ ਆਖੀ ਜਾਂਦੇ ਹਨ। ਤੂੰ ਬਹੁਤ ਵੱਡਾ ਧਨਵਾਨ ਹੈਂ, ਤੂੰ ਬਹੁਤ ਵੱਡਾ ਗੁਣਵਾਨ ਹੈਂ, ਤੂੰ ਬਹੁਤ ਵੱਡਾ ਹੁਕਮਰਾਨ ਹੈਂ, ਦਰਅਸਲ ਉਹ ਇਤਨੇ ਵੱਡੇ ਨਹੀਂ, ਜਿਤਨਾ ਇਹ ਆਖੀ ਜਾਂਦਾ ਹੈ। ਛੋਟਿਆਂ ਨੂੰ ਜੋ ਵੱਡਾ ਵੱਡਾ ਆਖਦਾ ਪਿਆ ਹੈ, ਖ਼ੁਦ ਛੋਟਾ ਰਹਿ ਜਾਂਦਾ ਹੈ। ਪਰ ਜੋ ਵੱਡੇ ਨੂੰ ਵੱਡਾ ਵੱਡਾ ਕਰਕੇ ਆਖਦਾ ਹੈ, ਸਵੈਮ ਵੱਡਾ ਹੋ ਜਾਂਦਾ ਹੈ। ਸਾਹਿਬ ਕਹਿੰਦੇ ਨੇ **"ਵਡਿਆਈ ਵਡਾ ਪਾਇਆ॥"** ਉਸ ਵੱਡੇ ਦੀਆਂ ਵਡਿਆਈਆਂ ਗਾਇਣ ਕਰਦਿਆਂ ਕਰਦਿਆਂ ਵੱਡੇ ਦੀ ਪਰਾਪਤੀ ਹੋ ਗਈ, ਵਡਪੁਣੇ ਦੀ ਪ੍ਰਾਪਤੀ ਹੋ ਗਈ। ਜਿਨ੍ਹਾਂ ਨੇ ਪਰਮਾਤਮਾ ਨੂੰ ਦਿਆਲੂ ਆਖਿਆ, ਬਾਰ ਬਾਰ ਆਖਿਆ, ਉਹ ਖ਼ੁਦ ਦਿਆਲੂ ਹੋ ਗਏ। ਜਿਨ੍ਹਾਂ ਨੇ ਆਖਿਆ ਤੂੰ ਸਰਬਕਲਾ ਦਾ ਗਿਆਨੀ ਹੈਂ, ਉਹ ਖ਼ੁਦ ਗਿਆਨੀ ਹੋ ਗਏ। ਜਿਨ੍ਹਾਂ ਨੇ ਉਸ ਨੂੰ ਧਨਵਾਨ ਆਖਿਆ, ਸਵੈਮ ਧਨਵਾਨ ਹੋ ਗਏ। ਇਸ ਤਰੀਕੇ ਨਾਲ ਗੱਲ ਸਪਸ਼ਟ ਹੋ ਗਈ, ਜਿਨ੍ਹਾਂ ਨੇ ਈਸ਼ਵਰ ਨੂੰ ਵੱਡਾ ਆਖਿਆ ਹੈ, ਉਹ ਜਗਤ ਵਿਚ ਕਤਈ ਛੋਟੇ ਨਹੀਂ ਰਹਿੰਦੇ। ਤੇ ਜਿਹੜੇ ਛੋਟਿਆਂ ਨੂੰ ਵੱਡਾ ਵੱਡਾ ਕਰਕੇ ਆਖਦੇ ਰਹਿੰਦੇ ਨੇ, ਸਵੈਮ ਛੋਟੇ ਰਹਿ ਜਾਂਦੇ ਨੇ। ਉਸ ਵੱਡੇ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਈ? ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਫ਼ਰਮਾਨ ਕਰਦੇ ਨੇ। **ਵਡਿਆਈ ਵਡਾ ਪਾਇਆ॥** ਵਡਿਆਈਆਂ ਨੂੰ ਗਾਇਨ ਕਰ ਕਰ ਕੇ, ਮਹਿਮਾ ਬਿਆਨ ਕਰ ਕਰ ਕੇ ਉਸ ਵਡਪੁਣੇ ਦੀ ਪ੍ਰਾਪਤੀ ਹੋ ਗਈ, ਉਸ ਈਸ਼ਵਰ ਦੀ ਪ੍ਰਾਪਤੀ ਹੋ ਗਈ।



ਸਲੋਕ ਮਹਲਾ ॥ ੧ ॥

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਂਹ ॥ ਨਾਨਕ ਜੰਤ ਉਪਾਏ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥ ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥ ੧ ॥**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਹ ਮਹਾਨ ਰਚਨਾ ਆਸਾ ਦੀ ਵਾਰ ਦੀ ਇਹ ਅਠਵੀਂ ਪਉੜੀ ਦਾ ਇਹ ਪਹਿਲਾ ਸਲੋਕ, ਜੋ ਪਹਿਲੇ ਪਾਤਸ਼ਾਹ ਦਾ ਹੀ ਉਚਾਰਨ ਕੀਤਾ ਹੋਇਆ ਹੈ। ਇਸ ਸਲੋਕ ਦੀ ਮੂਲ ਪੰਗਤੀ ਹੈ, "**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਂਹ ॥** " ਮਨੁੱਖ ਦੇ ਅੰਦਰ ਇਕ ਭੁੱਖ ਹੈ, ਹਰ ਵਸਤੂ ਨੂੰ ਨਾਪਣ ਦੀ, ਤੋਲਣ ਦੀ ਔਰ ਗਿਣਨ ਦੀ। ਹਰ ਵਸਤੂ ਨੂੰ ਇਹ ਪੂਰਨ ਤੌਰ ਤੇ ਸਮਝਣਾ ਚਾਹੁੰਦਾ ਹੈ, ਜਾਣਨਾ ਚਾਹੁੰਦਾ ਹੈ ਔਰ ਇਹ ਬੜੀ ਪ੍ਰਬਲ ਭੁਖ ਜਮਾਂਦਰੂ ਹੀ ਲੈ ਕੇ ਆਇਆ ਹੈ ਔਰ ਐਸੀ ਭੁੱਖ ਕੇਵਲ ਮਨੁੱਖੀ ਦੁਨੀਆ ਵਿਚ ਪਾਈ ਜਾਂਦੀ ਹੈ, ਪਸ਼ੂ ਜਗਤ ਵਿਚ ਨਹੀਂ। ਮਨੁੱਖ ਹਰ ਚੀਜ਼ ਨੂੰ ਸਿਰਫ ਭੋਗਣਾ ਹੀ ਨਹੀਂ ਚਾਹੁੰਦਾ, ਜਾਣਨਾ ਵੀ ਚਾਹੁੰਦਾ ਹੈ। ਸਿਰਫ ਹਰ ਵਸਤੂ ਨੂੰ ਹਾਸਿਲ ਹੀ ਨਹੀਂ ਕਰਨਾ ਚਾਹੁੰਦਾ, ਉਸ ਨੂੰ ਸਮਝਣਾ ਵੀ ਚਾਹੁੰਦਾ ਹੈ। ਇਕ ਚੀਜ਼ ਨੂੰ ਜਾਣਨ ਦੇ ਨਾਲ, ਦੂਸਰੀ ਚੀਜ਼ ਦੀ ਜਾਣਕਾਰੀ ਦੀ ਭੁੱਖ ਵਧਦੀ ਹੈ। ਇਕ ਪਦਾਰਥ ਨੂੰ ਜਾਣਨ ਦੇ ਨਾਲ, ਦੂਸਰਾ ਪਦਾਰਥ ਸਾਹਮਣੇ ਆ ਜਾਂਦਾ ਹੈ। ਉਸ ਨੂੰ ਵੀ ਇਹ ਜਾਣਨ ਦੀ ਕੋਸ਼ਿਸ਼ ਕਰਦਾ ਹੈ। ਪਰ ਇਹ ਜਾਣਕਾਰੀ ਦੇ ਦਾਇਰੇ ਨਾਲ, ਇਹ ਭੁੱਖ ਵਧਦੀ ਹੈ, ਹੋਰ ਵਧਦੀ ਹੈ ਅਤੇ ਮਨੁੱਖ ਪੂਰੇ ਸੰਸਾਰ ਨੂੰ ਜਾਣਨਾ ਚਾਹੁੰਦਾ ਹੈ ਔਰ ਪੂਰੇ ਨਿਰੰਕਾਰ ਨੂੰ ਵੀ ਜਾਣਨਾ ਚਾਹੁੰਦਾ ਹੈ। ਇਹੀ ਕਾਰਣ ਹੈ, ਪਦਾਰਥ ਦੀ ਖੋਜ ਵੀ ਹੋਈ ਔਰ ਪਰਮਾਤਮਾ ਦੀ ਖੋਜ ਵੀ ਹੋਈ। ਜਿਤਨੀ ਵੀ ਖੋਜ ਹੋਈ, ਉਤਨਾ ਲਿਖਿਆ ਜਾ ਚੁਕਿਆ ਹੈ, ਲੇਕਿਨ ਖੋਜ ਅਜੇ ਜਾਰੀ ਹੈ। ਪੂਰਨ ਤੌਰ ਤੇ ਪਦਾਰਥ ਦੇ ਖੋਜੀ ਨੇ ਵੀ ਇਹ ਨਹੀਂ ਆਖਿਆ ਕਿ ਮੈਂ ਸਭ ਕੁੱਝ ਖੋਜ ਲਿਆ ਹੈ ਅਗਰ ਐਸੇ ਗ੍ਰਹਿ, ਨਛੱਤਰ, ਤਾਰੇ, ਸਤਾਰੇ ਇਤਨੀ ਦੂਰ ਨੇ ਕਿ ਮਨੁੱਖ ਦੀ ਨਿਗਾਹ ਵੀ ਓਥੇ ਨਹੀਂ ਪਹੁੰਚੀ। ਭਾਵੇਂ ਬਾਰੀਕ ਤੋਂ ਬਾਰੀਕ ਸ਼ਕਤੀਸਾਲੀ ਦੂਰਬੀਨਾਂ ਆਲਮੇ ਵਜੂਦ ਵਿਚ ਆ ਗਈਆਂ ਨੇ, ਲੇਕਿਨ ਫਿਰ ਵੀ ਕੁਛ ਦੁਨੀਆ ਐਸੀ ਹੈ, ਜੋ ਮਨੁੱਖ ਦੀ ਕਲਪਨਾ ਤੋਂ ਵੀ ਅਜੇ ਵੀ ਪਰੇ ਹੈ। ਇਕਬਾਲ ਨੇ ਠੀਕ ਹੀ ਆਖਿਆ ਹੈ:-

*ਸਿਤਾਰੋਂ ਪੇ ਆਗੇ ਜਹਾਂ ਔਰ ਭੀ ਹੈ।*

ਸਿਰਫ ਇਹ ਚਮਕਦੇ ਹੋਏ ਸਿਤਾਰੇ ਹੀ ਸਭ ਕੁਛ ਨਹੀਂ, ਇਸ ਤੋਂ ਪਰੇ ਵੀ ਕੁੱਝ ਦੁਨੀਆ ਹੈ, ਇਸ ਤੋਂ ਪਰੇ ਵੀ ਕੁੱਝ ਪ੍ਰਿਥਵੀ ਹੈ, ਇਸ ਤੋਂ ਪਰੇ ਵੀ ਕੁੱਝ ਜੀਵਨ ਹੈ ਔਰ ਅਨੰਤ ਇਹ ਜੀਵਨ ਹੈ। ਪਦਾਰਥ ਦੇ ਖੋਜੀ ਨੇ ਵੀ ਪੂਰਨ ਤੌਰ ਤੇ ਐਸਾ ਦਾਅਵਾ ਨਹੀਂ ਕੀਤਾ, ਕਿ ਮੈਂ ਸਭ ਕੁੱਝ ਨੂੰ ਜਾਣ ਲਿਆ ਹੈ, ਸਭ ਕੁੱਝ ਨੂੰ ਸਮਝ ਲਿਆ ਹੈ ਤੇ ਜਦ ਪਦਾਰਥ ਦੀ ਪੂਰੀ ਖੋਜ ਨਹੀਂ ਹੋ ਸਕੀ, ਤਾਂ ਪਰਮਾਤਮਾ ਦੀ ਖੋਜ ਵੀ ਅਧੂਰੀ ਹੈ। ਇਸ ਵਾਸਤੇ ਦਾਅਵਾ ਨਹੀਂ ਕੀਤਾ ਜਾ ਸਕਦਾ, ਕਿ ਮੈਂ ਪੂਰਨ ਤੌਰ ਤੇ ਪਰਮਾਤਮਾ ਨੂੰ ਜਾਣ ਲਿਆ ਹੈ। ਕਈ ਦਫ਼ਾ ਹੈਰਾਨਗੀ ਹੁੰਦੀ ਹੈ, ਕਿ ਪਦਾਰਥ ਦੀ ਦੁਨੀਆ ਵਿਚ ਤੇ ਐਸਾ ਦਾਅਵਾ ਨਹੀਂ ਅਸੀਂ ਸਾਰੇ ਪਦਾਰਥ ਦੇ ਤਲ ਨੂੰ ਗ੍ਰਹਿ ਨਛੱਤਰ ਔਰ ਸਾਰੇ ਬ੍ਰਹਮੰਡ ਨੂੰ ਪੂਰਨ ਤੌਰ ਤੇ ਸਮਝ ਲਿਆ ਹੈ, ਲੇਕਿਨ ਧਾਰਮਿਕ ਦੁਨੀਆ ਵਿਚ ਇਹ ਦਾਅਵਾ ਦੇਖਦੇ ਹਾਂ ਕਿ ਅਸੀਂ ਪਰਮਾਤਮਾ ਨੂੰ ਸਮਝ ਲਿਆ ਹੈ, ਅਸੀਂ

ਪੂਰਨ ਤੌਰ ਤੇ ਉਸ ਨੂੰ ਪਹਿਚਾਨ ਲਿਆ ਹੈ। ਨਹੀਂ, ਪੂਰਨ ਤੌਰ ਤੇ ਪਹਚਾਨ ਨਹੀਂ ਹੋਵੇਗੀ, ਰੰਚਕ ਮਾਤਰ ਹੋਵੇਗੀ। ਸਾਡੇ ਘਰ ਵਿਚ ਸੂਰਜ ਦੀ ਕਿਰਨ ਪਰਵੇਸ਼ ਕਰ ਸਕਦੀ ਹੈ, ਪੂਰਾ ਸੂਰਜ ਨਹੀਂ। ਹਿਰਦੇ ਵਿਚ ਪ੍ਰਭੂ ਦੀ ਥੋੜੀ ਜਿਹੀ ਜੋਤ ਹੀ ਉਜਾਗਰ ਹੋ ਸਕਦੀ ਹੈ, ਪੂਰੇ ਦਾ ਪੂਰਾ ਪਰਮਾਤਮਾ ਨਹੀਂ। ਸਾਹਿਬ ਕਹਿੰਦੇ ਨੇ, ਪਰਮਾਤਮਾ ਦਾ ਰਚਿਆ ਹੋਇਆ ਇਹ ਸਮੂਹ ਸੰਸਾਰ ਕਿੰਨਾ ਕੁ ਵੱਡਾ ਹੈ, ਕਿੰਨਾ ਕੁ ਮਹਾਨ ਹੈ, ਆਪ ਕਹਿੰਦੇ ਨੇ, "**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਂਹ॥**" ਓਹੀ ਜਾਣਦਾ ਹੈ, ਇਸ ਦਾ ਅੰਦਾਜ਼ਾ ਉਸ ਨੂੰ ਹੀ ਹੈ, ਕਿੰਨੇ ਪਹਾੜ ਨੇ ਕਿੰਨੇ ਸਰੋਵਰ ਨੇ ਔਰ ਕਿਤਨੀਆਂ ਪ੍ਰਿਥਵੀਆਂ ਹਨ। ਇਹਨਾਂ ਪ੍ਰਿਥਵੀਆਂ, ਇਹਨਾਂ ਸਰੋਵਰਾਂ ਤੇ ਇਨ੍ਹਾਂ ਪਹਾੜਾਂ ਤੇ ਰਹਿਣ ਵਾਲੇ ਕਿੰਨੇ ਕੁ ਜੰਤ ਨੇ, ਕਿਤਨੇ ਕੁ ਜੀਵ ਨੇ, ਇਹ ਤੇ ਉਹ ਆਪ ਹੀ ਜਾਣਦਾ ਹੈ। ਅਨੰਤ ਇਹ ਪਸਰਿਆ ਹੋਇਆ ਪਦਾਰਥ-ਮਈ ਜਗਤ ਹੈ, ਜਿਸਦਾ ਜ਼ਿਕਰ ਸਤਿਗੁਰ ਦੇਵ ਜੀ ਇੰਝ ਕਰਦੇ ਨੇ:-

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥**

ਪੁਰਖਾਂ, ਇਹ ਗਿਣਤੀ ਮਨੁੱਖ ਤੋਂ ਕਰਦੇ ਨੇ, ਪੁਰਸ਼, ਫਿਰ ਦਰਖ਼ਤ, ਫਿਰ ਤੀਰਥ ਤੇ ਤੀਰਥਾਂ ਦੇ ਤਟ, ਮੇਘਾਂ, ਬੱਦਲਾਂ ਤੇ ਫਿਰ ਖੇਤੀਆਂ, ਸਾਹਿਬ ਕਹਿੰਦੇ ਨੇ ਇਹ ਅੰਦਾਜ਼ਾ, ਉਹ ਆਪ ਹੀ ਜਾਣਦਾ ਹੈ, ਕਿ ਕਿੰਨੇ ਕੁ ਪੁਰਖ ਨੇ, ਕਿੰਨੇ ਕੁ ਬਿਰਖ ਨੇ ਔਰ ਕਿਤਨੇ ਤੀਰਥ ਨੇ, ਤੇ ਤੀਰਥਾਂ ਦੇ ਤਟ ਕਿਤਨੇ ਕੁ ਨੇ, ਕਿੰਨੇ ਕੁ ਬੱਦਲ ਨੇ ਔਰ ਕਿੰਨੀ ਕੁ ਇਹ ਖੇਤੀ ਹੈ, ਕਿਤਨੀ ਹੈ ਇਹ ਪ੍ਰਿਥਵੀ।

**ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥**

ਕਿਤਨੇ ਦੀਪ ਨੇ, ਕਿਤਨੇ ਮੰਡਲ ਨੇ, ਕਿਤਨੇ ਪ੍ਰਿਥਵੀ ਦੇ ਖੰਡ ਨੇ। ਜੈਸੇ ਸਾਡੇ ਦੇਸ ਨੂੰ ਵੀ ਕਹਿੰਦੇ ਨੇ ਭਾਰਤ ਖੰਡ, ਪ੍ਰਿਥਵੀ ਦਾ ਇਹ ਇਕ ਹਿੱਸਾ। ਕਿਤਨੇ ਕੁ ਖੰਡ ਨੇ, ਕਿਤਨੇ ਕੁ ਵਰਭੰਡ ਨੇ, ਕਿਤਨੇ ਦੀਪ ਨੇ, ਕਿਤਨੀਆਂ ਖੇਤੀਆਂ ਨੇ, ਕਿਤਨੇ ਬੱਦਲ ਨੇ, ਕਿਤਨੇ ਤੀਰਥ ਨੇ, ਕਿਤਨੇ ਤਟ ਨੇ, ਕਿਤਨੀ ਬਨਾਸਪਤੀ ਹੈ ਔਰ ਕਿਤਨੇ ਪੁਰਸ਼ ਨੇ, ਸਾਹਿਬ ਕਹਿੰਦੇ ਨੇ, ਇਹ ਅੰਦਾਜ਼ਾ ਉਸ ਨੂੰ ਹੀ ਹੈ। **ਸੋ ਮਿਤਿ ਜਾਣੈ**, ਓਹੀ ਮਿਤ ਜਾਣਦਾ ਹੈ, ਉਸ ਨੂੰ ਹੀ ਅੰਦਾਜ਼ੇ ਦਾ ਪਤਾ ਹੈ। ਫਿਰ ਸਾਹਿਬ ਕਹਿੰਦੇ ਨੇ:-

**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ॥**

ਇਹ ਜੋ ਚਾਰ ਖਾਣੀਆਂ ਨੇ, ਸਭ ਤੋਂ ਪ੍ਰਥਮ ਤੇ ਵੱਡੀ ਖਾਣੀ ਅੰਡਿਆਂ ਦੀ ਹੈ, ਫਿਰ ਜੇਰ ਪੇਟ ਤੋਂ ਪੈਦਾ ਹੋਣ ਵਾਲੇ, ਉਤਭੁਜਾਂ ਦੀ, ਧਰਤੀ ਵਿਚੋਂ ਪੈਦਾ ਹੋਣ ਵਾਲੀ ਬਨਾਸਪਤੀ ਔਰ ਪਸੀਨੇ ਤੋਂ ਪੈਦਾ ਹੋਣ ਵਾਲੇ ਚਿੱਚੜ, ਜੂੰ, ਚਮਚਿੱਚੜ ਆਦਿ। ਇਹ ਕਿਤਨੀਆਂ ਕੁ ਖਾਣੀਆਂ ਨੇ ਔਰ ਇਨ੍ਹਾਂ ਖਾਣੀਆਂ ਵਿਚੋਂ ਕਿੰਨੇ ਕੁ ਜੀਵ ਪੈਦਾ ਹੋ ਰਹੇ ਨੇ, ਕਿਤਨੇ ਪਾਤਾਲ ਨੇ, ਕਿਤਨੇ ਮੰਡਲ ਨੇ, ਕਿਤਨੇ ਧਰਤੀ ਦੇ ਖੰਡ ਹਨ ਔਰ ਕਿਤਨੇ ਪੁਰਖ ਨੇ, ਕਿਤਨੀਆਂ ਪ੍ਰਿਥਵੀਆਂ ਨੇ, ਕਿਤਨੇ ਦਰਖ਼ਤ ਨੇ, ਕਿਤਨੇ ਤੀਰਥ ਨੇ, ਕਿਤਨੇ ਕੁ ਤੀਰਥਾਂ ਦੇ ਤਟ ਨੇ, ਸਭ ਕੁੱਝ ਦਾ ਸਤਿਗੁਰ ਦੇਵ ਜੀ ਇਉਂ ਹਵਾਲਾ ਦੇਂਦੇ ਨੇ, "**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਂਹ॥**" ਇਹ ਤਾਂ ਉਹ ਆਪ ਹੀ ਮਿਤ ਜਾਣਦਾ ਹੈ। ਕਿਤਨੇ ਸਰੋਵਰ ਨੇ, ਕਿਤਨੇ ਪਹਾੜ ਨੇ ਔਰ ਇਹਨਾਂ ਸਰੋਵਰਾਂ, ਪਹਾੜਾਂ ਤੇ ਪ੍ਰਿਥਵੀਆਂ ਤੇ ਰਹਿਣ ਵਾਲੇ ਕਿਤਨੇ ਜੀਵ ਜੰਤੂ ਨੇ, ਇਹ ਤੇ "**ਸੋ ਮਿਤਿ ਜਾਣੈ**, ਉਹ ਆਪ ਹੀ ਪਰਮਾਤਮਾ ਜਾਣਦਾ ਹੈ, ਉਹ ਆਪ ਹੀ ਅਕਾਲ ਪੁਰਖ ਜਾਣਦਾ ਹੈ, ਮਤਲਬ ਪਸਾਰਾ ਬਹੁਤ ਵੱਡਾ ਹੈ। ਵੱਡੇ ਚਿਤਰਕਾਰ ਦੀ ਰਚਨਾ ਵੱਡੀ ਹੀ ਹੁੰਦੀ ਹੈ। ਮਹਾਨ ਕਵੀ ਦੀ ਕਵਿਤਾ ਮਹਾਨ ਹੁੰਦੀ ਹੈ। ਮਹਾਨ ਸੰਗੀਤਕਾਰ ਦੀ ਧੁਨ ਵੀ ਮਹਾਨ ਹੀ ਹੁੰਦੀ ਹੈ। ਈਸ਼ਵਰ ਮਹਾਨ ਕਰਤਾ ਹੈ, ਇਸ ਵਾਸਤੇ ਉਸ ਦੀ ਕਿਰਤ ਵੀ ਮਹਾਨ ਹੈ। ਜਿੱਥੇ ਉਸ ਕਰਤੇ ਦਾ

ਅੰਤ ਨਹੀਂ ਪਾਇਆ ਜਾ ਸਕਦਾ, ਉੱਥੇ ਉਸ ਦੀ ਕਿਰਤ ਦਾ ਅੰਤ ਵੀ ਨਹੀਂ ਪਾਇਆ ਜਾ ਸਕਦਾ। ਆਪ ਅਥਾਹ ਹੈ, ਅਗੰਮ ਹੈ। ਉਸ ਦੀ ਕ੍ਰਿਤ ਵੀ ਅਥਾਹ ਹੈ, ਅਗੰਮ ਹੈ। ਸੰਸਾਰ ਕਿਧਰੇ ਮੁਕਦਾ ਹੋਇਆ ਦਿਖਾਈ ਨਹੀਂ ਦੇ ਰਿਹਾ ਤੇ ਸੰਸਾਰ ਸਿਰਫ ਇਤਨਾ ਹੀ ਨਹੀਂ ਜਿੱਥੇ ਅਸੀਂ ਰਹਿੰਦੇ ਹਾਂ, ਜਿਸ ਪ੍ਰਿਥਵੀ ਤੇ ਅਸੀਂ ਰਹਿੰਦੇ ਹਾਂ। ਇਸ ਤਰ੍ਹਾਂ ਦੀਆਂ ਅਨੰਤ ਪ੍ਰਿਥਵੀਆਂ ਨੇ ਔਰ ਐਸੀਆਂ ਵੀ ਪ੍ਰਿਥਵੀਆਂ ਨੇ, ਐਸੀ ਵੀ ਦੁਨੀਆ ਹੈ, ਜਿਸ ਦੀ ਸ਼ਾਇਦ ਮਨੁੱਖ ਨੇ ਕਲਪਨਾ ਵੀ ਨਹੀਂ ਕੀਤੀ। ਜੋ ਮਨੁੱਖ ਦੀ ਸੋਚ ਤੋਂ ਵੀ ਪਰੇ ਹੈ, ਜੋ ਮਨੁੱਖ ਦੀ ਕਲਪਨਾ ਦੀ ਪਰਵਾਜ਼ ਤੋਂ ਵੀ ਪਰੇ ਹੈ। ਸਾਹਿਬ ਅੱਗੇ ਚਲ ਕੇ ਕਹਿੰਦੇ ਨੇ:-

**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥**

ਜੀਵ ਜੰਤੂਆਂ ਨੂੰ ਪਹਾੜਾਂ ਵਿਚ, ਧਰਤੀਆਂ ਵਿਚ, ਸਾਗਰਾਂ ਵਿਚ ਪੈਦਾ ਕਰਕੇ, ਫਿਰ ਉਹ ਉਨ੍ਹਾਂ ਦੀ ਸੰਭਾਲ ਕਰਦਾ ਹੈ, ਸਾਰਿਆਂ ਦੀ ਸੰਭਾਲ ਕਰਦਾ ਹੈ। ਦਰਅਸਲ ਮਨੁੱਖ ਐਵੇਂ ਹੀ ਫਿਕਰ ਤੇ ਤਨਾਓ ਵਿਚ ਬੱਝਿਆ ਰਹਿੰਦਾ ਹੈ, ਇਸ ਨੂੰ ਕੌਣ ਦੱਸੇ ਤੇਰੇ ਤੇ ਦਰਿਸ਼ਟੀ ਪਰਮਾਤਮਾ ਦੀ ਹੈ। ਦਰਿਸ਼ਟ ਪ੍ਰਭੂ ਦੀ ਹਰ ਵਕਤ ਤੇਰੇ ਤੇ ਪੈ ਰਹੀ ਹੈ, ਤੂੰ ਉਸ ਦੀ ਦਰਿਸ਼ਟੀ ਦੇ ਥੱਲੇ ਹੈਂ। ਹਾਥੀ ਤੋਂ ਲੈ ਕੇ ਕੀੜੀ ਤਕ ਉਸ ਦੀ ਦਰਿਸ਼ਟੀ ਦੇ ਥੱਲੇ ਨੇ ਔਰ ਸਿਰਫ ਉਸ ਦੀ ਦਰਿਸ਼ਟੀ ਵਿਚ ਹੀ ਨਹੀ, ਉਹ ਸੰਭਾਲ ਵੀ ਕਰਦਾ ਹੈ, ਪ੍ਰਤਿਪਾਲਣਾ ਵੀ ਕਰਦਾ ਹੈ।

**ਪ੍ਰਤਿਪਾਲੇ ਅਪਿਆਉ ਦੇਇ ਕਛੁ ਊਨ ਨ ਹੋਈ॥ ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥**

(ਅੰਗ 677)

**ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾਕਾ ਨਾਉ॥**

(ਅੰਗ 640)

ਸੁਆਸ ਸੁਆਸ ਰਿਜ਼ਕ ਦੇਣ ਵਾਲਾ, ਹਰ ਜੀਵਨ ਧਾਰੀ ਨੂੰ ਰਿਜ਼ਕ ਦੇਣ ਵਾਲਾ, ਐਸਾ ਉਹ ਰਾਜ਼ਿਕ ਰਹਿੰਦ ਹੈ, ਐਸਾ ਉਹ ਰੋਜ਼ੀ ਦਿਹਿੰਦ ਹੈ। ਸਾਹਿਬ ਕਹਿੰਦੇ ਨੇ, "**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥**" ਸਾਰੇ ਜੀਵ ਜੰਤਾਂ ਦੀ ਉਹ ਸੰਭਾਲ ਕਰਦਾ ਹੈ, ਜਿਤਨੇ ਉਸ ਨੇ ਪਹਾੜਾਂ ਵਿਚ, ਪ੍ਰਿਥਵੀਆਂ ਵਿਚ ਤੇ ਸਾਗਰਾਂ ਵਿਚ ਪੈਦਾ ਕੀਤੇ ਨੇ:-

**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥**

ਕਰਨਾ ਉਸ ਕਰਤੇ ਦਾ ਹੈ, ਸਾਰੀ ਉਸ ਦੀ ਕਰਿਤ ਹੈ, ਉਹ ਕਰਤਾ ਹੈ ਤੇ ਹੁਣ ਕਰਿਤ ਦੀ ਚਿੰਤਾ ਉਸ ਕਰਤੇ ਨੂੰ ਹੋਣੀ ਚਾਹੀਦੀ ਹੈ, ਕਰਿਤ ਸਵੈਮ ਕਿਉਂ ਚਿੰਤਾ ਕਰੇ। ਅਸੀਂ ਕ੍ਰਿਤ ਹਾਂ, ਪਰਮਾਤਮਾ ਸਾਡਾ ਕਰਤਾ ਹੈ, ਸਮੂਹ ਸੰਸਾਰ ਇਹ ਕ੍ਰਿਤ ਮੰਡਲ ਹੈ ਔਰ ਇਸ ਦਾ ਕਰਤਾ ਹੈ ਅਕਾਲ ਪੁਰਖ, ਪਰਿਪੂਰਨ ਪਰਮਾਤਮਾ ਹੈ। ਹਮੇਸ਼ਾ ਕਰਤੇ ਨੂੰ ਹੀ ਕ੍ਰਿਤ ਦੀ ਚਿੰਤਾ ਹੁੰਦੀ ਹੈ। ਬਦਕਿਸਮਤ ਹੈ ਉਹ ਕ੍ਰਿਤ, ਜੋ ਆਪਣੀ ਚਿੰਤਾ ਆਪ ਕਰੇ। ਨਹੀਂ, ਤੂੰ ਸਿਰਫ ਚਿੰਤਨ ਕਰ ਕਰਤੇ ਦਾ, ਤੇ ਕਰਤਾ ਤੇਰੀ ਚਿੰਤਾ ਕਰੇਗਾ, ਤੇਰਾ ਫ਼ਿਕਰ ਕਰੇਗਾ, ਤੇਰੀ ਸੰਭਾਲ ਕਰੇਗਾ। ਤੂੰ ਚਿੰਤਨ ਨਾ ਵੀ ਕਰੇਂ, ਤਾਂ ਵੀ ਉਹ ਤੇਰੀ ਚਿੰਤਾ ਕਰੇਗਾ, ਤਾਂ ਵੀ ਉਹ ਤੇਰੀ ਸੰਭਾਲ ਕਰੇਗਾ। ਪਰ ਇਹ ਤੈਨੂੰ ਬਣ ਆਉਂਦਾ ਹੈ, ਤੇਰੇ ਤੇ ਇਹ ਲਾਜ਼ਮੀ ਹੈ, ਤੇਰਾ ਇਹ ਫਰਜ਼ ਹੈ, ਕਿ ਤੂੰ ਕਰਤੇ ਦਾ ਚਿੰਤਨ ਕਰ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਨੇ:-

*ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ।*
*ਵਗਰਨਾ ਜ਼ੌਕਿ ਚੁਨੀਂ ਆਮਦਨ ਨ ਬੂਦ ਮਰਾ।*

ਬੰਦਗੀ ਦੀ ਇੱਛਾ ਨੇ ਮੈਨੂੰ ਹੋਂਦ ਵਿਚ ਲਿਆਂਦਾ , ਨਹੀਂ ਤਾਂ ਮੈਨੂੰ ਇਸ ਤਰ੍ਹਾਂ ਆਉਣ ਦਾ ਕੋਈ ਸ਼ੌਕ ਨਹੀਂ ਸੀ।

ਖਾਂਦਾ ਪੀਂਦਾ ਤਾਂ ਮੈਂ ਪਸ਼ੂ ਜੂਨ ਵਿਚ ਵੀ ਰਿਹਾ ਹਾਂ ਔਰ ਬਾਲ ਬੱਚੇ ਤਾਂ ਮੈਂ ਪਸ਼ੂ ਜਗਤ ਵਿਚ ਵੀ ਪੈਦਾ ਕਰਦਾ ਰਿਹਾ ਹਾਂ, ਪਰ ਮਨੁੱਖੀ ਤਨ ਦੀ ਇਹ ਜਿਹੜੀ ਹਵਸ ਹੈ, ਇਸ ਤਨ ਤਕ ਮੈਨੂੰ ਲੈ ਆਈ ਹੈ। ਇਹ ਹਵਸ ਹੈ ਤੇਰੇ ਮਿਲਨ ਦੀ, ਤਲਬ ਹੈ ਤੇਰੇ ਦੀਦਾਰ ਦੀ। *ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ॥ ਵਗਰਨਾ ਜ਼ੌਕਿ ਚੁਨੀਂ ਆਮਦਨ ਨ ਬੂਦ ਮਰਾ।* ਵਰਨਾ ਇਸ ਦੁਨੀਆ ਵਿਚ ਮੇਰੇ ਆਉਣ ਦਾ ਹੋਰ ਕੋਈ ਕਾਰਣ ਦਿਖਾਈ ਨਹੀਂ ਦਿੰਦਾ। ਕਿਉਂਕਿ ਆਖੀਏ, ਬੰਦਾ ਖਾਣ ਪੀਣ ਲਈ ਆਇਆ ਹੈ, ਤਾਂ ਪਸ਼ੂ ਵੀ ਖਾਂਦੇ ਪੀਂਦੇ ਨੇ। ਬੰਦਾ ਬੱਚੇ ਪੈਦਾ ਕਰਨ ਲਈ ਆਇਆ ਹੈ, ਪਸ਼ੂ ਵੀ ਬੱਚੇ ਪੈਦਾ ਕਰਦੇ ਨੇ। ਬੰਦਾ ਬੱਚਿਆਂ ਦੀ ਪਾਲਣਾ ਕਰਨ ਲਈ ਆਇਆ ਹੈ, ਪਸ਼ੂ ਪੰਛੀ ਵੀ ਪਾਲਣਾ ਕਰਦੇ ਨੇ, ਰਹਿਣ ਲਈ ਉਹ ਵੀ ਮਕਾਨ ਬਣਾ ਲੈਂਦੇ ਨੇ, ਘੌਂਸਲੇ ਬਣਾ ਲੈਦੇ ਨੇ, ਖੁੱਡਾਂ ਬਣਾ ਲੈਂਦੇ ਨੇ। ਰਿਜ਼ਕ ਦੀ ਤਲਾਸ਼ ਉਹ ਵੀ ਕਰਦੇ ਨੇ। ਰੋਜ਼ੀ ਉਨ੍ਹਾਂ ਨੂੰ ਵੀ ਪ੍ਰਭੂ ਦਿੰਦਾ ਹੈ। ਨਹੀਂ, ਤੂੰ ਰਿਜ਼ਕ ਦੀ ਤਲਾਸ਼ ਲਈ ਨਹੀਂ ਆਇਆ। ਤੂੰ ਰਾਜ਼ਿਕ ਰਹਿੰਦ ਦੀ ਤਲਾਸ਼ ਲਈ ਆਇਆ ਹੈਂ। ਤੂੰ ਬੱਚੇ ਪੈਦਾ ਕਰਨ ਲਈ ਨਹੀਂ ਆਇਆ, ਤੂੰ ਆਪਣੇ ਅੰਦਰੋਂ ਪਰਮ ਜੋਤੀ ਨੂੰ ਪੈਦਾ ਕਰਨ ਲਈ ਆਇਆ ਹੈਂ। ਤੂੰ ਸਿਰਫ ਬੱਚਿਆਂ ਦੀ ਪਾਲਣਾ ਕਰਨ ਲਈ ਹੀ ਨਹੀਂ ਆਇਆ, ਤੂੰ ਆਤਮਾ ਦੀ ਸੰਭਾਲ ਲਈ ਆਇਆ ਹੈਂ। *ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ॥ ਵਗਰਨਾ ਜ਼ੌਕਿ ਚੁਨੀਂ ਆਮਦਨ ਨ ਬੂਦ ਮਰਾ।* ਬੰਦਗੀ ਦੀ ਖਿੱਚ ਮੈਨੂੰ ਇਸ ਤਨ ਵਿਚ ਲੈ ਆਈ, ਵਰਨਾ ਇਸ ਦਾ ਕੋਈ ਹੋਰ ਲਾਭ ਮੈਨੂੰ ਦਿਖਾਈ ਨਹੀਂ ਦੇ ਰਿਹਾ, ਇਹ ਹਕ਼ੀਕ਼ਤ ਹੈ। ਇਹ ਬਹੁਤ ਵੱਡੀ ਸਚਾਈ ਹੈ। ਮਹਾਰਾਜ ਫੁਰਮਾਨ ਕਰਦੇ ਨੇ, ਅਕਾਲ ਪੁਰਖ ਤੇਰੀ ਚਿੰਤਾ ਕਰੇਗਾ, ਤੂੰ ਅਕਾਲ ਪੁਰਖ ਦਾ ਚਿੰਤਨ ਕਰ, ਤੂੰ ਉਸ ਦਾ ਸਿਮਰਨ ਕਰ, ਉਹ ਤੇਰੀ ਸੰਭਾਲ ਕਰੇਗਾ, ਤੂੰ ਉਸ ਨੂੰ ਯਾਦ ਕਰ ਉਹ ਤੇਰੀਆਂ ਝੋਲੀਆਂ ਭਰੇਗਾ। ਉਸ ਦਾ ਫਰਜ਼ ਹੈ ਤੇਰੀ ਸੰਭਾਲ ਕਰਨਾ, ਤੇਰਾ ਫਰਜ਼ ਹੈ ਉਸ ਨੂੰ ਯਾਦ ਕਰਨਾ, ਉਸ ਦਾ ਚਿੰਤਨ ਕਰਨਾ:-

**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥**
**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥**

ਜਿਸ ਨੇ ਇਹ ਸਾਰਾ ਜਗਤ ਪੈਦਾ ਕੀਤਾ ਹੈ, ਉਸ ਕਰਤੇ ਨੂੰ ਹੀ ਉਸ ਦੀ ਚਿੰਤਾ ਹੈ। ਹਕ਼ੀਕ਼ਤ ਹੈ ਜੋ ਇਸ ਨੂੰ ਸਤਿਗੁਰ ਬਾਰ ਬਾਰ ਦੁਹਰਾ ਰਹੇ ਨੇ ਕਿ ਉਸ ਨੂੰ ਚਿੰਤਾ ਹੈ। ਦਰਅਸਲ ਮਨੁੱਖ ਬਹੁਤ ਸਾਰੀਆਂ ਚਿੰਤਾਵਾਂ ਦੀ ਪੰਡ ਆਪਣੇ ਸਿਰ ਤੇ ਚੁੱਕੀ ਫਿਰਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪੰਡ ਨੂੰ ਉਤਾਰਨਾ ਚਾਹੁੰਦੇ ਹਨ। ਅਨੰਤ ਤਰ੍ਹਾਂ ਦੀਆਂ ਚਿੰਤਾਵਾਂ ਵਿਚੋਂ ਸਭ ਤੋਂ ਪਰਬਲ ਚਿੰਤਾ ਹੈ, ਰਿਜ਼ਕ ਦੀ, ਰੋਜ਼ੀ ਦੀ, ਅੱਜ ਮਿਲਿਆ ਹੈ, ਕਲ ਮਿਲੇਗਾ ਕਿ ਨਹੀਂ। ਅੱਜ ਮੈਂ ਜੀ ਸਕਿਆ ਹਾਂ, ਕਲ ਜੀ ਸਕਾਂਗਾ ਕਿ ਨਹੀਂ। ਅੱਜ ਮੈਨੂੰ ਰੋਜ਼ੀ ਮਿਲੀ ਹੈ, ਪਤਾ ਨਹੀਂ ਕਲ ਮਿਲਨੀ ਹੈ ਕਿ ਨਹੀਂ ਔਰ ਚਿੰਤਾ ਕਲ ਦੀ, ਚਿੰਤਾ ਭਵਿਸ਼ ਦੀ। ਈਰਾਨ ਦੇ ਇਕ ਪ੍ਰਸਿੱਧ ਸੂਫ਼ੀ ਫਕੀਰ ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ:-

*ਗ਼ਮੇ ਰੋਜ਼ੀ ਮਖ਼ੁਰ*, ਰੋਜ਼ੀ ਦਾ ਗ਼ਮ ਨਾ ਕਰ, ਰਿਜ਼ਕ ਦਾ ਗ਼ਮ ਨਾ ਕਰ।
*ਗ਼ਮੇ ਰੋਜ਼ੀ ਮਖ਼ੁਰ, ਮਜ਼ਨ ਗ਼ੋਕੇ ਓਰਾਦੇ ਦਫ਼ਤਰ ਰਾ। ਦਲ ਕੁਨਦ ਪਸਤਾਨ ਮਾਦਰ ਰਾ।*

ਦੇਖ ਤੇਰਾ ਜਨਮ ਬਾਦ ਵਿਚ ਹੋਇਆ ਹੈ, ਮਾਂ ਦੇ ਅਸਥਨ (ਥਣ) ਪਹਿਲੇ ਹੀ ਬਣ ਗਏ। ਦੁੱਧ ਪਹਿਲੇ ਹੀ ਬਣ ਗਿਆ। ਰਾਮਕਲੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਹੂਬਹੂ ਇਸੇ ਹੀ ਢੰਗ ਦਾ ਫੁਰਮਾਨ ਕਰਦੇ ਹਨ:-

**ਪ੍ਰਥਮੇ ਮਾਖਨੁ ਪਾਛੇ ਦੂਧੁ॥ ਮੈਲੂ ਕੀਨੋ ਸਾਬਨੁ ਸੂਧੁ॥**

(ਅੰਗ 900)

**ਪ੍ਰਥਮੇ ਮਾਖਨੁ**, ਪਹਿਲੇ ਮਾਂ ਦੇ ਥਣ ਨੇ, ਦੁੱਧ ਪਿੱਛੇ ਹੈ। ਰੋਜ਼ੀ ਦੇ ਸੋਮੇ ਪਹਿਲੇ ਹੀ ਬਣਾ ਦਿੱਤੇ ਨੇ। ਤੇਰਾ ਜਨਮ ਹੋਇਆ ਹੈ, ਤੇਰੇ ਜਨਮ ਤੋਂ ਪਹਿਲਾਂ ਹੀ ਦੁੱਧ ਮੌਜੂਦ ਹੈ। ਰੋਜ਼ੀ ਦੇ ਸੋਮੇ ਮਾਂ ਦੇ ਅਸਥਨ ਮੌਜੂਦ ਨੇ, ਇੱਥੋਂ ਕਿਉਂ ਨਹੀਂ ਪ੍ਰੇਰਨਾ ਲੈਂਦਾ। ਭਗਤ ਧੰਨਾ ਜੀ ਇਕ ਦਿਨ ਸੁੱਤੇ-ਸਿੱਧ ਜੰਗਲ ਵਿਚੋਂ ਟਹਿਲਦੇ ਹੋਏ ਨਿਕਲ ਰਹੇ ਨੇ, ਇਕ ਪਗਡੰਡੀ ਤੋਂ ਆਪ ਦੇ ਪੈਰਾਂ ਨਾਲ ਇਕ ਮਿੱਟੀ ਦਾ ਸਖ਼ਤ ਢੇਲਾ ਠੋਕਰ ਖਾ ਗਿਆ, ਉਹ ਟੁੱਟ ਗਿਆ, ਉਸ ਟੁੱਟੇ ਹੋਏ ਢੇਲੇ ਵਿਚ ਕੀ ਦੇਖਦੇ ਹਨ ਧੰਨਾ ਜੀ, ਇਕ ਕੀੜਾ ਹੈ ਔਰ ਉਸ ਕੀੜੇ ਦੇ ਮੂੰਹ ਵਿਚ ਇਕ ਬੇਰ ਦਾ ਪੱਤਾ ਹੈ। ਉਹ ਟੁੱਕ ਟੁੱਕ ਕੇ ਖਾਈ ਜਾ ਰਿਹਾ ਹੈ। ਆਪ ਦੀ ਅਗੰਮੀ ਦਰਿਸ਼ਟੀ, ਆਪ ਦੀ ਅਧਿਆਤਮੀ ਸੁਰਤ ਇਕ ਦਮ ਵਿਸਮਾਦ ਦੇ ਮੰਡਲ ਵਿਚ ਖੋਹ ਗਈ। ਆਪ ਕਹਿੰਦੇ ਨੇ:-

**ਪਾਖਣਿ ਕੀਟੁ ਗੁਪਤੁ ਹੋਇ ਰਹਿਤਾ ਤਾ ਚੋ ਮਾਰਗੁ ਨਾਹੀ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥**

(ਅੰਗ 488)

ਕੋਈ ਰਸਤਾ ਨਹੀਂ, ਕੋਈ ਮਾਰਗ ਨਹੀਂ, ਇਸ ਗੁਪਤ ਰਹਿੰਦੇ ਕੀੜੇ ਨੂੰ, ਗੁਪਤ ਰੂਪ ਵਿਚ ਰਿਜ਼ਕ ਪਹੁੰਚ ਗਿਆ ਹੈ, ਰੋਜ਼ੀ ਪਹੁੰਚ ਗਈ ਹੈ। ਮਨੁੱਖ ਦੇ ਜ਼ਹਨ ਦੇ ਉੱਤੇ ਹਰ ਵਕਤ ਬੋਝ ਤੇ ਤਨਾਉ ਹੈ ਇਸ ਰੋਜ਼ੀ ਦਾ। ਕਹਿੰਦੇ ਨੇ ਇਹ ਤਨਾਉ ਪੰਛੀਆਂ ਦੇ ਜਗਤ ਵਿਚ ਨਹੀਂ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਐਸਾ ਫ਼ਰਮਾਨ ਕਰਦੇ ਨੇ। **ਪਰੰਦਏ ਨ ਗਿਰਾਹ ਜਰ॥** ਪੰਛੀਆਂ ਦੇ ਕੋਲ ਨਾ ਤੇ ਕੋਈ ਜ਼ਰ ਹੈ ਤੇ ਨਾ ਹੀ ਕੋਈ ਸੋਹਣੇ ਮਕਾਨ ਤੇ ਗੁਦਾਮ ਨੇ, ਜਿਨ੍ਹਾਂ ਵਿਚ ਉਹ ਕੋਈ ਚੋਗੇ ਦਾਣੇ ਦਾ ਸਟਾਕ ਕਰ ਲੈਣ, ਇਕੱਠਾ ਕਰ ਲੈਣ:-

**ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥**
**ਦਿਹੰਦ ਸੁਈ॥ ਏਕ ਤੁਈ ਏਕ ਤੁਈ॥**

(ਅੰਗ 144)

ਪੰਛੀ ਅੱਜ ਰੱਜ ਕੇ ਆ ਰਿਹਾ ਹੈ, ਕਲ ਦੀ ਫ਼ਿਕਰ ਨਹੀਂ। ਕਲ ਫਿਰ ਪਰਮਾਤਮਾ ਹੋਵੇਗਾ, ਕਲ ਫਿਰ ਈਸ਼ਵਰ ਹੋਵੇਗਾ। ਕਹਿੰਦੇ ਨੇ ਇਕ ਫਕੀਰ, ਮਸਤ ਫਕੀਰ ਖ਼ੁਆਜਾ ਮਈਓਦੀਨ ਚਿਸ਼ਤੀ ਦੀ ਦਰਗਾਹ ਦੇ ਬਾਹਰ ਬੈਠਾ, ਹੱਥ ਫੈਲਾ ਕੇ ਭਿਖਸ਼ਾ ਮੰਗ ਰਿਹਾ ਸੀ, ਪਰ ਹੈ ਸੀ ਕਿਸੇ ਰੰਗ ਵਿਚ ਰੰਗਿਆ ਹੋਇਆ, ਮੰਗ ਰਿਹਾ ਸੀ, ਸਿਰਫ ਚਾਰ ਆਨੇ, ਬਈ ਮੈਂ ਦੋ ਰੋਟੀਆਂ ਲੈਣੀਆਂ ਨੇ ਚਾਰ ਆਨੇ ਦੀਆਂ। ਇਕ ਸੰਤ ਨੇ ਅਠਿਆਨੀ ਹਥੇਲੀ ਤੇ ਪਕੜਾ ਦਿੱਤੀ ਆਖਿਆ ਐਹ ਲੈ। ਉਹ ਫਕੀਰ ਕਹਿਣ ਲੱਗਾ ਸੰਤ ਜੀ ਠਹਿਰੋ, ਉਸ ਨੇ ਚਾਰ ਆਨੇ ਦੀਆਂ ਦੋ ਰੋਟੀਆਂ ਲਈਆਂ, ਤੇ ਚਾਰ ਆਨੇ ਸੰਤ ਨੂੰ ਵਾਪਸ ਕਰਨ ਲੱਗਾ, ਆਖਣ ਲੱਗਾ ਮੈਨੂੰ ਚੁਆਨੀ ਹੀ ਚਾਹੀਦੀ ਸੀ, ਅਠਿਆਨੀ ਨਹੀਂ। ਉਹ ਸੰਤ ਨੇ ਕਹਿਆ ਕੋਈ ਗੱਲ ਨਹੀਂ, ਫਕੀਰ ਸਾਂਈ ਬਾਕੀ ਚਾਰ ਆਨੇ ਦੀਆਂ ਕਲ ਦੋ ਰੋਟੀਆਂ ਲੈ ਲੈਣੀਆਂ। ਉਸ ਚੁਆਨੀ ਵੀ ਸੁੱਟੀ ਤੇ ਦੋ ਰੋਟੀਆਂ ਵੀ ਸੰਤ ਦੇ ਹੱਥ ਫੜਾ ਦਿੱਤੀਆਂ, ਆਖਿਆ, ਮੈਂ ਨਾਸ਼ੁਕਰੇ ਦੇ ਪੈਸੇ ਦੀਆਂ ਰੋਟੀਆਂ ਨਹੀਂ ਖਾਣੀਆਂ। ਜਿਸ ਖ਼ੁਦਾ ਨੇ ਮੈਨੂੰ ਅੱਜ ਦਿੱਤਾ ਹੈ, ਉਹ ਮੈਨੂੰ ਕਲ ਵੀ ਦੇਵੇਗਾ। ਤੂੰ ਨਾਸ਼ੁਕਰਾ ਹੈਂ, ਤੈਨੂੰ ਈਸ਼ਵਰ ਦਾ ਬੋਧ ਨਹੀਂ, ਅਕਾਲ ਪੁਰਖ ਦਾ ਬੋਧ ਨਹੀਂ। ਜਿਸ ਨੇ ਅੱਜ ਦਿੱਤਾ ਹੈ, ਉਹ ਕਲ ਵੀ ਦੇਵੇਗਾ। ਜਿਸ ਨੇ ਅੱਜ ਤੈਨੂੰ ਭੇਜਿਆ ਹੈ, ਉਹ ਕਲ ਕਿਸੇ ਹੋਰ ਨੂੰ ਭੇਜੇਗਾ। ਮੇਰਾ ਤੇ ਇਹ ਯਕੀਨ ਹੈ, ਮੇਰਾ ਤੇ ਇਹ ਭਰੋਸਾ ਹੈ। ਪਰ ਤੂੰ ਸਾਧ ਬਾਣੇ ਵਿਚ ਹੋਕੇ ਵੀ ਭਰੋਸੇ ਤੋਂ ਹੀਨਾ ਹੈਂ, ਵਿਸ਼ਵਾਸ ਤੋਂ ਹੀਨਾ ਹੈਂ, ਪੂਰਨ ਨਿਹਚੇ ਤੋਂ ਹੀਨਾ ਹੈਂ, ਡੋਲਿਆ ਹੋਇਆ ਹੈਂ। ਦਰਅਸਲ ਜੈਸੇ ਜੈਸੇ ਕੋਈ ਸਿਮਰਨ ਕਰਦਾ ਹੈ, ਪਰਮਾਤਮਾ ਤੇ ਭਰੋਸਾ ਜੰਮਦਾ ਹੈ ਅਤੇ ਜਦ ਪਰਮਾਤਮਾ ਤੇ ਭਰੋਸਾ ਜੰਮਦਾ ਹੈ, ਤਾਂ ਫਿਰ ਕਲ ਦੀ ਫ਼ਿਕਰ ਮਿਟਦੀ ਹੈ, ਮਨੁੱਖ ਅੱਜ ਨੂੰ ਹੀ ਸੰਵਾਰਦਾ ਹੈ, ਅੱਜ ਦੇ ਵਿਚ ਹੀ ਜਿਉਂਦਾ ਹੈ ਔਰ ਉਸ ਨੂੰ ਪਤਾ ਚਲ ਜਾਂਦਾ ਹੈ, ਅਮਿੱਟ ਹੈ ਪਰਮਾਤਮਾ ਔਰ ਇਸ ਵਾਸਤੇ ਉਸ ਦੀ ਰੋਜ਼ੀ ਵੀ ਅਮਿੱਟ ਹੈ, ਦਿੰਦਾ ਰਹੇਗਾ, ਦਿੰਦਾ ਰਹੇਗਾ, ਹਾਂ ਦੇਂਦਿਆਂ ਉਹ ਥਕਦਾ ਵੀ ਨਹੀਂ। ਕਈ ਦਫ਼ਾ ਮਨੁੱਖ ਕੁੱਝ ਵਸਤੂ ਦੇਣ ਲਗ ਪੈਂਦਾ ਹੈ, ਤੇ ਦੇਂਦਿਆ ਹੀ ਥਕ ਜਾਂਦਾ ਹੈ। ਪਰ ਸਾਹਿਬ ਕਹਿੰਦੇ ਨੇ, ਉਹ ਤੇ ਐਸਾ ਦਾਤਾ ਹੈ।

**ਦੇਦਾ ਦੇ ਲੈਦੇ ਥਕਿ ਪਾਹਿ॥**
**ਜੁਗਾ ਜੁਗੰਤਰਿ ਖਾਹੀ ਖਾਹਿ॥**

(ਜਪ ਜੀ ਸਾਹਿਬ)

ਅਨੰਤ ਕਾਲ ਤੋਂ ਦੇਈ ਜਾ ਰਿਹਾ ਹੈ, ਦੇਈ ਜਾ ਰਿਹਾ ਹੈ, ਤਮਾਮ ਜੀਵਾਂ ਨੂੰ। ਤਮਾਮ ਜੀਵਾਂ ਦੀ ਝੋਲੀ ਵਿਚ ਰਿਜ਼ਕ ਪਾ ਰਿਹਾ ਹੈ, ਕੁਛ ਵੀ ਮੁਕਿਆ ਨਹੀਂ ਹੈ। ਇਕ ਚੀਜ਼ ਮੁਕਦੀ ਹੈ, ਦੂਸਰੇ ਦੇ ਅੰਬਾਰ ਪ੍ਰਾਪਤ ਹੋ ਜਾਂਦੇ ਨੇ, ਦੂਸਰੇ ਦੇ ਅੰਬਾਰ ਲਭ ਪੈਂਦੇ ਨੇ। ਪ੍ਰਿਥਵੀ ਵਿਚ ਜੀਵਾਂ ਦਾ ਰਿਜ਼ਕ ਮੌਜੂਦ ਹੈ। ਅਰਬਾਂ ਖਰਬਾਂ ਸਾਲਾਂ ਤੋਂ ਜੀਵ ਇਸ ਪ੍ਰਿਥਵੀ ਵਿਚੋਂ ਰਿਜ਼ਕ ਕੱਢ ਰਹੇ ਨੇ, ਰੋਜ਼ੀ ਕੱਢ ਰਹੇ ਨੇ, ਦਾਤਾਂ ਪ੍ਰਾਪਤ ਕਰ ਰਹੇ ਨੇ, ਖਾ ਰਹੇ ਨੇ, ਪੀ ਰਹੇ ਨੇ, ਪਰ ਪ੍ਰਭੂ ਦਾ ਭੰਡਾਰਾ ਅਜੇ ਤਕ ਮੁਕਿਆ ਨਹੀਂ ਤੇ ਨਾ ਹੀ ਮੁਕਣਾ ਹੈ। ਸਾਹਿਬ ਕਹਿੰਦੇ ਨੇ, ਜਿਸ ਪਰਿਪੂਰਨ ਪਰਮਾਤਮਾ ਨੇ ਇਹ ਜਗਤ ਬਣਾਇਆ ਹੈ, ਉਸੇ ਨੂੰ ਹੀ ਇਸ ਦੀ ਚਿੰਤਾ ਹੈ:-

**ਸੋ ਕਰਤਾ ਚਿੰਤਾ ਕਰੇ**
**ਜਿਨਿ ਉਪਾਇਆ ਜਗੁ॥**

ਮਹਾਰਾਜ ਕਹਿੰਦੇ ਨੇ:-

**ਨਾ ਕਰਿ ਚਿੰਤ ਚਿੰਤਾ ਹੈ ਕਰਤੇ॥**

ਤੂੰ ਚਿੰਤਾ ਨਾ ਕਰ, ਚਿੰਤਾ ਕਰਤੇ ਦੀ ਝੋਲੀ ਵਿਚ ਪਾ, ਉਸ ਨੂੰ ਕਰਨ ਦੇ, ਤੇ ਉਹ ਕਰ ਰਿਹਾ ਹੈ, ਤੂੰ ਸਿਰਫ਼ ਚਿੰਤਨ ਕਰ। ਬਦਕਿਸਮਤੀ ਹੈ ਕਿ ਈਸ਼ਵਰ ਤੇ ਚਿੰਤਾ ਕਰਦਾ ਹੈ, ਸੰਭਾਲ ਕਰਦਾ ਹੈ, ਮਨੁੱਖ ਵੀ ਆਪਣੀ ਚਿੰਤਾ ਕਰਨ ਲਗ ਪੈਂਦਾ ਹੈ, ਔਰ ਹੁੰਦਾ ਕੀ ਹੈ, ਇਹਨਾਂ ਚਿੰਤਾਵਾਂ ਦੇ ਤਨਾਓ ਦੇ ਥੱਲੇ ਬੋਝ ਥੱਲੇ ਖ਼ਾਹ ਮਖ਼ਾਹ ਦਬਿਆ ਰਹਿੰਦਾ ਹੈ ਤੇ ਮਨੁੱਖ ਦਾ ਅਧਿਆਤਮਿਕ ਵਿਕਾਸ ਰੁਕ ਜਾਂਦਾ ਹੈ। ਸਾਰੀ ਦੁਨੀਆ ਵਿਚ ਜੋ ਅਧਿਆਤਮਿਕ ਵਿਕਾਸ ਰੁਕਿਆ ਹੈ, ਉਹ ਮਹਜ਼ ਇਸ ਚਿੰਤਾ ਕਰਕੇ, ਇਸ ਤਨਾਉ ਕਰਕੇ, ਇਸ ਬੋਝ ਕਰਕੇ। ਸਾਹਿਬ ਕਹਿੰਦੇ ਨੇ, ਉੱਦਮ ਕਰਨਾ ਤੇਰਾ ਧਰਮ ਹੈ, ਚਿੰਤਾ ਕਰਨਾ ਤੇਰਾ ਫਰਜ਼ ਨਹੀਂ, ਚਿੰਤਾ ਕਰਨਾ ਪ੍ਰਭੂ ਦਾ ਫਰਜ਼ ਹੈ। ਤੂੰ ਉੱਦਮ ਕਰੀ ਜਾ, ਮਿਹਨਤ ਕਰੀ ਜਾ, ਤੂੰ ਪੁਰਸ਼ਾਰਥ ਕਰੀ ਜਾ। ਤੇਰੇ ਪੁਰਸ਼ਾਰਥ ਤੇ ਪ੍ਰਾਲਬਧ ਅਨੁਸਾਰ ਉਹ ਭਾਗ ਲਾਉਂਦਾ ਜਾਏਗਾ, ਝੋਲੀਆਂ ਭਰਦਾ ਜਾਏਗਾ, ਤੈਨੂੰ ਦਿੰਦਾ ਜਾਏਗਾ ਤੇ ਤੇਰੀ ਪ੍ਰਾਲਬਧ ਦੇ ਬੂਟੇ ਨੂੰ ਜਿਤਨੇ ਫੁੱਲ ਲੱਗ ਜਾਣ, ਜਿਤਨੇ ਫਲ ਲੱਗ ਜਾਣ, ਉਹਨਾਂ ਨੂੰ ਖਿੜੇ ਮੱਥੇ ਤਸਲੀਮ ਕਰ ਲੈ, ਉਹਨਾਂ ਨੂੰ ਖਿੜੇ ਮੱਥੇ ਪ੍ਰਵਾਨ ਕਰ ਲੈ, ਉਹਨਾਂ ਨੂੰ ਖਿੜੇ ਮੱਥੇ ਆਪਣੀ ਝੋਲੀ ਵਿਚ ਪਾ ਲੈ।

**ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ॥**

ਸਾਹਿਬ ਕਹਿੰਦੇ ਨੇ ਉਸ ਦਾ ਹੁਕਮ, ਉਸ ਦਾ ਦੀਬਾਨ, ਉਸ ਦੀ ਦਿੱਤਾ ਹੋਇਆ ਰਿਜ਼ਕ ਅਭੰਜ ਹੈ, ਭਾਵ ਮਿਟਣ ਵਾਲੀ ਨਹੀਂ ਹੈ, ਉਸ ਦਾ ਦਰਬਾਰ ਮਿਟਣ ਵਾਲਾ ਨਹੀਂ ਹੈ, ਉਸ ਦੀ ਦਾਤ ਮਿਟਣ ਵਾਲੀ ਨਹੀਂ ਹੈ। ਸਾਹਿਬ ਕਹਿੰਦੇ ਨੇ ਇਸ ਤਰ੍ਹਾਂ ਦਾ ਜਿਹੜਾ ਦਾਤਾ ਹੈ, ਇਸ ਤਰ੍ਹਾਂ ਦਾ ਜੋ ਪਰਮਾਤਮਾ ਹੈ, ਉਸ ਨੂੰ ਮੇਰੀ ਨਮਸਕਾਰ ਹੈ, ਉਸ ਨੂੰ ਮੇਰੀ ਜੈਕਾਰ ਹੈ, ਮੈਂ ਜੈ ਕਰਦਾ ਹਾਂ, ਮੈਂ ਉਸ ਤੋਂ ਸਦਕੇ ਹਾਂ, ਮੈਂ ਜੋਹਾਰ ਕਰਦਾ ਹਾਂ, ਮੈਂ ਮੱਥਾ ਟੇਕਦਾ ਹਾਂ ਉਸ ਪਰਿਪੂਰਨ ਪਰਮਾਤਮਾ ਨੂੰ, ਜਿਸ ਦਾ ਫੈਸਲਾ, ਜਿਸ ਦੀ ਦਾਤ, ਜਿਸ ਦਾ ਦੀਬਾਣ ਅਮਿੱਟ ਹੈ ਔਰ ਜੋ ਦਿੰਦਾ ਰਹਿੰਦਾ ਹੈ। ਲੈਣ ਵਾਲੇ ਮਿਟ ਜਾਂਦੇ ਨੇ, ਦੇਣ ਵਾਲਾ ਨਹੀਂ ਮਿਟਦਾ। ਮੰਗਤੇ ਮਿਟ ਜਾਂਦੇ ਨੇ, ਦਾਤਾ ਆਪਣੀ ਥਾਂ ਤੇ ਅਮਰ ਰਹਿੰਦਾ ਹੈ, ਸਦੀਵੀ ਰਹਿੰਦਾ ਹੈ।

**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ॥੧॥**

ਅਸਲ ਵਿਚ ਸੱਚੇ ਨਾਮ ਦੀ ਪ੍ਰਾਪਤੀ ਤੋਂ ਬਿਨਾਂ, ਤਿਲਕ ਤੇ ਜਨੇਊ ਆਦਿ ਕਰਮ ਕਾਂਡ ਕਿਸੇ ਕੰਮ ਨਹੀਂ, ਭਾਵ ਵਿਅਰਥ ਨੇ।

**ਮ:੧॥**
**ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ॥**
**ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ॥**
**ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ॥**
**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ**
**ਪੁਰਾਣ॥ ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ**
**ਜਾਣੁ॥ ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥੨॥**

ਅੱਠਵੀਂ ਪਉੜੀ ਨਾਲ ਜੁੜਿਆ ਦੂਜਾ ਸਲੋਕ, ਇਸ ਦੀ ਮੂਲ ਪੰਗਤੀ ਹੈ॥

**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥**

ਸਾਰੀ ਸੋਚਣੀ ਵਿਅਰਥ ਹੈ, ਸਾਰੀ ਮਤ ਵਿਅਰਥ ਹੈ, ਸਾਰੀਆਂ ਤਦਵੀਰਾਂ ਬੇਮਾਅਨੀ ਨੇ, ਬਸ ਇੱਕੋ ਹੀ ਹੈ ਖ਼ਾਸ, ਉਹ ਹੈ ਪ੍ਰਭੂ ਦੀ ਬਖ਼ਸ਼ਿਸ਼, ਉਸ ਦੀ ਰਹਿਮਤ। ਉਸ ਦੀ ਜੋ ਰਹਿਮਤ ਹੈ, ਉਸ ਦੀ ਜੋ ਬਖ਼ਸ਼ਿਸ਼ ਹੈ, ਉਹ ਮੱਥੇ ਤੇ ਜੋ ਨੀਸਾਣ ਹੈ, ਬਸ ਇਹੀ ਮਹਾਨ ਹੈ। ਬਾਕੀ ਮਤ, ਬਾਕੀ ਸੋਚਣੀ ਵਿਅਰਥ ਹੈ॥ ਭਾਵ ਐਸੀ ਸੋਚ, ਐਸੀ ਪ੍ਰਾਰਥਨਾ ਕਰ ਕੇ, ਉਸ ਦੀ ਬਖ਼ਸ਼ਿਸ਼ ਹੋਵੇ, ਤੇ ਬਖ਼ਸ਼ਿਸ਼ ਦਾ ਬਾਕਾਇਦਾ ਨੀਸਾਣ ਪੈ ਜਾਂਦਾ ਹੈ, ਬਖ਼ਸ਼ਿਸ਼ ਦਾ ਬਾਕਾਇਦਾ ਪਰਵਾਨਾ ਮਿਲਦਾ ਹੈ। ਮਤਲਬ ਬਖ਼ਸ਼ਿਸ਼ ਗੁੱਝੀ ਛੁਪੀ ਨਹੀਂ ਰਹਿੰਦੀ। ਜਿਤਨਾ ਵੱਡਾ ਉਹ ਦਾਤਾ ਹੈ ਔਰ ਉਹ ਪ੍ਰਗਟ ਹੈ, ਉਸ ਦੀ ਦਾਤ ਵੀ ਪ੍ਰਗਟ ਹੁੰਦੀ ਹੈ। ਮੱਥਾ ਦਸ ਦਿੰਦਾ ਹੈ, ਇਸ ਬੰਦੇ ਕੋਲ ਨਾਮ ਹੈ, ਇਸ ਕੋਲ ਗਿਆਨ ਹੈ, ਇਸ ਕੋਲ ਗੁਣ ਹੈ, ਇਸ ਕੋਲ ਕਲਾ ਹੈ, ਗੁੱਝੀ ਛੁਪੀ ਗੱਲ ਨਹੀਂ ਰਹਿੰਦੀ। ਸਾਹਿਬ ਕਹਿੰਦੇ ਨੇ, ਉਹ ਬਖ਼ਸ਼ਿਸ਼ ਦਾ ਜੋ ਪ੍ਰਮਾਣ ਹੈ, ਉਸ ਦੀ ਬਖ਼ਸ਼ਿਸ਼ ਦਾ ਜੋ ਨੀਸਾਣ ਹੈ, ਬਸ ਓਹੀ ਸੱਚ ਹੈ, ਓਹੀ ਮਹਾਨ ਹੈ, ਬਾਕੀ ਤੇ ਸੋਚਣੀ ਮਿਥਿਆ ਹੈ, ਵਿਅਰਥ ਹੈ, ਝੂਠ ਹੈ। ਬਾਕੀ ਕਿਹੜੀ ਸੋਚਣੀ? ਈਸ਼ਵਰ ਪ੍ਰਾਪਤੀ ਲਈ ਹੋਰ ਕਿਹੜੀ ਸੋਚਣੀ? ਉਸ ਦਾ ਸਤਿਗੁਰੂ ਜ਼ਿਕਰ ਕਰਦੇ ਨੇ:-

**ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ॥**

ਇਕ ਨੇਕੀ ਨਹੀਂ, ਲੱਖ ਤਰ੍ਹਾਂ ਦੀਆਂ ਨੇਕੀਆਂ ਕੀਤੀਆਂ ਜਾਣ, ਲੱਖਾਂ ਤਰ੍ਹਾਂ ਦੇ ਪੁੰਨ ਕੀਤੇ ਜਾਣ, ਐਸੇ ਪੁੰਨ ਜੋ ਜਗਤ ਵਿਚ ਪਰਵਾਨ ਨੇ, ਐਸੇ ਪੁੰਨ ਜਿਸ ਨੂੰ ਸੰਸਾਰ ਮਾਣ ਦਿੰਦਾ ਹੈ, ਜਿਸ ਨੂੰ ਸੰਸਾਰ ਬਾਕਾਇਦਾ ਮੰਨਦਾ ਹੈ। ਮਹਾਰਾਜ ਕਹਿੰਦੇ ਨੇ ਆਪਣੀ ਮੱਤ ਦੇ ਮੁਤਾਬਿਕ ਅਗਰ ਇਸ ਤਰ੍ਹਾਂ ਦੀਆਂ ਅਨੰਤ ਨੇਕੀਆਂ ਕੀਤੀਆਂ ਜਾਣ, ਅਨੰਤ ਪੁੰਨ ਕੀਤੇ ਜਾਣ। ਪੁੰਨ ਤੇ ਨੇਕੀਆਂ ਕਰਕੇ ਜਗਤ ਵਿਚ ਬੰਦਾ ਪਰਵਾਨ ਵੀ ਹੋ ਜਾਏ, ਕਬੂਲ ਵੀ ਹੋ ਜਾਏ, ਬਹੁਤ ਸਾਰੇ ਲੋਕੀਂ ਕਹਿਣ ਬੜਾ ਧਰਮਾਤਮਾ ਹੈ, ਬੜਾ ਨੇਕ ਹੈ, ਬੜਾ ਪੁਨੀਤ ਹੈ, ਸਾਹਿਬ ਕਹਿੰਦੇ ਨੇ ਅਗਰ ਪ੍ਰਾਰਥਨਾ ਨਾਲ ਨਹੀਂ ਹੈ, ਨੇਕੀਆਂ ਕਰ ਰਿਹਾ ਹੈ, ਲੇਕਿਨ ਅੰਦਰੋਂ ਜੋਦੜੀ ਨਹੀਂ ਹੈ, ਪ੍ਰਭੂ ਤੂੰ ਬਖ਼ਸ਼ਿਸ਼ ਕਰ, ਤੂੰ ਰਹਿਮਤ ਕਰ, ਤੇਰੇ ਨਾਮ ਦਾ ਜੋ ਰਸ ਹੈ, ਉਹ ਮੇਰੀਆਂ ਨੇਕੀਆਂ ਨਾਲ ਨਹੀਂ ਮਿਲੇਗਾ, ਤੇਰੀ ਬਖ਼ਸ਼ਿਸ਼ ਨਾਲ ਮਿਲੇਗਾ, ਮੇਰੇ ਪੁੰਨਾਂ ਨਾਲ ਨਹੀਂ ਮਿਲੇਗਾ, ਤੇਰੀ ਬਖ਼ਸ਼ਿਸ਼ ਨਾਲ ਮਿਲੇਗਾ। ਅਗਰ ਮੇਰੇ ਪੁੰਨਾਂ ਨਾਲ ਨਾਮ ਮਿਲ ਸਕਦਾ ਹੋਵੇ, ਮੇਰੇ ਪੁੰਨਾਂ ਨਾਲ ਪਰਮਾਤਮਾ ਮਿਲ ਸਕਦਾ, ਤਾਂ ਫਿਰ ਮੇਰਾ ਕਰਮ ਪਰਮਾਤਮਾ ਦਾ ਮੁੱਲ ਹੈ। ਮੇਰਾ ਕੀਤਾ ਹੋਇਆ ਪੁੰਨ ਨਾਮ ਦਾ ਮੁੱਲ ਹੈ। ਕੋਈ ਵੀ ਪੁੰਨ ਪਰਮਾਤਮਾ ਦਾ ਮੁੱਲ ਨਹੀਂ ਹੈ। ਕੋਈ ਵੀ ਕੀਤੀਆਂ ਹੋਈਆਂ ਨੇਕੀਆਂ ਈਸ਼ਵਰ ਦਾ ਮੁੱਲ ਨਹੀਂ ਹੈ। ਵਰਨਾ ਐਸਾ ਹੁੰਦਾ ਤਾਂ ਮਨੁੱਖ ਗਿਣੀਆਂ

ਮਿਣੀਆਂ ਨੇਕੀਆਂ ਕਰਕੇ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ। ਗਿਣੇ ਮਿੱਥੇ ਪੁੰਨ ਕਰਕੇ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ। ਲੱਖਾਂ ਤਰ੍ਹਾਂ ਦੇ ਬੰਦੇ ਲੱਖਾਂ ਤਰ੍ਹਾਂ ਦੇ ਪੁੰਨ ਕਰ ਰਹੇ ਨੇ, ਪਰ ਮਨੁੱਖ ਦੇ ਕੋਲ ਪਰਮਾਤਮਾ ਦਿਖਾਈ ਨਹੀਂ ਦਿੰਦਾ। ਲੱਖਾਂ ਤਰ੍ਹਾਂ ਦੇ ਬੰਦੇ ਸੰਸਾਰ ਵਿਚ ਲੱਖਾਂ ਤਰ੍ਹਾਂ ਦੀਆਂ ਨੇਕੀਆਂ ਕਰ ਰਹੇ ਨੇ, ਲੇਕਿਨ ਉਹਨਾਂ ਕੋਲ ਮਸਤੀ ਹੋਵੇ, ਖ਼ੁਮਾਰੀ ਹੋਵੇ, ਸਰੂਰ ਹੋਵੇ, ਨਾਮ ਦਾ ਰਸ ਹੋਵੇ, ਐਸਾ ਦਿਖਾਈ ਨਹੀਂ ਦਿੰਦਾ। ਲੇਕਿਨ ਇਸ ਦਾ ਇਹ ਮਤਲਬ ਇਹ ਨਹੀਂ ਕਿ ਨੇਕੀਆਂ ਨਾ ਕੀਤੀਆਂ ਜਾਣ, ਪੁੰਨ ਨਾ ਕੀਤੇ ਜਾਣ। ਨੇਕੀਆਂ ਕਰਦਿਆਂ ਕਰਦਿਆਂ ਅੰਦਰੋਂ ਇਹ ਜਜ਼ਬਾ ਪੈਦਾ ਕਰਨਾ ਹੈ, ਕਿ ਮੇਰੀਆਂ ਕੀਤੀਆਂ ਹੋਈਆਂ ਨੇਕੀਆਂ ਪਰਮਾਤਮਾ ਦਾ ਮੁੱਲ ਨਹੀਂ। ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ, ਪਰਮਾਤਮਾ ਦੀ ਬਖ਼ਸ਼ਿਸ਼ ਨਾਲ, ਉਸ ਦੀ ਰਹਿਮਤ ਨਾਲ। ਕੀਤੇ ਹੋਏ ਪੁੰਨ ਨਾਲ ਨਹੀਂ, ਕੀਤੀਆਂ ਹੋਈਆਂ ਨੇਕੀਆਂ ਨਾਲ ਨਹੀਂ। ਵਰਨਾ ਜਿਤਨੇ ਨੇਕ ਸ਼ਰੀਫ਼ ਤੇ ਪੁਨੀਤ ਬੰਦੇ ਨੇ ਉਨ੍ਹਾਂ ਦੇ ਕੋਲ ਵੀ ਪਰਮਾਤਮਾ ਹੋਣਾ ਚਾਹੀਦਾ ਸੀ। ਦਰਅਸਲ ਪੁੰਨ ਕਰਨ ਦਾ ਤੇ ਨੇਕੀਆਂ ਕਰਨ ਦਾ ਵਾਸਤਵਿਕ ਲਾਭ ਤੇ ਇਹੀ ਹੈ ਕਿ ਅੰਦਰੋਂ ਪ੍ਰਾਰਥਨਾ ਫੁੱਟੇ, ਅੰਦਰੋਂ ਅਰਦਾਸ ਨਿਕਲੇ, ਹੇ ਪ੍ਰਭੂ ! ਮੇਰੀਆਂ ਕੀਤੀਆਂ ਹੋਈਆਂ ਨੇਕੀਆਂ, ਮੇਰੇ ਕੀਤੇ ਹੋਏ ਪੁੰਨ ਦਾਨ ਇਹ ਤੇਰੀ ਪ੍ਰਾਪਤੀ ਦਾ ਮੁੱਲ ਨਹੀ ਹੈ, ਤੇਰੇ ਮਿਲਣ ਦਾ ਮੁੱਲ ਨਹੀ ਹੈ, ਨਾਮ ਦੇ ਰਸ ਦਾ ਮੁੱਲ ਨਹੀਂ ਹੈ। ਸਾਹਿਬ ਕਹਿੰਦੇ ਨੇ, ਇਸ ਤਰ੍ਹਾਂ ਦੀ ਮੱਤ ਕਿ ਚੰਗੇ ਕਰਮ ਕੀਤੇ ਜਾਣ, ਨੇਕੀਆਂ ਕੀਤੀਆਂ ਜਾਣ, ਪੁੰਨ ਕੀਤੇ ਜਾਣ, ਤੇ ਇਹੀ ਪ੍ਰਮਾਤਮਾ ਦਾ ਮੁੱਲ ਸਮਝ ਲਿਆ ਜਾਏ, ਇਹ '**ਮਤੀ ਮਿਥਿਆ**', ਇਹ ਸੋਚਣੀ ਮਿਥਿਆ ਹੈ,ਇਹ ਵਿਚਾਰ ਫਜ਼ੂਲ ਹੈ।

**ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ॥**

ਜੰਗਲ ਬੀਆਬਾਨ ਵਿਚ ਰਹਿ ਕੇ ਅਡੋਲ ਸਾਧਨਾ ਸਾਧੀ ਜਾਏ, ਤੀਰਥਾਂ ਦੇ ਤਟਾਂ ਤੇ ਬੈਠ ਕੇ ਤਰ੍ਹਾਂ ਤਰ੍ਹਾਂ ਦੇ ਮੰਤਰਾਂ ਦਾ ਜਪ ਕੀਤਾ ਜਾਏ, ਤਪ ਕੀਤਾ ਜਾਏ ਅਤੇ ਹਰ ਕੀਤੇ ਹੋਏ ਤਪ ਨੂੰ, ਤੀਰਥਾਂ ਦੇ ਰਟਨ ਨੂੰ, ਸਹਜ ਜੋਗ ਨੂੰ, ਅਡੋਲ ਸਾਧਨਾ ਨੂੰ, ਪਰਮਾਤਮਾ ਦਾ ਮੁੱਲ ਸਮਝ ਲਿਆ ਜਾਏ, ਸਾਹਿਬ ਕਹਿੰਦੇ ਨੇ, **ਮਤੀ ਮਿਥਿਆ**, ਇਹ ਸੋਚਣੀ ਫਜ਼ੂਲ ਹੈ, ਇਹ ਵਿਚਾਰ ਫਜ਼ੂਲ ਹੈ। ਕੋਈ ਜੋਗ ਸਾਧਨਾ ਪ੍ਰਭੂ ਦਾ ਮੁੱਲ ਨਹੀਂ ਹੈ। ਕੋਈ ਤੀਰਥਾਂ ਦਾ ਰਟਨ ਪਰਮਾਤਮਾ ਦਾ ਮੁੱਲ ਨਹੀਂ ਹੈ, ਤੇ ਕੋਈ ਗੂੜ੍ਹਾ ਜਪ ਤੇ ਤਪ ਪ੍ਰਭੂ ਦਾ ਮੁੱਲ ਨਹੀਂ ਹੈ, ਬਲਕਿ ਜਪ ਤਪ ਤੀਰਥਾਂ ਦਾ ਰਟਨ ਔਰ ਜੋਗ ਸਾਧਨਾ ਕਰਦਿਆਂ ਮਨੁੱਖ ਨੂੰ ਸੂਝ ਅਗਰ ਮਿਲ ਗਈ ਤਾਂ ਜੋਗ ਸਾਧਨਾ ਸਫਲ ਹੋ ਗਈ, ਤੀਰਥਾਂ ਦਾ ਰਟਨ ਵੀ ਸਫਲ ਹੋ ਗਿਆ। ਜੇ ਇਹ ਸੂਝ ਮਿਲ ਗਈ, ਮੇਰਾ ਇਹ ਰਟਨ ਕਰਨਾ, ਮੇਰਾ ਇਹ ਤਪ ਕਰਨਾ, ਮੇਰੀ ਇਹ ਜੋਗ ਸਾਧਨਾ ਸ਼ਾਧਨੀ, ਪ੍ਰਭੂ ਦਾ ਮੁੱਲ ਨਹੀਂ ਹੈ। ਉਹ ਤੇ ਮਿਲਦਾ ਹੈ ਆਪਣੀ ਮੌਜ ਨਾਲ, ਆਪਣੀ ਮਸਤੀ ਨਾਲ, ਸਭ ਕੁਛ ਤੂੰ ਕਰ, ਪਰ ਆਸ ਰੱਖ ਉਸ ਦੀ ਬਖ਼ਸ਼ਿਸ਼ ਦੀ, ਆਪਣੇ ਕੀਤੇ ਹੋਏ ਕਰਮ ਨਾਲ ਨਾ ਜੋੜ:-

**ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਅੰਗ 274)

ਧਰਮ ਮਲੀਨ ਵੀ ਹੁੰਦਾ ਹੈ ਕੀਤੇ ਹੋਏ ਕਰਮ ਨਾਲ ਜੁੜ ਜਾਈਏ, ਤੇ ਕੀਤੇ ਹੋਏ ਕਰਮ ਨੂੰ ਹੀ ਪਰਮਾਤਮਾ ਦੀ ਪ੍ਰਾਪਤੀ ਸਮਝ ਲਈਏ। ਇਸ ਤਰ੍ਹਾਂ ਕਰਮ ਵੀ ਮਲੀਨ ਹੋ ਗਿਆ, ਧਰਮ ਵੀ ਮਲੀਨ ਹੋ ਗਿਆ। ਸੰਸਾਰ ਵਿਚ ਮਨੁਖਤਾ ਦੀ ਝੋਲੀ ਵਿਚ ਬਹੁਤਾ ਧਰਮ ਮਲੀਨ ਹੈ, ਕਿਉਂਕਿ ਉਹ ਧਰਮ, ਉਹ ਕੀਤੇ ਹੋਏ ਕਰਮ, ਪ੍ਰਭੂ ਦਾ ਮੁੱਲ ਸਮਝ ਲਿਆ ਗਿਆ, ਅਤੇ ਮੁੱਲ ਤੇ ਪਰਮਾਤਮਾ ਦਾ ਹੈ ਹੀ ਨਹੀਂ।

**ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥**

(ਜਪੁ ਜੀ ਸਾਹਿਬ)

ਉਸ ਦਾ ਤੇ ਕੋਈ ਮੁੱਲ ਨਹੀਂ ਹੈ, ਉਸ ਦਾ ਤੇ ਕੋਈ ਮੁੱਲ ਪਾ ਹੀ ਨਹੀਂ ਸਕਦਾ।

**ਕੀਮਤੁ ਪਾਏ ਨ ਕਹਿਆ ਜਾਇ॥**
**ਕਹਣੈ ਵਾਲੇ ਤੇਰੇ ਰਹੇ ਸਮਾਇ॥**

(ਰਹਰਾਸਿ)

ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਕਿਸੇ ਕਰਮ ਨਾਲ, ਕਿਸੇ ਧਰਮ ਨਾਲ, ਕਿਸੇ ਜਪ ਨਾਲ, ਕਿਸੇ ਤਪ ਨਾਲ, ਕਿਸੇ ਸਾਧਨਾ ਨਾਲ, ਕਿਸੇ ਵਰਤ ਨਾਲ, ਕਿਸੇ ਪੂਜਾ ਨਾਲ, ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ, ਤੇਰੀ ਕੀਮਤ ਨਹੀਂ ਪਾਈ ਜਾ ਸਕਦੀ। "**ਕੀਮਤੁ ਪਾਏ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥** " ਜੋ ਤੇਰੀ ਉਪਮਾ ਕਰਦੇ ਨੇ, ਜੋ ਤੇਰਾ ਜਪ ਕਰਦੇ ਨੇ, ਤੇ ਜਪ ਕਰਦਿਆਂ ਕਰਦਿਆਂ, ਇਕ ਦਿਨ ਐਸਾ ਹੁੰਦਾ ਹੈ, ਤੇਰੇ ਵਿਚ ਲੀਨ ਹੋ ਜਾਂਦੇ ਨੇ, ਜੋ ਜਪ ਨੂੰ ਤੇਰਾ ਮੁੱਲ ਨਹੀਂ ਸਮਝਦੇ, ਜੋ ਤਪ ਨੂੰ ਤੇਰੀ ਕੀਮਤ ਨਹੀਂ ਸਮਝਦੇ, ਜੋ ਨੇਕੀਆਂ ਨੂੰ ਤੇਰੀ ਕੀਮਤ ਨਹੀਂ ਸਮਝਦੇ, ਜੋ ਕੀਤੇ ਹੋਏ ਪੁੰਨ ਨੂੰ ਤੇਰੀ ਕੀਮਤ ਨਹੀਂ ਸਮਝਦੇ। ਬਲਕਿ ਕਰੀ ਜਾਂਦੇ ਨੇ, ਕਰੀ ਜਾਂਦੇ ਨੇ, ਪਰ ਭਰੋਸਾ ਤੇਰੀ ਬਖ਼ਸ਼ਿਸ਼ ਤੇ, ਯਕੀਨ ਤੇਰੀ ਬਖ਼ਸ਼ਿਸ਼ ਤੇ, ਆਪਣੇ ਕਰਮ ਤੇ ਨਹੀਂ। ਜੇ ਆਪਣੇ ਹੀ ਕਰਮ ਤੇ ਭਰੋਸਾ ਹੈ ਤੋ ਫਿਰ ਮੈਲਾ ਧਰਮ ਹੈ, ਅਹੰਕਾਰ ਪੈਦਾ ਹੋਵੇਗਾ। ਅਕਸਰ ਦੇਖਦੇ ਹਾਂ, ਤੀਰਥ ਦਾਨ ਇਤਿਆਦਕ ਕਰਕੇ ਮਨੁੱਖ ਦਾ ਤਕੱਬਰ ਵੱਧ ਜਾਂਦਾ ਹੈ, ਅਹੰਕਾਰ ਵੱਧ ਜਾਂਦਾ ਹੈ, ਕਿਉਂਕਿ ਭਰੋਸਾ ਆਪਣੇ ਕਰਮ ਤੇ, ਭਰੋਸਾ ਬਖ਼ਸ਼ਿਸ਼ ਤੇ ਨਹੀਂ, ਆਪਣੇ ਹੀ ਕੀਤੇ ਕਰਮਾਂ ਤੇ, ਮੈਂ ਇਹ ਕਰਮ ਕੀਤੇ ਨੇ। ਤਿਆਗ ਤੇ ਬੈਰਾਗ ਦੀ ਮੂਰਤੀ, ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਫ਼ਰਮਾਨ ਕਰਦੇ ਨੇ:-

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥**

(ਅੰਗ ੧੪੨੮)

ਹਾਥੀ ਇਸ਼ਨਾਨ ਤੇ ਕਰਦਾ ਹੈ, ਸੁੰਡ ਨਾਲ ਖ਼ੂਬ ਆਪਣੇ ਪਿੰਡੇ ਤੇ ਪਾਣੀ ਪਾਉਂਦਾ ਹੈ, ਮਲ ਮਲ ਕੇ ਨਹਾਉਂਦਾ ਹੈ। ਪਰ ਇਕ ਦਮ ਦਰਿਆ ਤੋਂ ਬਾਹਰ ਨਿਕਲਦਿਆਂ ਹੀ ਮਿੱਟੀ ਸੁੰਡ ਨਾਲ ਹੀ ਆਪਣੇ ਸਿਰ ਤੇ ਪਾ ਲੈਂਦਾ ਹੈ, ਆਪਣੇ ਬਦਨ ਤੇ ਪਾਉਂਦਾ ਹੈ, ਇਸ ਲਈ ਕੀਤਾ ਹੋਇਆ ਇਸ਼ਨਾਨ ਵਿਅਰਥ ਚਲਾ ਗਿਆ। ਕੀਤਾ ਹੋਇਆ ਦਾਨ ਉਦੋਂ ਵਿਅਰਥ ਚਲਾ ਜਾਂਦਾ ਹੈ। ਜਦ ਅਹੰਕਾਰ ਦੀ ਮਿੱਟੀ ਮਨੁੱਖ ਆਪਣੇ ਉੱਤੇ ਪਾ ਲੈਂਦਾ ਹੈ, ਕੀਤਾ ਹੋਇਆ ਪੁੰਨ ਦਾ ਇਸ਼ਨਾਨ ਉਦੋਂ, ਵਿਅਰਥ ਚਲਾ ਜਾਂਦਾ ਹੈ, ਜਦ ਅਹੰਕਾਰ ਦੀ ਸੁਆਹ ਮਨੁੱਖ ਆਪਣੇ ਉੱਪਰ ਪਾ ਲੈਂਦਾ ਹੈ। ਜਪਿਆ ਹੋਇਆ ਨਾਮ ਔਰ ਇਸ ਦਾ ਇਸ਼ਨਾਨ ਉਦੋਂ ਵਿਅਰਥ ਚਲਾ ਜਾਂਦਾ ਹੈ, ਜਦ ਅਹੰਕਾਰ ਦੀ ਖ਼ਾਕ ਮਨੁੱਖ ਆਪਣੇ ਉੱਪਰ ਪਾ ਲੈਂਦਾ ਹੈ। ਸਿਰਫ ਹਾਥੀ ਐਸਾ ਨਹੀਂ ਕਰਦੇ ਕਿ ਇਸ਼ਨਾਨ ਕਰਕੇ ਉੱਪਰ ਮਿੱਟੀ ਪਾ ਲੈਣ, ਮਨੁੱਖ ਵੀ ਐਸਾ ਕਰਦਾ ਹੈ,ਫ਼ਰਕ਼ ਸਿਰਫ਼ ਇਤਨਾ ਹੈ, ਉਹ ਤਨ ਨੂੰ ਇਸ਼ਨਾਨ ਕਰਾਉਂਦਾ ਹੈ ਤੇ ਤਨ ਤੇ ਮਿੱਟੀ ਪਾ ਲੈਂਦਾ ਹੈ। ਮਨੁੱਖ ਵੀ ਮਨ ਨੂੰ ਇਸ਼ਨਾਨ ਕਰਾਉਂਦਾ ਹੈ ਅਤੇ ਮਨ ਤੇ ਅਹੰਕਾਰ ਦੀ ਮਿੱਟੀ ਪਾ ਲੈਂਦਾ ਹੈ। ਦਾਨ ਪੁੰਨ ਜਪ ਤਪ ਇਹ ਮਨ ਦਾ ਇਸ਼ਨਾਨ ਹੈ। ਇਧਰ ਇਸ਼ਨਾਨ ਕੀਤਾ ਓਧਰ ਅਹੰਕਾਰ ਦੀ ਮਿੱਟੀ ਪਾ ਲਈ। ਇਸ ਵਾਸਤੇ ਦੇਖਣ ਵਿਚ ਆਇਆ ਹੈ ਕਿ ਕਥਾਕਾਰ ਜਾਂ ਧਾਰਮਿਕ ਵਿਅਕਤੀ ਜਿਤਨੇ ਅਹੰਕਾਰੀ ਹੁੰਦੇ ਨੇ, ਉਤਨਾ ਅਧਾਰਮਿਕ ਅਹੰਕਾਰੀ ਨਹੀਂ ਹੈ, ਕਿਉਂਕਿ ਅਹੰਕਾਰ ਕਰਨ ਲਈ ਉਹਦੇ ਕੋਲ ਕੁਛ ਹੈ ਹੀ ਨਹੀਂ, ਨਾ ਦਾਨ, ਨਾ ਪੁੰਨ, ਨਾ ਜਪ, ਨਾ ਤਪ, ਨਾ ਸੀਲ, ਨਾ ਸੰਜਮ, ਉਹ ਕਿਸ ਦਾ ਅਹੰਕਾਰ ਕਰੇ। ਲੇਕਿਨ ਇਕ ਧਾਰਮਿਕ ਬੰਦੇ ਕੋਲ ਅਹੰਕਾਰ ਕਰਨ ਲਈ ਬਹੁਤ ਕੁਛ ਹੈ। ਉਸਦੇ ਕੋਲ ਦਾਨ ਹੈ, ਉਸਦੇ ਕੋਲ ਪੁੰਨ ਹੈ, ਉਸਦੇ ਕੋਲ ਪੂਜਾ ਹੈ, ਉਸਦੇ ਕੋਲ ਤੀਰਥਾਂ ਦਾ ਰਟਨ ਹੈ, ਉਸਦੇ ਕੋਲ ਵਰਤ ਹੈ, ਉਸਦੇ ਕੋਲ ਅਨੇਕ ਤਰ੍ਹਾਂ ਦੀਆਂ ਜੋਗ ਸਾਧਨਾਵਾਂ ਨੇ, ਇਸ ਸਭ ਕੁਛ ਦਾ ਉਸ ਦੇ ਕੋਲ ਅਹੰਕਾਰ ਹੈ। ਇਹ ਸਭ ਕੁਛ ਉਸਦੇ ਕੋਲ ਹੈ, ਲੇਕਿਨ ਇਹ ਤੇ ਸਭ ਕੁਛ ਮਨ ਦੇ ਇਸ਼ਨਾਨ ਲਈ ਹੈ।

ਜੋਗ ਸਾਧਨਾ ਮਨ ਦਾ ਇਸ਼ਨਾਨ ਹੈ, ਅਹੰਕਾਰ ਮਨ ਤੇ ਮਿੱਟੀ ਪਾਉਣਾ ਹੈ। ਦਾਨ ਮਨ ਨੂੰ ਹੌਲਾ ਕਰਨਾ ਹੈ, ਬੋਝ ਹਟਾਉਣਾ ਹੈ, ਮਨ ਦਾ ਇਸ਼ਨਾਨ ਹੈ, ਲੇਕਿਨ ਅਹੰਕਾਰ ਮਨ ਤੇ ਛਾਈ ਪਾਉਣਾ ਹੈ, ਖ਼ਾਕ ਪਾਉਣਾ ਹੈ। ਜਪ ਕਰਨਾ, ਤਪ

ਕਰਨਾ ਮਨ ਨੂੰ ਇਸ਼ਨਾਨ ਕਰਾਉਣਾ ਹੈ, ਅਹੰਕਾਰ ਕਰਨਾ ਛਾਈ ਪਾ ਲੈਣਾ ਹੈ, ਖ਼ਾਕ ਪਾ ਲੈਣਾ ਹੈ। ਹਾਥੀ ਦੀ ਤਰ੍ਹਾਂ ਮਨੁੱਖ ਵੀ ਕਰਦਾ ਰਹਿੰਦਾ ਹੈ। ਦਰਿਆ ਦੇ ਕੰਢੇ ਖੜੇ ਹੋ ਕੇ ਹਾਥੀ ਇਸ਼ਨਾਨ ਕਰਦੇ ਨੇ, ਹਾਥੀ ਹੀ ਉੱਪਰ ਮਿੱਟੀ ਪਾ ਲੈਂਦੇ ਨੇ। ਗੁਟਕਾ ਲੈ ਕੇ ਧਾਰਮਿਕ ਤਟ ਤੇ ਬੈਠ ਕੇ, ਤੀਰਥਾਂ ਦੇ ਤਟ ਤੇ ਬੈਠ ਕੇ, ਮਨੁੱਖ ਆਪਣੇ ਮਨ ਨੂੰ ਇਸ਼ਨਾਨ ਕਰਾਉਂਦੇ ਨੇ, ਫਿਰ ਉੱਪਰ ਅਹੰਕਾਰ ਦੀ ਖ਼ਾਕ ਪਾ ਲੈਂਦੇ ਨੇ, ਉੱਪਰ ਅਹੰਕਾਰ ਦੀ ਮਿੱਟੀ ਪਾ ਲੈਂਦੇ ਨੇ। ਇਕੋ ਤਰ੍ਹਾਂ ਦੀ ਹਾਲਤ, ਹਾਥੀ ਦੀ ਤਰ੍ਹਾਂ ਹੈ। "**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥ ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥**" ਮਹਾਰਜ ਕਹਿੰਦੇ ਨੇ, ਨੇਕੀਆਂ ਇਕ ਨਹੀਂ ਅਨੰਤ, ਪੁੰਨ ਇਕ ਨਹੀਂ ਅਨੇਕਾਂ ਕੀਤੇ ਜਾਣ, ਔਰ ਤਪ ਵੀ ਇਕ ਨਹੀਂ ਅਨੇਕਾਂ ਤਰ੍ਹਾਂ ਦਾ ਤਪ, ਔਰ ਇਕ ਤੀਰਥ ਦਾ ਰਟਨ ਨਹੀਂ ਅਨੇਕਾਂ ਤਰ੍ਹਾਂ ਦੇ ਤੀਰਥਾਂ ਦਾ ਰਟਨ, ਤੇ ਤੀਰਥਾਂ ਤੇ ਬੈਠ ਕੇ ਕੀਤਾ ਹੋਇਆ ਤਪ, ਲਖਾਂ ਤੀਰਥਾਂ ਦਾ ਇਸ਼ਨਾਨ, ਤੇ ਲੱਖਾਂ ਹੀ ਤੀਰਥਾਂ ਤੇ ਬੈਠ ਕੇ ਕੀਤਾ ਹੋਇਆ ਜਪ ਤੇ ਤਪ, ਤੇ ਲੱਖਾਂ ਤਰ੍ਹਾਂ ਦੀ ਹੀ ਸਹਿਜ ਜੋਗ ਸਾਧਨਾ, ਅਡੋਲ ਜੋਗ ਸਾਧਨਾ, ਔਰ ਫਿਰ ਬੀਆਬਾਨ ਵਿਚ ਉਜਾੜ ਵਿਚ ਬੈਠ ਕੇ ਇਹ ਜੋਗ ਸਾਧਨਾ ਕਰਨੀ, ਇਹ ਜਪ ਕਰਨਾ, ਇਹ ਤਪ ਕਰਨਾ, ਇਸ ਤਰ੍ਹਾਂ ਦੇ ਕਰਮ ਕਰਨੇ। ਫਿਰ ਸਾਹਿਬ ਕਹਿੰਦੇ ਨੇ:-

**ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ॥**

ਲੱਖਾਂ ਤਰ੍ਹਾਂ ਦੀ ਸੂਰਮਤਾਈ ਦਿਖਾਉਣਾ, ਬਹਾਦਰੀ ਦਿਖਾਉਣਾ ਔਰ ਇਤਨੀ ਬਹਾਦਰੀ ਕਿ ਪ੍ਰਾਣਾਂ ਦਾ ਅੰਤ ਵੀ ਮੈਦਾਨੇ ਜੰਗ ਵਿਚ ਹੋਵੇ, ਓਥੇ ਹੀ ਆਪਣੇ ਸੁਆਸ ਤਿਆਗਣੇ, ਮਹਾਰਾਜ ਇੱਥੇ ਕਹਿੰਦੇ ਨੇ ਇਹ ਵੀ ਪ੍ਰਭੂ ਪ੍ਰਾਪਤੀ ਦਾ ਮੁੱਲ ਨਹੀਂ ਹੈ। ਹਜ਼ਾਰਾ ਤਰ੍ਹਾਂ ਦੀ ਸੂਰਮਤਾਈ ਦਿਖਾਉਣੀ ਤੇ ਮੈਦਾਨੇ ਜੰਗ ਵਿਚ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦੇਣੀ, ਇਹ ਵੀ ਪ੍ਰਭੂ ਦਾ ਮੁੱਲ ਨਹੀਂ ਹੈ। ਇਹਦੇ ਨਾਲ ਵੀ ਕੋਈ ਪਰਮਾਤਮਾ ਪ੍ਰਾਪਤ ਨਹੀਂ ਹੋ ਸਕਦਾ। ਇਸ ਸਲੋਕ ਦੇ ਵਿਚ ਜੋ ਗੁਰੂ ਬਾਬਾ ਜੀ ਕਹਿ ਰਹੇ ਨੇ ਕਿ ਇਹ ਜੋ ਅਨੇਕਾਂ ਤਰ੍ਹਾਂ ਦੇ ਕਰਮ ਨੇ ਧਰਮ ਨੇ, ਇਹ ਅਕਾਲ ਪੁਰਖ ਦਾ ਮੁੱਲ ਨਹੀਂ ਹੈ, ਉਸਦੀ ਕੀਮਤ ਨਹੀਂ ਹੈ। ਅਗਰ ਕੋਈ ਕੀਮਤ ਸਮਝਦਾ ਹੈ, ਤਾਂ "**ਨਾਨਕ ਮਤੀ ਮਿਥਿਆ**", ਐਸੀ ਸੋਚਣੀ ਮਿਥਿਆ ਹੈ, ਐਸਾ ਵਿਚਾਰ ਕਰਨਾ ਮਿਥਿਆ ਹੈ।

**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣੁ॥**

ਲੱਖਾਂ ਤਰੀਕਿਆਂ ਦੀ ਸਾਧਨਾ ਨਾਲ ਆਪਣੀ ਸੁਰਤੀ ਨੂੰ ਪਕਾਉਣਾ, ਪੱਕਾ ਕਰਨਾ ਔਰ ਫਿਰ ਲੱਖਾਂ ਤਰ੍ਹਾਂ ਦਾ ਗਿਆਨ ਹਾਸਿਲ ਕਰਨਾ। ਲੱਖਾਂ ਤਰੀਕਿਆਂ ਨਾਲ ਧਿਆਨ ਜੋੜਨ ਦੀ ਕੋਸ਼ਿਸ਼ ਕਰਨਾ, ਅਤੇ ਅਨੰਤ ਦਫ਼ਾ ਪੁਰਾਣਾਂ ਦਾ ਪਾਠ ਕਰਨਾ, ਧਾਰਮਿਕ ਗ੍ਰੰਥਾਂ ਦਾ ਪਾਠ ਕਰਨਾ, ਤੇ ਇਹ ਪਾਠ ਇਸ ਤਰ੍ਹਾਂ ਦੀ ਸੁਰਤ ਨੂੰ ਪਕਾਉਣਾ ਅਤੇ ਧਿਆਨ ਸਾਧਨਾ ਕਰਨਾ, ਅਨੰਤ ਤਰ੍ਹਾਂ ਦਾ ਗਿਆਨ ਹਾਸਿਲ ਕਰਨਾ, ਜੇ ਪਰਮਾਤਮਾ ਦੀ ਕੀਮਤ ਸਮਝ ਲਵੇ, ਉਸ ਦਾ ਮੁੱਲ ਸਮਝ ਲਵੇ, ਤਾਂ ਸਾਹਿਬ ਕਹਿੰਦੇ ਨੇ, "**ਨਾਨਕ ਮਤੀ ਮਿਥਿਆ**", ਇਹ ਸੋਚਣੀ ਮਿਥਿਆ ਹੈ, ਇਹ ਵਿਚਾਰ ਮਿਥਿਆ ਹੈ, ਇਹ ਉਸ ਦਾ ਮੁੱਲ ਨਹੀਂ ਹੈ।

**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ॥**
**ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣ॥**

ਜਿਸ ਕਰਤੇ ਪੁਰਖ ਨੇ ਸਭ ਜੀਆਂ ਦੇ ਮਸਤਕ ਤੇ ਸੰਸਕਾਰਾਂ ਦੇ ਲੇਖ ਲਿਖੇ ਨੇ, ਜਿਸ ਦੇ ਹੁਕਮ ਅਨੁਸਾਰ ਆਉਣਾ ਹੋ ਰਿਹਾ ਹੈ, ਜਾਣਾ ਹੋ ਰਿਹਾ ਹੈ। ਆਉਣ ਤੇ ਜਾਣ ਦਾ ਹੁਕਮ ਜਿਸ ਨੇ ਹਰ ਜੀਵ ਦੇ ਨਾਲ ਲਿਖ ਦਿੱਤਾ ਹੈ, ਐਸਾ ਜਿਹੜਾ ਪਰਮਾਤਮਾ ਹੈ, ਨੇਕੀਆਂ ਜਪ ਤਪ, ਜੋਗ ਸਾਧਨਾ ਉਸ ਦਾ ਮੁੱਲ ਨਹੀਂ ਹੈ। ਅਗਰ ਐਸਾ ਸਮਝਿਆ ਜਾ ਰਿਹਾ ਹੈ, ਤਾਂ

ਸਾਹਿਬ ਕਹਿੰਦੇ ਨੇ, "**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥**" ਇਹ ਮਿਥਿਆ ਹੈ, ਇਹ ਸੋਚਣੀ ਫ਼ਜ਼ੂਲ ਹੈ। ਕਹਿੰਦੇ ਨੇ ਬਖ਼ਸ਼ਿਸ਼ ਪ੍ਰਗਟ ਹੋ ਜਾਂਦੀ ਹੈ, ਬਖ਼ਸ਼ਿਸ਼ ਦਿਖਾਈ ਦੇ ਜਾਂਦੀ ਹੈ ਔਰ ਜਦ ਦਿਖਾਈ ਦੇ ਜਾਵੇ ਬਖ਼ਸ਼ਿਸ਼ ਤਾਂ ਐਸਾ ਸਮਝਣਾ ਚਾਹੀਦਾ ਹੈ, ਕੋਈ ਵੀ ਕੀਤਾ ਹੋਇਆ ਕਰਮ, ਉਸ ਦਾ ਮੁੱਲ ਨਹੀਂ ਹੈ। ਲੇਕਿਨ ਇਹ ਵੀ ਹਕ਼ੀਕ਼ਤ ਹੈ, ਬਹੁਤ ਵੱਡੀ ਸਚਾਈ ਹੈ ,ਕਿ ਕਰਮ ਕਰਦਿਆਂ ਕਰਦਿਆਂ ਹੀ ਪਤਾ ਚਲਦਾ ਹੈ, ਕਿ ਕਰਮ ਉਸਦਾ ਮੁੱਲ ਨਹੀਂ ਹੈ।

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥**

(ਅੰਗ 672)

ਘਾਲਣਾ ਘਾਲਦੇ ਘਾਲਦੇ ਥਕ ਗਏ, ਸਾਧਨਾ ਕਰਦੇ ਕਰਦੇ ਥਕ ਗਏ, ਅਚਨਚੇਤ ਮਿਲਾਪ ਹੋ ਗਿਆ। ਇਹ ਅਚਾਨਕ ਮਿਲਾਪ ਹੋਣਾ, ਉਸ ਦੀ ਬਖ਼ਸ਼ਿਸ਼ ਹੈ, ਉਸ ਦੀ ਰਹਿਮਤ ਹੈ। ਜਦ ਥਕ ਹਾਰ ਕੇ ਬੈਠੇ ਹਾਂ। ਇਕ ਪਾਸੇ ਤੇ ਸੋਚਿਆ ਕੀਤੇ ਹੋਏ ਕਰਮਾਂ ਨਾਲ ਥਕ ਗਏ ਹਾਂ, ਤੇ ਕਰਮ ਉਸ ਦਾ ਮੁੱਲ ਨਹੀਂ ਹੈ, ਉਦੋਂ ਹੀ ਉਸ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਉਦੋਂ ਹੀ ਉਸ ਦੀ ਰਹਮਤ ਹੋ ਜਾਂਦੀ ਹੈ। ਲੇਕਿਨ ਇਹ ਸੋਚਣੀ ਅੰਦਰੋਂ ਜ਼ਰੂਰ ਪੈਦਾ ਹੋਵੇ, ਕਿ ਮੇਰੇ ਕੀਤੇ ਹੋਏ ਕਰਮ ਉਸ ਦਾ ਮੁੱਲ ਨਹੀਂ ਹੈ। ਕਿਸੇ ਨੂੰ ਤੇ ਬਹੁਤ ਛੇਤੀ ਸਮਝ ਪੈ ਜਾਂਦੀ ਹੈ, ਕਿ ਮੇਰੇ ਕੀਤੇ ਹੋਏ ਪੁੰਨ, ਮੇਰੇ ਕੀਤੇ ਹੋਏ ਕਰਮ, ਮੇਰਾ ਕੀਤਾ ਹੋਇਆ ਜਪ ਤਪ, ਮੇਰੀ ਸਾਧੀ ਹੋਈ ਜੋਗ ਸਾਧਨਾ, ਉਸ ਦਾ ਮੁੱਲ ਨਹੀਂ ਹੈ। ਲੇਕਿਨ ਕਿਸੇ ਨੂੰ ਬਹੁਤ ਸਮਾਂ ਲਗ ਜਾਂਦਾ ਹੈ। ਕਈ ਠੋਸ ਬੁਧੀ ਦੇ ਵੀ ਹੁੰਦੇ ਨੇ ਉਨ੍ਹਾਂ ਨੂੰ ਕਈ ਜਨਮ ਵੀ ਲਗ ਜਾਂਦੇ ਨੇ, ਸਾਹਿਬ ਕਹਿੰਦੇ ਨੇ:-

**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥੨॥**

"**ਕਰਮੁ ਸਚਾ ਨੀਸਾਣੁ॥**" ਦਰਅਸਲ ਸੱਚ ਦਾ ਪਰਵਾਨਾ, ਸੱਚਾ ਪਰਵਾਨਾ, ਸੱਚਾ ਨੀਸਾਣ ਤੇ ਹੈ ਉਸ ਦਾ ਕਰਮ ਭਾਵ ਉਸ ਦੀ ਬਖ਼ਸ਼ਿਸ਼, ਸੱਚ ਦੀ ਬਖ਼ਸ਼ਿਸ਼, ਸੱਚ ਦੀ ਰਹਮਤ, ਬਾਕੀ ਤੇ "**ਮਤੀ ਮਿਥਿਆ**" ਹੈ,ਸਾਹਿਬ ਅੱਗੇ ਚਲ ਕੇ ਕਹਿੰਦੇ ਨੇ:-

**ਪਉੜੀ॥**

**ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥**
**ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ॥**
**ਮੂਰਖ ਸਚੁ ਨ ਜਾਣਨ੍ੀ ਮਨਮੁਖੀ ਜਨਮੁ ਗਵਾਇਆ॥**
**ਵਿਚਿ ਦੁਨੀਆ ਕਾਹੇ ਆਇਆ॥੮॥**

ਉਹ ਪਰਿਪੂਰਨ ਪਰਮਾਤਮਾ ਸੱਚਾ ਮਾਲਿਕ ਹੈ, ਬਾਕੀ ਝੂਠੇ ਮਾਲਿਕ ਹਨ। ਅੱਜ ਅਸੀਂ ਜਿਸ ਜ਼ਮੀਨ ਦੇ ਮਾਲਿਕ ਹਾਂ ਪਹਿਲੇ ਕੋਈ ਹੋਰ ਮਾਲਿਕ ਸੀ, ਉਸ ਤੋਂ ਪਹਿਲੇ ਕੋਈ ਹੋਰ ਮਾਲਿਕ ਸੀ। ਇਸ ਤਰ੍ਹਾਂ ਮਾਲਿਕ ਬਦਲਦੇ ਰਹੇ। ਮਲਕੀਅਤ ਆਪਣੀ ਥਾਂ ਤੇ ਰਹੀ, ਜ਼ਮੀਨ ਦੇ ਮਾਲਿਕ ਬਦਲਦੇ ਰਹੇ, ਜ਼ਮੀਨ ਆਪਣੀ ਥਾਂ ਤੇ ਰਹੀ ਹੈ। ਤਾਂ ਇਕ ਗੱਲ ਤਾਂ ਸਪਸ਼ਟ ਹੋ ਗਈ ਕਿ ਅਸੀਂ ਝੂਠੇ ਮਾਲਿਕ ਹਾਂ। ਜਿਹੜੀ ਚੀਜ਼ ਅੱਜ ਸਾਡੇ ਕੋਲ ਹੈ ਕਲ ਕਿਸੇ ਹੋਰ ਕੋਲ ਸੀ। ਜੋ ਧਰਤੀ ਅੱਜ ਸਾਡੇ ਕੋਲ ਹੈ ਕਲ ਕਿਸੇ ਹੋਰ ਕੋਲ ਸੀ, ਇਸ ਵਾਸਤੇ ਅਸੀਂ ਸੱਚੇ ਮਾਲਿਕ ਨਹੀ ਹਾਂ। ਸਾਹਿਬ ਕਹਿੰਦੇ ਨੇ, ਸੱਚਾ ਸਾਹਿਬ, ਸੱਚਾ ਮਾਲਿਕ ਤੇ ਉਹ ਪਰਿਪੂਰਨ ਪਰਮਾਤਮਾ ਆਪ ਹੈ। ਉਹ ਪਹਿਲੇ ਵੀ ਮਾਲਿਕ ਸੀ, ਹੁਣ ਵੀ ਹੈ, ਅਗਾਂਹ ਵੀ ਹੋਵੇਗਾ। ਉਹੀ ਸਹੀ ਮਾਅ਼ਨਿਆਂ ਵਿਚ ਮਾਲਿਕ ਹੈ, ਕਿਉਂਕਿ ਸਭ ਕੁਛ ਉਸ ਦਾ ਹੈ, ਸਭ ਕੁਛ ਉਸ ਦੇ ਵਿਚ ਹੈ ਔਰ ਸਭ ਕੁਛ ਉਸ ਦਾ ਹੀ ਹੈ। ਮਨੁੱਖ ਅਗਿਆਨ ਵਸ ਹੋ ਕੇ, ਅਹੰਕਾਰ ਵਸ ਹੋ ਕੇ ਕਹਿੰਦਾ ਹੈ, ਮੈਂ ਮਾਲਿਕ ਹਾਂ, ਤੇ ਨਿਰਾ

ਮਾਲਿਕ ਹੀ ਨਹੀਂ ਮਾਲਿਕ ਹੋਣ ਦਾ ਦਾਅਵਾ ਵੀ ਕਰਦਾ ਹੈ। ਮਾਲਿਕ ਹੋਣ ਦੀ ਤਖਤੀ ਲਾਉਂਦਾ ਹੈ, ਮਾਲਿਕ ਹੋਣ ਦਾ ਪ੍ਰਗਟਾਵਾ ਕਰਦਾ ਹੈ। ਜਦ ਕਿ ਹਕ਼ੀਕ਼ਤ ਇਹ ਹੈ, ਕਿ ਮਾਲਿਕ ਤੇ ਪਰਮਾਤਮਾ ਹੈ, ਤੇ ਪਰਮਾਤਮਾ ਮਾਲਿਕ ਹੋਣ ਦਾ ਕਿਧਰੇ ਪ੍ਰਗਟਾਵਾ ਨਹੀਂ ਕਰਦਾ, ਦਾਅਵਾ ਨਹੀਂ ਕਰਦਾ। ਸਾਹਿਬ ਕਹਿੰਦੇ ਨੇ, **"ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥"** ਜਿਸ ਨੇ ਚਾਰੋਂ ਪਾਸੇ ਜ਼ੱਰੇ ਜ਼ੱਰੇ ਵਿਚ ਸੱਚ ਹੀ ਵਰਤਾ ਦਿੱਤਾ ਹੈ। ਭਾਵ ਕਿਸੇ ਚੀਜ਼ ਵਿਚ ਖੋਟ ਤੇ ਕਿਸੇ ਚੀਜ਼ ਵਿਚ ਗ਼ਲਤੀ ਲੱਭਣੀ ਬਹੁਤ ਔਖੀ ਹੈ ਤੇ ਰੇਤ ਦੇ ਜ਼ੱਰੇ ਨੂੰ ਵੀ ਉਸ ਨੇ ਜਿਸ ਢੰਗ ਨਾਲ ਬਣਾਇਆ ਹੈ, ਤੇ ਸੂਰਜ ਨੂੰ ਵੀ ਉਸ ਨੇ ਜਿਸ ਢੰਗ ਨਾਲ ਚਮਕਾਇਆ ਹੈ, ਇਸ ਦੇ ਵਿਚ ਖ਼ਾਮੀਆਂ ਲਭਣੀਆਂ ਬਹੁਤ ਔਖੀਆਂ ਨੇ, ਇਹ ਗੱਲ ਵਖ਼ਰੀ ਹੈ, ਸੋਚਣ ਦੀ ਬੁੱਧ, ਹੀਣ ਹੋਵੇ, ਆਪਣੀ ਮੱਤ ਵਿਚ ਖ਼ਾਮੀ ਹੋਵੇ, ਤਾਂ ਫਿਰ ਕਰਤੇ ਦੀ ਕਿਰਤ ਵਿਚ ਖ਼ਾਮੀਆਂ ਦਿਖਾਈ ਦੇ ਸਕਦੀਆਂ ਨੇ, ਵਰਨਾ ਖ਼ਾਮੀਆਂ ਨਹੀਂ ਨੇ। ਉਸ ਨੇ ਹਰ ਪਾਸੇ ਸੱਚ ਹੀ ਸੱਚ ਵਰਤਾ ਦਿੱਤਾ ਹੈ, ਪੂਰਨਤਾ ਹੀ ਵਰਤਾ ਦਿੱਤੀ ਹੈ, ਭਾਵ ਕਿਸੇ ਵੀ ਚੀਜ਼ ਵਿਚ ਖ਼ਾਮੀ ਲਭਣੀ ਬਹੁਤ ਔਖੀ ਹੈ।

**ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ॥**

ਜਿਸ ਨੂੰ ਤੂੰ ਬਖ਼ਸ਼ਿਸ਼ ਕਰਕੇ ਸੱਚ ਦੇ ਦੇਵੇਂ, ਸੱਚ ਦੀ ਸੋਚਣੀ, ਸੱਚ ਦੀ ਸੂਝ ਜਿਸ ਨੂੰ ਤੂੰ ਦੇ ਦੇਵੇਂ ਤਾਂ ਸਹੀ ਮਾਅਨਿਆਂ ਵਿਚ ਸੱਚ ਦੀ ਕਮਾਈ ਉਸ ਨੇ ਹੀ ਕੀਤੀ ਹੈ। ਸੱਚਾ ਜੀਵਨ ਉਸੇ ਨੇ ਹੀ ਬਤੀਤ ਕੀਤਾ ਹੈ, ਸੱਚ ਦਾ ਧਾਰਨੀ ਓਹੀ ਹੈ, ਜਿਸ ਨੂੰ ਇਹ ਸੂਝ ਮਿਲ ਗਈ, ਕੀ? ਕਿ ਮਾਲਿਕ ਤੇ ਉਹ ਆਪ ਹੈ,ਇੱਥੇ ਤੇ:-

***ਕੇਤੇ ਗਈ ਦੇਖ ਵਾਜੇ ਵਜਾਇ॥***
***ਵਹੀ ਏਕੁ ਰਹਿਸੀ ਜੁ ਸਾਚਾ ਖੁਦਾਇ॥***

(ਨਸੀਹਤ ਨਾਮਾ)

ਵੱਡੇ ਵੱਡੇ ਢੋਲ ਢਮੱਕੇ ਜਿਹਨਾਂ ਦੇ ਅੱਗੇ ਵਜਦੇ ਸਨ, ਜਿਹਨਾਂ ਦੇ ਦੁਆਰ ਤੇ ਨੌਬਤ ਵਜਦੀ ਸੀ, ਅੱਜ ਉਹਨਾਂ ਦੀਆਂ ਕਬਰਾਂ ਤੇ ਦੀਵਾ ਨਹੀਂ ਜਲਦਾ। ਜਿਹਨਾਂ ਦੇ ਅੱਗੇ ਢੋਲ ਵਜਦੇ ਹੋਏ ਜਾਂਦੇ ਸਨ, ਅੱਜ ਬੀਆਬਾਨ ਜੰਗਲਾਂ ਵਿਚ ਪਏ ਨੇ, ਸਮਸ਼ਾਨ ਵਿਚ ਪਏ ਨੇ, ਉੱਥੇ ਆਵਾਜ਼ ਵੀ ਨਹੀਂ, ਸਨਾਟਾ ਹੀ ਸਨਾਟਾ ਹੈ। ਸਾਹਿਬ ਕਹਿੰਦੇ ਨੇ, **"ਕੇਤੇ ਗਈ ਦੇਖ ਵਾਜੇ ਵਜਾਇ॥ਵਹੀ ਏਕੁ ਰਹਿਸੀ ਜੁ ਸਾਚਾ ਖੁਦਾਇ॥"** ਉਹ ਜਿਹੜਾ ਪਰਿਪੂਰਨ ਪਰਮਾਤਮਾ ਹੈ, ਸੱਚਾ ਹੈ, ਓਹੀ ਮਾਲਿਕ ਸੱਚਾ ਹੈ, ਤੇ ਉਸ ਨੇ ਹੀ **"ਸਚੁ ਵਰਤਾਇਆ"** ਹੋਇਆ ਹੈ, ਕਿਸੇ ਥਾਂ ਵੀ ਖੋਟ ਜਾਂ ਕਮੀ ਲੱਭਣੀ ਬੜੀ ਔਖੀ ਹੈ। **"ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ॥"** ਬਖ਼ਸ਼ਿਸ਼ ਕਰਕੇ, ਰਹਿਮਤ ਕਰਕੇ ਜਿਸ ਨੂੰ ਤੂੰ ਸੱਚ ਦੇ ਦੇਵੇਂ, ਭਾਵ ਸੱਚ ਦੀ ਸੋਚਣੀ ਦੇ ਦੇਵੇਂ, ਸੱਚ ਦੀ ਵਿਚਾਰ ਦੇ ਦੇਵੇਂ, ਸੱਚ ਦੀ ਧਾਰਨਾ ਦੇ ਦੇਵੇਂ, ਤੇ ਫਿਰ ਓਹੀ ਸੱਚ ਦੀ ਕਮਾਈ ਕਰਦਾ ਹੈ, ਭਾਵ ਓਹੀ ਸੱਚ ਵਿਚ ਆਪਣਾ ਜੀਵਨ ਬਤੀਤ ਕਰਦਾ ਹੈ।

**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹਿ ਕੈ ਹਿਰਦੈ ਸਚੁ ਵਸਾਇਆ॥**

ਆਖ਼ਿਰ ਸੱਚ ਦੀ ਪ੍ਰਾਪਤੀ ਦਾ ਕੁਛ ਨਾ ਕੁਛ ਤੇ ਸਾਧਨ ਮਹਾਰਾਜ ਕਹਿੰਦੇ ਨੇ, ਸਤਿਗੁਰੂ ਹੈ। ਵਿਚੋਲਾ ਸਤਿਗੁਰੂ ਹੈ ਜਿਸ ਨੇ ਸੱਚ ਨੂੰ ਜਾਣਿਆਂ ਹੈ।

**ਸਤਿ ਪੁਰਖੁ ਜਿਨਿ ਜਾਨਿਐ ਸਤਿਗੁਰੁ ਤਿਸ ਕਾ ਨਾਉ॥**

(ਸੁਖਮਨੀ ਸਾਹਿਬ)

ਜਿਸ ਦੇ ਹਿਰਦੇ ਵਿਚ ਸੱਚ ਹੈ, ਜੋ ਸੱਚ ਨਾਲ ਅੱਠੇ ਪਹਰ ਜੁੜਿਆ ਹੋਇਆ ਹੈ, ਉਸ ਸਤਿਗੁਰੂ ਨੂੰ ਮਿਲਕੇ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ, ਭਾਵ ਸੱਚ ਦੀ ਸੂਝ ਬੂਝ ਮਿਲਦੀ ਹੈ, ਤੇ ਫਿਰ ਉਹ ਸੱਚ ਹਿਰਦੇ ਵਿਚ ਆ ਕੇ ਵਸਦਾ ਹੈ।

**ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ॥**

ਮੂਰਖ ਆਪਣੇ ਮਨ ਨੂੰ ਸਾਹਮਣੇ ਰਖਦਾ ਹੈ। ਗੁਰਮੁਖ ਗੁਰੂ ਨੂੰ ਸਾਹਮਣੇ ਰਖਦਾ ਹੈ। ਗੁਰੂ ਘਰ ਵਿਚ ਇਹ ਦੋ ਦਰਜੇ ਨੇ, ਗੁਰਮੁਖ ਤੇ ਮਨਮੁਖ। ਜੋ ਮਨ ਨੂੰ ਸਾਹਮਣੇ ਰਖ ਕੇ ਜੀਵਨ ਬਤੀਤ ਕਰਦਾ ਹੈ, ਉਹ ਮਨਮੁਖ ਅਤੇ ਜੋ ਗੁਰੂ ਨੂੰ ਸਾਹਮਣੇ ਰਖ ਕੇ ਜੀਵਨ ਬਤੀਤ ਕਰਦਾ ਹੈ, ਉਹ ਗੁਰਮੁਖ। ਮਨਮੁਖ ਮੂਰਖ ਹੁੰਦਾ ਹੈ, ਤੇ ਗੁਰਮੁਖ ਸਿਆਣਾ ਹੁੰਦਾ ਹੈ। ਮਨਮੁਖ ਅਹੰਕਾਰੀ ਹੁੰਦਾ ਹੈ, ਤੇ ਗੁਰਮੁਖ ਨਿਰਮਾਣ ਹੁੰਦਾ ਹੈ। ਮਨਮੁਖ ਅੰਧਕਾਰ ਵਿਚ ਜਿਉਂਦਾ ਹੈ, ਗੁਰਮੁਖ ਪ੍ਰਕਾਸ਼ ਵਿਚ ਜਿਉਂਦਾ ਹੈ। ਮਨਮੁਖ ਤੋਂ ਜਗਤ ਨੂੰ ਚੋਟ ਲਗਦੀ ਹੈ, ਜਦ ਕਿ ਗੁਰਮੁਖ ਤੋਂ ਜਗਤ ਦੀ ਉਸਾਰੀ ਹੁੰਦੀ ਹੈ, ਤਾਮੀਰ ਹੁੰਦੀ ਹੈ। ਮਨਮੁਖ ਜਗਤ ਲਈ ਬੋਝ ਹੈ, ਗੁਰਮੁਖ ਜਗਤ ਦਾ ਬੋਝ ਉਤਾਰਦਾ ਹੈ, ਜਗਤ ਦੇ ਭਾਰ ਨੂੰ ਥੱਲੇ ਲਾਹੁੰਦਾ ਹੈ। ਮਨਮੁਖ ਰਸਤੇ ਦਾ ਰੋੜਾ ਹੈ, ਗੁਰਮੁਖਿ ਰਸਤੇ ਦਾ ਫੁੱਲ ਹੈ। ਮਨਮੁਖ ਇਕ ਅੜਚਨ ਹੈ, ਇਕ ਰੋਕ ਹੈ ਔਰ ਗੁਰਮੁਖ ਤੇ ਇਕ ਹਮਵਾਰ ਪਧਰੀ ਜ਼ਮੀਨ ਹੈ, ਸਰਲ ਹੈ।

ਮਹਾਰਾਜ ਇੱਥੇ ਫ਼ਰਮਾਨ ਕਰਦੇ ਨੇ, ਜੋ ਮਨਮੁਖ ਮੂਰਖ ਹੈ, ਉਹ ਸੱਚ ਨੂੰ ਨਹੀਂ ਜਾਣਦਾ, ਇਸ ਵਾਸਤੇ ਆਪਣਾ ਜਨਮ ਵਿਅਰਥ ਗੁਆ ਬੈਠਦਾ ਹੈ, ਮੂਰਖ ਨਾਦਾਨ ਹੈ, ਜਿਸ ਨੇ ਮਨ ਨੂੰ ਹੀ ਸਾਹਮਣੇ ਰਖਿਆ ਹੋਇਆ ਹੈ। ਜਿਸ ਨੇ ਆਪਣੇ ਹੀ ਵਿਚਾਰ ਨੂੰ ਸਾਹਮਣੇ ਰਖਿਆ ਹੈ, ਜਿਸ ਨੇ ਆਪਣੇ ਹੀ ਮੂੰਹ ਨੂੰ ਆਪਣੇ ਹੀ ਬੋਲਾਂ ਨੂੰ ਸਾਹਮਣੇ ਰਖਿਆ ਹੋਇਆ ਹੈ। ਗੁਰੂ ਦੇ ਬੋਲ ਸਾਹਮਣੇ ਨਹੀਂ ਰਖੇ, ਗੁਰੂ ਦੀ ਵਿਚਾਰ ਸਾਹਮਣੇ ਨਹੀਂ ਰਖੀ, ਬਸ ਮੂਰਖਤਾ ਦੇ ਵਿਚ ਹੀ ਜੀਵਨ ਬਤੀਤ ਕਰ ਰਿਹਾ ਹੈ, ਐਸਾ ਜਿਹੜਾ ਮੂਰਖ ਹੈ ਮਹਾਰਾਜ ਕਹਿੰਦੇ ਨੇ, ਉਹ ਸੱਚ ਨੂੰ ਨਹੀਂ ਜਾਣਦਾ:-

**ਵਿਚਿ ਦੁਨੀਆ ਕਾਹੇ ਆਇਆ॥੮॥**

ਐਸਾ ਜਿਹੜਾ ਮੂਰਖ ਹੈ, ਉਹ ਦੁਨੀਆ ਵਿਚ ਕਿਉਂ ਆਇਆ, ਦੁਨੀਆ ਵਿੰਚ ਆਉਣ ਦਾ ਤੇ ਮਤਲਬ ਇਤਨਾ ਹੀ ਸੀ ਕਿ ਨਿਰੰਕਾਰ ਦੀ ਪ੍ਰਾਪਤੀ ਹੋਵੇ, ਨਿਰੰਕਾਰ ਦੀ ਪ੍ਰਾਪਤੀ ਨਹੀਂ ਹੋਈ ਤੇ ਸੰਸਾਰ ਵਿਚ ਆਉਣ ਦਾ ਮਤਲਬ ਕੀ ਹੋਇਆ। ਦੀਨ ਦੀ ਪ੍ਰਾਪਤੀ ਨਹੀਂ ਹੋਈ ਤੇ ਦੁਨੀਆ ਵਿਚ ਆਉਣ ਦਾ ਮਤਲਬ ਕੀ ਹੋਇਆ। ਇਸ ਵਾਸਤੇ ਸਾਹਿਬ ਕਹਿੰਦੇ ਨੇ, "**ਵਿਚਿ ਦੁਨੀਆ ਕਾਹੇ ਆਇਆ॥**" ਤੂੰ ਕਿਸ ਲਈ ਦੁਨੀਆ ਵਿਚ ਆਇਆ ਹੈਂ। ਦੁਨੀਆ ਵਿਚ ਤੇ ਇਸ ਲਈ ਆਇਆ ਸੀ ਕਿ ਤੈਨੂੰ ਦੀਨ ਦੀ ਪ੍ਰਾਪਤੀ ਹੋਵੇ। ਦੁਨੀਆ ਵਿਚ ਤੇ ਤੂੰ ਖੜਾ ਹੈਂ, ਦੁਨੀਆ ਵਿਚ ਤੂੰ ਜੀ ਰਿਹਾ ਹੈਂ, ਦੁਨੀਆ ਵਿਚ ਪੈਦਾ ਹੋਇਆ ਔਰ ਦੁਨੀਆ ਵਿਚ ਤੂੰ ਜੀਵਿਆ ਤੇ ਦੁਨੀਆ ਵਿਚ ਹੀ ਮਰ ਗਿਆ, ਜੀਵਨ ਤੇ ਵਿਅਰਥ ਚਲਾ ਗਿਆ। ਦੁਨੀਆ ਵਿਚ ਜਨਮਿਆ, ਦੁਨੀਆ ਵਿਚ ਮਰ ਗਿਆ।

ਦੂਜਾ, ਦੁਨੀਆ ਵਿਚ ਜੀ ਰਿਹਾ ਹੈ, ਲੇਕਿਨ ਜੀਵਨ ਦੀਨ ਵਿਚ ਹੈ, ਸੁਆਸ ਦੁਨੀਆ ਵਿਚ ਚਲ ਰਹੇ ਨੇ ਤੇ ਯਾਦ ਦੀਨ ਦੀ ਚਲ ਰਹੀ ਹੈ। ਪੈਰ ਜ਼ਮੀਨ ਤੇ ਨੇ ਪਰ ਮਸਤਕ ਆਸਮਾਨ ਨਾਲ ਜੁੜਿਆ ਹੋਇਆ ਹੈ, ਇਸ ਤਰ੍ਹਾਂ ਦਾ ਜਿਹੜਾ ਪੁਰਸ਼ ਹੈ, ਉਸ ਦਾ ਦੁਨੀਆ ਵਿਚ ਆਇਆ ਸਫਲ ਹੈ। ਇਸ ਤਰ੍ਹਾਂ ਦੇ ਪੁਰਸ਼ ਦਾ ਸੰਸਾਰ ਵਿਚ ਆਇਆ ਸਫਲ ਔਰ ਇਸ ਤੋਂ ਉਲਟ, ਬਿਪਰੀਤ, ਮੂਰਖਤਾ ਵਿਚ ਆਪਣੀ ਜ਼ਿੰਦਗੀ ਬਤੀਤ ਕਰਨ ਵਾਲਾ, ਮਨ ਨੂੰ ਸਾਹਮਣੇ ਰਖ ਕੇ ਆਪਣੀ ਜ਼ਿੰਦਗੀ ਬਤੀਤ ਕਰਨ ਵਾਲਾ ਔਰ ਅਹੰਕਾਰ ਵਿਚ ਆਪਣੀ ਜ਼ਿੰਦਗੀ ਬਤੀਤ ਕਰਨ ਵਾਲਾ, ਸਾਹਿਬ ਕਹਿੰਦੇ ਨੇ ਦੁਨੀਆ ਵਿਚ ਫਜ਼ੂਲ ਆਇਆ ਹੈ, ਸੰਸਾਰ ਵਿਚ ਫਜ਼ੂਲ ਆਇਆ ਹੈ ਔਰ ਆਪਣਾ ਜੀਵਨ ਉਹ ਵਿਅਰਥ ਗੁਆ ਲੈਂਦਾ ਹੈ।

ਮਹਾਰਾਜ ਇਸ ਪਉੜੀ ਦੀ ਆਖ਼ਰੀ ਪੰਗਤੀ ਇਸ ਤਰ੍ਹਾਂ ਸੰਪੂਰਨ ਕਰਦੇ ਨੇ। "**ਵਿਚਿ ਦੁਨੀਆ ਕਾਹੇ ਆਇਆ॥**" ਐ ਮਨੁੱਖ! ਤੂੰ ਦੁਨੀਆ ਵਿਚ ਕਿਉਂ ਆਇਆ ਹੈਂ, ਅਫ਼ਸੋਸ ਕਰ ਰਹੇ ਨੇ, ਦੁੱਖਤ ਹੋ ਕੇ ਅਫ਼ਸੋਸ ਕਰਦੇ ਨੇ, ਤੂੰ ਕਿਉਂ ਆਇਆ ਹੈਂ, ਫ਼ਜ਼ੂਲ ਆਇਆ, ਵਿਅਰਥ ਆਇਆ। ਦੁਨੀਆ ਵਿਚ ਆਇਆ ਔਰ ਦੁਨੀਆ ਵਿਚ ਹੀ ਰਹਿ ਗਿਆ। ਉਰਾਰ ਹੀ ਖੜਾ ਰਹਿ ਗਿਆ, ਕਹਿੰਦੇ ਨੇ ਉਰਾਰ ਤੇ ਦੁਨੀਆ ਹੈ, ਪਾਰ ਦੀਨ ਹੈ। ਉਰਾਰ ਤੇ ਸੰਸਾਰ ਹੈ, ਪਾਰ

ਨਿਰੰਕਾਰ ਹੈ। ਉਰਾਰ ਜਨਮ ਹੋਇਆ ਤੇ ਉਰਾਰ ਹੀ ਮਰ ਗਿਆ। ਪਾਰਲੇ ਕੰਢੇ ਤੇ ਪਹੁੰਚਿਆ ਹੀ ਨਹੀ, ਦੀਨ ਤਕ ਪਹੁੰਚਿਆ ਹੀ ਨਹੀ। ਇਸ ਲਈ ਸਾਹਿਬ ਕਹਿੰਦੇ ਨੇ, ਉਰਾਰ ਦੇ ਕੰਢੇ ਤੂੰ ਕਿਉਂ ਆਇਆ ਸੀ। ਉਰਾਰ ਬੰਦਾ ਖੜਾ ਹੁੰਦਾ ਹੈ ਅਤੇ ਪਾਰ ਹੋਣ ਦੀ ਸੋਚਦਾ ਹੈ, ਤੇ ਪਾਰ ਹੋਣ ਦੀ ਕੋਸ਼ਿਸ਼ ਕਰਦਾ ਹੈ, ਤੇ ਉਰਾਰ ਖੜਾ ਹੀ ਰਹਿ ਗਿਆ, ਤੇ ਉਰਾਰ ਖੜੇ ਹੋਣ ਦਾ ਕੀ ਮਤਲਬ ਸੀ। "**ਵਿਚਿ ਦੁਨੀਆ ਕਾਹੇ ਆਇਆ॥**" ਭਾਵ ਵਿਅਰਥ ਆਇਆ। ਦੁਨੀਆ ਵਿਚ ਦਰਅਸਲ ਆਉਣਾ, ਦੀਨ ਦੀ ਪ੍ਰਾਪਤੀ ਹੈ। ਸੰਸਾਰ ਵਿਚ ਆਉਣਾ ਹੀ ਇਸ ਲਈ ਹੈ ਕਿ ਨਿਰੰਕਾਰ ਦੀ ਪ੍ਰਾਪਤੀ ਹੋਵੇ, ਕਰਤਾਰ ਦੀ ਪ੍ਰਾਪਤੀ ਹੋਵੇ।



ਸਲੋਕੁ ਮ:੧॥

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**
**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥**

ਆਸਾ ਦੀ ਵਾਰ ਦੀ ਇਹ ਨੌਵੀਂ ਪਉੜੀ ਹੈ, ਜਿਸ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦੋ ਸਲੋਕ ਨੇ ਜੋ ਪਉੜੀਆਂ ਦੇ ਨਾਲ ਜੋੜੇ ਨੇ ਜੋ ਅਗੰਮੀ ਵਿਚਾਰ ਪੇਸ਼ ਕਰਦੇ ਨੇ, ਮੂਲ ਪੰਗਤੀ ਇਹ ਹੈ, "**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ**"॥ ਧਰਮ ਦੀ ਦੁਨੀਆ ਵਿਚ ਧਰਮ ਦੀ ਸਾਧਨਾ ਦੀ ਗੱਲ ਇਕੋ ਹੀ ਪਰਮਾਣਿਕ ਹੈ, ਇਕ ਗੱਲ ਹੀ ਖ਼ਾਸ ਹੈ ਬਾਕੀ ਤੇ ਝੱਖ ਮਾਰਨਾ ਹੈ ਔਰ ਅਹੰਕਾਰ ਨੂੰ ਪੱਠੇ ਪਾਉਣੇ ਨੇ। ਇਕ ਗੱਲ ਕੀ ਹੈ? *ਇਕ ਦੀ ਯਾਦ, ਇਕ ਦਾ ਚਿੰਤਨ। ਇਕ ਨਾਲ ਜੁੜਨਾ।* ਜਿਹੜੀ ਸਾਧਨਾ, ਜਿਹੜਾ ਕਰਮ, ਇਕ ਨਾਲ ਜੋੜੇ ਨਾ, ਉਹ ਧਾਰਮਿਕ ਸਾਧਨਾ ਨਹੀਂ ਹੈ। ਜਿਹੜੀ ਪੂਜਾ, ਜਿਹੜਾ ਪਾਠ, ਜਿਹੜੇ ਵਰਤ ਨੇਮ ਇਕ ਤੋਂ ਤੋੜਨ, ਇਕ ਤੋਂ ਦੂਰ ਲੈ ਜਾਣ, ਉਹ ਕੋਈ ਵੀ ਧਾਰਮਿਕ ਸਾਧਨਾ ਨਹੀਂ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਇਹ ਪੰਗਤੀ ਬਹੁਤ ਅਗੰਮੀ ਦੁਨੀਆ ਦੇ ਰਾਜ਼, ਜਗਤ ਦੇ ਸਾਹਮਣੇ ਰਖਦੀ ਹੈ।

**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥**

ਉਸ ਇਕ ਗੱਲ ਤੋਂ ਬਿਨਾਂ ਜਿਤਨਾ ਵੀ ਗਿਆਨ ਹੈ, ਉਹ ਆਪਣੇ ਅਹੰਕਾਰ ਨੂੰ ਵਧਾਉਣਾ ਹੈ। ਇਕ ਦਾ ਚਿੰਤਨ ਹੋਵੇ ਤਾਂ ਗਿਆਨ ਸਹਾਇਕ ਹੁੰਦਾ ਹੈ, ਮਦਦਗਾਰ ਹੁੰਦਾ ਹੈ। ਪਰ ਜੇ ਇਕ ਦਾ ਚਿੰਤਨ ਨਹੀਂ, ਇਕ ਦੀ ਯਾਦ ਨਹੀਂ, ਇਕ ਦਾ ਸਿਮਰਨ ਨਹੀਂ, ਤਾਂ ਗਿਆਨ ਹੀ ਅਹੰਕਾਰੀ ਬਣਾ ਦਿੰਦਾ ਹੈ ਔਰ ਅਹੰਕਾਰ ਵਿਚ ਜੋ ਕੁਛ ਵੀ ਕੀਤਾ ਜਾਂਦਾ ਹੈ, ਸਾਹਿਬ ਕਹਿੰਦੇ ਨੇ ਉਹ ਝੱਖ ਮਾਰਨਾ ਹੈ। ਖ਼ਾਸ ਕਰਕੇ ਧਾਰਮਿਕ ਦੁਨਿਆ ਵਿਚ ਗਿਆਨ ਦੀ ਬੜੀ ਪਰਧਾਨਤਾ ਹੈ, ਤੇ ਗਿਆਨ ਹਾਸਿਲ ਹੁੰਦਾ ਹੈ ਪੜ੍ਹ ਪੜ੍ਹ ਕੇ। ਅਗਰ ਗਿਆਨ ਹਾਸਿਲ ਕਰ ਲਿਆ, ਪੜ੍ਹ ਪੜ੍ਹ ਕੇ ਬੋਧ ਹਾਸਿਲ ਕਰ ਲਿਆ, ਲੇਕਿਨ ਉਸ ਨੂੰ ਅਮਲ ਵਿਚ ਨਾ ਲਿਆਂਦਾ, ਤਾਂ ਇਹ ਪੜ੍ਹੇ ਦਾ ਪੜ੍ਹਿਆ ਹੋਇਆ ਗਿਆਨ ਐਸਾ ਹੈ, ਜੈਸੇ ਭੋਜਨ ਛਕਿਆ ਤੇ ਉਲਟੀ ਕਰ ਦਿੱਤੀ, ਵੋਮਿਟ (vomit) ਕਰ ਦਿੱਤੀ। ਛਕਿਆ ਹੋਇਆ ਭੋਜਨ ਅਗਰ ਬਾਹਰ ਆ ਗਿਆ, ਤਾਂ ਛਕਣ ਦਾ ਕੋਈ ਫ਼ਾਇਦਾ ਹੀ ਨਾ ਰਿਹਾ। ਛਕਿਆ ਹੋਇਆ ਤੇ ਓਹੀ ਭੋਜਨ ਸਕਾਰਥ ਹੈ, ਜੋ ਪੱਚ ਗਿਆ, ਜੋ ਸਰੀਰ ਵਿਚ ਜਾ ਕੇ ਰਸ ਬਣਿਆ, ਮਿੱਝ ਬਣਿਆ, ਖ਼ੂਨ ਬਣਿਆ, ਸਰੀਰ ਦੀ ਤਵਾਨਾਈ ਬਣਿਆ, ਤਾਕਤ ਬਣਿਆ। ਪਰ ਜੇ ਉਲਟੀ ਹੀ ਹੋ ਗਈ ਤਾਂ ਛਕਣ ਦੀ ਮਿਹਨਤ ਵੀ ਵਿਅਰਥ, ਖ਼ਾਹ ਮਖ਼ਾਹ ਉਲਟੀਆਂ ਦੀ ਤਕਲੀਫ ਵੀ ਸਹਾਰੀ। ਇਸੇ ਹੀ ਤਰੀਕੇ ਨਾਲ ਪੜ੍ਹਾਈ ਗਿਆਨ ਅਗਰ ਅਮਲ ਵਿਚ ਲਿਆਇਆ ਜਾਏ ਤਾਂ ਤੇ ਨਾਮ ਰਸ ਬਣ ਜਾਂਦਾ ਹੈ, ਭਗਤੀ ਰਸ ਬਣ ਜਾਂਦੀ ਹੈ, ਰੂਹਾਨੀ ਤਾਕਤ ਬਣ ਜਾਂਦੀ ਹੈ, ਈਸ਼ਵਰੀ ਸਰੂਰ ਬਣ ਜਾਂਦੀ ਹੈ, ਪਰ ਜੇ ਚਿੰਤਨ ਨਾ ਹੋਵੇ, ਤਾਂ ਇਹੀ ਗਿਆਨ ਥਕੇਵਾਂ ਅਕੇਵਾਂ ਬਣ ਕੇ ਅਹੰਕਾਰ ਦਾ ਫ਼ਤੂਰ ਬਣ ਜਾਂਦਾ ਹੈ। ਇਹ ਸਭ ਕੁਛ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਐਸਾ ਹੁੰਦਾ ਹੈ ਜਿਸ ਤਰ੍ਹਾਂ ਝੱਖ ਹੀ ਮਾਰੀ ਗਈ ਹੈ। ਝੱਖ ਮਾਰਨਾ ਉਹ ਹੁੰਦਾ ਹੈ, ਕੀਤਾ ਬਹੁਤ ਕੁਛ ਹੈ ਪਰ ਪੱਲੇ ਕੁਛ ਵੀ ਨਹੀਂ ਪਿਆ। ਇਸ ਵਾਸਤੇ ਬਹੁਤ ਕੁਛ ਕਰਕੇ ਅਗਲੇ ਨੂੰ ਪੱਲੇ ਕੁਛ ਨਹੀਂ ਪੈਂਦਾ, ਉਹ ਕਹਿੰਦਾ ਹੈ, ਮੈਂ ਤਾਂ

ਐਂਵੇ ਝੱਖ ਹੀ ਮਾਰਦਾ ਰਿਹਾ। ਮਿਹਨਤ ਬਹੁਤ ਕੀਤੀ, ਪੁਰਸਾਰਥ ਬਹੁਤ ਕੀਤਾ, ਪੱਲੇ ਕੁਛ ਨਾ ਪਿਆ। ਜਦ ਪੱਲੇ ਕੁਛ ਨਾ ਪਿਆ, ਤਾਂ ਝੱਖ ਹੀ ਮਾਰਿਆ, ਹੋਰ ਕੀ। ਇਸ ਕਰਕੇ ਸਾਹਿਬ ਕਹਿੰਦੇ ਨੇ, ਇਕ ਦੇ ਚਿੰਤਨ ਤੋਂ ਬਿਨਾਂ, ਇਕ ਦੀ ਯਾਦ ਤੋਂ ਬਿਨਾਂ, ਇਕ ਦੇ ਸਿਮਰਨ ਤੋਂ ਬਿਨਾਂ, ਇਕ ਨਾਲ ਜੁੜੇ ਬਿਨਾਂ, ਜਿਤਨਾ ਵੀ ਗਿਆਨ ਹੈ ਇਹ ਝੱਖ ਮਾਰਨਾ ਹੀ ਹੈ। ਗਿਆਨ ਹਾਸਿਲ ਕਰਨ ਦਾ ਤਰੀਕਾ, ਪੜ੍ਹਾਈ ਹੈ। ਮਹਾਰਾਜ ਕਹਿੰਦੇ ਨੇ:-

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**

ਇਤਨਾ ਪੜ੍ਹੀਏ ਕਿ ਕਿਤਾਬਾਂ ਨਾਲ ਗੱਡੀਆਂ ਦੀਆਂ ਗੱਡੀਆਂ ਲੱਦੀਆਂ ਜਾਣ। ਪਰਾਚੀਨ ਸਮੇਂ ਵਿਚ ਲੋਕੀਂ ਆਪਣੀ ਵਿਦਿਆ ਦਾ ਢੰਡੋਰਾ ਪਿੱਟਣ ਲਈ ਜਦ ਇਕ ਥਾਂ ਤੋਂ ਦੂਸਰੀ ਥਾਂ ਜਾਂਦੇ ਸਨ, ਤਾਂ ਗਿਆਨ ਦੇ ਤਮਾਮ ਗ੍ਰੰਥਾਂ ਦੇ ਢੇਰ ਵੀ ਨਾਲ ਲੈ ਕੇ ਚਲਦੇ ਸਨ। ਈਰਾਨ ਦੇ ਆਲਿਮ ਊਠਾਂ ਤੇ ਲੱਦ ਕੇ ਚਲਦੇ ਸਨ। ਹਿੰਦੁਸਤਾਨ ਦੇ ਆਲਿਮ ਬੈਲ ਗੱਡੀਆਂ ਦੇ ਉੱਪਰ ਲੱਦ ਕੇ ਇਕ ਸ਼ਹਰ ਤੋਂ ਦੂਜੇ ਸ਼ਹਰ, ਦੂਜੇ ਤੋਂ ਤੀਜੇ, ਤੀਜੇ ਤੋਂ ਚੌਥੇ ਪਹੁੰਚਦੇ ਸਨ। ਜਦ ਗੱਡੀਆਂ ਦੀਆਂ ਗੱਡੀਆਂ ਧਰਮ ਗ੍ਰੰਥਾਂ ਦੀਆਂ ਕੋਈ ਦੇਖਦਾ ਸੀ, ਤਾਂ ਦੁਨੀਆ ਕਹਿ ਉਠਦੀ ਸੀ, ਕੋਈ ਬੜਾ ਵਿਦਵਾਨ ਆਇਆ ਹੈ, ਬਹੁਤ ਵੱਡਾ ਆਲਿਮ ਆਇਆ ਹੈ, ਇਸ ਨਾਲ ਬਹਸ ਕਰਨੀ ਬਹੁਤ ਔਖੀ ਹੈ, ਇਹਦੇ ਨਾਲ ਵਿਚਾਰ ਵਟਾਂਦਰਾ ਕਰਨਾ ਬਹੁਤ ਕਠਿਨ ਹੈ। ਗਜ਼ਬ ਦੀ ਗੱਲ ਤੇ ਇਹ ਹੈ, ਵਿਚਾਰ ਸੀ ਪਰਮਾਤਮਾ ਦੀ ਪ੍ਰਾਪਤੀ ਲਈ, ਲੇਕਿਨ ਵਿਚਾਰ ਵੀ ਜਿੱਤ ਹਾਰ ਦਾ ਕਾਰਣ ਬਣ ਗਈ। ਵਿਚਾਰ ਵੀ ਇਸ ਵਾਸਤੇ, ਮੈਂ ਦੂਜੇ ਨੂੰ ਹਰਾਉਣਾ ਹੈ ਤੇ ਜਿਤਣਾ ਹੈ। ਜੇ ਤਲਵਾਰ ਵੀ ਇਸ ਵਾਸਤੇ ਹੈ ਕਿ ਮੈਂ ਦੂਜੇ ਨੂੰ ਜਿਤਣਾ ਹੈ। ਅਗਰ ਵਿਚਾਰ ਵੀ ਇਸ ਵਾਸਤੇ ਹੈ, ਤਾਂ ਫਿਰ ਵਿਚਾਰ ਤੇ ਤਲਵਾਰ ਵਿਚ ਕੋਈ ਫਰਕ ਨਹੀਂ ਰਹਿ ਜਾਂਦਾ। ਤਲਵਾਰ ਅਗਲੇ ਦਾ ਗਲਾ ਕਟਣ ਲਈ ਹੈ, ਵਿਚਾਰ ਅਗਲੇ ਦਾ ਦਿਮਾਗ਼ ਕਟਣ ਲਈ ਹੈ। ਤਲਵਾਰ ਅਗਲੇ ਦਾ ਸਿਰ ਜ਼ਮੀਨ ਤੇ ਗਿਰਾਉਣ ਲਈ ਹੈ, ਵਿਚਾਰ ਅਗਲੇ ਦਾ ਸਿਰ ਝੁਕਾਉਣ ਲਈ ਬਣ ਗਈ ਹੈ, ਤਾਂ ਫਿਰ ਦੋਵੇਂ ਹੀ ਖ਼ਤਰਨਾਕ ਨੇ, ਘਾਤਕ ਨੇ, ਦੋਨੋਂ ਹਾਨੀਕਾਰਕ ਨੇ, ਦੋਵੇਂ ਹੀ ਮਨੁੱਖਤਾ ਲਈ ਬੋਝ ਹਨ। ਪਰਾਚੀਨ ਜ਼ਮਾਨੇ ਵਿਚ ਕੋਈ ਤਲਵਾਰ ਲੈ ਕੇ ਘੁੰਮਦਾ ਸੀ ਦੂਜਿਆਂ ਦੇ ਗਲੇ ਕਟਣ ਲਈ, ਕੋਈ ਵਿਚਾਰ ਲੈ ਕੇ ਘੁੰਮਦਾ ਸੀ, ਦੂਸਰਿਆਂ ਦੇ ਸਿਰ ਝੁਕਾਉਣ ਲਈ। ਸਾਰੀ ਦੁਨੀਆ ਵਿਚ ਐਸਾ ਦੌਰ ਲੰਘਿਆ ਹੈ ਜਦ ਬਹਸ-ਮਬਾਸਹ ਬਹੁਤ ਹੁੰਦੇ ਸਨ ਔਰ ਜਿਸ ਤਰ੍ਹਾਂ ਤਲਵਾਰ ਦੇ ਧਨੀ ਐਲਾਨੀਆਂ ਕਹਿੰਦੇ ਸਨ, ਸਾਡੇ ਨਾਲ ਆ ਕੇ ਕੋਈ ਮੁਕ਼ਾਬਿਲਾ ਕਰੇ।

ਸਾਡੇ ਦੇਸ ਵਿਚ ਬਾਕਾਇਦਾ ਅਸਮੇਧ ਯੱਗ ਹੁੰਦੇ ਸਨ। ਘੋੜਾ ਛਡ ਦਿੱਤਾ ਜਾਂਦਾ ਸੀ, ਇਸ ਦਾ ਮਤਲਬ ਇਹ ਹੁੰਦਾ ਸੀ ਕਿ ਜਿਹੜਾ ਇਸ ਨੂੰ ਪਕੜੇ, ਉਹ ਅਸਾਡੇ ਨਾਲ ਜੰਗ ਕਰੇ, ਜੁਧ ਕਰੇ। ਇਹ ਘੋੜਾ ਛਡਣਾ ਐਲਾਨੇ ਜੰਗ ਹੁੰਦਾ ਸੀ ਕਿ ਜਿਹੜਾ ਇਸ ਨੂੰ ਪਕੜੇ ਉਸ ਨਾਲ ਜੰਗ ਹੋਵੇਗੀ। ਜਿੱਥੋਂ ਜਿੱਥੋਂ ਘੋੜਾ ਲੰਘ ਜਾਂਦਾ ਸੀ, ਉਹ ਧਰਤੀ, ਉਸ ਥਾਂ ਦੇ ਰਾਜੇ ਮਹਾਰਾਜੇ ਅਸਮੇਧ ਯੱਗ ਕਰਨ ਵਾਲੇ ਦੀ ਤਾਬਿਆ ਵਿਚ ਰਹਿੰਦੇ ਸਨ। ਇਹ ਆਪਣੀ ਤਲਵਾਰ ਦਾ ਜ਼ੋਰ ਦਿਖਾਉਣ ਦਾ ਥਾਂ ਥਾਂ ਤੇ ਇਕ ਤਰੀਕਾ ਹੁੰਦਾ ਸੀ ਅਤੇ ਜਦ ਕੋਈ ਘੋੜਾ ਪਕੜ ਲੈਂਦਾ ਸੀ, ਘਮਸਾਨ ਦਾ ਜੁਧ ਹੋ ਜਾਂਦਾ ਸੀ, ਬੇਸ਼ੁਮਾਰ ਗਲੇ ਕਟ ਜਾਂਦੇ ਸਨ। ਜਦ ਮਨੁੱਖ ਦੇ ਹੱਥ ਤਲਵਾਰ ਆਈ, ਉਹ ਤਲਵਾਰ ਦਾ ਧਨੀ ਬਣਿਆ, ਤਾਂ ਉਸ ਨੇ ਕੰਮ ਲਿਆ ਕੇ ਗਲੇ ਕਟਣੇ ਨੇ। ਜਦ ਬੰਦੇ ਕੋਲ ਵਿਚਾਰ ਆਈ, ਇਹ ਵੀ ਇਕ ਸ਼ਕਤੀ ਸੀ, ਇਹ ਵੀ ਇਕ ਤਾਕਤ ਸੀ, ਤਾਂ ਹੁਣ ਗਲੇ ਝੁਕਾਉਣੇ ਨੇ, ਹੁਣ ਸਿਰ ਝੁਕਾਉਣੇ ਨੇ ਅਤੇ ਕਿਸੇ ਦਾ ਸਿਰ ਝੁਕਾਉਣਾ ਵੀ ਕਿਸੇ ਦਾ ਸਿਰ ਕਟਣਾ ਹੀ ਹੈ, ਹੋਰ ਕੁਛ ਵੀ ਨਹੀਂ। ਕਟ ਕੇ ਵੀ ਸਿਰ ਧਰਤੀ ਤੇ ਪੈਂਦਾ ਹੈ, ਝੁਕ ਕੇ ਵੀ ਸਿਰ ਧਰਤੀ ਤੇ ਪੈਂਦਾ ਹੈ ਔਰ ਇਹ ਦੋਵੇਂ ਹਿੰਸਾ ਹੀ ਹੈ, ਚਾਹੇ ਹਿੰਸਾ ਤਲਵਾਰ ਨਾਲ ਕੀਤੀ ਜਾਵੇ, ਚਾਹੇ ਵਿਚਾਰ ਨਾਲ ਕੀਤੀ ਜਾਵੇ। ਦੇਖਣ ਵਿਚ ਆਇਆ ਹੈ, ਕੋਈ ਲਿਖ ਕੇ ਹਿੰਸਾ ਕਰਦਾ ਹੈ, ਕੋਈ ਬੋਲ ਕੇ ਹਿੰਸਾ ਕਰਦਾ ਹੈ ਔਰ ਕੋਈ ਤਰ੍ਹਾਂ ਤਰ੍ਹਾਂ ਦੇ ਫ਼ਿਲਾਸਫ਼ੇ, ਵਿਚਾਰਾਂ ਦੇ ਨਾਲ, ਦੂਜਿਆਂ ਦੇ ਵਿਚਾਰ ਖੰਡਨ ਕਰਨ ਦੀ ਕੋਸ਼ਿਸ਼ ਕਰਦਾ ਹੈ, ਵਿਚਾਰ ਇਸ ਲਈ ਨਹੀਂ ਸਨ। ਵਿਚਾਰ ਤੇ ਸਨ ਇਕ ਜਲਦਾ ਹੋਇਆ ਦੀਪਕ, ਜਿਹਦੇ ਨਾਲ ਮਾਰਗ ਦੇਖਿਆ ਜਾ ਸਕੇ, ਘਰ ਵਿਚ ਚਾਨਣਾ ਹੋਵੇ ਪਰ ਬਦ-ਕਿਸਮਤੀ ਬਹੁਤ ਸਾਰੇ ਵਿਚਾਰਕਾਂ ਨੇ ਇਲਮ ਦੇ ਦੀਵੇ ਨਾਲ ਆਪਣੇ ਘਰ ਸਾੜੇ ਨੇ, ਲੋਗਾਂ ਦੇ ਘਰ ਸਾੜੇ ਨੇ। ਸਾਹਿਬ ਕਹਿੰਦੇ ਨੇ, "ਪੜਿ ਪੜਿ ਗਡੀ ਲਦੀਅਹਿ

**ਪੜਿ ਪੜਿ ਭਰੀਅਹਿ ਸਾਥ॥**" ਜੇ ਧਰਮ ਗ੍ਰੰਥਾਂ ਦੀਆਂ, ਗਿਆਨ ਦੀਆਂ ਪੁਸਤਕਾਂ ਦੀਆਂ ਗੱਡੀਆਂ ਦੀਆਂ ਗੱਡੀਆਂ ਵੀ ਲੱਦ ਲਈਏ, ਚਾਹੇ ਢੇਰਾਂ ਦੇ ਢੇਰ ਇਕੱਠੇ ਕਰ ਲਈਏ, ਇਕ ਇਕ ਪੰਗਤੀ ਨਾਲ ਇਹ ਪੰਗਤੀ ਜੁੜੇਗੀ। "**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥**" ਗੱਲ ਤੇ ਇਕ ਹੀ ਲੇਖੇ ਵਿਚ ਹੈ, ਬਾਕੀ ਤੇ ਝੱਖ ਮਾਰਨਾ ਹੈ। ਬਾਕੀ ਤੇ ਅਹੰਕਾਰ ਨੂੰ ਪੱਠੇ ਪਾਉਣੇ ਨੇ। ਡਾਕਟਰ ਮੁਹੰਮਦ ਇਕਬਾਲ ਦਾ ਇਕ ਬੜਾ ਕੀਮਤੀ ਬੋਲ ਹੈ, ਉਹ ਕਹਿੰਦੇ ਨੇ:-

*ਇਲਮ ਚੰਦਾਂ ਕੇ ਬੇਸ਼ਤਰ ਖ਼ਾਨੀ ਗਰ ਅਮਲ ਦਸਤੋ ਨੇਸਤ ਨਾਦਾਨ।*

ਇਲਮ ਤੇ ਓਹੀ ਹੈ, ਇਲਮ ਦਾ ਪੜ੍ਹਨਾ ਤਾਂ ਹੀ ਸਕਾਰਥ ਹੈ ਕਿ ਉਹ ਅਮਲ ਵਿਚ ਆਵੇ। ਅਮਲ ਵਿਚ ਨਹੀਂ ਆਇਆ ਤਾਂ ਉਸ ਬਾਰੇ ਉਹ ਕਹਿੰਦੇ ਨੇ:-

*ਨਾ ਮੁਹੱਕਿਕ ਬਵਦ ਨਾ ਦਾਨਿਸ਼-ਮੰਦ ਚਾਰ ਪਾਏ ਬਰੋਏ ਕਿਤਾਬੇ ਚੰਦ।*

ਇਹ ਤੇ ਇੰਜ ਹੋਇਆ ਜਿਵੇਂ ਪਸ਼ੂ ਦੀ ਪਿੱਠ ਤੇ ਕਿਤਾਬਾਂ ਲਦ ਦਿੱਤੀਆਂ ਨੇ, ਅਗਰ ਇਲਮ ਅਮਲ ਵਿਚ ਨਹੀਂ ਆਇਆ, ਤਾਂ ਸਮਝੋ ਖੋਤੇ ਦੀ ਪਿੱਠ ਤੇ ਕਿਤਾਬਾਂ ਲਦੀਆਂ ਹੋਈਆਂ ਨੇ। ਊਠ ਦੀ ਪਿੱਠ ਤੇ ਕਿਤਾਬਾਂ ਲਦੀਆਂ ਹੋਈਆਂ ਨੇ, ਬੈਲ ਕਿਤਾਬਾਂ ਦਾ ਭਾਰ ਢੋਹ ਰਿਹਾ ਹੈ। ਫ਼ਰਕ ਕੀ ਪੈਂਦਾ ਹੈ, ਖੋਤਾ ਭਾਰ ਢੋਵੇ ਜਾਂ ਮਨੁੱਖ ਉਸ ਗਿਆਨ ਨੂੰ ਚੁੱਕ ਕੇ ਭਾਰ ਢੋਈ ਫਿਰੇ। ਹਕੀਕ਼ਤ ਵਿਚ ਵਿਚਾਰਕਾਂ ਦੇ ਦਿਮਾਗ਼ ਦੇ ਉੱਤੇ ਇਹ ਪੋਥੀਆਂ ਦਾ ਬੋਝ ਸੀ, ਢੋਈ ਫਿਰਦੇ ਸਨ। ਗਿਆਨ ਤਾਂ ਸੀ ਕਿ ਜਨਮ-ਜਨਮਾਂਤਰਾਂ ਦੇ ਸੰਸਕਾਰਾਂ ਨੂੰ ਇਕ ਪਾਸੇ ਕਰ ਦੇਵੇ। ਜੇਕਰ ਗਿਆਨ ਅਗਰ ਸਵੈਮ (ਖ਼ੁਦ) ਬੋਝ ਬਣ ਜਾਵੇ, ਭਾਰ ਬਣ ਜਾਵੇ, ਜਿਵੇਂ ਕਿ ਅਜੋਕੀ ਸਦੀ ਵਿਚ ਹੋ ਰਿਹਾ ਹੈ, ਇੰਜ ਕਹਿਣਾ ਪਵੇਗਾ, ਗਿਆਨ ਦੇ ਭਾਰ ਥੱਲੇ ਹੀ ਦੱਬ ਕੇ ਰਹਿ ਗਈ ਹੈ। ਇਹ ਮੰਨਣਾ ਪਵੇਗਾ ਕਿ ਅਜੋਕੀ ਸਦੀ ਜਿਤਨੀ ਗਿਆਨੀ ਹੈ, ਪਹਿਲੀਆਂ ਸਦੀਆਂ ਇਤਨੀਆਂ ਗਿਆਨੀ ਨਹੀਂ ਸਨ। ਅਜੋਕੀ ਸਦੀ ਜਿਤਨੀ ਅਹੰਕਾਰੀ ਹੈ, ਪਹਿਲੀਆਂ ਸਦੀਆਂ ਇਤਨੀ ਅਹੰਕਾਰੀ ਨਹੀਂ ਸਨ। ਕਿਉਂਕਿ ਅਹੰਕਾਰ ਲਈ ਜਾਣਕਾਰੀ ਚਾਹੀਦੀ ਹੈ, ਇਤਨੀ ਜਾਨਕਾਰੀ ਨਹੀਂ ਸੀ। ਬੰਦੇ ਕੋਲ ਅੱਜ ਤਾਂ ਜਾਣਕਾਰੀ ਵਿਆਪਕ ਪੱਧਰ ਤੇ ਹੈ। ਸਾਗਰ ਦੀ ਜਾਣਕਾਰੀ, ਪਹਾੜਾਂ ਦੀ ਜਾਣਕਾਰੀ, ਮੁਲਕਾਂ ਦੀ ਜਾਣਕਾਰੀ, ਮਨੁੱਖਾਂ ਦੀ ਜਾਣਕਾਰੀ, ਪਸ਼ੂ ਪੰਛੀਆਂ ਦੀ ਜਾਣਕਾਰੀ, ਸੂਰਜ ਚੰਦ ਤਾਰੇ, ਗ੍ਰਹਿ ਨਛੱਤਰਾਂ ਦੀ ਜਾਣਕਾਰੀ। ਤਰ੍ਹਾਂ ਤਰ੍ਹਾਂ ਦੀ ਜਾਣਕਾਰੀ ਦੇ ਅੰਬਾਰ ਮਨੁੱਖ ਨੇ ਲਾ ਦਿੱਤੇ ਨੇ, ਇਹ ਸਾਰੇ ਦਾ ਸਾਰਾ ਬੰਦੇ ਦੇ ਮਨ ਦਾ ਬੋਝ ਬਣ ਕੇ ਰਹਿ ਗਿਆ ਹੈ, ਕਿਉਂਕਿ ਜਾਣਕਾਰੀ ਫ਼ਤੂਰ ਬਣ ਗਈ ਹੈ, ਜਾਣਕਾਰੀ ਅਹੰਕਾਰ ਬਣ ਗਈ ਹੈ, ਅੱਗੇ ਸਾਹਿਬ ਕਹਿੰਦੇ ਨੇ:-

**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**

ਬੇੜੀਆਂ ਦੀਆਂ ਬੇੜੀਆਂ, ਕਿਤਾਬਾਂ ਨਾਲ ਭਰ ਲਈਆਂ ਜਾਣ, ਪਰਾਚੀਨ ਸਮੇਂ ਵਿਚ ਐਸਾ ਵੀ ਹੁੰਦਾ ਸੀ ਕਿ, ਗੰਗਾ, ਜਮਨਾ, ਨਰਬਦਾ ਤੇ ਗੁਦਾਵਰੀ ਇਤਿ ਆਦਿਕ ਜਿੱਥੋਂ ਨਿਕਲਦੀਆਂ ਨੇ ਉੱਥੋਂ ਹੀ ਪੰਡਿਤ ਜਨ ਬੇੜੀ ਵਿਚ ਬੈਠ ਕੇ ਧਰਮ ਗ੍ਰੰਥਾਂ ਨੂੰ ਲਦ ਕੇ ਬੇੜੀਆਂ ਤੇ ਚਲ ਪੈਂਦੇ ਸਨ, ਰਸਤੇ ਵਿਚ ਜੋ ਕਸਬਾ ਆਇਆ, ਸ਼ਹਰ ਆਇਆ, ਰੁਕੇ, ਓਥੇ ਬਹਸ ਮੁਬਾਸਹ ਕੀਤਾ, ਫਿਰ ਅਗੇ ਚਲੇ। ਓਥੇ ਵਿਚਾਰ ਵਟਾਂਦਰਾ ਕੀਤਾ ਫਿਰ ਅੱਗੇ ਚਲੇ। ਇਕ ਥਾਂ ਤੋਂ ਦੂਸਰੀ ਥਾਂ ਤੇ ਜਾਣ ਦਾ ਜ਼ਰੀਆ, ਕਿਉਂਕਿ ਇਹ ਦਰਿਆ ਸਨ, ਬੇੜੀਆਂ ਸਨ। ਧਰਮ ਗ੍ਰੰਥਾਂ ਦੀਆਂ ਬੇੜੀਆਂ ਨਾਲ ਭਰੇ ਹੋਏ, ਇਸ ਤਰੀਕੇ ਨਾਲ ਢੇਰ ਹੀ ਰਖਦੇ ਸਨ। ਗੰਗੋਤਰੀ ਤੋਂ ਚਲ ਕੇ, ਗੰਗਾ ਸਾਗਰ ਤਕ ਪਹੁੰਚਣਾ, ਕਲਕੱਤੇ ਤਕ ਪਹੁੰਚਣਾ। ਰਸਤੇ ਵਿਚ ਜੋ ਸ਼ਹਰ ਨੇ, ਜੋ ਪਿੰਡ ਨੇ, ਉਹਨਾਂ ਨਾਲ ਵਿਚਾਰ ਵਟਾਂਦਰਾ ਕਰਦੇ ਜਾਣਾ। ਗਜ਼ਬ ਦੀ ਗੱਲ ਇਹ ਹੁੰਦੀ ਸੀ ਕਿ ਵਿਚਾਰਾਂ ਵਿਚ ਜਿਹੜਾ ਹਾਰ ਜਾਂਦਾ ਸੀ, ਉਸ ਦੇ ਸਾਰੇ ਧਰਮ ਗ੍ਰੰਥ ਖੋਹ ਲਏ ਜਾਂਦੇ ਸਨ, ਉਸ ਦੀਆਂ ਸਾਰੀਆਂ ਕਿਤਾਬਾਂ

ਖੋਹ ਲਈਆਂ ਜਾਂਦੀਆਂ ਸਨ। ਇਸ ਤਰੀਕੇ ਨਾਲ ਬੇੜੀਆਂ ਦੇ ਵਿਚ ਕਿਤਾਬਾਂ ਦੇ ਢੇਰ ਲੱਦਦੇ ਜਾਂਦੇ ਸਨ। ਜੋ ਉਸ ਨੇ ਲਿਖਿਆ ਹੁੰਦਾ ਸੀ, ਜੋ ਉਸ ਨੇ ਕਿਤਾਬਾਂ ਪੜ੍ਹੀਆਂ ਹੁੰਦੀਆਂ ਸਨ, ਸਭ ਉਸ ਦੇ ਕੋਲੋਂ ਖੋਹ ਲਿਆ ਜਾਂਦਾ ਸੀ। ਗਿਆਨ ਚਰਚਾ ਦਾ ਮਤਲਬ ਇਤਨਾ ਹੀ ਹੁੰਦਾ ਸੀ ਕਿ ਜਿਤਨਾ ਗਿਆਨ ਚਰਚਾ ਦਾ ਤੇਰੇ ਕੋਲ ਸਾਧਨ ਹੈ, ਇਹ ਖੋਹ ਲਿਆ ਜਾਏਗਾ। ਦੋ ਤਲਵਾਰ ਦੇ ਧਨੀ ਸੂਰਮੇ ਜਦ ਲੜਦੇ ਸਨ, ਰਾਜੇ ਮਹਾਰਾਜੇ ਜਿਸ ਦੀ ਤਲਵਾਰ ਟੁੱਟ ਗਈ, ਜਿਸ ਦੀ ਤਲਵਾਰ ਗਿਰ ਗਈ, ਉਸ ਦੀ ਸਲਤਨਤ (Kingdom) ਖੋਹ ਲਈ ਜਾਂਦੀ ਸੀ, ਉਸ ਦਾ ਰਾਜ-ਪਾਟ ਖੋਹ ਲਿਆ ਜਾਂਦਾ ਸੀ। ਹੂਬਹੂ ਇਹੀ ਨਿਯਮ ਵਿਚਾਰਾਂ ਦੀ ਦੁਨੀਆ ਵਿਚ ਚਲਦਾ ਰਿਹਾ। ਇਸ ਤਰੀਕੇ ਨਾਲ ਭਾਰਤ ਦੇਸ ਦੇ ਵਿਚ ਹੀ ਨਹੀਂ, ਸਮੁੱਚੀ ਦੁਨੀਆ ਵਿਚ ਸਿਰਫ ਤਲਵਾਰ ਦੇ ਨਾਲ ਹੀ ਹਿੰਸਾ ਚਲਦੀ ਰਹੀ, ਵਿਚਾਰਾਂ ਦੇ ਰੂਪ ਵਿਚ ਵੀ ਬਹੁਤ ਹਿੰਸਾ ਚਲਦੀ ਰਹੀ ਹੈ। ਹੈਰਾਨਗੀ ਦੀ ਗੱਲ ਹੈ ਕਿ ਤਲਵਾਰ ਸੀ ਆਪਣੀ ਰਖਿਆ ਲਈ, ਹਿੰਸਾ ਲਈ ਨਹੀਂ। ਵਿਚਾਰ ਸੀ ਅਧਿਆਤਮਿਕ ਉੱਨਤੀ ਲਈ, ਕਿਸੇ ਨੂੰ ਹਰਾਉਣ ਲਈ ਨਹੀਂ। ਪਰ ਕੋਈ ਤਲਵਾਰ ਦਾ ਧਨੀ ਚਲ ਪਇਆ ਜਿੱਤ ਹਾਸਿਲ ਕਰਨ ਲਈ, ਕੋਈ ਤਲਵਾਰ ਦੇ ਨਾਲ ਇਕ ਦਾ ਗਲਾ ਕੱਟ ਕੇ ਗਿਰਾਈ ਜਾ ਰਿਹਾ ਹੈ। ਕੋਈ ਵਿਚਾਰ ਨਾਲ ਅਗਲੇ ਦਾ ਗਲਾ ਝੁਕਾਈ ਜਾ ਰਿਹਾ ਹੈ ਔਰ ਇਹ ਹਕ਼ੀਕ਼ਤ ਹੈ ਸਿਰ ਕਟਣਾ ਜਾਂ ਸਿਰ ਝੁਕਾਉਣਾ ਇੱਕੋ ਹੀ ਗੱਲ ਹੈ। ਕਿਸੇ ਦਾ ਸਿਰ ਕੱਟ ਕੇ ਜ਼ਮੀਨ ਤੇ ਗਿਰਾ ਦਿੱਤਾ, ਕਿਸੇ ਦਾ ਸਿਰ, ਇਤਨੇ ਸ਼ਕਤੀਸ਼ਾਲੀ ਵਿਚਾਰ ਪੇਸ਼ ਕੀਤੇ ਕਿ ਝੁਕ ਗਿਆ ਔਰ ਝੁਕਾਇਆ। ਇਹ ਨਿਯਮ ਸੀ ਔਰ ਇਹ ਵੀ ਗਲਾ ਹੀ ਕਟਿਆ। ਬੜੇ ਵਿਆਪਕ ਰੂਪ ਵਿਚ ਸਾਡੇ ਦੇਸ ਵਿਚ ਤਲਵਾਰ ਨਾਲ ਇਹ ਹਿੰਸਾ ਹੁੰਦੀ ਰਹੀ। ਵਿਚਾਰਾਂ ਦੇ ਨਾਲ ਵੀ ਹਿੰਸਾ ਹੁੰਦੀ ਰਹੀ ਬੜੇ ਪ੍ਰਬਲ ਰੂਪ ਵਿਚ। ਕਹਿੰਦੇ ਨੇ ਕੁੱਝ ਮਜ਼ਹਬ ਇਸ ਢੰਗ ਨਾਲ ਫੈਲੇ ਕਿ ਉਹਨਾਂ ਕੋਲ ਤਲਵਾਰ ਸੀ ਔਰ ਸਾਫ਼ ਕਹਿ ਦਿੱਤਾ, ਤਲਵਾਰ ਨੇੜੇ ਹੈ, ਤੂੰ ਸਿਰ ਝੁਕਾਉਣਾ ਹੈ ਕਿ ਨਹੀਂ। ਇਸ ਤਰ੍ਹਾਂ ਥਾਂ ਥਾਂ ਤਲਵਾਰ ਨਾਲ ਗਰਦਨਾਂ ਝੁਕਾਈਆਂ ਗਈਆਂ। ਇਸ ਤਰੀਕੇ ਨਾਲ ਆਪਣੀ ਤਲਵਾਰ ਦੇ ਜ਼ੋਰ ਨਾਲ ਆਪਣੀ ਉੱਮਤ ਵਧਾਈ ਗਈ। ਦੂਸਰਾ ਦੌਰ ਇਹ ਸੀ ਕਿ ਵਿਚਾਰਾਂ ਦੀ ਸ਼ਕਤੀ, ਮੇਰੇ ਵਿਚਾਰ ਤਾਕਤਵਰ ਨੇ, ਮੇਰੇ ਵਿਚਾਰਾਂ ਵਿਚ ਸ਼ਕਤੀ ਹੈ, ਮੇਰੇ ਵਿਚਾਰਾਂ ਵਿਚ ਬਲ ਹੈ, ਤੂੰ ਮੇਰੇ ਵਿਚਾਰ ਮੰਨਦਾ ਹੈਂ ਕਿ ਨਹੀਂ, ਜੇ ਨਹੀਂ ਮੰਨਦਾ, ਮੇਰੇ ਵਿਚਾਰਾਂ ਨਾਲ, ਵਿਚਾਰ ਵਟਾਂਦਰਾ ਕਰ ਲੈ। ਜਿਵੇਂ ਹੀ ਅਗਲੇ ਨੇ ਹਾਰਨਾ, ਉਸ ਦੇ ਧਰਮ ਗ੍ਰੰਥ ਖੋਹ ਲੈਣੇ, ਉਸ ਦਾ ਸਿਰ ਝੁਕਾ ਦੇਣਾ ਔਰ ਇਸ ਤਰੀਕੇ ਨਾਲ ਵਿਚਾਰਾਂ ਦੇ ਆਸਰੇ ਤੇ ਵਿਆਪਕ ਹਿੰਸਾ ਚਲਦੀ ਰਹੀ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਉਸੇ ਦਾ ਹੀ ਜ਼ਿਕਰ ਕਰ ਰਹੇ ਨੇ। ਅਗਰ ਪੜ੍ਹ ਪੜ੍ਹ ਕੇ ਗੱਡੀਆਂ ਲਦ ਲਈਏ, ਪੜ੍ਹ ਪੜ੍ਹ ਕੇ ਕਿਤਾਬਾਂ ਦੇ ਢੇਰ ਇਕੱਠੇ ਕਰ ਲਈਏ, ਪੜ੍ਹ ਪੜ੍ਹ ਕੇ ਪੋਥੀਆਂ ਦੇ ਨਾਲ ਜਿਤਣਾ, ਇਸ ਢੰਗ ਨਾਲ ਵਿਚਾਰੀਏ, ਕਿ ਇਕ ਥਾਂ ਤੋਂ ਦੂਸਰੀ ਥਾਂ ਜਾਣ ਲਈ ਜਿਸ ਬੇੜੀ ਵਿਚ ਬੈਠੇ ਹਾਂ, ਉਹ ਬੇੜੀਆਂ ਦੀਆਂ ਬੇੜੀਆਂ ਵੀ ਧਰਮ ਗ੍ਰੰਥਾਂ ਨਾਲ ਭਰੀਆਂ ਹੋਣ, ਖ਼ਾਤਿਆਂ ਦੇ ਖ਼ਾਤੇ ਪੂਰ ਦੇਈਏ, ਤਾਂ ਵੀ ਸਾਹਿਬ ਕਹਿੰਦੇ ਨੇ, "**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥**" ਗੱਲ ਤਾਂ ਇਕ ਹੀ ਲੇਖੇ ਵਿਚ ਲਗੇਗੀ ਔਰ ਇਕ ਲੇਖੇ ਵਿਚ ਕੀ ਗੱਲ ਹੈ? ਉਹ ਹੈ ਇਕ ਨਾਲ ਜੁੜਨਾ। ਇਕ ਦਾ ਚਿੰਤਨ, ਇਕ ਦਾ ਸਿਮਰਨ, ਇਕ ਦੀ ਯਾਦ, ਇਕ ਦਾ ਹੀ ਬੋਧ, ਅੱਗੇ ਸਾਹਿਬ ਕਹਿੰਦੇ ਨੇ:-

**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**

ਅੱਜ ਵੀ ਐਸੀਆਂ ਧਾਰਮਿਕ ਪੜ੍ਹਾਈਆਂ ਨੇ ਜਿਨ੍ਹਾਂ ਦੇ ਪੜ੍ਹਨ ਲਈ ਪੈਂਤੀ ਚਾਲੀ ਸਾਲ ਦੀ ਜ਼ਿੰਦਗੀ ਚਾਹੀਦੀ ਹੈ। ਜੀਵਨ ਦਾ ਸਮਾਂ ਪੜ੍ਹਨ ਦੇ ਵਿਚ ਹੀ ਲਗ ਗਿਆ, ਸਿਰਫ ਪੜ੍ਹਨ ਵਿਚ, ਤੇ ਬਾਕੀ ਦਾ ਜੋ ਅੱਧਾ ਜੀਵਨ ਬਚਦਾ ਹੈ, ਉਸ ਨੂੰ ਅਮਲ ਵਿਚ ਲਿਆਉਣ ਲਈ ਬੜੀ ਔਖਆਈ ਆਵੇਗੀ, ਕਾਰਣ? ਚਾਲੀ ਸਾਲ ਦੇ ਸੰਸਕਾਰ ਸਿਰਫ ਪੜ੍ਹਨ ਵਿਚ, ਉਹ ਇਤਨਾ ਗੁਬਾਰ ਵਧਾ ਦੇਵੇਗਾ, ਫ਼ਤੂਰ ਵਧਾ ਦੇਵੇਗਾ, ਉਹ ਇਤਨਾ ਅਹਿੰਕਾਰ ਵਧਾ ਦੇਵੇਗਾ ਕਿ ਉਸ ਇਲਮ ਨੂੰ ਅਮਲ ਵਿਚ ਲਿਆਉਣਾ ਕਠਿਨ ਹੋ ਜਾਵੇਗਾ। ਇਸ ਵਾਸਤੇ ਦੁਨਿਆ ਭਰ ਦੇ ਆਲਿਮਾਂ ਨੇ ਕਿਹਾ, ਨਾਲ ਨਾਲ ਹੀ ਇਲਮ ਹਾਸਿਲ ਕਰਦੇ ਜਾਉ, ਉਸੇ ਇਲਮ ਨੂੰ ਉਸੇ ਵਕ਼ਤ ਹੀ ਅਮਲ ਵਿਚ ਲਿਆਉਂਦੇ ਜਾਉ, ਤਾਂ ਹੀ ਉਹ ਸਾਰਥਕ ਹੈ। ਜਿਹੜਾ ਭੋਜਨ ਛਕ ਰਹੇ ਹਾਂ, ਸਹਿਜੇ ਸਹਿਜੇ ਉਸੇ ਸਮੇਂ ਤੋਂ ਹੀ ਹਜ਼ਮ ਹੋਣਾ ਚਾਹੀਦਾ ਹੈ, ਹਜ਼ਮ ਕਰਨਾ ਸ਼ੁਰੂ ਹੋਣਾ ਹੀ

ਚਾਹੀਦਾ ਹੈ। ਅੱਜ ਛਕੀਏ ਭੋਜਨ ਤੇ ਚਾਲੀ ਸਾਲ ਤੋਂ ਬਾਅਦ ਹਜ਼ਮ ਹੋਵੇ, ਚਾਲੀ ਸਾਲ ਤੇ ਉਸ ਦਾ ਬੋਝ ਉਠਾਉਣਾ, ਤਦ ਤਕ ਤੇ ਮੌਤ ਹੋ ਜਾਵੇਗੀ, ਮਨੁੱਖ ਜੀ ਵੀ ਨਹੀਂ ਸਕੇਗਾ। ਅਸੀਂ ਦੇਖਦੇ ਹਾਂ, ਖਾਧਾ ਹੋਇਆ ਭੋਜਨ ਅਗਰ ਚਾਰ ਦਿਨ ਵੀ ਪੇਟ ਵਿਚ ਪਿਆ ਰਹੇ, ਕੋਈ ਰੋਗ ਪੈਦਾ ਕਰੇਗਾ, ਮੰਜੇ ਤੇ ਲਿਟਾ ਦੇਵੇਗਾ। ਮਨੁੱਖ ਦਾ ਚਲਨਾ ਔਖਾ ਹੋ ਜਾਏਗਾ, ਚਾਲੀ ਸਾਲ ਦਾ ਗਿਆਨ ਔਰ ਇਤਨਾ ਵੱਡਾ ਗੁਬਾਰ, ਉਸ ਨੂੰ ਅਮਲ ਵਿਚ ਲਿਆਂਦਾ ਹੀ ਨਹੀਂ, ਤੇ ਅਧਿਆਤਮਿਕ ਮੌਤ ਤੇ ਹੋ ਹੀ ਜਾਵੇਗੀ। ਡਾਕਟਰ ਮੁਹੰਮਦ ਇਕਬਾਲ ਸ਼ਾਇਦ ਇਸੇ ਕਰਕੇ ਕਹਿੰਦੇ ਨੇ:-

*ਨਿਕਲ ਜਾਹ ਅਕਲ ਸੇ ਆਗੇ ਕਿ ਇਹ ਨੂਰ, ਚਿਰਾਗੇ ਰਾਹ ਹੈ, ਮੰਜ਼ਲ ਨਹੀਂ।*

ਇਹ ਤੇ ਰਸਤੇ ਦੀ ਰੋਸ਼ਨੀ ਵਾਸਤੇ ਸੀ, ਮੰਜ਼ਲੇ ਮਕਸੂਦ ਨਹੀਂ ਹੈ। ਭਗਤ ਕਬੀਰ ਜੀ ਵੀ ਕਹਿੰਦੇ ਨੇ ਕਿ:-

**ਹ੍ਰਿਦੈ ਕਪਟੁ ਮੁਖ ਗਿਆਨੀ॥**
**ਝੂਠੇ ਕਹਾ ਬਿਲੋਵਸਿ ਪਾਨੀ॥**

(ਅੰਗ 656)

ਜੋ ਗਿਆਨ ਅਮਲ ਵਿਚ ਨਹੀਂ ਆਇਆ, ਕਬੀਰ ਜੀ ਕਹਿੰਦੇ ਨੇ, ਇਹ ਪਾਣੀ ਦਾ ਰਿੜਕਣਾ ਹੈ, ਸਿਰਫ ਪਾਣੀ ਦਾ ਰਿੜਕਣਾ ਔਰ ਬੰਦਾ ਪਾਣੀ ਵਿਚ ਹੀ ਰਿੜਕਣਾ ਪਾਈ ਜਾਏ, ਮੱਖਣ ਤੇ ਨਿਕਲਿਆ ਹੀ ਨਹੀਂ, ਇਹ ਹਕ਼ੀਕ਼ਤ ਹੈ, ਬਹੁਤ ਵੱਡੀ ਸੱਚਾਈ ਹੈ। ਇਕ ਸ਼ਬਦ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਜੋ ਭਗਤ ਕਬੀਰ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦਾ ਇਕੱਠਾ ਹੀ ਲਿਖਿਆ ਹੋਇਆ ਹੈ। ਕੁੱਝ ਸ਼ਬਦ ਐਸੇ ਨੇ ਭਗਤਾਂ ਅਤੇ ਗੁਰੂ ਸਾਹਿਬਾਨ ਦੇ, ਜੋ ਇਕੱਠੇ ਹੀ ਹਨ। ਇਸ ਸ਼ਬਦ ਦਾ ਸਿਰਲੇਖ ਹੈ, "ਗਉੜੀ ਸ੍ਰੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫॥" ਸਾਰਾ ਸ਼ਬਦ ਭਗਤ ਕਬੀਰ ਜੀ ਦਾ ਹੈ ਅਤੇ ਅਖੀਰਲੀਆਂ ਦੋ ਪੰਗਤੀਆਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀਆਂ ਨੇ। ਕਬੀਰ ਜੀ ਕਹਿੰਦੇ ਨੇ:-

**ਐਸੋ ਅਚਰਜੁ ਦੇਖਿਓ ਕਬੀਰ॥**
**ਦਧਿ ਕੈ ਭੋਲੈ ਬਿਰੋਲੈ ਨੀਰੁ॥**

(ਅੰਗ 326)

ਕਬੀਰ ਸਾਹਿਬ ਕਹਿੰਦੇ ਨੇ, ਦੁਨੀਆ ਵਿਚ ਮੈਂ ਐਸਾ ਅਚਰਜ ਦੇਖ ਰਿਹਾ ਹਾਂ ਕਿ ਦੁਨੀਆ, ਦਹੀਂ ਦੇ ਭੁਲੇਖੇ ਵਿਚ ਪਾਣੀ ਰਿੜਕ ਰਹੀ ਹੈ। ਦੁਨੀਆ ਪਰਮਾਤਮਾ ਦੇ ਭੁਲੇਖੇ ਵਿਚ, ਬਸ ਗਿਆਨ ਨੂੰ ਹੀ, ਵਿਚਾਰ ਨੂੰ ਹੀ, ਪਰਮਾਤਮਾ ਸਮਝ ਕੇ, ਵਿਚਾਰਾਂ ਨੂੰ ਇਕੱਠੇ ਕਰੀ ਜਾ ਰਹੀ ਹੈ। ਵਿਚਾਰਾਂ ਦਾ ਸੰਗਰਹਿ, ਧਰਮ ਗ੍ਰੰਥਾਂ ਦਾ ਸੰਗਰਹਿ, ਪੋਥੀਆਂ ਦਾ ਸੰਗਰਹਿ, ਬਸ ਇਹਨਾਂ ਨੂੰ ਹੀ ਸਮਝ ਲਿਆ ਪਰਮਾਤਮਾ ਦੀ ਪ੍ਰਾਪਤੀ। ਬਹੁਤ ਵੱਡੇ ਰੂਪ ਵਿਚ ਪਰਮਾਤਮਾ ਮਿਲ ਗਿਆ। ਕਬੀਰ ਜੀ ਕਹਿੰਦੇ ਨੇ, ਨਹੀਂ, ਇਹ ਤੇ ਜਾਣਕਾਰੀ ਵੱਧ ਗਈ, ਬੌਧਕ ਬਲ ਵੱਧ ਗਿਆ। ਲੇਕਿਨ ਜਿਸ ਦੀ ਜਾਣਕਾਰੀ ਹੈ, ਉਹ ਤੇ ਕੋਲ ਨਹੀਂ, ਉਸ ਦੀ ਪ੍ਰਾਪਤੀ ਤੇ ਨਾ ਹੋਈ। ਅਗਾਂਹ ਚਲ ਕੇ ਆਪ ਬਹੁਤ ਕੀਮਤੀ ਬਚਨ ਕਹਿੰਦੇ ਨੇ:-

**ਕਹੁ ਕਬੀਰ ਪਰਗਟੁ ਭਈ ਖੇਡ॥**
**ਲੇਲੇ ਕਉ ਚੂਘੈ ਨਿਤ ਭੇਡ॥**

(ਅੰਗ 326)

ਅਕਸਰ ਤੇ ਐਸਾ ਹੁੰਦਾ ਹੈ ਕਿ ਲੇਲਾ ਹੀ ਭੇਡ ਨੂੰ ਚੁੰਘਦਾ ਹੈ, ਬੱਚਾ ਹੀ ਮਾਂ ਨੂੰ ਚੁੰਘਦਾ ਹੈ ਪਰ ਇਹ ਤੇ ਮਾਂ ਬੱਚੇ ਨੂੰ ਚੁੰਘ ਰਹੀ ਹੈ। ਜਿਸ ਲੇਲੇ ਕੋ ਅਸਥਣ (ਥਣ) ਹੀ ਨਹੀਂ, ਦੁੱਧ ਵੀ ਨਹੀਂ, ਤੇ ਚੁੰਘ ਰਹੀ ਹੈ। ਦਰਅਸਲ ਮਨੁੱਖ ਨੇ ਬੌਧਕ ਬਲ ਹਾਸਿਲ ਕੀਤਾ ਹੈ, ਗਿਆਨ ਹਾਸਿਲ ਕੀਤਾ ਹੈ ਪੜ੍ਹ ਪੜ੍ਹ ਕੇ, ਤੇ ਹੁਣ ਉਸੇ ਹੀ ਗਿਆਨ ਵਿਚ ਰਸ ਮਾਨਣ ਲਗ

ਪਵੇ, ਉਸੇ ਹੀ ਜਾਣਕਾਰੀ ਵਿਚ ਰਸ ਮਾਨਣ ਲਗ ਪਵੇ, ਬਈ ਇਹ ਜਾਣਕਾਰੀ ਮੇਰੀ ਮਹਾਨ ਹੈ। ਉਸੇ ਦਾ ਹੀ ਫਤੂਰ ਖੜਾ ਕਰ ਦੇਵੇ, ਇਸੇ ਨੂੰ ਹੀ ਕਬੀਰ ਜੀ ਕਹਿੰਦੇ ਨੇ ਇਹ ਤੇ ਲੇਲੇ ਨੂੰ ਭੇਡ ਚੁੰਘ ਰਹੀ ਹੈ। ਇਸਦੇ ਵਿਚੋਂ ਅਧਿਆਤਮਿਕ ਰਸ ਕਿਵੇਂ ਪ੍ਰਾਪਤ ਹੋਵੇਗਾ। ਉਹ ਗੁਰੂ ਅਰਜਨ ਦੇਵ ਜੀ ਮਹਾਰਾਜ ਦਸਦੇ ਨੇ। ਰਾਜ਼ ਵਿਚ, ਰਹਸ ਵਿਚ, ਜਿਹੜੀ ਗੱਲ ਕਬੀਰ ਜੀ ਨੇ ਆਖੀ ਹੈ, ਉਸ ਨੂੰ ਖੋਲ੍ਹਦੇ ਨੇ ਗੁਰੂ ਅਰਜਨ ਦੇਵ ਜੀ ਮਹਾਰਾਜ:-

**ਰਾਮ ਰਮਤ ਮਤਿ ਪਰਗਟੀ ਆਈ॥**
**ਕਹੁ ਕਬੀਰ ਗੁਰਿ ਸੋਝੀ ਪਾਈ॥**

(ਅੰਗ 326)

ਐ ਕਬੀਰ, ਵਿਚਾਰ ਹਾਸਿਲ ਕਰਕੇ ਅਗਰ ਰਾਮ ਦਾ ਰਮਣ ਸ਼ੁਰੂ ਕਰ ਦਿੱਤਾ ਜਾਏ, ਜ਼ਬਾਨ ਨਾਲ ਉਸ ਦਾ ਜਾਪ ਵੀ ਸ਼ੁਰੂ ਕਰ ਦਿੱਤਾ ਜਾਏ, ਉਸ ਦੀ ਯਾਦ ਆਰੰਭ ਦਿੱਤੀ ਜਾਏ ਤਾਂ ਫਿਰ ਉਹ ਮਤ ਪ੍ਰਗਟ ਹੋ ਜਾਂਦੀ ਹੈ ਕਿ ਬੰਦਾ ਗਿਆਨ ਦੇ ਆਸਰੇ ਪਰਮਾਤਮਾ ਤਕ ਪਹੁੰਚ ਜਾਂਦਾ ਹੈ। ਉਹ ਗਿਆਨ ਸਾਰਥਕ ਹੈ, ਉਹ ਪੜ੍ਹਿਆ ਹੋਇਆ ਗਿਆਨ ਲੇਖੇ ਵਿਚ ਹੈ, ਕਿਉਂਕਿ ਇਕ ਨਾਲ ਜੁੜ ਗਿਆ। ਇਕ ਨਾਲ ਜੁੜਿਆ ਹੀ ਨਹੀਂ, ਇਕ ਦਾ ਚਿੰਤਨ ਹੀ ਨਹੀਂ, ਤਾਂ ਸਾਰੀ ਪੜ੍ਹਾਈ ਹਉਮੈ ਦਾ ਹੀ ਝੱਖ ਮਾਰਨਾ ਹੈ, ਫਤੂਰ ਨੂੰ ਹੀ ਇਕੱਠਾ ਕਰਨਾ ਹੈ, ਹੋਰ ਕੁਛ ਵੀ ਨਹੀਂ।

**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**

ਜਿਤਨੀ ਉਮਰ ਹੈ, ਜਿਤਨੇ ਸੁਆਸ ਨੇ, ਇਕ ਇਕ ਸੁਆਸ ਬੰਦਾ ਪੜ੍ਹਾਈ ਵਿਚ ਹੀ ਲਗਾਵੇ, ਐਸਾ ਦੌਰ ਵੀ ਲੰਘਦਾ ਹੈ ਔਰ ਕੁੱਝ ਵਿਅਕਤੀ ਐਸੇ ਵੀ ਹੁੰਦੇ ਨੇ, ਜਿਨ੍ਹਾਂ ਦੀ ਜ਼ਿੰਦਗੀ ਦਾ ਨਿਸ਼ਾਨਾ ਕੇਵਲ ਇਹੀ ਹੁੰਦਾ ਹੈ ਕਿ ਗਿਆਨ ਇਕੱਠਾ ਕਰੀ ਜਾਓ। ਜੈਸੇ ਕੁੱਝ ਲੋਭੀ ਹੁੰਦੇ ਨੇ, ਉਹ ਧਨ ਹੀ ਇਕੱਠਾ ਕਰੀ ਜਾਂਦੇ ਨੇ, ਸੂਮ ਦੀਆਂ ਬਿਰਤੀਆਂ ਇਹੀ ਹਨ। ਦੂਜੇ ਪਾਸੇ ਅਹੰਕਾਰੀ ਵੀ ਇਸੇ ਤਰ੍ਹਾਂ ਹੀ ਕਰਦਾ ਹੈ, ਇਕੱਠੀ ਕਰੀ ਜਾਓ ਜਾਣਕਾਰੀ ਔਰ ਇਹ ਹਕੀਕਤ ਹੈ। ਤਦੇ ਤੇ ਬੰਦਾ ਦਾਅਵਾ ਕਰਦਾ ਹੈ ਕਿ ਤੂੰ ਕੁਛ ਨਹੀਂ ਜਾਣਦਾ, ਮੈਂ ਬਹੁਤ ਕੁਛ ਜਾਣਦਾ ਹਾਂ। ਤੈਨੂੰ ਕੀ ਪਤਾ ਹੈ, ਮੈਨੂੰ ਸਭ ਕੁਛ ਪਤਾ ਹੈ। ਇਸ ਆਸਰੇ ਤੇ ਦੂਸਰੇ ਨੂੰ ਇਸ ਢੰਗ ਨਾਲ ਵਿਖਾਉਣਾ ਕਿ ਤੂੰ ਕੁਛ ਵੀ ਨਹੀਂ ਜਾਣਦਾ। ਤੇਰੀ ਹੋਂਦ ਕੀ ਹੈ, ਤੈਨੂੰ ਕੁਛ ਵੀ ਬੋਧ ਨਹੀਂ। ਇਸ ਵਾਸਤੇ ਗਿਆਨ ਦੂਸਰਿਆਂ ਨੂੰ ਨੀਵਾਂ ਕਰਨ ਦਾ ਬਾਇਸ ਬਣਦਾ ਹੈ। ਗਿਆਨ ਆਪਣੇ ਫਤੂਰ ਤੇ ਅਹੰਕਾਰ ਨੂੰ ਪ੍ਰਗਟ ਕਰਨ ਦਾ ਕਾਰਣ ਬਣਦਾ ਹੈ। ਜੈਸੇ ਸੂਮ ਧਨ ਦੀ ਵਰਤੋਂ ਨਹੀਂ ਕਰਦਾ, ਇਸੇ ਤਰਾਂ ਅਹੰਕਾਰੀ ਗਿਆਨ ਦੀ ਵਰਤੋਂ ਨਹੀਂ ਕਰਦਾ। ਅਹੰਕਾਰੀ ਆਪਣੇ ਇਲਮ ਨੂੰ ਵਰਤੋਂ ਵਿਚ ਨਹੀਂ ਲਿਆਉਂਦਾ। ਇਲਮ ਦਾ ਵਰਤੋਂ ਵਿਚ ਲਿਆਉਣਾ ਲਾਜ਼ਮੀ ਹੈ। ਭੋਜਨ ਅਗਰ ਹਜ਼ਮ ਨਹੀਂ ਹੋਇਆ ਤੇ ਜ਼ਹਰ ਬਣ ਗਿਆ। ਇਲਮ ਅਗਰ ਅਮਲ ਵਿਚ ਨਹੀਂ ਆਇਆ ਤਾਂ ਜ਼ਹਰ ਬਣ ਗਿਆ। ਮਗਰ *ਅਮਲ ਦਸਤੇ ਨੇਸਤ ਨਾਦਾਨ।* ਇਹ ਬਹੁਤ ਵੱਡੀ ਨਾਦਾਨੀ ਹੈ, ਇਲਮ ਅਗਰ ਅਮਲ ਵਿਚ ਨਹੀਂ ਆਇਆ।

ਇਸ ਕਰਕੇ ਸਾਹਿਬ ਕਹਿੰਦੇ ਨੇ, ਜਿਤਨੀ ਜ਼ਿੰਦਗੀ ਹੈ, ਜਿਤਨੇ ਸੁਆਸ ਨੇ, ਇਹ ਸਾਰੇ ਪੜ੍ਹਾਈ ਵਿਚ ਹੀ ਲੀਨ ਕੀਤੇ ਜਾਣ, ਇਹ ਗੱਲ ਸਾਰਥਕ ਨਹੀਂ ਹੋਵੇਗੀ, ਕਿਉਂ? **"ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥"** ਕਹਿੰਦੇ ਨੇ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਗੋਪਾਲ ਪਾਂਧੇ ਕੋਲ ਪੜ੍ਹਨ ਵਾਸਤੇ ਬੈਠਾਇਆ ਗਿਆ, ਤਾਂ ਗੋਪਾਲ ਪਾਂਧੇ ਨੇ ਆਪ ਨੂੰ ਊੜਾ ਲਿਖ ਕੇ ਦਿੱਤਾ, ਤੇ ਸਤਿਗੁਰ ਕਹਿੰਦੇ ਨੇ, ਇਹਦੇ ਅਰਥ ਦੱਸੋ, ਇਹਦੇ ਮਾਅਨੇ ਦੱਸੋ। ਇਹ ਊੜਾ ਕਿਸ ਦਿਸ਼ਾ ਦਾ ਸੰਕੇਤ ਕਰਦਾ ਹੈ। ਗੋਪਾਲ ਪਾਂਧੇ ਨੇ ਕਿਹਾ ਕਿ ਊੜੇ ਦਾ ਕੋਈ ਅਰਥ ਨਹੀਂ। ਇਕ ਅੱਖਰ ਦਾ ਕੋਈ ਅਰਥ ਨਹੀਂ ਹੁੰਦਾ। ਦੋ ਚਾਰ ਅੱਖਰ ਮਿਲ ਕੇ ਜਦ ਪੂਰਾ ਸ਼ਬਦ ਬਣਦਾ ਹੈ, ਉਹਦੇ ਅਰਥ ਹੁੰਦੇ ਨੇ। ਗੁਰੂ ਨਾਨਕ ਦੇਵ ਜੀ ਕਹਿਣ ਲਗੇ, ਬੇਮੈਅਨੀ ਅੱਖਰ ਮੈਂ ਨਹੀਂ ਪੜ੍ਹਨੇ। ਮੈਂ ਤੇ ਉਹ ਅੱਖਰ ਪੜ੍ਹਨੇ ਨੇ ਜਿਨ੍ਹਾਂ ਦੇ ਮਾਅਨੇ ਹੋਣ। ਮੈਂ ਤਾਂ ਉਹ ਇਲਫਾਜ਼ ਪੜ੍ਹਨੇ ਨੇ ਜੋ ਕਿਸੇ ਦਿਸ਼ਾ ਦੀ ਤਰਫ ਸੰਕੇਤ ਕਰਦੇ ਹੋਣ।

ਸਤਿਗੁਰ ਨੇ ਸਾਫ਼ ਕਹਿ ਦਿੱਤਾ, ਮੈਨੂੰ ਉਹ ਗਿਆਨ ਚਾਹੀਦਾ ਹੈ ਜੋ ਇਕ ਨਾਲ ਜੋੜੇ। ਮੈਨੂੰ ਉਹ ਵਿਚਾਰ ਚਾਹੀਦੇ ਨੇ ਜੋ ਇਕ ਨਾਲ ਜੋੜਨ, ਬਾਕੀ ਅਗਰ ਗਿਆਨ ਨੇ ਅਨੇਕਤਾ ਨਾਲ ਜੋੜਿਆ, ਫ਼ਤੂਰ ਤੇ ਅਹੰਕਾਰ ਵਧਾਇਆ, ਤਾਂ ਸਾਹਿਬ ਕਹਿੰਦੇ ਨੇ, ਇਹ ਤੇ ਝੱਖ ਮਾਰਨਾ ਹੀ ਹੈ। ਸਾਰਾ ਦਿਨ ਕੰਮ ਧੰਦਾ ਕੀਤਾ, ਵਟੱਕ ਕੁਛ ਨਹੀਂ ਹੋਈ, ਬੰਦਾ ਕਹਿ ਦਿੰਦਾ ਹੈ, ਮੈਂ ਸਾਰਾ ਦਿਨ ਝੱਖ ਮਾਰਦਾ ਰਿਹਾ, ਪੱਲੇ ਕੁਛ ਨਹੀਂ ਪਿਆ। ਕਈ ਵਿਚਾਰਕ ਜੀਵਨ ਭਰ ਝੱਖ ਮਾਰਦੇ ਰਹਿੰਦੇ ਨੇ। ਵਿਚਾਰ ਬਹੁਤ ਇਕੱਠੇ ਕੀਤੇ ਪਰ ਵਿਚਾਰਾਂ ਵਿਚੋਂ ਕਰਤਾਰ ਨਹੀਂ ਪੈਦਾ ਹੋਇਆ, ਨਿਰੰਕਾਰ ਨਹੀਂ ਪੈਦਾ ਹੋਇਆ, ਇਸ ਵਾਸਤੇ ਇਹ ਤਾਂ,"ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥"

**ਮਹਲਾ ੧॥ ਲਿਖਿ ਲਿਖਿ ਪੜਿਆ ਤੇਤਾ ਕੜਿਆ॥ ਬਹੁ ਤੀਰਥ ਭਵਿਆ ਤੇਤੋ ਲਵਿਆ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥ ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥ ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ॥ ਪਗ ਉਪੇਤਾਣਾ ਅਪਣਾ ਕੀਆ ਕਮਾਣਾ॥ ਅਲੁ ਮਲੁ ਖਾਈ ਸਿਰਿ ਛਾਈ ਪਾਈ॥ ਮੂਰਖਿ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥ ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥ ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥ ਨਾਨਕ ਨਦਰਿ ਕਰੇ ਸੋ ਪਾਏ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥੨॥**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੌਵੀਂ ਪਉੜੀ ਦੇ ਇਸ ਦੂਸਰੇ ਸਲੋਕ ਵਿਚ ਫ਼ਰਮਾਨ ਕਰਦੇ ਨੇ ਕਿ:- **ਲਿਖਿ ਲਿਖਿ ਪੜਿਆ ਤੇਤਾ ਕੜਿਆ॥** ਪੜ੍ਹਿਆ ਲਿਖਿਆ ਬੰਦਾ, ਜਿਤਨਾ ਪੜ੍ਹਦਾ ਰਿਹਾ, ਲਿਖਦਾ ਰਿਹਾ, ਉਤਨਾ ਹੀ ਕੜ੍ਹ ਗਿਆ, ਉਤਨਾ ਹੀ ਅਹੰਕਾਰੀ ਹੋ ਗਿਆ। ਧਰਮ ਦੇ ਜਿਤਨੇ ਚਿੰਨ੍ਹ ਨੇ, ਜਿਤਨੀਆਂ ਸਾਧਨਾਂ ਨੇ, ਜਿਤਨੇ ਕਰਮ ਨੇ, ਉਹਨਾਂ ਵਿਚੋਂ ਇਹ ਵੀ ਇਕ ਕਰਮ ਹੈ। ਬਾਕੀ ਸਾਰੇ ਕਰਮਾਂ ਦੀ ਲਗਾਤਾਰ ਹਰ ਪੰਗਤੀ ਵਿਚ ਗੁਰੂ ਨਾਨਕ ਦੇਵ ਜੀ ਗਿਣਤੀ ਕਰਦੇ ਨੇ ਅਤੇ ਦਸਦੇ ਨੇ ਸਿਰਮੌਰ ਕਰਮ ਇਕੋ ਹੀ ਹੈ, ਈਸ਼ਵਰੀ ਯਾਦ ਹੈ। ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਗੁਰੂ ਸਾਹਿਬ ਜੀ ਦੀ ਸਾਰੀ ਬਾਣੀ ਉਸੇ ਹੀ ਕਰਮ ਨੂੰ ਵਾਸਤਵਿਕ ਧਾਰਮਿਕ ਕਰਮ ਮੰਨਦੀ ਹੈ, ਜੋ ਈਸ਼ਵਰ ਦੀ ਤਰਫ਼ ਰੁਚੀਆਂ ਨੂੰ ਮੋੜ ਦੇਵੇ, ਜੋ ਈਸ਼ਵਰੀ ਯਾਦ ਨੂੰ ਪੈਦਾ ਕਰ ਦੇਵੇ, ਚਾਹੇ ਉਹ ਕਰਮ ਕੁਛ ਵੀ ਹੈ। ਅਗਰ ਕੀਤੀ ਹੋਈ ਪੂਜਾ ਨੇ ਈਸ਼ਵਰੀ ਸਿਮਰਨ ਨੂੰ ਜਨਮ ਨਹੀਂ ਦਿੱਤਾ ਤਾਂ ਪੂਜਾ ਵਿਅਰਥ। ਪੜ੍ਹੀ ਹੋਈ ਨਮਾਜ਼ ਨੇ ਅਗਰ ਖ਼ੁਦਾ ਨਾਲ ਜੋੜਿਆ ਨਹੀਂ ਤਾਂ ਨਮਾਜ਼ ਵਿਅਰਥ। ਕੀਤੇ ਹੋਏ ਕੀਰਤਨ ਨੇ ਅਗਰ ਰੱਬੀ ਉਮੰਗ ਪੈਦਾ ਨਹੀਂ ਕੀਤੀ, ਤਾਂ ਕੀਰਤਨ ਸੁਣਿਆ, ਕੀਰਤਨ ਕੀਤਾ ਵਿਅਰਥ। ਪਰਮਾਤਮਾ ਦੀ ਵਿਚਾਰ ਕਰਦਿਆਂ ਹੋਇਆਂ ਅਗਰ ਕਰਤਾਰ ਚੇਤੇ ਨਹੀਂ ਆਇਆ, ਵਿਚਾਰ ਵਿਚੋਂ ਕਰਤਾਰ ਦਾ ਜਨਮ ਨਹੀਂ ਹੋਇਆ, ਤਾਂ ਕੀਤੀ ਹੋਈ ਵਿਚਾਰ, ਸੁਣੀ ਹੋਈ ਵਿਚਾਰ ਵਿਅਰਥ। ਦਰਅਸਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਲੇ ਦੁਆਲੇ ਬਹੁਤ ਸਾਰੇ ਲੋਕਾਂ ਦਾ ਇਕੱਠ ਨਹੀਂ ਹੋ ਸਕਿਆ। ਗੁਰੂ ਜੀ ਦੇ ਬਚਨ ਇਕ ਜਲਦੇ ਹੋਏ ਅੰਗਿਆਰੇ ਨੇ, ਜੋ ਵਹਮ ਯਾ ਵਹਮਾਤ ਨੂੰ ਸਾੜ ਕੇ ਰਾਖ਼ ਕਰ ਦਿੰਦੇ ਨੇ। ਸਤਿਗੁਰ ਦੇ ਕੋਲ ਬੈਠਣਾ ਬੜੀ ਔਖੀ ਗੱਲ ਹੈ, ਹਾਂ ਲੋਕੀਂ ਬੁਝੀ ਹੋਈ ਰਾਖ਼ ਦੇ ਕੋਲ ਬੈਠ ਸਕਦੇ ਹਨ, ਐਸੀ ਰਾਖ਼ ਜੋ ਸ਼ਾਇਦ ਮੈਲਾ ਹੀ ਕਰੇਗੀ। ਨਹੀਂ, ਕੰਚਨ, ਸੋਨੇ ਦੀ ਖੋਟ ਕਢਣ ਲਈ ਅੱਗ ਹੀ ਚਾਹੀਦੀ ਹੈ। ਹਿਰਦੇ ਦੀ ਖੋਟ ਕਢਣ ਲਈ ਕੋਈ ਭਖਦੇ ਹੋਏ ਬਚਨ ਹੀ ਚਾਹੀਦੇ ਨੇ, ਕੋਈ ਜਲਦੇ ਹੋਏ ਬਚਨ ਹੀ ਚਾਹੀਦੇ ਨੇ। ਸ਼ੁੱਧ ਬਚਨ ਚਾਹੀਦੇ ਨੇ, ਜਿਨ੍ਹਾਂ ਵਿਚ ਕੋਈ ਤਪਸ਼ ਹੋਵੇ, ਸੋਜ਼ ਹੋਵੇ, ਜੋ ਅੰਦਰ ਦੀ ਖੋਟ ਨੂੰ ਕਢ ਕੇ ਪਰੇ ਸੁੱਟ ਦੇਣ।

ਆਮ ਦਾਰਸ਼ਨਿਕ ਲੋਕ ਐਸਾ ਕਹਿੰਦੇ ਨੇ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਆਲੇ ਦੁਆਲੇ ਦੁਨੀਆ ਇਤਨੀ ਇਕੱਠੀ ਕਿਉਂ ਨਹੀਂ ਹੋ ਸਕੀ। ਨੌਂ ਖੰਡ ਪ੍ਰਿਥਵੀ ਦਾ ਇਤਨਾ ਵੱਡਾ ਭਰਮਣ, ਪਰਚਾਰ ਦਾ ਇਤਨਾ ਵੱਡਾ

ਵਾਤਾਵਰਨ ਸਤਿਗੁਰ ਦੇਵ ਜੀ ਨੇ ਬਣਾਇਆ, ਇਤਨੀ ਮਿਹਨਤ ਕੀਤੀ, ਫਿਰ ਵੀ ਆਲੇ ਦੁਆਲੇ ਬਹੁਤੀ ਦੁਨੀਆ ਇਕੱਠੀ ਨਹੀਂ ਹੋਈ। ਸਤਿਗੁਰੂ ਜੀ ਦੇ ਬਚਨ ਰਾਖ਼ ਨਹੀਂ, ਭਖਦੇ ਹੋਏ ਅੰਗਿਆਰੇ ਨੇ, ਸ਼ੋਲੇ ਨੇ। ਇਹ ਤੇ ਝੂਠ ਨੂੰ ਸਾੜ ਕੇ ਰੱਖ ਦਿੰਦੇ ਸਨ। ਪਾਖੰਡ ਨੂੰ ਉਖਾੜ ਕੇ ਰੱਖ ਦਿੰਦੇ ਸਨ। ਕਹਿਣ ਨੂੰ ਤੇ ਦੇਖਣ ਨੂੰ ਮਲਕ ਭਾਗੋ ਬ੍ਰਹਮ ਭੋਜ ਕਰ ਰਿਹਾ ਹੈ, ਹਜ਼ਾਰਾਂ ਮਨੁੱਖ ਆਏ ਹੋਏ ਨੇ। ਸਾਧਾਰਨ ਬ੍ਰਹਮ ਭੋਜ ਵਿਚ ਸਾਧੂ ਸੰਨਿਆਸੀ ਵੀ ਆਏ ਹੋਏ ਨੇ। ਬ੍ਰਾਹਮਣ ਵੀ ਆਏ ਨੇ, ਚਾਰੋਂ ਪਾਸੇ ਜੈ ਜੈ ਕਾਰ ਹੋ ਰਹੀ ਹੈ। ਬਈ ਬਹੁਤ ਵੱਡਾ ਬ੍ਰਹਮ ਭੋਜ ਹੋ ਰਿਹਾ ਹੈ। ਕਹਿੰਦੇ ਨੇ ਮਲਕ ਭਾਗੋ ਦੇ ਕੰਨ ਵੀ ਕਿਸੇ ਨੇ ਖ਼ਬਰ ਪਾਈ, ਬਈ ਨਾਨਕ ਨਾਮ ਦਾ ਵੀ ਇਕ ਸਾਧੂ ਆਇਆ ਹੈ, ਆਖੋ ਤੇ ਉਹਨਾਂ ਨੂੰ ਵੀ ਨਿਉਂਦਾ ਦੇ ਦੇਈਏ, ਉਸ ਨੂੰ ਵੀ ਬੁਲਾਈਏ। ਮਲਕ ਭਾਗੋ ਨੇ ਕਿਹਾ ਜਦ ਮੈਂ ਇਹ ਬ੍ਰਹਮ ਭੋਜ ਕਰ ਰਿਹਾ ਹਾਂ, ਸਾਰੇ ਸਾਧੂਆਂ ਨੂੰ ਬੁਲਾਇਆ ਹੈ ਤੇ ਉਹ ਕਿਉਂ ਰਹਿ ਜਾਏ, ਬੁਲਾਓ। ਕਹਿੰਦੇ ਨੇ ਜਦੋਂ ਅਹਲਕਾਰ ਗੁਰੂ ਨਾਨਕ ਦੇਵ ਜੀ ਨੂੰ ਬੁਲਾਉਣ ਲਈ ਗਏ, ਸਤਿਗੁਰ ਇਨਕਾਰੀ ਹੋ ਗਏ। ਕਹਿਣ ਲੱਗੇ, ਨਹੀਂ, ਇਹ ਬ੍ਰਹਮ ਭੋਜ ਥੋੜੀ ਹੈ, ਇਹ ਤੇ ਠੱਗੀ ਹੈ, ਇਹ ਤੇ ਧੋਖਾ ਹੈ। ਇਹ ਉਸ ਮਨੁੱਖ ਦਾ ਧੋਖਾ ਹੈ, ਜੋ ਦੁਨੀਆ ਨੂੰ ਧੋਖਾ ਤੇ ਦਿੰਦਾ ਰਿਹਾ, ਹੁਣ ਦੀਨ ਨੂੰ ਵੀ ਧੋਖਾ ਦੇ ਰਿਹਾ ਹੈ। ਬੰਦਿਆਂ ਨੂੰ ਤੇ ਧੋਖਾ ਦਿੰਦਾ ਰਿਹਾ, ਹੁਣ ਨਿਰੰਕਾਰ ਨੂੰ ਧੋਖਾ ਦੇ ਰਿਹਾ ਹੈ। ਪਰ ਇਸ ਨੂੰ ਕੌਣ ਦੱਸੇ ਕਿ ਸੰਸਾਰ ਨੂੰ ਧੋਖਾ ਦੇ ਸਕਦਾ ਹੈ, ਨਿਰੰਕਾਰ ਨੂੰ ਨਹੀਂ। ਜਿੱਥੇ ਨਿਰੰਕਾਰ ਨੂੰ ਧੋਖਾ ਨਹੀਂ ਦਿੱਤਾ ਜਾ ਸਕਦਾ, ਜੋ ਨਿਰੰਕਾਰ ਨੂੰ ਜਾਣਦੇ ਨੇ, ਸਮਝਦੇ ਨੇ, ਉਹਨਾਂ ਨੂੰ ਵੀ ਧੋਖਾ ਨਹੀਂ ਦਿੱਤਾ ਜਾ ਸਕਦਾ।

ਕਹਿੰਦੇ ਨੇ ਜਦੋਂ ਇਹ ਬਚਨ ਮਲਕ ਭਾਗੋ ਦੇ ਕੰਨ ਵਿਚ ਪਏ, ਤਾਂ ਉਹ ਆਪ ਬੁਲਾਉਣ ਲਈ ਆਇਆ, ਕਹਿਣ ਲਗਾ, ਨਹੀਂ ਮਹਾਰਾਜ, ਆਪ ਚਲੋ। ਸਤਿਗੁਰੂ ਮਹਾਰਾਜ ਜੀ ਕਹਿਣ ਲੱਗੇ, ਦੇਖ ਲੈ ਸਾਨੂੰ ਲੈ ਜਾਣ ਵਿਚ ਖ਼ਤਰਾ ਹੀ ਖ਼ਤਰਾ ਹੈ। ਜੋ ਤੂੰ ਛੁਪਾ ਕੇ ਰਖਿਆ ਹੈ, ਮੈਂ ਤਾਂ ਸਭ ਪ੍ਰਗਟ ਕਰ ਦਿਆਂਗਾ। ਸੋਨੇ ਦੇ ਅੰਦਰ ਹੀ ਖੋਟ ਛੁਪੀ ਹੋਈ ਹੁੰਦੀ ਹੈ। ਅੱਗ ਸੋਨੇ ਨੂੰ ਇਕ ਪਾਸੇ ਕਰਕੇ, ਖੋਟ ਵਖ ਕਰ ਦਿੰਦੀ ਹੈ। ਸਾਹਿਬ ਕਹਿੰਦੇ ਨੇ ਦੇਖ ਲੈ, ਜੋ ਕੁੱਝ ਤੂੰ ਛੁਪਾ ਕੇ ਰਖਿਆ ਹੋਇਆ ਹੈ, ਮੈਂ ਉਘਾੜ ਕੇ ਰਖ ਦਿਆਂਗਾ। ਮੈਂ ਤੇ ਪੜਦੇ ਇਕ ਪਾਸੇ ਕਰ ਦਿਆਂਗਾ ਔਰ ਤੇਰੇ ਸਾਹਮਣੇ ਤੇਰੀ ਅਸਲੀ ਤਸਵੀਰ ਰੱਖਾਂਗਾ। ਸ਼ਾਇਦ ਇਸੇ ਲਈ ਅਵਤਾਰੀ ਪੁਰਸ਼ਾਂ ਨੂੰ, ਗੁਰੂ ਜਨਾਂ ਨੂੰ ਦਰਪਣ ਆਖਿਆ ਗਿਆ ਹੈ। ਦਰਪਣ, ਸ਼ੀਸ਼ਾ, ਅਗਲੇ ਦੀ ਸਹੀ ਤਸਵੀਰ ਸਾਹਮਣੇ ਰਖ ਦੇਣੀ। ਜੋ ਸ਼ੀਸ਼ਾ ਅਸੀਂ ਵੇਖਦੇ ਹਾਂ ਇਹ ਸਿਰਫ ਸਾਡੇ ਸਰੀਰ ਦੀ ਤਸਵੀਰ ਸਾਹਮਣੇ ਰਖਦਾ ਹੈ, ਜ਼ਮੀਰ ਦੀ ਨਹੀਂ। ਤਨ ਦੀ ਤਸਵੀਰ ਸਾਹਮਣੇ ਰਖਦਾ ਹੈ, ਮਨ ਦੀ ਨਹੀਂ। ਗੁਰੂ ਦੇ ਬਚਨ ਤੇ ਗੁਰੂ ਐਸਾ ਦਰਪਣ ਹੈ, ਜ਼ਮੀਰ ਦੀ ਤਸਵੀਰ ਸਾਹਮਣੇ ਰਖ ਦਿੰਦਾ ਹੈ। ਸ਼ਾਇਦ ਜਿਨ੍ਹਾਂ ਦੇ ਮਨ ਬੜੇ ਮਲੀਨ ਸਨ, ਜਿਨ੍ਹਾਂ ਦੇ ਮਨ ਬੜੇ ਕਠੋਰ ਸਨ, ਜਿਨ੍ਹਾਂ ਦੇ ਮਨ ਦਿਲ ਦਿਮਾਗ਼ ਪੱਥਰ ਦੀ ਤਰ੍ਹਾਂ ਸਨ, ਉਹ ਪਥੱਰ ਇਹਨਾਂ ਸ਼ੀਸ਼ਿਆਂ ਨੂੰ ਤੋੜਦੇ ਹੀ ਰਹੇ ਸਨ। ਆਦ ਕਾਲ ਤੋਂ ਐਸਾ ਦੇਖਣ ਵਿਚ ਆ ਰਿਹਾ ਹੈ। ਕੋਈ ਈਸਾ ਸੂਲੀ ਤੇ ਟੰਗਿਆ ਹੋਇਆ ਹੈ, ਕੋਈ ਸੁਕਰਾਤ ਜ਼ਹਰ ਦਾ ਪਿਆਲਾ ਪੀ ਰਿਹਾ ਹੈ। ਕੋਈ ਸ਼ਾਂਤੀ, ਏਕਤਾ, ਮਿਠਾਸ ਦਾ ਮੁਜੱਸਮਾ ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠਾ ਹੈ, ਕੋਈ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਹੋ ਰਿਹਾ ਹੈ। ਹੈਰਾਨਗੀ ਦੀ ਗੱਲ ਹੈ, ਕਿ ਇਸ ਤਰਾਂ ਦੇ ਇਹ ਮਹਾਨ ਮਨੁੱਖ ਸੂਲੀ ਤੇ ਹਨ, ਜੇਲ ਵਿਚ ਹਨ, ਤੱਤੀ ਤਵੀ ਤੇ ਹਨ, ਜ਼ਹਰ ਪੀਣ ਤੇ ਮਜ਼ਬੂਰ ਹੋ ਰਹੇ ਨੇ। ਦਰਅਸਲ ਇਹ ਦਰਪਣ ਦੀ ਤਰਾਂ ਸਨ, ਐਸੇ ਸ਼ੀਸ਼ੇ ਜੋ ਅਗਲੇ ਦੀ ਤਸਵੀਰ ਸਾਹਮਣੇ ਰਖ ਦਿੰਦੇ ਸਨ। ਤੇ ਜਦ ਤਸਵੀਰ ਸਾਹਮਣੇ ਰਖੀ, ਤਸਵੀਰ ਭਿਆਨਕ, ਤਸਵੀਰ ਡਰਾਉਣੀ। ਉਹਨਾਂ ਨੇ ਆਪਣੀ ਡਰਾਉਣੀ ਤਸਵੀਰ ਨੂੰ ਤੇ ਨਾ ਸੁਧਾਰਿਆ, ਸ਼ੀਸ਼ਾ ਹੀ ਤੋੜ ਕੇ ਰਖ ਦਿੱਤਾ, ਤਾਕਿ ਸਾਡੀ ਭਿਆਨਕਤਾ ਸਾਡੇ ਸਾਹਮਣੇ ਨਾ ਆਵੇ। ਸੰਤ ਤੇ ਓਹੀ ਹੈ ਜੋ ਦਰਪਣ ਹੈ, ਅਵਤਾਰ ਤੇ ਓਹੀ ਹੈ, ਜੋ ਸ਼ੀਸ਼ਾ ਹੈ। ਅਗਲੇ ਦੀ ਤਸਵੀਰ ਅਗਲੇ ਦੇ ਸਾਹਮਣੇ ਰਖ ਦੇਵੇ। ਇਸ ਵਾਸਤੇ ਉਹ ਬੰਦੇ ਚੰਗੇ ਲਗਦੇ ਨੇ ਜੋ ਸਾਡੀ ਪਾਟੀ ਹੋਈ ਤਸਵੀਰ ਦੇ ਉੱਤੇ ਪੜਦੇ ਪਾਈ ਜਾਣ, ਉਹ ਮਨੁੱਖ ਬਹੁਤ ਚੰਗੇ ਲਗਦੇ ਨੇ, ਪਿਆਰੇ ਲਗਦੇ ਨੇ। ਜਦ ਕੋਈ ਐਸਾ ਆ ਜਾਵੇ, ਜੋ ਪੜਦੇ ਚੁੱਕ ਕੇ ਇਕ ਪਾਸੇ ਕਰ ਦੇਵੇ, ਤੇ ਆਖੇ ਤੇਰੀ ਅਸਲੀ ਸੂਰਤ ਇਹ ਹੈ, ਉਹ ਚੰਗਾ ਨਹੀਂ ਲਗਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕਹਿ ਦਿੱਤਾ, ਜਿਤਨਾ ਤੂੰ ਆਪਣੀ ਜ਼ਮੀਰ ਨੂੰ, ਮਨ ਨੂੰ, ਆਪਣੇ ਅੰਤਰੀਵ ਨੂੰ ਅਨੇਕਾਂ ਪੜਦਿਆਂ ਦੇ ਨਾਲ ਛੁਪਾਇਆ ਹੈ, ਕਿਧਰੇ ਬ੍ਰਹਮ ਭੋਜ ਨਾਲ, ਦਾਨ ਨਾਲ, ਪੁੰਨ ਨਾਲ, ਮੈਂ ਸਾਰੇ

ਇਕ ਪਾਸੇ ਕਰਕੇ, ਤੇਰੀ ਅਸਲੀ ਤਸਵੀਰ ਤੇਰੇ ਸਾਹਮਣੇ ਰਖ ਦਿਆਂਗਾ, ਮੈਂ ਨਹੀਂ ਆਉਣਾ। ਮੈਂ ਤੇ ਇਸ ਲਾਲੋ ਦੇ ਘਰ ਦਾ ਹੀ ਕੋਧਰਾ ਖਾਣਾ ਹੈ। ਸਤਿਗੁਰ ਦੇਵ ਜੀ ਮਹਾਰਾਜ ਇਕ ਕਿਰਤੀ ਤੇ ਅਤਿਅੰਤ ਮੁਫ਼ਲਿਸ ਭਾਈ ਲਾਲੋ ਦੇ ਘਰ ਮਹਿਮਾਨ ਬਣ ਕੇ ਠਹਿਰੇ ਹੋਏ ਸਨ। ਮਲਕ ਭਾਗੋ ਕਹਿਣ ਲਗਾ, ਮਹਾਰਾਜ ਅੱਜ ਸਾਡੇ ਘਰ ਖੀਰ ਬਣੀ ਹੈ, ਪੂਰੀਆਂ ਬਣੀਆਂ ਨੇ। ਤਰ੍ਹਾਂ ਤਰ੍ਹਾਂ ਦੇ ਹੋਰ ਮਿਸ਼ਟਾਨ ਪਕਵਾਨ ਬਣੇ ਨੇ। ਛੱਤੀ ਪ੍ਰਕਾਰ ਦਾ ਭੋਜਨ ਬਣਿਆ ਹੈ, ਆਪ ਜ਼ਰੂਰ ਛਕੋ। ਇਸ ਗਰੀਬ ਮੁਫ਼ਲਿਸ ਘਰ ਵਿਚ ਤੁਹਾਨੂੰ ਕੀ ਮਿਲਣਾ ਹੈ। ਸਾਹਿਬ ਕਹਿੰਦੇ, ਇਸ ਦੀ ਰੋਟੀ ਵਿਚ ਜੋ ਸੁਆਦ ਹੈ, ਉਹ ਤੇਰੇ ਛੱਤੀ ਪ੍ਰਕਾਰ ਦੇ ਪਕਵਾਨਾਂ ਵਿਚ ਨਹੀਂ ਹੈ। ਮਲਕ ਭਾਗੋ ਕਹਿੰਦਾ, ਐਸਾ ਹੋ ਨਹੀਂ ਸਕਦਾ, ਇਸ ਦੀ ਰੋਟੀ ਵਿਚ ਐਸਾ ਕੀ ਹੈ? ਸਤਿਗੁਰ ਨੇ ਲਾਲੋ ਦੀ ਰੋਟੀ ਹੱਥ ਵਿਚ ਲੈ ਲਈ, ਆਖਿਆ ਚਲ। ਬ੍ਰਹਮ ਭੋਜ ਦਾ ਭੰਡਾਰਾ ਜਿੱਥੇ ਚਲ ਰਿਹਾ ਹੈ ਉੱਥੇ ਪਹੁੰਚੇ, ਤਾਂ ਸਤਿਗੁਰ ਦੇ ਅੱਗੇ ਇਹ ਛੱਤੀ ਪ੍ਰਕਾਰ ਦੇ ਜਦ ਭੋਜਨ ਰੱਖੇ, ਤਾਂ ਮਹਾਰਾਜ ਇਕ ਹੱਥ ਵਿਚ ਮਲਕ ਭਾਗੋ ਦੀਆਂ ਪੂਰੀਆਂ ਲੈਂਦੇ ਨੇ ਅਤੇ ਇਕ ਹੱਥ ਵਿਚ ਲਾਲੋ ਦੀ ਕੋਧਰੇ ਦੀ ਰੋਟੀ ਲੈਂਦੇ ਨੇ। ਦੋਹਾਂ ਨੂੰ ਜ਼ੋਰ ਨਾਲ ਨਚੋੜਦੇ ਨੇ, ਇਕ ਵਿਚੋਂ ਦੁੱਧ ਨਿਕਲਿਆ, ਇਕ ਵਿਚੋਂ ਖ਼ੂਨ ਨਿਕਲਿਆ। ਸਤਿਗੁਰ ਕਹਿਣ ਲਗੇ, ਮਲਕ ਭਾਗੋ, ਮੈਂ ਖ਼ੂਨ ਨਹੀਂ ਪੀ ਸਕਦਾ, ਮੈਂ ਦੁੱਧ ਪੀ ਸਕਦਾ ਹਾਂ। ਮੈਂ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਖਾ ਸਕਦਾ ਹਾਂ, ਤੇਰੇ ਛੱਤੀ ਪ੍ਰਕਾਰ ਦੇ ਪਕਵਾਨ ਨਹੀਂ। ਯਾਦ ਰੱਖ, ਗਰੀਬਾਂ ਦੇ ਖ਼ੂਨ ਦੇ ਨਾਲ ਹੀ ਇਹ ਬ੍ਰਹਮ ਭੋਜ ਕਰ ਰਿਹਾ ਹੈਂ, ਇਹ ਤੂੰ ਦਾਨ ਕਰ ਰਿਹਾ ਹੈਂ। ਆਪਣੇ ਆਪ ਨੂੰ ਪੁਨੀਤ ਕਹਿਲਾ ਰਿਹਾ ਹੈਂ। ਜਿਹੜਾ ਭੰਡਾਰਾ ਗਰੀਬਾਂ ਦੇ ਖ਼ੂਨ ਦੇ ਆਸਰੇ ਤੇ ਚਲ ਰਿਹਾ ਹੈ, ਉਸ ਨੂੰ ਕਿਸ ਤਰਾਂ ਧਾਰਮਿਕ ਕਰਮ ਆਖੋਗੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਾਖੰਡ ਦਾ ਇਹ ਭਾਂਡਾ ਫੋੜ ਕੇ ਰਖ ਦਿੱਤਾ। ਇਸ ਵਾਸਤੇ ਇਸ ਤਰਾਂ ਦੇ ਜਿਹੜੇ ਪੁਰਸ਼ ਨੇ ਉਹਨਾਂ ਦੇ ਆਲੇ ਦੁਆਲੇ ਕੋਈ ਵੱਡਾ ਸਮੂਹ ਨਹੀਂ ਹੁੰਦਾ, ਬਹੁਤ ਵੱਡਾ ਇਕੱਠ ਨਹੀਂ ਹੁੰਦਾ, ਕਿਉਂਕਿ ਬਚਨ ਬਹੁਤ ਜਲਦੇ ਹੋਏ ਅੰਗਿਆਰੇ ਨੇ, ਝੂਠ ਨੂੰ ਪਖੰਡ ਨੂੰ ਸਾੜ ਦੇ ਸੁਆਹ ਕਰ ਦੇਣਗੇ। ਬਾਬਰ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕਹਿ ਦਿੱਤਾ ਸੀ, ਤੂੰ ਬਾਬਰ ਨਹੀਂ, ਤੂੰ ਤੇ ਜਾਬਿਰ ਹੈਂ।

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**

(ਅੰਗ 722)

ਜਿਹੜਾ ਬਾਬਰ ਨੂੰ ਜਾਬਿਰ ਆਖੇ, ਤੇ ਮਲਕ ਭਾਗੋ ਨੂੰ ਪਖੰਡੀ ਆਖੇ, ਇਹ ਐਸੇ ਬਚਨ ਨੇ ਜਿਨ੍ਹਾਂ ਦੇ ਸਾਹਮਣੇ ਟਿਕਣਾ ਬਹੁਤ ਔਖੀ ਗੱਲ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਆਲੇ ਦੁਆਲੇ ਬਹੁਤ ਵੱਡਾ ਇਕੱਠ ਜਮਅ਼ ਨਹੀਂ ਹੋ ਸਕਿਆ। ਹਾਂ, ਰਾਖ਼ ਦੇ ਆਲੇ ਦੁਆਲੇ ਬਹੁਤ ਵੱਡੇ ਇਕੱਠ ਦੇਖਣ ਨੂੰ ਮਿਲਦੇ ਨੇ, ਕਿਉਂ ਕਿ ਰਾਖ਼ ਨੇ ਕੁਛ ਵਿਗਾੜਨਾ ਨਹੀਂ, ਰਾਖ਼ ਨੇ ਕੁੱਝ ਕਹਿਣਾ ਹੀ ਨਹੀਂ। ਇਕ ਸ਼ਰਾਬੀ ਨੂੰ ਵੀ ਅਸੀਸ ਮਿਲ ਰਹੀ ਹੈ, ਇਕ ਝੂਠੇ ਨੂੰ ਵੀ ਅਸੀਸ ਮਿਲ ਰਹੀ ਹੈ, ਇਕ ਭਰਿਸ਼ਟ, ਇਕ ਅਤਿਅੰਤ ਨੀਂਵੇਂ ਮਨੁੱਖ ਦੇ ਸਿਰ ਤੇ ਵੀ ਹੱਥ ਰਖਿਆ ਜਾ ਰਿਹਾ ਹੈ, ਤੇ ਉਹਨਾਂ ਨੂੰ ਵੀ ਆਖਿਆ ਜਾ ਰਿਹਾ ਹੈ, ਜਾ ਤੂੰ ਫਲੀਭੂਤ ਹੋਵੇਂ, ਤੇ ਇਸ ਦਾ ਮਤਲਬ ਤੇਰੀ ਨੀਚਤਾ ਫਲੀਭੂਤ ਹੋਵੇ, ਤੇਰਾ ਭਰਿਸ਼ਟਪੁਨਾ ਫਲੀਭੂਤ ਹੋਵੇ, ਇਸ ਤਰਾਂ ਦੀਆਂ ਅਸੀਸਾਂ ਜੋ ਜਗਤ ਵਿਚ ਦਿੱਤੀਆਂ ਜਾ ਰਹੀਆਂ ਹਨ, ਗੁਰੂ ਨਾਨਕ ਦੇਵ ਜੀ ਨਹੀਂ ਦਿੰਦੇ ਸਨ। ਇਸ ਵਾਸਤੇ ਉਹਨਾਂ ਦੇ ਆਲੇ ਦੁਆਲੇ ਕੋਈ ਬਹੁਤ ਵੱਡਾ ਇਕੱਠ ਜਮਅ਼ ਨਾ ਹੋ ਸਕਿਆ। ਆਪ ਦੇ ਇਸ ਤਰਾਂ ਦੇ ਹੀ ਬਚਨ ਨੇ:-

**ਲਿਖਿ ਲਿਖਿ ਪੜਿਆ ਤੇਤਾ ਕੜਿਆ॥**

ਬਹੁਤ ਪੜ੍ਹਿਆ, ਬਹੁਤ ਲਿਖਿਆ। ਲੇਕਿਨ ਜਿਤਨਾ ਪੜ੍ਹਿਆ ਲਿਖਿਆ, ਸਾਹਿਬ ਕਹਿੰਦੇ ਨੇ, ਉਤਨਾ ਹੀ ਅਹੰਕਾਰੀ ਹੋ ਗਿਆ ਹੈ। ਬਹੁਤ ਗਿਆਨੀ ਆਪਣੇ ਪਿਓ ਨੂੰ ਵੀ ਅਗਿਆਨੀ ਸਮਝਣ ਲਗ ਪੈਂਦੇ ਨੇ, ਅਪਣੀ ਮਾਂ ਨੂੰ ਵੀ ਅਗਿਆਨੀ ਸਮਝਣ ਲਗ ਪੈਂਦੇ ਨੇ। ਕਿਉਂ ਅਹੰਕਾਰ ਇਤਨਾ ਵੱਡਾ ਹੋ ਗਿਆ, ਮਾਂ ਛੋਟੀ ਹੋ ਗਈ ਹੈ, ਪਿਓ ਛੋਟਾ ਹੋ ਗਿਆ ਹੈ, ਹੁਣ ਗੁਰੂ ਛੋਟਾ, ਪਰਮਾਤਮਾ ਛੋਟਾ। ਜਾਣਕਾਰੀ ਦੇ ਨਾਲ ਹੀ ਇਹ ਅਹੰਕਾਰ ਵਧਦਾ ਹੈ। ਸਾਹਿਬ ਕਹਿੰਦੇ ਨੇ:-

**ਬਹੁ ਤੀਰਥ ਭਵਿਆ ਤੇਤੋ ਲਵਿਆ॥**

ਦੂਜਾ ਧਾਰਮਿਕ ਕਰਮ, ਬਹੁਤੇ ਤੀਰਥਾਂ ਤੇ ਭਰਮਣ ਕਰਕੇ ਆਇਆ, ਤਾਂ ਹੁਣ ਲੂੰ ਲੂੰ ਕਰਦਾ ਫਿਰਦਾ ਹੈ, ਭਾਵ ਥਾਂ ਥਾਂ ਪ੍ਰਗਟ ਕਰਦਾ ਫਿਰਦਾ ਹੈ, ਮੈਂ ਫਲਾਣੇ ਤੀਰਥ ਤੇ ਹੋ ਕੇ ਆਇਆ ਹਾਂ, ਫਲਾਣੇ ਤੀਰਥ ਤੇ ਗਿਆ ਸੀ। ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਤੀਰਥਾਂ ਤੇ ਹੋ ਆਉਣਾ, ਉਦੋਂ ਹੀ ਸਫਲ ਹੈ, ਜਦ ਤੂੰ ਖ਼ੁਦ ਤੀਰਥ ਬਣ ਜਾਂਏਂ। ਤੈਨੂੰ ਵੇਖ ਕੇ ਲੋਕਾਂ ਨੂੰ ਪਵਿੱਤਰਤਾ ਦਾ ਅਹਿਸਾਸ ਹੋਵੇ, ਤੈਨੂੰ ਵੇਖ ਕੇ ਲੋਗਾਂ ਦੇ ਅੰਦਰ ਮਹਾਨ ਹੋਣ ਦਾ ਭਾਉ ਪੈਦਾ ਹੋਵੇ। ਪਰ ਤੈਨੂੰ ਵੇਖ ਕੇ ਅਗਰ ਐਸਾ ਭਾਉ ਪੈਦਾ ਨਾ ਹੋਇਆ, ਤਾਂ ਫਿਰ ਤੂੰ ਕੀ ਤੀਰਥਾਂ ਤੇ ਹੋ ਕੇ ਆਇਆ। ਸਾਹਿਬ ਕਹਿੰਦੇ ਨੇ:-

**ਤੀਰਥ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥1॥**
**ਸੋ ਅਸਥਾਨ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥1॥ ਰਹਾਉ॥**

(ਅੰਗ 385)

ਗੁਰੂ ਅਰਜਨ ਦੇਵ ਜੀ ਕਹਿੰਦੇ ਨੇ, ਹੇ ਮਿੱਤਰੋ ਮੈਨੂੰ ਤੇ ਉਹ ਜਗ੍ਹਾ ਦੱਸੋ ਜਿੱਥੇ ਹਰ ਵਕਤ ਹਰੀ ਦਾ ਚਿੰਤਨ ਚਲ ਰਿਹਾ ਹੋਵੇ, ਹਰੀ ਦੀ ਗੱਲ ਚਲ ਰਹੀ ਹੋਵੇ, ਹੋਰ ਕੁਛ ਵੀ ਨਾ ਹੋਵੇ, ਅਸਲੀ ਤੀਰਥ ਓਹੀ ਹੈ, ਜਿੱਥੇ ਹਰ ਵਕਤ ਹਰੀ ਦਾ ਚਿੰਤਨ ਚਲੇ, ਹਰੀ ਦਾ ਸਿਮਰਨ ਚਲੇ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਕੀ ਤੂੰ ਤੀਰਥਾਂ ਤੇ ਹੋ ਕੇ ਆਇਆ ਹੈਂ, ਅਹੰਕਾਰੀ ਹੋ ਗਿਆ ਹੈਂ, ਥਾਂ ਥਾਂ ਤੇ ਪ੍ਰਗਟ ਕਰ ਰਿਹਾ ਹਾਂ। ਮੈਂ ਫਲਾਣੇ ਤੀਰਥ ਤੇ ਹੋ ਕੇ ਆਇਆ ਹਾਂ।

**ਬਹੁ ਭੇਖ ਕੀਆ ਦੇਹੀ ਦੁਖੁ ਦੀਆ॥**

ਤਰ੍ਹਾਂ ਤਰ੍ਹਾਂ ਦੇ ਭੇਖ ਧਾਰਨ ਕੀਤੇ, ਖ਼ਾਮ ਮਖ਼ਾਹ ਦੇਹੀ ਨੂੰ ਦੁੱਖ ਦਿੱਤਾ। ਮਨੋਵਿਗਿਆਨਿਕ ਕਹਿੰਦੇ ਨੇ ਜੋ ਦੂਜੇ ਨੂੰ ਦੁੱਖ ਦੇਣ ਵਿਚ ਅਸਫਲ ਰਹੇ ਨੇ ਉਹ ਫਿਰ ਆਪਣੇ ਆਪ ਨੂੰ ਦੁੱਖ ਦਿੰਦੇ ਨੇ। ਜੋ ਦੂਜੇ ਨੂੰ ਭੁੱਖਾ ਮਾਰਨ ਵਿਚ ਅਸਫਲ ਰਹੇ ਨੇ, ਉਹ, ਖ਼ੁਦ ਭੁੱਖੇ ਮਰਦੇ ਨੇ। ਜੇ ਦੂਜੇ ਨੂੰ ਭੁੱਖਾ ਮਾਰਨਾ, ਦੂਜੇ ਦੇ ਤਨ ਨੂੰ ਕਸ਼ਟ ਪਹੁੰਚਾਉਣਾ ਪਾਪ ਹੈ, ਤਾਂ ਫਿਰ ਆਪਣੇ ਤਨ ਨੂੰ ਕਸ਼ਟ ਪਹੁੰਚਾਉਣਾ ਵੀ ਪਾਪ ਹੈ। ਸਾਹਿਬ ਕਹਿੰਦੇ ਨੇ, ਅਨੇਕਾਂ ਤਰ੍ਹਾਂ ਦੇ ਭੇਖ ਧਾਰਨ ਕੀਤੇ, ਜਿਸਦੇ ਨਾਲ ਦੇਹੀ ਨੂੰ ਦੁੱਖ ਦਿੱਤਾ। **ਸਹੁ ਵੇ ਜੀਆ ਅਪਣਾ ਕੀਆ॥** ਹੇ ਜੀਵ! ਹੁਣ ਆਪਣਾ ਹੀ ਕੀਤਾ ਪਾਓ। ਦੇਹੀ ਨੂੰ ਦੁੱਖ ਦੇਣ ਦੇ ਜਿਹੜੇ ਤੂੰ ਪਖੰਡ ਰਚੇ ਨੇ ਤੇ ਹੁਣ ਦੁੱਖ ਭੋਗ। **ਅੰਨੁ ਨ ਖਾਇਆ ਸਾਦੁ ਗਵਾਇਆ॥** ਪਰਿਪੂਰਨ ਪਰਮਾਤਮਾ ਨੇ ਜਗਤ ਨੂੰ ਅੰਨ ਵਿਚ ਰਸ ਪਾ ਕੇ ਦਿੱਤਾ ਹੈ ਅਤੇ ਰਸ ਪਾਇਆ ਹੈ ਪਦਾਰਥਾਂ ਦੇ ਵਿਚ ਵੀ, ਤੇ ਤੂੰ ਦਾਅਵਾ ਕਰੇਂ ਕਿ ਮੈਂ ਨਹੀਂ ਛਕਣੇ, ਮੈਂ ਨਹੀਂ ਖਾਣੇ, ਮੈਂ ਅੰਨ ਛੱਡ ਦਿੱਤਾ ਹੈ। ਭਗਤ ਕਬੀਰ ਜੀ ਦਾ ਕਹਿਣਾ ਹੈ:-

**ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥**

(ਅੰਗ 873)

ਬਹੁਤ ਕੀਮਤੀ ਬੋਲ ਨੇ:-

**ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥**

(ਅੰਗ 873)

ਜਿਸ ਨੇ ਅੰਨ ਦਾ ਤਿਆਗ ਕਰ ਦਿੱਤਾ, ਉਸ ਨੂੰ ਗੋਪਾਲ ਦੀ ਕਿੱਥੇ ਪ੍ਰਾਪਤੀ। ਦਰਅਸਲ ਉਹ ਤੇ ਇਤਨਾ ਵੱਡਾ ਪਾਖੰਡ ਕਰ ਰਿਹਾ ਹੈ, ਨਾ ਉਹ ਸੁਹਾਗਣ ਹੈ, ਨਾ ਉਹ ਰੰਡ ਹੈ, ਉਹ ਤੇ ਧਾਰਮਿਕ ਪੈਂਡੇ ਦਾ ਪਾਂਧੀ ਹੀ ਨਹੀਂ ਹੈ। ਉਹ ਤੇ ਹਕ਼ੀਕ਼ਤ ਨੂੰ, ਅਸਲੀਅਤ ਨੂੰ, ਸਮਝਿਆ ਹੀ ਨਹੀਂ ਹੈ। ਸਾਹਿਬ ਕ਼ਹਿੰਦੇ ਨੇ:-

**ਬਹੁ ਦੁਖੁ ਪਾਇਆ ਦੂਜਾ ਭਾਇਆ॥**

ਪਰਮਾਤਮਾ ਤੋਂ ਬਿਨਾਂ ਹੋਰ ਦੂਜਾ ਹੀ ਚੰਗਾ ਲਗਿਆ, ਭੇਖ ਚੰਗੇ ਲੱਗੇ, ਤੀਰਥਾਂ ਦਾ ਰਟਨ ਚੰਗਾ ਲਗਿਆ, ਪੜ੍ਹਨਾ, ਲਿਖਣਾ ਚੰਗਾ ਲਗਿਆ। ਲੇਕਿਨ ਰੱਬ ਨਹੀਂ ਚੰਗਾ ਲਗਿਆ, ਉਹ ਨਹੀਂ ਭਾਇਆ। ਪੜ੍ਹਾਈ ਉਹ ਸਫਲ ਹੋ ਗਈ ਜੇ ਪਰਮਾਤਮਾ ਨੂੰ ਭਾ ਜਾਏ, ਤੀਰਥਾਂ ਦਾ ਰਟਨ ਉਹ ਸਫਲ ਹੋ ਗਿਆ ਜੇ ਈਸ਼ਵਰ ਨੂੰ ਭਾ ਜਾਏ, ਈਸ਼ਵਰ ਦਾ ਪ੍ਰੇਮ ਪੈਦਾ ਹੋ ਜਾਏ। ਤਰ੍ਹਾਂ ਤਰ੍ਹਾਂ ਦੇ ਭੇਖ, ਦੇਹੀ ਨੂੰ ਦਿੱਤੇ ਹੋਏ ਦੁੱਖ, ਤਾਂ ਹੀ ਸਫਲ ਹੋ ਸਕਦੇ ਨੇ ਜੇ ਈਸ਼ਵਰੀ ਪ੍ਰੇਮ ਪੈਦਾ ਹੋ ਜਾਏ। ਅਗਰ ਈਸ਼ਵਰੀ ਪ੍ਰੇਮ ਪੈਦਾ ਹੀ ਨਹੀਂ ਹੋਇਆ, ਦੂਜਾ ਹੀ ਭਾਉਂਦਾ ਰਿਹਾ, ਦੇਹੀ ਨੂੰ ਜੋ ਦੁੱਖ ਦਿੱਤਾ ਔਰ ਅੰਨ ਨਹੀਂ ਖਾਧਾ, ਦਰਅਸਲ ਈਸ਼ਵਰੀ ਨਿਯਮ ਦੀ ਉਲੰਘਣਾ ਹੀ ਕੀਤੀ ਹੈ। ਹੋਰ ਇਸ ਤਰਾਂ ਦੇ ਅਨੇਕਾਂ ਜਿਹੜੇ ਕੰਮ ਕੀਤੇ ਨੇ ਉਹ ਖ਼ਾਹ ਮਖ਼ਾਹ ਸਰੀਰ ਦਾ ਬੋਝ ਵਧਾਇਆ।

**ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥**

ਸਾਹਿਬ ਕਹਿੰਦੇ ਨੇ, ਕਪੜੇ ਹੀ ਨਹੀਂ ਪਹਿਨਦਾ, ਨਗਨ ਫਿਰਦਾ ਹੈ, ਤੇ ਨਗਨ ਹੋਣ ਦਾ ਵੀ ਅਹੰਕਾਰ। ਮਨੁੱਖ ਐਸਾ ਹੈ, ਜਿਹੜੇ ਲੱਖਾਂ ਕਰੋੜਾਂ ਕੋਲ ਨੇ ਉਹਦਾ ਅਹੰਕਾਰ, ਤੇ ਜੇ ਉਹ ਤਿਆਗ ਦਿੱਤਾ, ਹੁਣ ਤਿਆਗ ਦਾ ਵੀ ਅਹੰਕਾਰ। ਜੋ ਸੁੰਦਰ ਬਸਤਰ ਪਹਿਨੇ ਹੋਏ ਨੇ, ਇਸ ਦਾ ਅਹੰਕਾਰ ਤੇ ਜੇ ਹੁਣ ਬਸਤਰ ਤਿਆਗ ਦਿੱਤੇ ਨੇ, ਇਸ ਦਾ ਵੀ ਅਹੰਕਾਰ, ਇਹ ਮੂਲ ਰੂਪ ਵਿਚ ਰਹਿੰਦਾ ਹੈ, ਜੋ ਵਸਤੂ ਕੋਲ ਹੈ, ਉਸ ਦਾ ਅਹੰਕਾਰ ਤੇ ਜੇ ਹੁਣ ਤਿਆਗ ਦਿੱਤੀ ਹੈ, ਉਸ ਦਾ ਵੀ ਅਹੰਕਾਰ। ਜਦ ਮਨੁੱਖ ਕਹਿੰਦਾ ਹੈ ਕਿ ਮੈਂ ਲੱਖਾਂ ਨੂੰ ਲਤ ਮਾਰ ਕੇ ਸੰਨਿਆਸੀ ਬਣਿਆਂ ਹਾਂ ਤਾਂ ਕਹਿਣਾ ਪੈਂਦਾ ਹੈ, ਢੰਗ ਨਾਲ ਲਤ ਨਹੀਂ ਮਾਰੀ, ਲਤ ਨਾਲ ਹੀ ਚੰਬੜ ਕੇ ਰਹਿ ਗਈ, ਤਾਂ ਹੀ ਤੇ ਜ਼ਿਕਰ ਕੀਤਾ ਜਾ ਰਿਹਾ ਹੈ, ਵਰਨਾ ਕੋਈ ਮਨੁੱਖ ਆਪਣੇ ਘਰ ਵਿਚੋਂ ਕੂੜਾ ਕਰਕਟ ਬਾਹਰ ਸੁੱਟ ਦੇਵੇ ਤੇ ਫਿਰ ਉਹ ਢੰਡੋਰਾ ਥੋੜੀ ਪਿੱਟਦਾ ਹੈ, ਕਿ ਮੈਂ ਅੱਜ ਘਰ ਵਿਚੋਂ ਕੂੜਾ ਕਰਕਟ ਬਾਹਰ ਸੁਟਿਆ ਹੈ। ਇਸ ਦਾ ਢੰਡੋਰਾ ਪਿੱਟਣ ਦੀ ਲੋੜ ਨਹੀਂ ਪੈਂਦੀ। ਇਸ ਦਾ ਵਿਆਖਿਆਨ ਕਰਨ ਦੀ ਲੋੜ ਨਹੀਂ ਪੈਂਦੀ। ਅਗਰ ਤੂੰ ਨਾਜ਼ਾਇਜ਼ ਗੰਦ ਸਮਝੀ ਹੈ ਤੇ ਹਿਰਦੇ ਵਿਚੋਂ ਕਢੀ ਹੈ, ਉਸ ਦਾ ਢੰਡੋਰਾ ਕਾਹਦਾ ਪਿੱਟਣਾ, ਉਸ ਦਾ ਸ਼ੋਰ ਸ਼ਰਾਬਾ ਕਾਹਦਾ। ਇਹ ਸ਼ੋਰ ਸ਼ਰਾਬਾ ਹੀ ਦਸਦਾ ਹੈ, ਤੈਨੂੰ ਮਿਲਿਆ ਕੁਛ ਵੀ ਨਹੀਂ, ਤੈਨੂੰ ਪ੍ਰਾਪਤ ਕੁਛ ਵੀ ਨਹੀਂ ਹੋਇਆ। ਸਾਹਿਬ ਕਹਿੰਦੇ ਨੇ, ਦਿਨ ਰਾਤ ਅਹੰਕਾਰ ਵਿਚ ਜਲਦਾ ਰਹਿੰਦਾ ਹੈ ਅਤੇ ਕਹਿੰਦਾ ਹੈ, ਮੈਂ ਤੇ ਕਪੜੇ ਪਹਿਨਦਾ ਹੀ ਨਹੀਂ। ਖ਼ਾਹ ਮਖ਼ਾਹ ਸਰਦੀ, ਗਰਮੀ ਦਾ ਦੁੱਖ ਉਠਾ ਰਿਹਾ ਹੈ।

**ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ॥**

ਲੰਬਾ ਮੋਨ ਧਾਰਨ ਕੀਤਾ ਹੈ, ਬਈ ਬੋਲਣਾ ਹੀ ਨਹੀਂ। ਹਕ਼ੀਕ਼ਤ ਹੈ, ਅਗਰ ਵਾਕ਼ਿਈ ਮੋਨ ਨਾਲ ਪਰਮਾਤਮਾ ਮਿਲਦਾ ਤੇ ਈਸ਼ਵਰ ਨੇ ਜ਼ਬਾਨ ਦੇਣੀ ਹੀ ਨਹੀਂ ਸੀ। ਇਕ ਗੱਲ ਹੋਰ ਹੈ, ਦਰਖ਼ਤ ਸਾਰੇ ਹੀ ਮੋਨੀ ਨੇ, ਜੀਵ ਤੇ ਇਹਨਾਂ ਵਿਚ ਵੀ ਹੈ, ਬੋਲਦੇ ਨਹੀਂ ਨੇ। ਇਹਨਾਂ ਨੂੰ ਤਾਂ ਫਿਰ ਪ੍ਰਭੂ ਮਿਲਣਾ ਹੀ ਚਾਹੀਦਾ ਹੈ, ਪਰਮਾਤਮਾ ਮਿਲਣਾ ਹੀ ਚਾਹੀਦਾ ਹੈ। ਸਾਹਿਬ ਕਹਿੰਦੇ ਨੇ, ਇਹ ਹੁਣ ਗੁਰੂ ਦੀ ਮੱਤ ਤੋਂ ਬਿਨਾਂ, ਗੁਰੂ ਦੀ ਸਿਖਿਆ ਤੋਂ ਬਿਨਾਂ ਕਿਵੇਂ ਜਾਗੇ। ਕਿ ਕੇਵਲ ਮੋਨ ਧਾਰਨ ਕਰਨ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੈ। ਜ਼ਬਾਨ ਨੂੰ ਤੂੰ ਚੁੱਪ ਕਰਾ ਛੱਡਿਆ ਹੈ, ਮਨ ਅੰਦਰ ਬੋਲਦਾ ਪਿਆ ਹੈਂ। ਮੋਨ ਦਾ ਮਤਲਬ ਤੇ ਇਤਨਾ ਹੀ ਸੀ ਕਿ ਮਨ ਖ਼ਾਮੋਸ਼ ਹੋਵੇ, ਮਨ ਚੁੱਪ ਹੋਵੇ, ਬਾਹਰੋਂ ਹੀ ਜ਼ੋਰ ਹੈ। ਜ਼ਬਾਨ ਚੁੱਪ ਹੋਵੇ। ਜਿਤਨਾ ਜ਼ਬਾਨ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕਰੀ ਦੀ ਹੈ, ਉਤਨਾ ਹੀ ਮਨ ਜ਼ਿਆਦਾ ਬੋਲਦਾ ਹੈ। ਮੋਨੀਆਂ ਦਾ ਮਨ ਜਿਤਨਾ ਜ਼ਿਆਦਾ ਬੋਲਦਾ ਹੈ, ਆਮ ਬੋਲਣ ਵਾਲਿਆਂ ਦਾ ਮਨ ਇਤਨਾ ਜ਼ਿਆਦਾ ਨਹੀਂ ਬੋਲਦਾ। ਇਹ ਹਕ਼ੀਕ਼ਤ ਹੈ। ਇਸ ਦੇ ਬਹੁਤ ਵੱਡੇ ਤਜ਼ਰਬੇ ਕੀਤੇ ਗਏ ਨੇ, ਕਿਉਂਕਿ ਜ਼ਬਾਨ ਦਾ ਸਾਰਾ ਬੋਝ ਵੀ ਮਨ ਤੇ ਹੀ ਆ ਜਾਂਦਾ ਹੈ। ਇਸ ਵਾਸਤੇ ਮੋਨੀਆਂ ਦੇ ਮਨ

ਵਿਚ ਜਿਤਨੇ ਫੁਰਨੇ ਚਲਦੇ ਨੇ, ਇਤਨੇ ਆਮ ਬੋਲਣ ਵਾਲਿਆਂ ਦੇ ਮਨ ਵਿਚ ਫੁਰਨੇ ਨਹੀਂ ਚਲਦੇ। ਕਿਉਂਕਿ ਬੋਲਦਿਆਂ ਕੁੱਝ ਸ਼ਕਤੀ ਨਿਕਲ ਜਾਂਦੀ ਹੈ। ਮੋਨੀ ਦੀ ਸ਼ਕਤੀ ਤੇ ਅੰਦਰ ਬਣੀ ਰਹੀ, ਇਸ ਵਾਸਤੇ ਉਸ ਦਾ ਮਨ ਬਹੁਤ ਬੋਲਦਾ ਹੈ। ਸਾਹਿਬ ਕਹਿੰਦੇ ਨੇ, ਗੁਰੂ ਤੋਂ ਬਿਨਾਂ ਇਹ ਗੱਲ ਇਹਨਾਂ ਨੂੰ ਕੌਣ ਸਮਝਾਵੇ। ਇਹ ਕਿਵੇਂ ਸੁਚੇਤ ਹੋਵੇ ਕਿ ਮੋਨ ਤੇ ਮਨ ਦਾ ਹੁੰਦਾ ਹੈ, ਤਨ ਦਾ ਥੋੜੀ।

**ਪਗਉ ਪੇਤਾਣਾ ਅਪਣਾ ਕੀਆ ਕਮਾਣਾ॥**

ਪੈਰਾਂ ਵਿਚ ਜੁੱਤੀ ਹੀ ਨਹੀਂ ਪਾਉਂਦਾ, ਸਾਹਿਬ ਕਹਿੰਦੇ ਨੇ, ਹੁਣ ਆਪਣਾ ਹੀ ਕੀਤਾ ਪਾਵੇਗਾ, ਦੁੱਖ ਸਹਾਰੇਗਾ, ਕਿਧਰੇ ਕੰਡੇ ਲੱਗਣਗੇ, ਕਿਧਰੇ ਕੰਕਰ ਲੱਗਣਗੇ, ਕਿਧਰੇ ਜ਼ਮੀਨ ਠੰਢੀ ਹੈ, ਕਿਧਰੇ ਜ਼ਮੀਨ ਗਰਮ ਹੈ।

**ਅਲੁ ਮਲੁ ਖਾਈ ਸਿਰਿ ਛਾਈ ਪਾਈ॥**

ਜੂਠਾ ਮੰਗ ਮੰਗ ਕੇ ਖਾਧਾ, ਸਿਰ ਵਿਚ ਸੁਆਹ ਪਾਈ ਹੈ, ਸੁੱਚੇ ਭੋਜਨ ਦਾ ਤਿਆਗ ਕਰਕੇ। ਕਿਰਤ ਵਿਰਤ ਤੋਂ ਬਣੇ ਹੋਏ ਭੋਜਨ ਦਾ ਤਿਆਗ ਕਰਕੇ, ਘਰ ਘਰ ਤੋਂ ਟੁਕੜੇ ਮੰਗ ਕੇ, ਜੋ ਜੂਠੇ, ਪਰੂਥੇ (ਬਾਸੀ ਰੋਟੀ) ਭੋਜਨ ਨੇ, ਉਹਨਾਂ ਨੂੰ ਹੀ ਖਾਧਾ, ਔਰ ਸਿਰ ਵਿਚ ਸੁਆਹ ਪਾ ਲਈ, ਇਸ ਢੰਗ ਨਾਲ ਜੀਵਨ ਬਤੀਤ ਕੀਤਾ, ਤੇ ਆਖਿਆ ਮੈਂ ਧਾਰਮਿਕ ਕਰਮ ਕਰ ਰਿਹਾ ਹਾਂ। ਸਾਹਿਬ ਕਹਿੰਦੇ ਨੇ, ਇਹ ਧਾਰਮਿਕ ਕਰਮ ਨਹੀਂ ਕੀਤਾ, ਵਾਸਤਵਿਕ ਤੂੰ ਸਿਰ ਤੇ ਸੁਆਹ ਹੀ ਪਾਈ ਹੈ, ਹੋਰ ਕੁਛ ਨਹੀਂ ਹੈ।

**ਮੂਰਖਿ ਅੰਧੈ ਪਤਿ ਗਵਾਈ॥**

ਇਸ ਤਰਾਂ ਦੇ ਅਗਿਆਨੀ ਨੇ, ਮੂੜ੍ਹ ਨੇ ਆਪਣੀ ਇੱਜ਼ਤ ਆਪ ਹੀ ਗੁਆ ਲਈ। ਅਧਿਆਤਮਿਕ ਸ਼ਾਂਤੀ ਪ੍ਰਾਪਤ ਨਾ ਹੋਈ, ਭੇਖ ਹੀ ਭੇਖ ਰਹਿ ਗਿਆ।

**ਵਿਣੁ ਨਾਵੈ ਕਿਛੁ ਥਾਇ ਨ ਪਾਈ॥**

ਨਾਮ ਤੋਂ ਬਿਨਾਂ ਦਰਗਾਹ ਵਿਚ ਥਾਂ ਦੀ ਪ੍ਰਾਪਤੀ ਨਾ ਹੋਈ, ਟਿਕਾਣੇ ਦੀ ਪ੍ਰਾਪਤੀ ਨਾ ਹੋਈ। ਹੋਰ ਕਿਹੜੇ ਕਿਹੜੇ ਧਾਰਮਿਕ ਕਰਮ ਇਹ ਕਰਦਾ ਰਿਹਾ, ਉਹਨਾਂ ਦਾ ਜ਼ਿਕਰ:-

**ਰਹੈ ਬੇਬਾਣੀ ਮੜੀ ਮਸਾਣੀ॥**

ਮਸਾਣਾਂ ਵਿਚ ਰਾਤ ਕਟਣੀ, ਮਸਾਣਾਂ ਵਿਚ ਹੀ ਰਹਿਣਾ, ਬੀਆਬਾਨ ਜੰਗਲ ਵਿਚ ਹੀ ਰਹਿਣਾ।

**ਅੰਧੁ ਨ ਜਾਣੈ ਫਿਰਿ ਪਛੁਤਾਣੀ॥**

ਇਸ ਅੰਧੇ ਨੂੰ ਕੌਣ ਦੱਸੇ, ਹਕੀਕ਼ਤ ਤੂੰ ਜਾਣੀ ਨਹੀਂ, ਪਛਤਾਵਾ ਤੇਰੇ ਕੋਲ ਰਹੇਗਾ, ਮਸਾਣ ਵਿਚ ਰਹਿਣ ਦਾ ਕੀ ਮਤਲਬ। ਲੇਕਿਨ ਸਾਡੇ ਦੇਸ ਵਿਚ ਇਸ ਢੰਗ ਦੀ ਸਾਧਨਾ ਵੀ ਕਰਦੇ ਨੇ ਅਤੇ ਕਰ ਰਹੇ ਨੇ। ਮਸਾਣਾਂ ਵਿਚ ਬੈਠ ਕੇ ਤਰ੍ਹਾਂ ਤਰ੍ਹਾਂ ਦੀਆਂ ਸਾਧਨਾਂ ਕਰਨੀਆਂ। ਜਿਹੜੇ ਜਿਹੜੇ ਕਰਮ, ਜਿਹੜੀ ਜਿਹੜੀ ਸਾਧਨਾ, ਪ੍ਰਭੂ ਦਾ ਚਿੰਤਨ ਪੈਦਾ ਨਾ ਕਰੇ, ਈਸ਼ਵਰੀ ਅਸੂਲ ਤੇ ਪੂਰੀ ਨਾ ਉਤਰੇ, ਇਨਸਾਨੀਅਤ ਦੇ ਨਿਯਮ ਤੇ ਪੂਰੀ ਨਾ ਉਤਰੇ, ਗੁਰੂ ਨਾਨਕ ਦੇਵ ਜੀ ਮਹਾਰਾਜ

ਉਸ ਨੂੰ ਤਿਲਾਂਜਲੀ ਦਿੰਦੇ ਗਏ, ਉਸ ਨੂੰ ਇਕ ਪਾਸੇ ਰਖਦੇ ਗਏ। ਨਹੀਂ, ਮਨੁੱਖ ਹੈਂ ਤੂੰ, ਮਨੁੱਖਾਂ ਦੇ ਵਿਚ ਰਹਿ। ਭੇਡ ਭੇਡਾਂ ਦੇ ਵਿਚ ਰਹਿੰਦੀ ਹੈ, ਬਕਰੀਆਂ ਬਕਰੀਆਂ ਦੇ ਵਿਚ ਰਹਿੰਦੀਆਂ ਨੇ, ਸੱਪ ਸੱਪਾਂ ਦੇ ਵਿਚ ਰਹਿੰਦੇ ਨੇ, ਸ਼ੇਰ ਸ਼ੇਰਾਂ ਦੇ ਵਿਚ ਰਹਿੰਦੇ ਨੇ, ਐ ਬੰਦੇ, ਤੂੰ ਬੰਦਿਆਂ ਦੇ ਵਿਚ ਰਹਿ। ਮਰਘਟ ਘਾਟ ਤੇ ਜੰਗਲ ਵਿਚ ਜਾ ਕੇ ਰਹਿਣ ਦਾ ਕੀ ਮਤਲਬ। ਜੰਗਲਾਂ ਵਿਚ ਜੰਗਲੀ ਜਾਨਵਰ ਰਹਿੰਦੇ ਨੇ। ਜਾਨਵਰਾਂ ਦੇ ਵਿਚ ਤੂੰ ਰਹਿਣ ਵਾਸਤੇ ਨਹੀਂ ਆਇਆ। ਤੂੰ ਮਨੁੱਖਾਂ ਦੇ ਵਿਚ ਰਹਿਣ ਵਾਸਤੇ ਆਇਆ ਹੈਂ। ਤੂੰ ਸਮਾਜਿਕ ਪ੍ਰਾਣੀ ਹੈਂ, ਇਸ ਵਾਸਤੇ ਸਾਹਿਬ ਕਹਿੰਦੇ ਨੇ , **ਅੰਧੁ ਨ ਜਾਣੈ ਫਿਰਿ ਪਛੁਤਾਣੀ॥** ਹਕੀਕ਼ਤ ਨੂੰ ਸਮਝਿਆ ਹੀ ਨਹੀਂ, ਬਾਅਦ ਵਿਚ ਸਿਵਾਇ ਪਸਚਾਤਾਪ ਦੇ ਉਸ ਦੇ ਪੱਲੇ ਕੁਛ ਨਹੀਂ ਪਿਆ। ਇਹ ਸੂਝ ਸਮਝ ਕਿਵੇਂ ਮਿਲੇ, ਆਪ ਕਹਿੰਦੇ ਨੇ:-

**ਸਤਿਗੁਰੁ ਭੇਟੇ ਸੋ ਸੁਖੁ ਪਾਏ॥**
**ਹਰਿ ਕਾ ਨਾਮੁ ਮੰਨਿ ਵਸਾਏ॥**

ਕਿਧਰੇ ਸਤਿਗੁਰੂ ਦੀ ਭੇਟ ਨਸੀਬ ਹੋ ਜਾਏ ਤੇ ਉਸ ਦੀ ਅਸੀਸ ਦੇ ਨਾਲ ਪ੍ਰਭੂ ਦੇ ਨਾਮ ਨੂੰ ਉਹ ਹਿਰਦੇ ਵਿਚ ਵਸਾ ਲਵੇ, ਤਾਂ ਫਿਰ ਸੁਖ ਦੀ ਪ੍ਰਾਪਤੀ, ਅਨੰਦ ਦੀ ਪ੍ਰਾਪਤੀ ਹੋ ਸਕਦੀ ਹੈ।

**ਨਾਨਕ ਨਦਰਿ ਕਰੇ ਸੋ ਪਾਏ॥**

ਈਸ਼ਵਰ ਦੀ ਉਸ ਉੱਤੇ ਨਿਗਾਹ ਹੋ ਜਾਂਦੀ ਹੈ ਔਰ ਉਹ ਜੋ ਮੰਗੇ, ਜੋ ਚਾਹੇ, ਉਸ ਨੂੰ ਪ੍ਰਾਪਤ ਹੋ ਜਾਂਦਾ ਹੈ।

**ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥੨॥**

ਉਹ ਆਸਾ ਵਿਚ ਨਿਰਾਸ ਹੋ ਕੇ ਰਹਿੰਦਾ ਹੈ। ਅੰਦੇਸ਼ਿਆਂ ਤੋਂ ਮੁਕਤ ਹੋ ਕੇ ਰਹਿੰਦਾ ਹੈ ਔਰ ਗੁਰੂ ਦੇ ਸ਼ਬਦ ਦੇ ਨਾਲ ਅਹੰਕਾਰ ਨੂੰ ਸਾੜ ਕੇ ਸੁਆਹ ਕਰ ਦਿੰਦਾ ਹੈ। ਭਾਵ ਉਹ ਧਾਰਮਿਕ ਕਰਮ ਕਰਦਾ ਰਹਿੰਦਾ ਹੈ ਪਰ ਅਹੰਕਾਰ ਪੈਦਾ ਨਹੀਂ ਹੁੰਦਾ। ਕਿਹੜਾ ਧਾਰਮਿਕ ਕਰਮ ਕਰਦਾ ਹੈ? "**ਹਰਿ ਕਾ ਨਾਮੁ ਮੰਨਿ ਵਸਾਏ॥**" ਹਰੀ ਦੇ ਨਾਮ ਨੂੰ ਮਨ ਵਿਚ ਵਸਾਉਂਦਾ ਹੈ, ਬਸ ਇਹੀ ਧਾਰਮਿਕ ਕਰਮ ਹੈ, ਬਾਕੀ ਕੋਈ ਧਾਰਮਿਕ ਕਰਮ ਨਹੀਂ। ਗੁਰੂ ਨਾਨਕ ਦੇਵ ਜੀ ਨੌਂ ਖੰਡ ਪ੍ਰਿਥਵੀ ਨੂੰ ਢੰਡੋਰਾ ਪਿੱਟ ਕੇ ਸੁਣਾਉਂਦੇ ਰਹੇ, "**ਹਰਿ ਕਾ ਨਾਮੁ ਮੰਨਿ ਵਸਾਏ॥**" ਬਸ ਇਹੀ ਧਾਰਮਿਕ ਕਰਮ ਹੈ, ਹੋਰ ਕੁਛ ਵੀ ਧਾਰਮਿਕ ਕਰਮ ਨਹੀਂ, ਚਾਹੇ ਬੀਆਬਾਨ ਵਿਚ ਬੰਦਾ ਰਹੇ, ਚਾਹੇ ਨੰਗੇ ਪੈਰੀਂ ਰਹੇ, ਚਾਹੇ ਨਗਨ ਰਹੇ, ਚਾਹੇ ਮੰਗ ਮੰਗ ਕੇ ਖਾਏ, ਚਾਹੇ ਤਨ ਤੇ ਸੁਆਹ ਮਲੇ ਅਤੇ ਚਾਹੇ ਦਿਨ ਰਾਤ ਪੜ੍ਹਦਾ ਰਹੇ। ਪਰ ਧਾਰਮਿਕ ਕਰਮ ਤੇ ਇਹੀ ਹੈ, "**ਹਰਿ ਕਾ ਨਾਮੁ ਮੰਨਿ ਵਸਾਏ॥**" ਹਰੀ ਦੇ ਨਾਮ ਨੂੰ ਮਨ ਵਿਚ ਵਸਾਵੇ, ਬਸ ਇਹੀ ਧਾਰਮਿਕ ਕਰਮ ਹੈ ਔਰ ਇਸ ਦੇ ਨਾਲ ਹੀ ਪ੍ਰਭੂ ਦੀ ਪ੍ਰਸਨੰਤਾ ਹੈ। ਇਸੇ ਦੇ ਨਾਲ ਹੀ ਅਹੰਕਾਰ ਦਾ ਨਾਸ ਹੈ। ਅੱਗੇ ਦੋ ਸਲੋਕਾਂ ਦੇ ਨਾਲ ਜੁੜੀ ਹੋਈ ਪਉੜੀ:-

**ਪਉੜੀ॥**
**ਭਗਤ ਤੇਰੈ ਮਨਿ ਭਾਵਦੇ॥ ਦਰਿ ਸੋਹਨਿ ਕੀਰਤਿ ਗਾਵਦੇ॥**
**ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ॥**
**ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ॥**
**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥**
**ਤਿਨ੍ਹ ਮੰਗਾ ਜਿ ਤੁਝੈ ਧਿਆਇਦੇ॥੯॥**

ਹੇ ਪਰਿਪੂਰਨ ਪਰਮਾਤਮਾ, ਭਗਤ ਤੈਨੂੰ ਭਾਉਂਦੇ ਨੇ, ਭਗਤ ਤੈਨੂੰ ਚੰਗੇ ਲਗਦੇ ਨੇ, ਭਗਤਾਂ ਦੇ ਤੂੰ ਨੇੜੇ ਹੈਂ। ਭਗਤਾਂ ਦੀ ਮਹਿਮਾ ਬਹੁਤ ਅਪਾਰ ਹੈ, ਕਿਉਂਕਿ ਭਗਤ ਭਗਵਾਨ ਦੇ ਨੇੜੇ ਨੇ। ਭਗਤਾਂ ਕੋਲ ਭਗਵਾਨ ਦੀ ਪ੍ਰਸੰਨਤਾ ਹੈ, ਭਗਤਾਂ ਕੋਲ ਪ੍ਰਭੂ ਦੀ ਕਿਰਪਾ ਹੈ, ਪ੍ਰਭੂ ਦੀ ਬਖ਼ਸ਼ਿਸ਼ ਹੈ। ਉਹ ਪਾਤਰ ਬਣ ਗਏ ਨੇ। ਭਗਤ ਦਾ ਮਤਲਬ ਹੈ, ਉਸ ਨੇ ਇਤਨੀ ਯੋਗਤਾ ਹਾਸਿਲ ਕਰ ਲਈ ਹੈ ਕਿ ਉਹ ਪ੍ਰਭੂ ਦੀ ਬਖ਼ਸ਼ਿਸ਼ ਦੇ ਪਾਤਰ ਬਣ ਗਏ ਨੇ। ਉਸ ਦੀ ਰਹਿਮਤ, ਉਸ ਦੀ ਬਖ਼ਸ਼ਿਸ਼ ਦੇ ਉਹ ਮਾਲਿਕ ਬਣ ਗਏ ਹਨ। ਸਾਹਿਬ ਕਹਿੰਦੇ ਨੇ, ਹੇ ਪਰਿਪੂਰਨ ਪਰਮਾਤਮਾ **"ਭਗਤ ਤੇਰੈ ਮਨਿ ਭਾਵਦੇ॥"** ਤੇਰੇ ਮਨ ਨੂੰ ਵੀ ਚੰਗੇ ਲਗਦੇ ਨੇ, ਕੌਣ? ਭਗਤ। ਕਿਹੜੇ ਭਗਤ? **"ਦਰਿ ਸੋਹਨਿ ਕੀਰਤਿ ਗਾਵਦੇ॥"** ਜੋ ਅੱਠੇ ਪਹਰ ਕੀਰਤੀ ਗਾਇਨ ਕਰ ਰਹੇ ਨੇ, ਤੇਰਾ ਜਸ ਗਾਇਨ ਕਰ ਰਹੇ ਨੇ, ਤੇਰੇ ਦਰ ਤੇ ਬੈਠ ਕੇ, ਭਾਵ ਕੀਰਤੀ ਕਰਦਿਆਂ ਹੋਇਆਂ ਤੇਰੀ ਯਾਦ ਵਿਚ ਬੈਠੇ ਹਨ, ਯਾਦ ਵਿਚ ਬੈਠਣਾ ਹੀ ਦਰ ਤੇ ਬੈਠਣਾ ਹੈ। ਅਗਰ ਬੰਦਾ ਗੁਰਦੁਆਰੇ ਵਿਚ ਬੈਠਾ ਹੈ, ਪਰ ਗੁਰੂ ਦੀ ਯਾਦ ਵਿਚ ਨਹੀਂ ਬੈਠਾ, ਤਾਂ ਗੁਰੂ ਦੇ ਦਰ ਤੇ ਨਹੀਂ ਬੈਠਾ, ਉਹ ਤੇ ਕਿਸੇ ਹੋਰ ਥਾਂ ਤੇ ਬੈਠਾ ਹੈ, ਜਿੱਥੋਂ ਦੀ ਯਾਦ ਚਲ ਰਹੀ ਹੈ, ਓਥੇ ਬੈਠਾ ਹੈ। ਮੰਦਰ ਵਿਚ ਬੈਠਾ ਹੈ, ਮਸਜਿਦ ਵਿਚ ਬੈਠਾ ਹੈ, ਨਮਾਜ਼ ਪੜ੍ਹ ਰਿਹਾ ਹੈ, ਪਰ ਯਾਦ ਸੰਸਾਰ ਦੀ ਹੈ, ਤਾਂ ਉਹ ਮਸਜਿਦ ਵਿਚ ਨਹੀਂ ਬੈਠਾ, ਬਾਜ਼ਾਰ ਵਿਚ ਬੈਠਾ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੁਲਤਾਨਪੁਰ ਦੇ ਨਵਾਬ ਨੂੰ ਸਾਫ਼ ਕਹਿ ਦਿੱਤਾ ਸੀ, ਜਦ ਕਿ ਸੁਲਤਾਨ ਪੁਰ ਦੇ ਨਵਾਬ ਨੇ ਕਿਹਾ, ਜਦ ਤੁਸੀਂ ਕਹਿੰਦੇ ਹੋ, ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ ਹੈ, ਸਾਰੇ ਹੀ ਅੱਲਾ ਤੇ ਖ਼ੁਦਾ ਦੇ ਬੰਦੇ ਨੇ ਔਰ ਸਾਰੇ ਹੀ ਮੈਨੂੰ ਪਿਆਰੇ ਹਨ, ਸਾਰੇ ਹੀ ਇਬਾਦਤ ਦੇ ਢੰਗ ਠੀਕ ਨੇ, ਬਸ਼ਰਤੇ ਕਿਹ ਉਹਦੇ ਵਿਚ ਖ਼ੁਦਾ ਦੀ ਯਾਦ ਹੋਵੇ। ਤਾਂ ਸੁਲਤਾਨ ਨੇ ਕਿਹਾ ਜੇ ਐਸੀ ਗੱਲ ਹੈ ਤਾਂ ਚਲੋ ਮੇਰੇ ਨਾਲ ਨਮਾਜ਼ ਪੜ੍ਹੋ। ਸਤਿਗੁਰਾਂ ਨੇ ਕਿਹਾ ਮੈਨੂੰ ਕੋਈ ਇਤਰਾਜ਼ ਨਹੀਂ, ਚਲੋ ਨਮਾਜ਼ ਪੜ੍ਹਦੇ ਹਾਂ। ਇਹ ਇਤਿਹਾਸਿਕ ਅਸਥਾਨ ਸੁਲਤਾਨ ਪੁਰ ਵਿਚ ਅਜੇ ਵੀ ਬਣਿਆਂ ਹੋਇਆ ਹੈ। ਮਹਾਰਾਜ ਸੁਲਤਾਨ ਪੁਰ ਦੇ ਨਵਾਬ ਨਾਲ ਚਲੇ ਗਏ। ਲੇਕਿਨ ਹਕੀਕ਼ਤ ਹੈ, ਜੈਸੇ ਸੁਲਤਾਨ ਨਮਾਜ਼ ਪੜ੍ਹਨ ਲੱਗਾ, ਸਤਿਗੁਰ ਖੜੇ ਹੀ ਰਹੇ। ਸੁਲਤਾਨ ਕਿਸੇ ਕਿਸੇ ਵਕ਼ਤ ਅੱਖ ਖੋਲ੍ਹ ਕੇ ਵੇਖਦਾ ਰਿਹਾ ਕਿ ਗੁਰੂ ਨਾਨਕ ਦੇਵ ਜੀ ਨਮਾਜ਼ ਨਹੀਂ ਪੜ੍ਹ ਰਹੇ, ਨਾ ਹੀ ਬੈਠ ਰਹੇ ਨੇ, ਨਾ ਉੱਠ ਰਹੇ ਨੇ, ਨਾ ਹੀ ਸਿਜਦਾ ਕਰ ਰਹੇ ਨੇ। ਕਹਿੰਦੇ ਨੇ ਨਮਾਜ਼ ਪੜ੍ਹਨ ਤੋਂ ਬਾਅਦ ਸੁਲਤਾਨ ਔਖਾ ਹੋ ਗਿਆ। ਆਖਣ ਲੱਗਾ, ਮਹਾਰਾਜ, ਤੁਸੀਂ ਕਿਹਾ ਸੀ ਮੇਰੇ ਨਾਲ ਨਮਾਜ਼ ਪੜ੍ਹੋਗੇ, ਪਰ ਪੜ੍ਹੀ ਨਹੀਂ। ਸਤਿਗੁਰ ਕਹਿੰਦੇ, ਮੈਂ ਤੇ ਆਪਣੇ ਕੌਲ ਤੇ ਕਾਇਮ ਹਾਂ। ਤੇਰੇ ਨਾਲ ਨਮਾਜ਼ ਪੜ੍ਹਨੀ ਸੀ, ਕਿਉਂਕਿ ਤੂੰ ਪੜ੍ਹੀ ਨਹੀਂ ਤੇ ਮੈਂ ਕਿਸ ਦੇ ਨਾਲ ਨਮਾਜ਼ ਪੜ੍ਹਦਾ। ਨਵਾਬ ਹੈਰਾਨ ਹੋ ਕੇ ਕਹਿੰਦਾ, ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਮੈਂ ਤੇ ਨਮਾਜ਼ ਪੜ੍ਹੀ ਹੈ। ਗੁਰੂ ਸਾਹਿਬ ਕਹਿਣ ਲੱਗੇ ਨਹੀਂ, ਤੂੰ ਤੇ ਆਪਣੇ ਘਰ ਵਿਚ ਸੀ। ਤੇਰੀ ਘੋੜੀ ਨੇ ਵਛੇਰਾ ਦਿੱਤਾ ਸੀ ਤੇ ਤੂੰ ਇਸ ਖ਼ਿਆਲ ਵਿਚ ਸੀ, ਕਿ ਘਰ ਵਿਚ ਜਿਹੜਾ ਟੋਆ ਹੈ, ਉਹ ਉਸ ਵਿਚ ਨਾ ਗਿਰ ਜਾਏ ਤੇ ਉਸ ਦੀ ਲੱਤ ਨਾ ਟੁੱਟ ਜਾਏ। ਤੂੰ ਤੇ ਘੋੜੀ ਨੂੰ ਯਾਦ ਕਰ ਰਿਹਾ ਸੀ, ਘੋੜੀ ਦੇ ਵਛੇਰੇ ਨੂੰ ਯਾਦ ਕਰ ਰਿਹਾ ਸੀ, ਖ਼ੁਦਾ ਨੂੰ ਥੋੜੀ ਯਾਦ ਕਰ ਰਿਹਾ ਸੀ। ਮੈਂ ਤੇ ਉਸ ਦੇ ਨਾਲ ਨਮਾਜ਼ ਪੜ੍ਹਨੀ ਹੈ ਜੋ ਖ਼ੁਦਾ ਨੂੰ ਯਾਦ ਕਰੇ, ਜੋ ਈਸ਼ਵਰ ਨੂੰ ਯਾਦ ਕਰੇ, ਜੋ ਪਰਮਾਤਮਾ ਨੂੰ ਯਾਦ ਕਰੇ। ਸਾਹਿਬ ਕਹਿੰਦੇ ਨੇ, ਪਰਮਾਤਮਾ ਨੂੰ ਓਹੀ ਭਗਤ ਚੰਗੇ ਲਗਦੇ ਨੇ, ਜਿਹੜੇ ਉਸ ਦੇ ਦਰ ਤੇ ਬੈਠ ਕੇ ਉਸ ਦੀ ਕੀਰਤੀ ਕਰਦੇ ਨੇ। **"ਭਗਤ ਤੇਰੈ ਮਨਿ ਭਾਵਦੇ॥ ਦਰਿ ਸੋਹਨਿ ਕੀਰਤਿ ਗਾਵਦੇ॥"**

**ਨਾਨਕ ਕਰਮਾ ਬਾਹਰੇ**
**ਦਰਿ ਢੋਅ ਨ ਲਹਨੀ ਧਾਵਦੇ॥**

ਉਸ ਦੀ ਬਖ਼ਸ਼ਿਸ਼ ਤੋਂ ਬਿਨਾਂ, ਉਸ ਦੀ ਰਹਿਮਤ ਤੋਂ ਬਿਨਾਂ, ਉਹਦੇ ਦਰ ਦੇ ਉੱਤੇ ਲੋਕੀਂ ਥਾਂ ਨਹੀਂ ਪਾਉਂਦੇ ਬਲਕਿ ਇਸ ਤਰੀਕੇ ਨਾਲ ਭਟਕਦੇ ਰਹਿੰਦੇ ਨੇ ਕਿ ਧੱਕੇ ਖਾਂਦੇ ਨੇ।

**ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ॥**

ਮੂਲ ਤੇ ਸੰਭਾਲਿਆ ਨਹੀਂ, ਆਪਣੀ ਹਸਤੀ ਨੂੰ ਤੇ ਸੰਭਾਲਿਆ ਨਹੀਂ, ਤੂੰ ਤੁੱਛ ਹੈਂ, ਕੁਛ ਵੀ ਨਹੀਂ, ਤੇ ਆਪਣੇ ਆਪ ਨੂੰ ਬਹੁਤ ਵੱਡਾ ਜਣਾਉਣ ਦੀ ਕੋਸ਼ਿਸ਼ ਕਰਦਾ ਹੈਂ ਕਿ ਮੈਂ ਮਹਾਨ ਹਾਂ, ਅਸੀਂ ਇਹ ਹਾਂ, ਅਸੀਂ ਵੋਹ ਹਾਂ। ਸਾਹਿਬ ਕਹਿੰਦੇ ਨੇ, ਇਸ ਤਰੀਕੇ ਨਾਲ ਵੀ ਇਹ ਲੋਗ ਆਪਣੀ ਪਤ ਗੁਆਉਂਦੇ ਨੇ।

**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥**

ਹੋਰ ਤੇ ਬੜੀਆਂ ਉੱਚੀਆਂ ਉੱਚੀਆਂ ਜ਼ਾਤਾਂ ਵਾਲੇ ਨੇ, ਜ਼ਾਤ ਅਭਿਮਾਨੀ ਨੇ, ਉੱਚੀ ਉੱਚੀ ਕੁੱਲ ਦੇ ਨੇ, ਤੇ ਕੁੱਲ ਦਾ ਅਭਿਮਾਨ ਕਰਨ ਵਾਲੇ ਨੇ। ਹੇ ਪ੍ਰਭੂ! ਮੈਂ ਤੇ ਤੇਰੇ ਦਰ ਦਾ ਇਕ ਨੀਚ ਢਾਡੀ ਹਾਂ, ਗਾਇਕ ਹਾਂ, ਗਾਉਣ ਵਾਲਾ ਹਾਂ, ਤੇਰੀ ਉਸਤਤਿ ਕਰਨ ਵਾਲਾ, ਤੇਰੀ ਕੀਰਤੀ ਕਰਨ ਵਾਲਾ, ਇਕ ਨੀਚ ਢਾਡੀ ਹਾਂ, ਤੇ ਮੇਰੀ ਮੰਗ ਹੈ।

**ਤਿਨ੍ ਮੰਗਾ ਜਿ ਤੁਝੈ ਧਿਆਇਦੇ॥੯॥**

ਮੇਰੀ ਮੰਗ ਹੈ, ਜੋ ਤੇਰਾ ਚਿੰਤਨ ਕਰਦੇ ਨੇ, ਜੋ ਤੈਨੂੰ ਯਾਦ ਕਰਦੇ ਨੇ, ਹੇ ਈਸ਼ਵਰ! ਉਹਨਾਂ ਦੇ ਦੀਦਾਰ, ਉਹਨਾਂ ਦੀ ਸੰਗਤ ਕਰਾ ਦੇ।



ਸਲੋਕੁ ਮ:੧॥

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥ ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥ ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਣਹਾਰੁ॥ ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥ ਕੂੜੁ ਮੀਆ ਕੂੜੁ ਬੀਬੀ ਖਪਿ ਹੋਇ ਖਾਰੁ॥ ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥ ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥ ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥ ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥੧॥**

ਆਸਾ ਦੀ ਵਾਰ ਦੀ ਦਸਵੀਂ ਪਉੜੀ ਤੇ ਉਸ ਦੇ ਨਾਲ ਪਹਿਲੇ ਪਾਤਸ਼ਾਹ ਧੰਨ ਗੁਰੂ ਨਾਨਕ ਦੇਵ ਜੀ ਦੇ ਦੋ ਸਲੋਕ। ਪ੍ਰਥਮ ਸਲੋਕ ਵਿਚ ਜੋ ਸਾਹਿਬ ਮੂਲ ਭਾਵ ਅੰਕਤ ਕਰਦੇ ਨੇ ਉਹ ਇਹ ਹੈ:-

**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥**

ਹੇ ਪ੍ਰਭੂ! ਮੇਰੀ ਇਹ ਬੇਨਤੀ ਹੈ, ਅਰਦਾਸ ਹੈ, ਤੈਥੋਂ ਬਿਨਾਂ ਸਭ ਮਿਥਿਆ ਹੈ, ਤੈਥੋਂ ਬਿਨਾਂ ਸਭ ਕੂੜ ਹੈ, ਤੂੰ ਹੀ ਸੱਚ ਹੈਂ, ਬਾਕੀ ਸਭ ਕੂੜ ਹੈ, ਜੋ ਹੁਣ ਹੈ ਤੇ, ਬਾਅਦ ਵਿਚ ਨਹੀਂ, ਜੋ ਸਵੇਰੇ ਨਹੀਂ ਤੇ ਸ਼ਾਮ ਨੂੰ ਹੈ, ਤੇ ਜੋ ਸ਼ਾਮ ਨੂੰ ਹੈ ਤੇ ਸਵੇਰੇ ਨਹੀਂ, ਉਸ ਨੂੰ ਕੂੜ ਕਹਿੰਦੇ ਨੇ, ਉਸ ਨੂੰ ਮਿਥਿਆ ਕਹਿੰਦੇ ਨੇ, ਉਸ ਨੂੰ ਝੂਠ ਕਹਿੰਦੇ ਹਨ। ਸੱਚ ਤੇ ਸਦੀਵੀ ਹੈ, ਪਰ ਸੰਸਾਰ ਸਦੀਵੀ ਨਹੀਂ, ਇਹ ਗੱਲ ਵਖਰੀ ਹੈ ਕਿ ਸੰਸਾਰ ਨੂੰ ਨਿਰੰਕਾਰ ਦੀ ਛਾਇਆ ਆਖਿਆ ਹੈ। ਪਰ ਜੈਸੇ ਦਰਖ਼ਤ ਦੀ ਛਾਇਆ ਬਦਲਦੀ ਹੈ, ਢਲਦੀ ਹੈ, ਹੂਬਹੂ ਸੰਸਾਰ ਬਦਲਦਾ ਹੈ, ਢਲਦਾ ਹੈ, ਪਰ ਸੱਚ ਆਪਣੀ ਥਾਂ ਤੇ ਅਟੱਲ ਹੈ, ਕਾਇਮ ਹੈ। ਦਰਖ਼ਤ ਤੇ ਆਪਣੀ ਥਾਂ ਤੇ ਖੜਾ ਹੈ, ਛਾਇਆ ਢਲਦੀ ਹੈ, ਬਣਦੀ ਹੈ, ਖ਼ਤਮ ਹੁੰਦੀ ਹੈ। ਹੂਬਹੂ ਸੰਸਾਰ ਬਣਦਾ ਹੈ, ਢਲਦਾ ਹੈ, ਖ਼ਤਮ ਹੁੰਦਾ ਹੈ, ਪਰ ਨਿਰੰਕਾਰ ਨਿਹਚਲ ਹੈ। ਸਾਹਿਬ ਕਹਿੰਦੇ ਨੇ, ਹੇ ਅਕਾਲ ਪੁਰਖ! ਤੈਥੋਂ ਬਿਨਾਂ ਸਭ ਕੁਛ ਕੂੜ ਹੈ ਅਤੇ ਸਭ ਕੁਛ ਵਿਚ ਜੋ ਖਾਸ ਜ਼ਿਕਰ ਕਰਨ ਯੋਗ ਹੈ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਉਸ ਦਾ ਬਾਕਾਇਦਾ ਜ਼ਿਕਰ ਕੀਤਾ ਹੈ। ਇਹ ਕੂੜਾ ਕੂੜੇ ਨਾਲ ਹੀ ਜਾ ਕੇ ਜੁੜਿਆ ਹੈ, ਤੇ "**ਵਿਸਰਿਆ ਕਰਤਾਰ**",ਅਤੇ ਭੁੱਲ ਗਿਆ ਸੱਚ ਨੂੰ, ਭੁੱਲ ਗਿਆ ਕਰਤਾਰ ਨੂੰ।

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥**

ਸੰਸਾਰ ਵਿਚ ਸਭ ਤੋਂ ਵੱਡੀ ਹਸਤੀ ਹੁਕਮਰਾਨ ਹੈ, ਰਾਜਾ ਹੈ, ਓਹੀ ਚਰਚਾ ਦਾ ਪਾਤਰ ਬਣਦਾ ਹੈ, ਓਹੀ ਮਨੁੱਖ ਦੀ ਜ਼ਬਾਨ ਤੇ ਜ਼ਿਆਦਾ ਹੁੰਦਾ ਹੈ। ਮਨੁੱਖ ਦੇ ਵਿਚਾਰਾਂ ਵਿਚ ਵੀ ਰਾਜਾ ਹੀ ਛਾਇਆ ਰਹਿੰਦਾ ਹੈ। ਪਰਾਚੀਨ ਸਮੇਂ ਤੋਂ ਐਸਾ ਹੀ ਚਲਿਆ ਆ ਰਿਹਾ ਹੈ, ਕਿ ਮਨੁੱਖੀ ਜ਼ਿਹਨ ਵਿਚ, ਮਨੁੱਖੀ ਗੁਫ਼ਤਗੂ ਵਿਚ, ਰਾਜਾ ਹੀ ਮੌਜੂਦ ਰਹਿੰਦਾ ਹੈ, ਜੋ ਹੁਕਮਰਾਨ ਹੈ ਉਸ ਦੀ ਹੀ ਚਰਚਾ, ਜੋ ਹੁਕਮਰਾਨ ਹੈ, ਉਸ ਦੀ ਹੀ ਸੋਚਣੀ। ਉਂਝ ਤੇ ਇਹ ਵਿਆਪਕ ਸੋਚਣੀ ਹੈ, ਅਤੇ ਵਿਆਪਕ ਕਥਨੀ ਹੈ ਲੇਕਿਨ ਸਾਡੇ ਦੇਸ ਵਿਚ ਬਹੁਤ ਜ਼ਿਆਦਾ ਹੈ। ਜਿੱਥੇ ਵੀ ਪੰਜ ਦਸ ਬੰਦੇ ਬੈਠੇ ਹੋਣ ਓਥੇ ਚਰਚਾ ਰਾਜਨੀਤੀ ਦੀ, ਹੁਕਮਰਾਨ ਦੀ ਗੁਫ਼ਤਗੂ, ਇਹੀ ਸੋਚਣੀ ਹੈ। ਕਿਸੇ ਵੀ ਥਾਂ ਤੇ ਬੈਠ ਕੇ ਕੋਈ ਮਹਿਫ਼ਲ ਸਜੇ, ਚਰਚਾ ਕਿਸੇ ਨਾ ਕਿਸੇ ਹੁਕਮਰਾਨ ਦੀ ਚਲ ਪਏਗੀ। ਦੁਨੀਆ ਭਰ ਦੇ ਅਖਬਾਰਾਂ, ਦੁਨੀਆ ਭਰ ਦੇ ਹੋਰ ਜੋ ਪਰਸਾਰਣ ਦੇ ਸਾਧਨ

ਨੇ,ਉਹ ਕ਼ਰੀਬਨ ਕ਼ਰੀਬਨ ਰਾਜੇ ਦੀ ਹੀ ਚਰਚਾ ਕਰਦੇ ਹਨ, ਹੁਕਮਰਾਨ ਦੀ ਹੀ ਚਰਚਾ ਕਰਦੇ ਹਨ, ਤੇ ਮਨੁੱਖ ਇਹੀ ਕੁੱਝ ਸੁਣਨਾ ਚਾਹੁੰਦਾ ਹੈ, ਤੇ ਮਨੁੱਖ ਇਹੀ ਕੁੱਝ ਸੋਚਣਾ ਚਾਹੁੰਦਾ ਹੈ। ਪਰ ਸਾਹਿਬ ਕਹਿੰਦੇ ਨੇ, **"ਕੂੜੁ ਰਾਜਾ"** ਰਾਜਾ ਵੀ ਝੂਠਾ ਹੈ, ਮਿਥਿਆ ਹੈ, ਜੋ ਅੱਜ ਹੈ ਤੇ ਕਲ ਨਹੀਂ, ਉਸ ਨੂੰ ਕਿਸ ਤਰ੍ਹਾਂ ਰਾਜਾ ਮੰਨੀਏ। ਕਹਿੰਦੇ ਨੇ, ਧਾਰਮਿਕ ਲੋਗਾਂ ਨੇ ਰਾਜਾ ਸ਼ਬਦ ਦਿੱਤਾ ਤੇ ਪਰਮਾਤਮਾ ਨੂੰ ਸੀ, ਲੇਕਿਨ ਬਾਅਦ ਦੇ ਵਿਚ ਵਿਅਕਤੀਆਂ ਨਾਲ ਜੁੜ ਗਿਆ। ਜੋ ਸੰਸਾਰ ਦਾ ਮਾਲਿਕ ਹੈ, ਸੱਚਾ ਮਾਲਿਕ ਹੈ, ਰਾਜਾ ਤੇ ਉਸ ਨੂੰ ਆਖਿਆ ਗਿਆ। ਬਾਅਦ ਵਿਚ ਜੋ ਮੁਲਕਾਂ ਦੇ ਵਕਤੀ, ਆਰਜ਼ੀ ਮਾਲਿਕ ਬਣ ਬੈਠੇ, ਉਹਨਾਂ ਦੇ ਨਾਲ ਵੀ ਇਹ ਰਾਜਾ ਲਕ਼ਬ ਜੁੜਿਆ। ਭਗਤ ਕਬੀਰ ਕਹਿੰਦੇ ਨੇ।

**ਕੋਊ ਹਰਿ ਸਮਾਨਿ ਨਹੀ ਰਾਜਾ॥**
**ਏਹ ਭੂਪਤਿ ਦਿਵਸ ਚਾਰ ਕੇ ਝੂਠੇ ਕਰਤ ਦਿਵਾਜਾ॥**

(ਅੰਗ 856)

ਹਰੀ ਸਮਾਨ ਹੋਰ ਕੋਈ ਰਾਜਾ ਨਹੀਂ ਹੈ, ਉਹ ਵਿਆਪਕ ਹੈ ਔਰ ਉਸ ਦੀ ਮਾਲਕੀਅਤ ਹੈ। ਉਹ ਐਸਾ ਨਹੀਂ ਕਿ ਅੱਜ ਹੈ, ਤੇ ਕਲ ਨਹੀਂ ਹੋਵੇਗਾ। ਉਸ ਰਾਜੇ ਨਾਲ ਸ਼ਬਦ ਜੋੜਿਆ ਗਿਆ ਅਕਾਲ, ਸਮੇਂ ਤੋਂ ਪਰੇ। ਅਸੀਂ ਸਮੇਂ ਦੇ ਵਿਚ ਹਾਂ, ਰਾਜਾ ਤੇ ਪਰਜਾ ਸਮੇਂ ਦੇ ਵਿਚ ਨੇ ਪਰ ਉਹ ਪਰਮ ਰਾਜਾ, ਮਹਾਰਾਜਾ ਹੈ। ਉਹ ਅਕਾਲ ਪੁਰਖ ਸਮੇਂ ਤੋਂ ਪਰੇ ਹੈ। ਸ਼ਾਇਦ ਇਸੇ ਹੀ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪ ਨੂੰ ਰਾਜਾ ਤੇ ਮਹਾਰਾਜਾ ਕਰਕੇ ਆਖਿਆ ਹੈ।

**ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ॥**
**ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ॥**

(ਦਸਮ ਗ੍ਰੰਥ ਅੰਗ 313)

ਹੇ ਪ੍ਰਭੂ ! ਐਸੇ ਮਹਾਰਾਜ ਨੂੰ ਛਡ ਕੇ, ਐਸੇ ਰਾਜੇ ਨੂੰ ਛਡ ਕੇ, ਮੈਂ ਹੋਰ ਕਿਹੜੇ ਰਾਜੇ ਦਾ ਚਿੰਤਨ ਕਰਾਂ, ਹੋਰ ਕਿਹੜੇ ਹੁਕਮਰਾਨ ਦੇ ਨਾਲ ਜੁੜਾਂ। ਉਹ ਅਕਾਲ ਪੁਰਖ ਰਾਜਾ ਹੈ, ਰਜਿਆ ਹੋਇਆ ਹੈ, ਤ੍ਰਿਪਤ ਹੈ। ਲੇਕਿਨ ਇਹ ਲਕ਼ਬ ਜੁੜ ਗਿਆ ਉਹਨਾਂ ਵਿਅਕਤੀਆਂ ਨਾਲ ਜੋ ਵਿਅਕਤੀ ਆਰਜ਼ੀ ਤੌਰ ਤੇ ਕੁਛ ਸਮੇਂ ਲਈ ਕਿਸੇ ਥਾਂ ਦੇ, ਕਿਸੇ ਮੁਲਕ ਦੇ, ਕਿਸੇ ਸ਼ਹਰ ਦੇ ਮਾਲਿਕ ਬਣੇ। ਸਾਹਿਬ ਕਹਿੰਦੇ ਨੇ, **"ਕੂੜੁ ਰਾਜਾ"**। ਰਾਜਾ ਝੂਠਾ ਹੈ, ਮਿਥਿਆ ਹੈ, ਅੱਜ ਹੈ ਕਲ ਨਹੀਂ। ਇਹ ਤੇ ਛਾਇਆ ਨੇ, ਵਜੂਦ ਨਹੀਂ ਤੇ **"ਕੂੜੁ ਪਰਜਾ"**। ਸਿਰਫ ਐਸਾ ਹੀ ਨਹੀਂ ਕਿ ਰਾਜੇ ਦਾ ਰਾਜਾ ਹੋਣਾ ਕੂੜ ਹੈ, ਪਰਜਾ ਦਾ ਪਰਜਾ ਹੋਣਾ ਵੀ ਕੂੜ ਹੈ। ਜੈਸੇ ਬਾਲਕ ਖੇਡ ਖੇਡਦੇ ਨੇ ਬਾਦਸ਼ਾਹ ਬਣਨ ਦਾ, ਇਕ ਵਜ਼ੀਰ ਬਣਦਾ ਹੈ, ਇਕ ਮੁਜ਼ਰਮ ਬਣਦਾ ਹੈ, ਬਾਕੀ ਪਰਜਾ ਬਣਦੀ ਹੈ। ਬਾਲਕ ਦਾ ਇਹ ਖੇਲ ਬਾਲਕ ਦੀ ਇਹ ਲੀਲਾ,ਹਕ਼ੀਕ਼ਤ ਵਿਚ ਇਹ ਮਨੁੱਖੀ ਤਲ ਦੀ ਸਾਰੀ ਲੀਲਾ ਹੀ ਚਲਦੀ ਹੈ ਔਰ ਬਗੌਰ ਮੁਤਾਲਅ਼ ਕਰੀਏ ਕਿ ਸਰੀਰਕ ਤੌਰ ਤੇ ਮਨੁੱਖ ਵੱਡਾ ਹੋ ਜਾਂਦਾ ਹੈ, ਬੌਧਿਕ ਤੌਰ ਤੇ ਬੱਚੇ ਦਾ ਬੱਚਾ ਹੀ ਰਹਿੰਦਾ ਹੈ, ਉਸ ਦੀ ਸੋਚਣੀ ਓਹੀ ਬਣੀ ਰਹਿੰਦੀ ਹੈ। ਫਰਕ਼ ਸਿਰਫ਼ ਇਤਨਾ ਹੈ ਕਿ ਜਦ ਛੋਟਾ ਸੀ ਤਾਂ ਖਿਡਾਉਣੇ ਛੋਟੇ ਸਨ, ਛੋਟੀ ਸਾਈਕਲ ਸੀ, ਛੋਟਾ ਰੇਡੀਓ ਸੀ। ਉਹ ਮੋਟਰਕਾਰ ਨਾਲ ਖੇਡ ਰਿਹਾ ਹੈ, ਉਹ ਗੱਡੀ ਨਾਲ ਖੇਡ ਰਿਹਾ ਹੈ। ਪਰ ਹੁਣ ਵੱਡਾ ਹੋ ਗਿਆ ਹੈ, ਸਾਈਕਲ ਵੱਡੀ ਚਾਹੀਦੀ ਹੈ, ਰੇਡੀਓ ਵੱਡਾ ਚਾਹੀਦਾ ਹੈ, ਹੁਣ ਮੋਟਰਕਾਰ ਵੱਡੀ ਚਾਹੀਦੀ ਹੈ, ਗਰਜ਼ ਕਿ ਇਹ ਹਨ ਸਭ ਖਿਡਾਉਣੇ ਹੀ। ਪਹਿਲੇ ਛੋਟਿਆਂ ਖਿਡਾਉਣਿਆਂ ਨਾਲ ਖੇਡਦਾ ਸੀ, ਹੁਣ ਵੱਡਾ ਹੋ ਗਿਆ ਹੈ, ਵੱਡੇ ਖਿਡਾਉਣਿਆਂ ਨਾਲ ਖੇਡ ਰਿਹਾ ਹੈ। ਖਿਡਾਉਣਿਆਂ ਦੀ ਖੇਡ ਓਹੀ ਹੈ, ਬਚਪਨਾ ਉਹੀ ਹੈ, ਭਾਵੇਂ ਸਰੀਰ ਬਜ਼ੁਰਗ ਹੋ ਗਿਆ ਹੈ। ਸ਼ਾਇਦ ਇਸੇ ਹੀ ਵਾਸਤੇ ਈਰਾਨ ਦੇ ਪ੍ਰਸਿੱਧ ਸੂਫ਼ੀ ਫਕੀਰ ਨੇ ਕਿਹਾ ਸੀ:-

*ਬਜ਼ੁਰਗੀ ਬਾ ਅਕਲ ਅਸਤ ਨਾ ਬਸਾਲ।*
*ਤਵਾਂਗਰੀ ਬਾ ਦਿਲ ਅਸਤ ਨ ਬਾ ਮਾਲ।*

(ਸ਼ੇਖ ਸਾਅਦੀ )

ਬਜ਼ੁਰਗੀ ਅਕਲ ਤੋਂ ਹੈ ਉਮਰ ਤੋਂ ਨਹੀਂ ਔਰ ਅਮੀਰੀ ਦਿਲ ਤੋਂ ਹੈ ਮਾਲ ਅਸਬਾਬ ਤੋਂ ਨਹੀਂ। ਇਹਦੇ ਕੋਲ ਧਨ ਕਿਤਨਾ ਹੈ, ਇਹਦੇ ਕੋਲ ਸੰਪਦਾ ਕਿਤਨੀ ਹੈ, ਇਹ ਅਮੀਰੀ ਦੇ ਮਾਪ ਦੰਡ ਨਹੀਂ ਨੇ, ਇਹ ਅਮੀਰੀ ਦੇ ਨਾਪਤੋਲ ਨਹੀਂ ਹਨ। ਅਮੀਰੀ ਦਾ ਨਾਪਤੋਲ ਹੈ ਕਿ ਇਹਦਾ ਦਿਲ ਕਿਤਨਾ ਕੁ ਵੱਡਾ ਹੈ। ਧਨ ਸੰਪਦਾ ਬਹੁਤ ਵੱਡੀ ਹੋਵੇ, ਦਿਲ ਬਹੁਤ ਛੋਟਾ ਹੋਵੇ, ਉਸ ਧਨ ਸੰਪਦਾ ਨੂੰ ਨਾ ਖ਼ੁਦ ਵਰਤ ਸਕੇਗਾ ਨਾ ਦੂਜੇ ਨੂੰ ਵਰਤਨ ਦੇਵੇਗਾ। ਨਾ ਖ਼ੁਦ ਸੁਖ ਹਾਸਿਲ ਕਰ ਸਕੇਗਾ ਅਤੇ ਨਾ ਹੀ ਉਸ ਧਨ ਸੰਪਦਾ ਤੋਂ ਦੂਸਰੇ ਨੇ ਸੁਖ ਹਾਸਿਲ ਕਰਨਾ ਹੈ। ਉਹ ਤੇ ਸਿੰਮਲ ਰੁਖ ਦੀ ਤਰ੍ਹਾਂ ਹੋਵੇਗਾ, ਨਾ ਪੰਛੀਆਂ ਨੂੰ ਟਿਕਾਣਾ, ਫੁੱਲ ਵੀ ਕਿਸੇ ਕੰਮ ਦੇ ਨਹੀਂ, ਫਲ ਵੀ ਕਿਸੇ ਕੰਮ ਦੇ ਨਹੀਂ ਔਰ ਛਾਇਆ ਵੀ ਨਹੀਂ। ਸਾਹਿਬ ਕਹਿੰਦੇ ਨੇ ਰਾਜਾ ਹੋਣਾ ਕੂੜ ਹੈ, ਮਿਥਿਆ ਹੈ, ਪਰ ਪਰਜਾ ਹੋਣਾ ਵੀ ਕੂੜ ਹੈ, ਮਿਥਿਆ ਹੈ। ਕੌਣ ਰਾਜਾ ਹੈ, ਕੌਣ ਪਰਜਾ ਹੈ, ਸਭ ਸੁਪਨੇ ਦੀ ਖੇਡ, ਸਭ ਸੁਪਨੇ ਦੀ ਲੀਲਾ, ਸਭ ਮਿਥਿਆ। ਪਰਜਾ ਅੱਜ ਹੈ ਕਲ ਨਹੀਂ, ਰਾਜਾ ਅੱਜ ਹੈ ਕਲ ਨਹੀਂ। ਜੋ ਅੱਜ ਹੈ ਤੇ ਕਲ ਨਹੀਂ, ਉਹ ਤੇ ਕੂੜ ਹੈ, ਜੋ ਸਵੇਰੇ ਹੈ ਤੇ ਸ਼ਾਮ ਨਹੀਂ, ਉਹ ਤੇ ਮਿਥਿਆ। *ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥* ਸਾਰੇ ਦਾ ਸਾਰਾ ਸੰਸਾਰ ਜੋ ਅਸੀਂ ਇਹਨਾਂ ਅੱਖਾਂ ਨਾਲ ਵੇਖ ਰਹੇ ਹਾਂ, ਸਾਹਿਬ ਕਹਿੰਦੇ ਨੇ, ਕੂੜ ਹੈ, ਇਹ ਤੇ ਛਾਇਆ ਹੈ, ਇਹ ਤੇ ਮਿਥਿਆ ਹੈ। ਧਰਮ ਦੀ ਮੂਲ ਸਾਧਨਾ ਵੀ ਇਹੀ ਹੈ ਕਿ ਸੰਸਾਰ ਮਿਥਿਆ ਦਿਖਾਈ ਦੇਵੇ, ਨਿਰੰਕਾਰ ਸੱਚ ਦਿਖਾਈ ਦੇਵੇ, ਪਦਾਰਥ ਮਿਥਿਆ ਦਿਖਾਈ ਦੇਵੇ, ਪਰਮਾਤਮਾ ਸੱਚ ਦਿਖਾਈ ਦੇਵੇ, ਜਗਤ ਮਿਥਿਆ ਦਿਖਾਈ ਦੇਵੇ, ਕਰਤਾ ਸੱਚ ਦਿਖਾਈ ਦੇਵੇ। ਲੇਕਿਨ ਸੰਸਾਰੀ ਇਸ ਦੇ ਉਲਟ ਜਿਉਂਦਾ ਹੈ, ਜੋ ਪਰਮਾਤਮਾ ਹੈ ਇਹ ਮਿਥਿਆ ਦਿਖਾਈ ਦਿੰਦਾ ਹੈ ਜੋ ਜਗਤ ਹੈ ਇਹ ਸੱਚ ਦਿਖਾਈ ਦਿੰਦਾ ਹੈ। ਪਦਾਰਥ ਸੱਚ ਦਿਖਾਈ ਦਿੰਦਾ ਹੈ, ਜੋ ਨਿਰੰਕਾਰ ਹੈ ਉਹ ਤੇ ਮਿਥਿਆ, ਫਜ਼ੂਲ ਹੈ, ਕੂੜ ਹੈ, ਪਰ ਇਹ ਜੋ ਸੰਸਾਰ ਹੈ, ਸੱਚ ਹੈ। ਜੀਵਣ ਦੇ ਇਹ ਦੋ ਢੰਗ ਨੇ, ਸੰਸਾਰ ਨੂੰ ਸੱਚ ਕਰਕੇ ਮੰਨਣਾ ਤੇ ਜਿਉਣਾ, ਜਾਂ ਨਿਰੰਕਾਰ ਨੂੰ ਸੱਚ ਕਰਕੇ ਮੰਨਣਾ ਤੇ ਜਿਉਣਾ। ਜਿਉਣ ਦੇ ਇਹ ਦੋ ਹੀ ਢੰਗ ਨੇ ਜਾਂ ਸੰਸਾਰ ਨੂੰ ਮਿਥਿਆ ਸਮਝਣਾ ਤੇ ਜਿਉਣਾ, ਜਾਂ ਨਿਰੰਕਾਰ ਨੂੰ ਮਿਥਿਆ ਸਮਝਣਾ ਤੇ ਜਿਉਣਾ। ਵੈਸੇ ਪ੍ਰਿਥਵੀ ਤੇ ਉਹਨਾਂ ਲੋਕਾਂ ਦੀ ਗਿਣਤੀ ਹਮੇਸ਼ਾਂ ਹੀ ਜ਼ਿਆਦਾ ਰਹੀ ਹੈ ਜਿਨ੍ਹਾਂ ਨੇ ਪ੍ਰਮਾਤਮਾ ਨੂੰ ਮਿਥਿਆ ਜਾਣਿਆਂ, ਫਜ਼ੂਲ ਜਾਣਿਆਂ, ਜਿਨ੍ਹਾਂ ਨੇ ਨਿਰੰਕਾਰ ਨੂੰ ਮਿਥਿਆ ਜਾਣਿਆਂ ਔਰ ਸੰਸਾਰ ਨੂੰ ਸੱਚ ਜਾਣਿਆ। ਪੰਜਾਬ ਦਾ ਤੇ ਇਹ ਆਮ ਇਕ ਬੜਾ ਪ੍ਰਸਿੱਧ ਮੁਹਾਵਰਾ ਹੈ।

*ਇਹ ਜਗ ਮਿੱਠਾ ਅਗਲਾ ਕਿਨੇ ਡਿੱਠਾ।*

ਬਸ ਇਹੀ ਜਗਤ ਸਭ ਕੁਛ ਹੈ ਕਿਉਂਕਿ ਦਿਖਾਈ ਦੇ ਰਿਹਾ ਹੈ, ਔਰ ਇਹ ਹੈ। ਉਹ ਪਰਮਾਤਮਾ, ਪਤਾ ਨਹੀਂ ਹੈ ਜਾਂ ਨਹੀਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਕਹਿੰਦੇ ਨੇ, ਜਿੱਥੇ ਤਕ ਇਹ ਸਾਰਾ ਜਗਤ ਦਿਖਾਈ ਦੇ ਰਿਹਾ ਹੈ, ਕੂੜ ਹੈ, ਮਿਥਿਆ ਹੈ।

**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥**

ਸੋਹਣੇ ਸੋਹਣੇ ਚੰਦੋਏ, ਸ਼ਾਮਿਆਨੇ ਤਾਣਨੇ ਔਰ ਇਹ ਖ਼ੂਬਸੂਰਤ ਮਹਲ ਮਾੜੀਆਂ ਔਰ ਇਨ੍ਹਾਂ ਮਹਲ ਮਾੜੀਆਂ ਵਿਚ ਰਹਿਣ ਵਾਲੇ, ਬੈਠਣ ਵਾਲੇ, ਸਾਹਿਬ ਕਹਿੰਦੇ ਨੇ, ਸਭ ਕੂੜ ਹੈ, ਸਭ ਮਿਥਿਆ ਹੈ। ਇਹ ਮਾੜੀਆਂ ਅੱਜ ਹਨ, ਕਲ ਨਹੀਂ ਔਰ ਇਨ੍ਹਾਂ ਵਿਚ ਰਹਿਣ ਵਾਲੇ ਵੀ ਅੱਜ ਹਨ, ਕਲ ਨਹੀਂ। ਕੁਛ ਧਾਰਮਿਕ ਪੁਰਸ਼ਾਂ ਨੇ ਤੇ ਸਮੁੱਚੇ ਸੰਸਾਰ ਨੂੰ ਧਰਮਸਾਲਾ ਹੀ ਕਹਿ ਦਿੱਤਾ ਹੈ, ਮੁਸਾਫ਼ਰਖਾਨਾ ਕਹਿ ਦਿਤੱਾ ਹੈ। ਮੁਸਾਫ਼ਰਖਾਨੇ ਵਿਚ ਜੈਸੇ ਮੁਸਾਫ਼ਰ ਆਉਂਦੇ ਨੇ ਜਾਂਦੇ ਨੇ, ਸਦੀਵੀ ਕੋਈ ਨਹੀਂ ਟਿਕਦਾ, ਸਰਾਇ ਹੈ ਇਹ ਜਗਤ, ਆਉਣਾ ਜਾਣਾ ਇਸ ਵਿਚ ਬਣਿਆ ਹੋਇਆ ਹੈ, ਰੋਜ਼ ਨਵੇਂ ਜੀਵ ਆ ਰਹੇ ਨੇ, ਪੁਰਾਣੇ ਰੁਖ਼ਸਤ ਹੋ ਰਹੇ ਨੇ, ਮੁਸਾਫ਼ਰਖ਼ਾਨਾ ਹੈ। ਕੋਈ ਇਸ ਮੁਸਾਫ਼ਰਖ਼ਾਨੇ ਵਿਚ ਅੱਸੀ ਸਾਲ ਰਹਿੰਦਾ ਹੈ, ਕੋਈ ਸੱਠ ਸਾਲ ਰਹਿੰਦਾ ਹੈ, ਕੋਈ ਚਾਲੀ ਸਾਲ ਰਹਿੰਦਾ ਹੈ, ਕੋਈ ਚਾਲੀ ਦਿਨ ਰਹਿੰਦਾ ਹੈ, ਰੁਖ਼ਸਤ ਹੁੰਦਾ ਹੈ, ਹੋਰ ਨਵੇਂ ਆਉਂਦੇ ਨੇ। ਇਹ ਆਵਾ ਜਾਈ ਇਸ ਮੁਸਾਫ਼ਰਖ਼ਾਨੇ ਵਿਚ ਰੋਜ਼ ਜਾਰੀ ਹੈ।

**ਨੈਨਹੁ ਦੇਖਤ ਇਹੁ ਜਗੁ ਜਾਈ॥**

(ਅੰਗ 325)

ਦੇਖਦੇ ਹਾਂ ਇਹਨਾਂ ਅੱਖਾਂ ਦੇ ਨਾਲ ਲੇਕਿਨ ਫਿਰ ਵੀ ਇਕ ਗੱਲ ਭੁਲਾਂਦੇ ਹਾਂ ਔਰ ਯਕੀਨ ਕਰਦੇ ਹਾਂ, ਸੰਸਾਰ ਸੱਚ ਹੈ ਨਿਰੰਕਾਰ ਝੂਠ ਹੈ। ਸਾਹਿਬ ਕਹਿੰਦੇ ਨੇ, ਇਹ ਮਾਲ ਮਾੜੀਆਂ ਝੂਠੀਆਂ ਨੇ, ਇਹ ਮੰਡਪ, ਇਹ ਸ਼ਾਮਿਆਨੇ, ਇਹ ਤਣੇ ਹੋਏ ਚੰਦੋਏ ਝੂਠੇ ਨੇ, ਇਹਨਾਂ ਵਿਚ ਬੈਠਣ ਵਾਲੇ ਵੀ ਮਿਥਿਆ ਨੇ, ਉਹ ਵੀ ਝੂਠ ਹੈ।

**ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ॥**

ਸੋਨਾ, ਜਿਸ ਦੀ ਚਮਕ ਦਮਕ ਆਦ ਕਾਲ ਤੋਂ ਮਨੁੱਖ ਨੂੰ ਆਪਣੀ ਤਰਫ਼ ਖਿੱਚਦੀ ਰਹੀ ਹੈ, ਦਰਅਸਲ ਕੰਚਨ ਦਾ ਬਹੁਤ ਗਹਿਰੇ ਤਲ ਵਿਚ ਮਨੁੱਖ ਤੇ ਪ੍ਰਭਾਓ ਰਿਹਾ ਹੈ। ਮਨੁੱਖ ਦੀ ਲੰਬੀ ਚੌੜੀ ਭਟਕਨਾ ਕੰਚਨ ਕਰਕੇ ਹੀ ਹੈ, ਸੋਨੇ ਕਰਕੇ ਹੈ। ਸਾਹਿਬ ਕਹਿੰਦੇ ਨੇ, ਇਹ ਸੋਨਾ ਇਹ ਵੀ ਝੂਠ ਹੈ, ਇਹ ਵੀ ਮਿਥਿਆ ਹੈ, ਇਹਦੀ ਚਮਕ ਵੀ ਸਦੀਵੀ ਨਹੀਂ ਰਹਿੰਦੀ, ਇਹ ਵੀ ਗਲ ਜਾਏਗਾ, ਢਲ ਜਾਏਗਾ, ਅੱਜ ਹੈ ਕਲ ਨਹੀਂ। ਇਹ ਸੋਨੇ ਦੇ ਗਹਿਣੇ ਝੂਠੇ ਨੇ ਔਰ ਚਾਂਦੀ ਇਹ ਵੀ ਝੂਠ ਹੈ। ਚਾਂਦੀ ਤੇ ਸੋਨੇ ਦੇ ਗਹਿਣੇ ਜਿਹੜੇ ਪਾਉਣ ਵਾਲੇ ਨੇ, ਉਹ ਵੀ ਕੂੜ ਨੇ, **ਕੂੜੁ ਪੈਹਨਣਹਾਰੁ॥** ਪਹਨਣਹਾਰ ਵੀ ਅੱਜ ਹੈ ਅਤੇ ਕਲ ਨਹੀਂ। ਦਰਅਸਲ ਮਨੁੱਖ ਦੇ ਅੰਦਰ ਆਦ ਕਾਲ ਤੋਂ ਇਹ ਭਾਉ ਬਣਿਆ ਹੋਇਆ ਹੈ ਕਿ ਮੈਂ ਸੁੰਦਰ ਦਿਖਾਈ ਦੇਵਾਂ, ਤੇ ਲੋਕੀਂ ਮੈਨੂੰ ਸੁੰਦਰ ਮੰਨਣ। ਇਸ ਵਾਸਤੇ ਹਾਰ ਸ਼ਿੰਗਾਰ ਦਾ ਇੱਥੋਂ ਜਨਮ ਹੋਇਆ, ਲੇਕਿਨ ਇਹ ਮਨੁੱਖ ਦੇ ਅੰਦਰ ਹੀਣ ਭਾਵ ਹੈ। ਇਸ ਨੇ ਆਪਣੇ ਆਪ ਨੂੰ ਕਰੂਪ ਕਿਉਂ ਮਹਿਸੂਸ ਕੀਤਾ? ਦਰਅਸਲ ਕਰੂਪਤਾ ਤਾਂ ਇਸ ਦੇ ਅੰਦਰ ਸੀ, ਸ਼ਿੰਗਾਰ ਇਸ ਨੇ ਬਾਹਰ ਕੀਤਾ, ਮਲੀਨਤਾ ਤੇ ਅੰਦਰ ਸੀ, ਸਫ਼ਾਈ ਇਸ ਨੇ ਬਾਹਰ ਕੀਤੀ। ਭੈੜਾਪਨ ਤੇ ਅੰਦਰ ਸੀ ਸ਼ਿੰਗਾਰਿਆ ਸੰਵਾਰਿਆ ਇਸ ਨੇ ਬਾਹਰੋਂ। ਇਕ ਆਲਿਮ ਦਾ ਕਹਿਣਾ ਹੈ।

*ਹਜ਼ਾਰਾ ਰਾਏ ਸੇ ਸਦਕੇ ਹੈ ਉਸ ਕੀ ਸਾਦਾ ਬਾਜ਼ੀ ਪਰ।*
*ਨਹੀਂ ਮੁਥਾਜੇ ਜ਼ੇਵਰ, ਇਲਮ ਅਕਲ ਨੇ ਜਿਸ ਕੋ ਸੰਵਾਰਾ ਹੈ।*

ਜਿਸ ਨੂੰ ਗਿਆਨ ਨੇ, ਇਲਮ ਨੇ ਸੰਵਾਰਿਆ, ਸ਼ਿੰਗਾਰਿਆ ਹੈ, ਉਸ ਨੂੰ ਕਿਸੇ ਹੋਰ ਸ਼ਿੰਗਾਰ ਦੀ ਲੋੜ ਨਹੀਂ, ਉਸ ਨੂੰ ਕਿਸੇ ਹੋਰ ਗਹਿਣਿਆਂ ਦੀ ਲੋੜ ਨਹੀਂ। ਪੁਰਸ਼ ਨਾਲੋਂ ਇਹ ਹੀਣ ਭਾਵ ਨਾਰੀ ਦੇ ਅੰਦਰ ਜ਼ਿਆਦਾ ਹੈ। ਇਸ ਵਾਸਤੇ ਇਸ ਦਾ ਬਹੁਤ ਸਾਰਾ ਸਮਾਂ, ਤੇ ਬਹੁਤ ਸਾਰਾ ਧਨ, ਉਸ ਦੀ ਬਹੁਤ ਸਾਰੀ ਸ਼ਕਤੀ, ਹਾਰ ਸ਼ਿੰਗਾਰ ਵਿਚ ਹੀ ਬਤੀਤ ਹੋ ਜਾਂਦੀ ਹੈ। ਕਦੀ ਬਗੌਰ ਝਾਤ ਮਾਰੀਏ, ਮੋਰ ਕਿਤਨਾ ਖੂਬਸੂਰਤ ਹੈ, ਹੰਸ ਕਿਤਨਾ ਖੂਬਸੂਰਤ ਹੈ, ਮਛਲੀਆਂ ਦੇ ਉੱਪਰ ਕਿਤਨੀ ਸੋਹਣੀ ਚਿਤਰਕਾਰੀ ਹੈ। ਜੰਗਲੀ ਜਾਨਵਰ ਪਸੂ ਕਿਤਨੇ ਸੋਹਣੇ ਢੰਗ ਨਾਲ ਅਕਾਲ ਪੁਰਖ ਨੇ ਉਹਨਾਂ ਨੂੰ ਸੰਵਾਰਿਆ ਹੈ, ਸ਼ਿੰਗਾਰਿਆ ਹੈ। ਦਰਅਸਲ ਇਸ ਤਰ੍ਹਾਂ ਦਾ ਸੁਹੱਪਣ ਅਕਾਲ ਪੁਰਖ ਨੇ ਮਨੁੱਖ ਨੂੰ ਵੀ ਦਿੱਤਾ ਹੈ, ਲੇਕਿਨ ਉਹ ਅੰਦਰੂਨੀ ਹੈ, ਮਹਾਨ ਹੈ, ਉਸ ਦੀ ਤਰਫ਼ ਮਨੁੱਖ ਨੇ ਕਦੀ ਝਾਤ ਹੀ ਨਹੀਂ ਮਾਰੀ, ਉਸ ਦੀ ਤਰਫ਼ ਇਸ ਨੇ ਕਦੀ ਦੇਖਿਆ ਹੀ ਨਹੀਂ। ਇਸ ਵਾਸਤੇ ਇਸ ਦਾ ਸਮਾਂ ਇਸ ਦੀ ਸ਼ਕਤੀ ਬਾਹਰ ਦੇ ਸੁਹੱਪਣ ਵਿਚ ਨਸ਼ਟ ਹੁੰਦੀ ਰਹੀ ਹੈ। ਸਾਹਿਬ ਕਹਿੰਦੇ ਨੇ, ਇਹ ਸੋਨਾ, ਇਹ ਚਾਂਦੀ ਔਰ ਸੋਨੇ ਅਤੇ ਚਾਂਦੀ ਦੇ ਬਣੇ ਹੋਏ ਇਹ ਗਹਿਣੇ ਔਰ ਇਨ੍ਹਾਂ ਨੂੰ ਪਹਿਨਣ ਵਾਲੇ, ਸਭ ਕੂੜ ਹੈ, ਸਭ ਮਿਥਿਆ ਹੈ।

**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥**

ਇਹ ਜੋ ਅਪਾਰ ਰੂਪ ਹੈ, ਅਤਿਅੰਤ ਸੁੰਦਰਤਾ ਹੈ ਕਾਇਆ ਦੀ ਔਰ ਖਾਸ ਕਰਕੇ ਕਪੜਿਆਂ ਨਾਲ ਹੋਰ ਸੁਹਾਵਣੀ ਹੈ, ਹੋਰ ਸੁੰਦਰ ਹੈ, ਸਾਹਿਬ ਕਹਿੰਦੇ ਨੇ, ਇਹ ਕਾਇਆ ਵੀ ਕੂੜ ਹੈ, ਇਹ ਕਪੜੇ ਵੀ ਕੂੜ ਨੇ। ਇਹ ਜਿਹੜੀ ਅਪਾਰ

ਸੁੰਦਰਤਾ ਹੈ ਇਹ ਵੀ ਮਿਥਿਆ ਹੈ, ਦੇਖਦਿਆਂ ਦੇਖਦਿਆਂ ਹੀ ਮਨੁੱਖ ਦਾ ਜੋਬਨ ਢਲ ਜਾਂਦਾ ਹੈ। ਦੇਖਦਿਆਂ ਦੇਖਦਿਆਂ ਹੀ ਮਨੁੱਖ ਆਪਣੀਆਂ ਅੱਖਾਂ ਨਾਲ ਵੇਖ ਲੈਂਦਾ ਹੈ, ਸੁੰਦਰਤਾ ਮੇਰੀ ਨਸ਼ਟ ਹੋ ਗਈ। ਉਹ ਤਿੱਖੇ ਨੈਣ ਨਹੀਂ ਰਹੇ, ਉਹ ਸੁਰਾਹੀ ਜੈਸੀ ਗਰਦਨ ਨਹੀਂ ਰਹੀ, ਉਹ ਮਿਰਗ ਨੈਣ ਨਹੀਂ ਰਹੇ। ਸਹਿਜੇ ਸਹਿਜੇ ਇੰਦਰਿਆਂ ਦੀ ਚਮਕ ਦਮਕ ਰੁਖ਼ਸਤ ਹੋ ਰਹੀ ਹੈ ਲੇਕਿਨ ਮਨੁੱਖ ਫਿਰ ਵੀ ਨਹੀਂ ਮੰਨਦਾ, ਪੂਰਨ ਤੌਰ ਤੇ ਯਕੀਨ ਫਿਰ ਵੀ ਨਹੀਂ ਆਉਂਦਾ ਕਿ ਸਾਰੇ ਦਾ ਸਾਰਾ ਜੀਵਨ ਹੀ ਰੁਖ਼ਸਤ ਹੋ ਜਾਏਗਾ। ਇਹ ਤੇ ਢਲਦੀ ਹੋਈ ਛਾਇਆ ਹੈ ਔਰ ਢਲ ਜਾਏਗੀ। ਮਨੁੱਖ ਇਸ ਨੂੰ ਸਦੀਵੀ ਮੰਨ ਲੈਂਦਾ ਹੈ, ਅਮਰ ਮੰਨ ਲੈਂਦਾ ਹੈ। ਕਹਿੰਦੇ ਨੇ ਭਗਤ ਕਬੀਰ ਜੀ ਦੇ ਡੇਰੇ ਇਕ ਐਸੀ ਪਨਹਾਰੀ ਸੀ ਜੋ ਸਾਰਾ ਦਿਨ ਆਏ ਯਾਤਰੂਆਂ ਨੂੰ, ਭਗਤ ਜਨਾਂ ਨੂੰ ਪਾਣੀ ਪਿਲਾਉਂਦੀ ਸੀ। ਤਨ ਦੇ ਉੱਤੇ ਖੱਦਰ ਦਾ ਲਿਬਾਸ ਲੇਕਿਨ ਉਹ ਵੀ ਲੀਰਾਂ ਲੀਰਾਂ, ਬਿਲਕੁਲ ਚੀਥੜੇ। ਭਗਤ ਕਬੀਰ ਜੀ ਦੇ ਚੇਲੇ ਇਕ ਦਿਨ ਗੰਗਾ ਤਟ ਤੋਂ ਹੋ ਕੇ ਆਏ ਤੇ ਉਸ ਦਿਨ ਸਿਕੰਦਰ ਲੋਧੀ ਦੀ ਬੇਗ਼ਮ ਹਿੰਦੂ ਯਾਤਰੂਆਂ ਨੂੰ ਵੇਖਣ ਲਈ ਗੰਗਾ ਤਟ ਤੇ ਆਈ ਸੀ। ਸਜਿਆ ਹੋਇਆ ਰੱਥ ਔਰ ਹਾਰ ਸ਼ਿੰਗਾਰ ਨਾਲ ਸ਼ਿੰਗਾਰੀ ਹੋਈ ਇਹ ਬੇਗ਼ਮ, ਬੜਾ ਕੀਮਤੀ ਉਸਦਾ ਲਿਬਾਸ, ਚੇਲੇ ਦੇਖਦੇ ਨੇ ਤੇ ਦੰਗ ਰਹਿ ਗਏ। ਇਤਨਾ ਕੀਮਤੀ ਲਿਬਾਸ, ਲਿਬਾਸ ਦੇ ਵਿਚ ਵੀ ਹੀਰੇ ਜੜਤ ਨੇ, ਮੋਤੀ ਜੜਤ ਨੇ, ਨੀਲਮ ਪੰਨੇ ਜੜਤ ਨੇ, ਮਖ਼ਮਲੀ ਲਿਬਾਸ। ਕਬੀਰ ਦੇ ਚੇਲੇ ਕਬੀਰ ਕੋਲ ਆ ਕੇ ਗਿਲਾ ਕਰਦੇ ਨੇ ਕਿ ਈਸ਼ਵਰ ਬੇਨਿਸਾਫੀਆਂ ਕਰਦਾ ਹੈ। ਜੋ ਸਾਰਾ ਦਿਨ ਪਾਣੀ ਪਿਲਾਉਂਦੀ ਹੈ, ਲੋਕਾਂ ਦੀ ਪਿਆਸ ਮਿਟਾਉਂਦੀ ਹੈ, ਆਏ ਯਾਤਰੂਆਂ ਦਾ ਹਰ ਤਰੀਕੇ ਨਾਲ ਖਿਆਲ ਰਖਦੀ ਹੈ, ਔਰ ਜੋ ਸਾਰਾ ਦਿਨ ਭਾਵਨਾ ਨਾਲ ਭਜਨ ਕਰਦੀ ਹੈ, ਉਹਦੇ ਕਪੜੇ ਲੀਰਾਂ ਲੀਰਾਂ ਔਰ ਖੱਦਰ ਦੇ । ਜੋ ਪਤਾ ਨਹੀਂ, ਖ਼ੁਦਾ ਦਾ ਨਾਮ ਲੈਂਦੀ ਵੀ ਹੈ ਕਿ ਨਹੀਂ, ਉਹਦੇ ਕਪੜੇ ਇਤਨੇ ਕੀਮਤੀ, ਉਸ ਦਾ ਲਿਬਾਸ ਅਤਿਅੰਤ ਸੁੰਦਰ। ਉਸ ਵਕਤ ਕਬੀਰ ਜੀ ਕਹਿਣ ਲਗੇ ਨਹੀਂ, ਇਹ ਜੋ ਪਾਣੀ ਪਿਲਾਉਂਦੀ ਹੈ, ਇਹ ਜੋ ਸਾਰਾ ਦਿਨ ਸਤਿਨਾਮ ਦੀ ਧੁੰਨ ਵਿਚ ਲੀਨ ਰਹਿੰਦੀ ਹੈ, ਇਹਦੇ ਕਪੜੇ ਕੀਮਤੀ ਨੇ, ਮਹਾਨ ਨੇ। ਚੇਲੇ ਕਹਿੰਦੇ ਨੇ, ਜਿਹੜੇ ਕਪੜੇ ਅਸੀਂ ਦੇਖੇ ਨੇ, ਜੇ ਤੁਸੀਂ ਦੇਖਦੇ ਤਾਂ ਵਾਕ਼ਿਈ ਕਹਿ ਉਠਦੇ, ਉਹ ਕਪੜੇ ਮਹਾਨ ਨੇ, ਉਹ ਰੂਪ ਮਹਾਨ ਹੈ। ਉੱਥੇ ਭਗਤ ਕਬੀਰ ਜੀ ਦੋ ਸਲੋਕ ਉਚਾਰਨ ਕਰਦੇ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਨੇ:-

**ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰ ਪਤੀ ਕੀ ਨਾਰਿ॥**
**ਤਾਸੁ ਪਟੰਤਰ ਨ ਪੁਜੈ ਹਰਿ ਜਨ ਕੀ ਪਨਿਹਾਰਿ॥**

(ਅੰਗ ੧੩੭੨)

ਮੈ ਮੰਨਦਾ ਹਾਂ ਉਸ ਬੇਗ਼ਮ ਦੇ ਘਰ ਵਿਚ ਹਾਥੀ ਨੇ ਘੋੜੇ ਨੇ, ਕੰਚਨ ਹੈ, ਸੋਨਾ ਚਾਂਦੀ ਹੈ, ਬਹੁਤ ਸੁੰਦਰ ਮਹਿਲ ਨੇ ਔਰ ਉਸ ਦੇ ਕਪੜੇ ਮਖ਼ਮਲੀ ਨੇ, ਮੈਂ ਫਿਰ ਵੀ ਕਹਿੰਦਾ ਹਾਂ। **ਤਾਸੁ ਪਟੰਤਰ ਨ ਪੁਜੈ ਹਰਿ ਜਨ ਕੀ ਪਨਿਹਾਰਿ॥** ਇਹ ਹਰੀ ਦੇ ਜਨਾਂ ਦੀ ਜਿਹੜੀ ਪਨਿਹਾਰੀ ਹੈ, ਜੋ ਸਾਰਾ ਦਿਨ ਪਾਣੀ ਪਿਲਾਉਂਦੀ ਹੈ ਹਰੀ ਦੇ ਜਨਾਂ ਨੂੰ, ਭਗਤਾਂ ਨੂੰ, ਇਸ ਦੇ ਕਪੜਿਆਂ ਦੇ ਸਾਹਮਣੇ, ਉਸ ਬੇਗ਼ਮ ਦੇ ਸੋਹਣੇ ਕਪੜੇ ਤੁੱਛ ਨੇ, ਕੁਛ ਵੀ ਨਹੀਂ। ਇਹਨਾਂ ਕਪੜਿਆਂ ਨਾਲ ਉਹਨਾਂ ਦਾ ਕੀ ਮੁਕਾਬਲਾ, ਇਹ ਕਪੜੇ ਮਹਾਨ ਨੇ। ਤਾਂ ਚੇਲੇ ਸਾਰੇ ਹੀ ਬੋਲ ਪਏ, ਭਗਤ ਜੀ ਉਹ ਮਖ਼ਮਲੀ ਲਿਬਾਸ ਹੈ, ਉਹਦੇ ਵਿਚ ਹੀਰੇ ਤੇ ਮੋਤੀ ਜੜਤ ਨੇ, ਉਸ ਵਕਤ ਕਬੀਰ ਜੀ ਸਮਝਾਉਂਦੇ ਨੇ, ਬਈ ਗੱਲ ਸੁਣੋ।

**ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕੋ ਮਾਨੁ॥**

(ਅੰਗ ੧੩੭੨)

ਮੈ ਰਾਜੇ ਦੀ ਇਸਤਰੀ ਦੀ ਨਿੰਦਾ ਕਿਉਂ ਕੀਤੀ। ਹਰੀ ਦੀ ਜਿਹੜੀ ਚੇਰੀ ਹੈ, ਪਨਿਹਾਰੀ ਹੈ, ਮੈਂ ਉਸ ਨੂੰ ਇਤਨਾ ਵੱਡਾ ਮਾਣ ਕਿਉਂ ਦਿੱਤਾ, ਕਿ ਬੇਗ਼ਮ ਇਸ ਪਨਿਹਾਰੀ ਦੇ ਚਰਨਾਂ ਦੀ ਖ਼ਾਕ ਵੀ ਨਹੀਂ, ਉਸ ਦੇ ਕਪੜੇ ਇਸ ਦੇ ਕਪੜਿਆਂ ਦੇ ਸਾਹਮਣੇ ਤੁਛ ਨੇ। ਉਹਦਾ ਰੂਪ ਇਹਦੇ ਸਾਹਮਣੇ ਕੁਛ ਵੀ ਨਹੀਂ।

**ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥**
**ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ॥**

(ਅੰਗ 1373)

ਇਹਦੇ ਫਟੇ ਪੁਰਾਣੇ ਕਪੜਿਆਂ ਵਿਚ ਹਰੀ ਵਸਦਾ ਹੈ, ਹਰੀ ਦਾ ਚਿੰਤਨ ਹੈ, ਹਰੀ ਦਾ ਸਿਮਰਨ ਹੈ। ਉਸ ਦੇ ਮਖ਼ਮਲੀ ਲਿਬਾਸ ਵਿਚ ਸੰਸਾਰਿਕ ਵਾਸ਼ਨਾਵਾਂ ਨੇ, ਤ੍ਰਿਸ਼ਨਾ ਹੈ, ਕਾਮਨਾ ਹੈ। ਜਿਹੜਾ ਲਿਬਾਸ ਕਾਮਨਾ ਨੂੰ ਵਧਾਏ ਮੈਂ ਉਸ ਦੀ ਮਹਿਮਾ ਗਾਇਣ ਨਹੀਂ ਕਰ ਸਕਦਾ, ਮੈਂ ਤੇ ਉਸ ਲਿਬਾਸ ਦੀ ਮਹਿਮਾ ਕਰਾਂਗਾ ਜਿਹਦੇ ਵਿਚੋਂ ਰਾਮ ਦੀ ਧੁੰਨ ਨਿਕਲੇ, ਜਿਹਦੇ ਵਿਚੋਂ ਪ੍ਰਭੂ ਦੀ ਧੁੰਨ ਨਿਕਲੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵੀ ਫਰਮਾਨ ਹੈ।

**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥**

(ਅੰਗ 16)

ਉਹ ਪਹਿਨਣਾ ਤੇ ਖੱਜਲ ਖੁਆਰੀ ਹੈ ਜਿਹਦੇ ਨਾਲ ਵਾਸ਼ਨਾ ਵਧੇ। ਕੁਛ ਐਸਾ ਖਾਣਾ ਵੀ ਹੈ ਜਿਸਦੇ ਨਾਲ ਵਾਸ਼ਨਾ ਵਧਦੀ ਹੈ। ਕੁਛ ਐਸਾ ਪਹਿਨਣਾ ਵੀ ਹੈ ਜਿਸਦੇ ਨਾਲ ਸੰਸਾਰਿਕ ਵਾਸ਼ਨਾ ਵਧਦੀ ਹੈ। ਇਸ ਵਾਸਤੇ ਗੁਰਮਤਿ ਕਹਿੰਦੀ ਹੈ। ਐਸਾ ਖਾਓ ਜਿਸਦੇ ਨਾਲ ਵਾਸ਼ਨਾ ਸੀਮਾ ਵਿਚ ਰਹੇ, ਐਸਾ ਪਹਿਨੋ ਜਿਸਦੇ ਨਾਲ ਕਾਮਨਾ ਸੀਮਿਤ ਰਹੇ। ਇਸ ਵਾਸਤੇ ਭਗਤ ਕਬੀਰ ਜੀ ਕਹਿੰਦੇ ਨੇ, **ਨ੍ਰਿਪ ਨਾਰੀ ਕਿਉ ਨਿੰਦੀਐ**, ਮੈ ਇਤਨੀ ਵੱਡੀ ਨਾਰੀ ਬੇਗਮ ਦੀ ਨਿੰਦਾ ਕਿਉਂ ਕਰ ਛੱਡੀ, ਉਸ ਨੂੰ ਕਿਉਂ ਛੁਟਿਆਇਆ। **ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕੋ ਮਾਨੁ॥ ਓਹ ਮਾਂਗ ਸਵਾਰੈ ਬਿਖੈ ਕੋ ਓਹ ਸਿਮਰੈ ਹਰਿ ਨਾਮੁ॥** ਸਾਹਿਬ ਗੁਰੂ ਨਾਨਕ ਦੇਵ ਜੀ ਇਸ ਪਾਵਨ ਪਵਿੱਤਰ ਸਲੋਕ ਵਿਚ ਫ਼ਰਮਾਨ ਕਰਦੇ ਨੇ। ਇਹ ਕਪੜ, ਇਹ ਸੁੰਦਰ ਕਾਇਆ, ਇਹ ਅਪਾਰ ਰੂਪ, ਸਭ ਮਿਥਿਆ ਹੈ, ਸਭ ਝੂਠ ਹੈ।

**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥**
**ਕੂੜੁ ਮੀਆ ਕੂੜੁ ਬੀਬੀ ਖਪਿ ਹੋਇ ਖਾਰੁ॥**

ਰਿਸ਼ਤੇ ਤੇ ਹੋਰ ਬਹੁਤ ਸਾਰੇ ਨੇ, ਪਰ ਮੂਲ ਰਿਸ਼ਤਾ ਹੈ ਮੀਆਂ ਬੀਵੀ ਦਾ, ਇਸ ਤੋਂ ਹੀ ਧੀਆਂ ਪੁੱਤਰ, ਇਸ ਤੋਂ ਹੀ ਅਗਾਂਹ ਲੰਬਾ ਚੌੜਾ ਪਰਵਾਰ ਔਰ ਇਹੀ ਅਗਾਂਹ ਚਲਕੇ ਦਾਦਾ ਦਾਦੀ, ਗਰਜ਼ ਕਿ ਇਹ ਮੂਲ ਰਿਸ਼ਤਾ ਹੈ ਸੰਸਾਰ ਦਾ,ਜਿਸਦੇ ਨਾਲ ਸੰਸਾਰ ਫੈਲਦਾ ਹੈ। ਮਹਾਰਾਜ ਕਹਿੰਦੇ ਨੇ ਇਹ ਮੀਆਂ, ਇਹ ਬੀਵੀ, ਇਹ ਪਤੀ, ਇਹ ਪਤਨੀ,ਇਹ ਰਿਸ਼ਤੇ ਵੀ ਝੂਠ ਹੈ। ਭਗਤ ਕਬੀਰ ਜੀ ਦਾ ਇਕ ਬੜਾ ਸੁੰਦਰ ਸ਼ਬਦ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ। ਕਹਿੰਦੇ ਨੇ ਕਬੀਰ ਜੀ ਖੱਡੀ ਤੇ ਬੈਠ ਕੇ ਕਪੜਾ ਬੁਣ ਰਹੇ ਸਨ, ਤੇ ਲੋਈ ਕਿਧਰੇ ਭੋਜਨ ਲੈ ਆਈ, ਤੇ ਖੱਡੀ ਤੇ ਬੈਠਿਆਂ ਹੀ ਕਿਧਰੇ ਭੋਜਨ ਛਕਣ ਲਗ ਪਏ। ਕਿਧਰੇ ਤਾਰਕਿਕ ਨੇ ਤਰਕ ਕਰ ਦਿੱਤੀ ਕਿ ਜਿਸ ਬੰਦੇ ਨੂੰ ਸੁੱਚੀ ਥਾਂ ਤੇ ਭੋਜਨ ਛਕਣ ਦੀ ਜਾਚ ਨਹੀਂ ਉਹ ਰਬ ਨਾਲ ਕੀ ਜੁੜੇਗਾ, ਤੇ ਰਬ ਦੀ ਕੀ ਗੱਲ ਕਰੇਗਾ, ਕਬੀਰ ਜੀ ਓਥੇ ਕਹਿੰਦੇ ਨੇ।

**ਕਹੁ ਪੰਡਿਤ ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥**

(ਅੰਗ 1195)

ਤੂੰ ਮੈਨੂੰ ਦਸ ਸੁੱਚੀ ਜਗਹ ਕਿਹੜੀ ਹੈ, ਜਿੱਥੇ ਬੈਠ ਕੇ ਮੈਂ ਭੋਜਨ ਛਕਾਂ, ਜਿੱਥੇ ਬੈਠ ਕੇ ਮੈਂ ਪ੍ਰਸ਼ਾਦ ਛਕਾਂ।

**ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥**

**ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥੧॥**
**ਕਹੁ ਪੰਡਿਤ ਸੂਚਾ ਕਵਨੁ ਠਾਉ॥**
**ਜਹਾਂ ਬੈਸਿ ਹਉ ਭੋਜਨੁ ਖਾਉ॥ ਰਹਾਉ॥੧॥**
**ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥**
**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੨॥**

(ਅੰਗ 1195)

ਜ਼ਬਾਨ ਜੂਠੀ ਹੈ, ਮਿਥਿਆ ਬੋਲ ਰਹੀ ਹੈ, ਅੱਖਾਂ ਜੂਠੀਆਂ ਨੇ, ਮਿਥਿਆ ਦੇਖ ਰਹੀਆਂ ਨੇ, ਕੰਨ ਜੂਠੇ ਨੇ, ਮਿਥਿਆ ਸੁਣ ਰਹੇ ਨੇ, ਪੈਰ ਜੂਠੇ ਨੇ, ਮਿਥਿਆ ਮਾਰਗ ਤੇ ਚਲ ਰਹੇ ਨੇ, ਹੱਥ ਜੂਠੇ ਨੇ ਮਿਥਿਆ ਕਰਮ ਕਰ ਰਹੇ ਨੇ। ਸਭ ਕੁਛ ਤੇ ਮਿਥਿਆ ਹੈ, ਸਭ ਕੁਛ ਤੇ ਜੂਠ ਹੈ। **ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥ ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੨॥** ਔਰ ਅਗਾਂਹ ਚਲ ਕੇ ਭਗਤ ਕਬੀਰ ਜੀ ਕਹਿੰਦੇ ਨੇ, ਜੇ ਤੁਸੀਂ ਆਖੋ ਗੋਬਰ ਦਾ ਲੇਪ ਕਰੀਏ, ਝਾੜੂ ਬਹਾਰੀ ਦੇਈਏ, ਤੇ ਜਗਹ ਪਵਿੱਤਰ ਹੋ ਜਾਂਦੀ ਹੈ, ਗੰਗਾ ਜਲ ਛਿੜਕੀਏ, ਤਾਂ ਆਪ ਕਹਿੰਦੇ ਨੇ।

**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥**
**ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥੪॥੧॥੭॥**

(ਅੰਗ 1195)

ਓਹੀ ਸੁੱਚੇ ਨੇ, ਓਹੀ ਪਵਿੱਤਰ ਨੇ, ਜਿਹਨਾਂ ਦੇ ਕੋਲ ਸੱਚ ਦੀ ਵਿਚਾਰ ਹੈ, ਜੋ ਸੱਚ ਨੂੰ ਸੋਚਦੇ ਨੇ, ਸੱਚ ਨੂੰ ਬੋਲਦੇ ਨੇ, ਸੱਚ ਨੂੰ ਸੁਣਦੇ ਨੇ, ਸੱਚ ਨੂੰ ਵੇਖਦੇ ਨੇ, ਸੱਚ ਨਾਲ ਜੁੜਦੇ ਨੇ। ਬਸ ਓਹੀ ਸੁੱਚੇ ਨੇ, ਓਹੀ ਪਾਵਨ ਨੇ, ਓਹੀ ਮਹਾਨ ਨੇ। ਸਾਹਿਬ ਕਹਿੰਦੇ ਨੇ।

**ਕੂੜੁ ਮੀਆ ਕੂੜੁ ਬੀਬੀ ਖਪਿ ਹੋਇ ਖਾਰੁ॥**

ਇਹ ਬੀਵੀ ਦਾ ਬੀਵੀ ਹੋਣਾ ਤੇ ਮੀਆਂ ਦਾ ਮੀਆਂ ਹੋਣਾ, ਪੁਰਸ਼ ਦਾ ਪੁਰਸ਼ ਹੋਣਾ, ਨਾਰੀ ਦਾ ਨਾਰੀ ਹੋਣਾ, ਇਹ ਪਤੀ ਪਤਨੀ ਦੇ ਰਿਸ਼ਤੇ ਝੂਠੇ ਨੇ, ਐਵੇਂ ਹੀ ਖੱਪ ਕੇ ਖ਼ੁਆਰ ਹੁੰਦੇ ਨੇ, ਆਖ਼ਿਰ ਖ਼ੁਆਰ ਹੀ ਹੁੰਦੇ ਨੇ ਔਰ ਇਹਨਾਂ ਰਿਸ਼ਤਿਆਂ ਵਿਚ ਬੰਦੇ ਨੂੰ ਬਿਨਾਂ ਖ਼ੁਆਰੀ ਤੋਂ ਲਭਿਆ ਹੀ ਕੀ ਹੈ। ਸਾਹਿਬ ਕਹਿੰਦੇ ਨੇ:-

**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥**

ਝੂਠੇ ਦਾ ਝੂਠੇ ਨਾਲ ਹੀ ਪਿਆਰ ਬੱਝਿਆ ਹੋਇਆ ਹੈ। ਇਸ ਝੂਠੇ ਨੂੰ ਝੂਠ ਹੀ ਚੰਗਾ ਲਗਿਆ ਹੋਇਆ ਹੈ, ਇਸ ਕੂੜੇ ਨੂੰ ਕੂੜ ਹੀ ਚੰਗਾ ਲਗਿਆ ਹੋਇਆ ਹੈ, ਤੇ ਭੁੱਲ ਗਿਆ ਉਸ ਕਰਤਾਰ ਨੂੰ ਜੋ ਸੱਚ ਹੈ, ਜੋ ਸਦੀਵੀ ਹੈ, ਜੋ ਹਮੇਸ਼ਾ ਹੈ। ਕਹਿੰਦੇ ਨੇ ਸਜਾਤੀ ਮੇਲ ਹੁੰਦਾ ਹੈ। ਕੂੜ ਦਾ ਕੂੜ ਨਾਲ ਹੀ ਮੇਲ ਹੁੰਦਾ ਹੈ, ਸੱਚ ਦਾ ਸੱਚ ਨਾਲ ਹੀ ਮੇਲ ਹੁੰਦਾ ਹੈ।

**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥**

ਸਾਰਾ ਜਗਤ ਚਲਾਇਮਾਨ ਹੈ, ਕਿਸ ਨਾਲ ਦੋਸਤੀ ਕਰੇਂਗਾ। ਕਿਸ ਨਾਲ ਰਿਸ਼ਤਾ ਜੋੜੇਂਗਾ, ਸਭ ਕੁਛ ਤੇ ਜਾ ਰਿਹਾ ਹੈ। ਜੇ ਸਭ ਕੁਛ ਜਾ ਰਿਹਾ ਹੈ, ਤਾਂ ਤੇਰੀ ਦੋਸਤੀ ਵੀ ਜਾਏਗੀ, ਤੇਰੀ ਮਿਤੱਰਤਾ ਵੀ ਜਾਏਗੀ।

**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥**

ਪਰ ਕੂੜ ਤੇ ਜੀਵਾਂ ਨੂੰ ਸ਼ਹਦ ਦੀ ਤਰ੍ਹਾਂ ਲਗਦਾ ਹੈ, ਇਹ ਤੇ ਬਹੁਤ ਮਿੱਠਾ ਕਰਕੇ ਲਗਦਾ ਹੈ। ਇਸ ਵਾਸਤੇ ਇਸ ਕੂੜ ਦੀ ਮਿਠਾਸ ਵਿਚ ਪੂਰਾਂ ਦੇ ਪੂਰ ਡੁਬ ਗਏ, ਪੂਰਾਂ ਦੇ ਪੂਰ ਗ਼ਰਕ ਹੋ ਗਏ, ਇਕ ਦੋ ਨਹੀਂ, ਪੂਰਾਂ ਦੇ ਪੂਰ ਗ਼ਰਕ ਹੋ ਗਏ, ਕੁਟੰਬਾਂ ਦੇ ਕੁਟੰਬ ਗ਼ਰਕ ਹੋ ਗਏ। ਸੰਸਾਰ ਦੇ ਸਾਰੇ ਜੀਵ ਇਸ ਕੂੜ ਦੇ ਸ਼ਹਦ ਵਿਚ ਫਸ ਕੇ ਰਹਿ ਗਏ, ਡੁਬ ਕੇ ਰਹਿ ਗਏ।

**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥੧॥**

ਸਤਿਗੁਰ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਹੇ ਪ੍ਰਭੂ! ਮੇਰੀ ਇਹ ਬੇਨਤੀ ਹੈ, ਮੇਰੀ ਇਹ ਜੋਦੜੀ ਹੈ ਕਿ ਤੈਥੋਂ ਬਿਨਾਂ ਸਭ ਝੂਠ ਹੈ, ਤੈਥੋਂ ਬਿਨਾਂ ਸਭ ਕੂੜ ਹੈ। ਤੂੰ ਹੀ ਸੱਚ ਹੈਂ ਔਰ ਜੋ ਤੇਰੇ ਮਾਰਗ ਤੇ ਚਲ ਰਹੇ ਨੇ, ਓਹੀ ਸਚਿਆਰ ਹੋਏ ਨੇ। ਜੋ ਸੰਸਾਰ ਨਾਲ ਜੁੜੇ, ਉਹ ਤੇ ਕੂੜਿਆਰ ਹੋ ਗਏ। ਜਿਤਨਾ ਕੋਈ ਸੰਸਾਰੀ, ਉਤਨਾ ਹੀ ਕੂੜਿਆਰ ਹੈ ਔਰ ਜਿਤਨਾ ਕੋਈ ਕਰਤਾਰੀ, ਉਤਨਾ ਹੀ ਸਚਿਆਰ ਹੈ। ਈਸ਼ਵਰ ਨਾਲ ਜੁੜਨਾ ਦਰਅਸਲ ਸੱਚ ਹੋਣਾ ਹੈ। ਸੰਸਾਰ ਨਾਲ ਜੁੜਨਾ ਕੂੜ ਹੋਣਾ ਹੈ ਤੇ ਕੂੜ ਦਾ ਵੀ ਆਪਣਾ ਪ੍ਰਭਾਵ ਹੈ, ਕਿਉਂਕਿ ਇਹ ਕੂੜ ਉਸ ਸੱਚ ਦੀ ਛਾਇਆ ਹੈ। ਸੱਚ ਮਹਾਨ ਹੈ, ਉਸ ਦੀ ਛਾਇਆ ਵੀ ਆਪਣਾ ਪ੍ਰਭਾਵ ਪਾਉਂਦੀ ਹੈ। ਉਸ ਦੀ ਛਾਇਆ ਦੀ ਵੀ ਆਪਣੀ ਸ਼ਕਤੀ ਹੈ।

**ਮਹਾ ਮਾਇਆ ਤਾ ਕੀ ਹੈ ਛਾਇਆ ॥**

(ਅੰਗ ੮੬੮)

ਇਸ ਛਾਇਆ ਤੋਂ ਉੱਚੇ ਉਠ ਕੇ ਜੋ ਉਸ ਪ੍ਰਭੂ ਨਾਲ ਜੁੜਦਾ ਹੈ, ਉਹੀ ਮਹਾਨ ਹੈ।

**ਮ:੧॥ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥**
**ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥**
**ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥**
**ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥**
**ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥**
**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥**
**ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥**
**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥**

ਦਸਵੀਂ ਪਉੜੀ ਦੇ ਨਾਲ ਉਚਾਰਨ ਕੀਤਾ ਦੂਜਾ ਸਲੋਕ ਤੇ ਦਸਵੀਂ ਪਉੜੀ। ਸਾਹਿਬ ਫ਼ਰਮਾਨ ਕਰਦੇ ਨੇ, ਆਖ਼ਿਰ ਕੂੜਿਆਰ ਤੋਂ ਮਨੁੱਖ ਸਚਿਆਰ ਕਿਸ ਤਰ੍ਹਾਂ ਹੋਵੇ। ਐਸਾ ਪ੍ਰਸ਼ਨ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਦੇ ਵਿਚ ਵੀ ਹੈ। **ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥** ਕਿਵੇਂ ਸਚਿਆਰ ਬਣੀਏ, ਕਿਵੇਂ ਝੂਠ ਦੀ ਕੰਧ ਟੁੱਟੇ। ਸਾਹਿਬ ਫ਼ਰਮਾਨ ਕਰਦੇ ਨੇ ਕਿ ਝੂਠ ਦੀ ਕੰਧ ਇਸ ਢੰਗ ਨਾਲ ਟੁੱਟ ਸਕਦੀ ਹੈ, ਤੇ ਨਾਲ ਇਹ ਵੀ ਦੱਸਦੇ ਨੇ ਕਿ ਸਾਰੇ ਦੇ ਸਾਰੇ ਕੂੜ ਦਾ ਦਾਰੂ ਸੱਚ ਹੈ। ਜਿਸ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਐਸਾ ਵੀ ਆਖਿਆ ਹੈ ਕਿ। **ਸਰਬ ਰੋਗ ਕਾ ਅਉਖਦੁ ਨਾਮੁ॥** ਜਿਤਨੇ ਮਾਨਸਿਕ ਰੋਗ ਨੇ, ਅਹੰਕਾਰ ਹੈ, ਤ੍ਰਿਸ਼ਨਾ ਹੈ, ਦੁੱਖ ਹੈ, ਲੋਭ ਹੈ, ਵਾਸ਼ਨਾ ਹੈ, ਝੂਠ ਹੈ, ਨਿੰਦਾ ਹੈ, ਕ੍ਰੋਧ ਹੈ,

ਮੋਹ ਹੈ। ਇਸ ਤਰ੍ਹਾਂ ਦੇ ਇਹ ਮਾਨਸਿਕ ਰੋਗ ਅਨੰਤ ਨੇ ਔਰ ਇਨ੍ਹਾਂ ਹੀ ਮਾਨਸਿਕ ਰੋਗਾਂ ਦੇ ਤਲ ਤੋਂ ਸਰੀਰ ਦੇ ਤਲ ਤੇ ਰੋਗ ਜਨਮ ਲੈਂਦੇ ਨੇ, ਪ੍ਰਗਟ ਹੁੰਦੇ ਨੇ। ਦਰਅਸਲ ਨੱਬੇ ਫ਼ੀ ਸਦੀ ਸਰੀਰ ਦੇ ਤਲ ਦੀਆਂ ਬਿਮਾਰੀਆਂ, ਉਨ੍ਹਾਂ ਦੀਆਂ ਜੜ੍ਹਾਂ ਮਨ ਵਿਚੋਂ ਪੈਦਾ ਹੁੰਦੀਆਂ ਨੇ, ਦੱਸ ਫ਼ੀ ਸਦੀ ਹੀ ਸਰੀਰਕ ਰੋਗ ਨੇ, ਬਾਕੀ ਤੇ ਸਭ ਮਾਨਸਿਕ ਰੋਗ ਨੇ। ਮਨ ਅਤਿਅੰਤ ਰੋਗੀ ਹੋ ਗਿਆ ਹੈ, ਮਨ ਰੋਗਾਂ ਨਾਲ ਬੋਝਲ ਹੋ ਗਿਆ ਹੈ, ਕਿਉਂਕਿ ਉਹ ਭਾਰ ਸਾਰੇ ਦਾ ਸਾਰਾ ਚੁੱਕ ਨਹੀਂ ਸਕਦਾ। ਉਹ ਫਿਰ ਤਨ ਤਕ ਭੇਜ ਦਿੰਦਾ ਹੈ, ਕੁਝ ਤਨ ਨੂੰ ਚੁੱਕਣ ਵਾਸਤੇ ਦੇ ਦਿੰਦਾ ਹੈ, ਬਈ ਤੂੰ ਹੁਣ ਕੁਛ ਬਿਮਾਰੀਆਂ ਚੁੱਕ। ਅਸਲ ਵਿਚ ਤਮਾਮ ਬਿਮਾਰੀਆਂ ਦੀ ਜੜ੍ਹ ਮਨ ਵਿਚ ਹੈ ਅਤੇ ਪ੍ਰਭੂ ਦਾ ਨਾਮ ਰੋਗਾਂ ਦੀ ਜੜ੍ਹ ਨੂੰ ਹੀ ਕਟ ਦਿੰਦਾ ਹੈ।

**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥**

(ਅੰਗ 1279)

ਐਸਾ ਦਾਰੂ ਹੈ ਕੀ? ਮਹਾਰਾਜ ਕਹਿੰਦੇ ਨੇ:-

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**

ਸੱਚ ਹੀ ਸਾਰੇ ਪਾਪਾਂ, ਸਾਰੇ ਰੋਗਾਂ ਦਾ ਦਾਰੂ ਹੈ। ਸਾਰੇ ਰੋਗ ਤੇ ਪਾਪ ਇਹ ਸੱਚ ਕਢ ਦਿੰਦਾ ਹੈ। ਵਾਕ਼ਿਈ ਇਹ ਸਚਿਆਰ ਹੋ ਗਿਆ। ਇਸ ਦੀ ਪਹਿਚਾਨ ਸਤਿਗੁਰੂ ਦਸਦੇ ਨੇ:-

**ਸਚੁ ਤ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥**

ਮਹਾਰਾਜ ਕਹਿੰਦੇ ਨੇ, ਕਿ ਸਚਿਆਰ ਤੇ ਤਾਂ ਹੀ ਜਾਣਿਆ ਜਾਵੇਗਾ, ਜੇ ਹਿਰਦਾ ਪਾਵਨ ਹੋ ਜਾਏ, ਹਿਰਦਾ ਸੁੱਚਾ ਹੋ ਗਿਆ, ਹਿਰਦੇ ਵਿਚ ਸੱਚ ਦਾ ਵਾਸਾ ਹੋ ਗਿਆ। ਭਾਵ ਜਿਸ ਦੀ ਸੋਚਣੀ ਸੱਚ ਮਬਨੀ ਹੈ। ਜਿਸ ਦਾ ਸੋਚਣਾ ਸੱਚ ਨਹੀਂ, ਉਹਦਾ ਹਿਰਦਾ ਸ਼ੁੱਧ ਨਹੀਂ ਹੈ, ਉਹਦਾ ਹਿਰਦਾ ਪਾਵਨ ਨਹੀਂ ਹੈ। ਸੱਚ ਤੋਂ ਬਿਨਾਂ ਸੁੱਚ ਹੁੰਦੀ ਹੀ ਨਹੀਂ।

**ਕਹੁ ਨਾਨਕ ਸਚੁ ਧਿਆਈਐ॥ਸਚੁ ਹੋਵੈ ਤਾ ਸਚੁ ਪਾਈਐ॥**

ਹਕ਼ੀਕ਼ਤ ਹੈ, ਸੱਚ ਤੇ ਸੁੱਚ ਦਾ ਮੇਲ ਹੀ ਰਹਿੰਦਾ ਹੈ, ਤੇ ਸੱਚ ਤੋਂ ਬਿਨਾਂ ਸੁੱਚ ਕੀ ਮਾਅ਼ਨੇ ਰਖਦੀ ਹੈ। ਸੱਚ ਹੀ ਸੁੱਚ ਹੈ। ਵਾਸਤਵਿਕ ਤੇ ਸੱਚ ਦੀ ਪ੍ਰਾਪਤੀ ਦੇ ਨਾਲ ਹੀ ਮਨੁੱਖ ਸੁੱਚਾ ਹੋ ਜਾਂਦਾ ਹੈ, ਪਾਵਨ ਹੋ ਜਾਂਦਾ ਹੈ, ਉਸ ਦਾ ਸਭ ਕੁਛ ਪਾਵਨ ਹੈ, ਉਸ ਦਾ ਰੋਮ ਰੋਮ ਪਾਵਨ ਹੈ। ਮਹਾਰਜ ਕਹਿੰਦੇ ਨੇ, ਸਚਿਆਰ ਤੇ ਤਾਂ ਹੀ ਜਾਣਿਆ ਜਾਵੇਗਾ ਜੇਕਰ ਉਸ ਦੀ ਸੋਚਣੀ ਸੱਚ ਤੇ ਮਬਨੀ ਹੋ ਜਾਏ, ਉਸ ਦੇ ਫੁਰਨੇ ਸੱਚੇ ਹੋਣ, ਉਸ ਦੇ ਵਿਚਾਰ ਸੱਚੇ ਹੋਵਣ, ਉਸ ਦਾ ਫੈਸਲਾ ਸੱਚਾ ਹੋਵੇ। ਉਹ ਹਰ ਵਕਤ ਸੱਚ ਦੇ ਪੱਖ ਵਿਚ ਖੜਾ ਹੋਵੇ। ਸੱਚ ਦਾ ਪੱਖ ਓਹੀ ਲਵੇਗਾ ਜੋ ਸੱਚ ਸੋਚਦਾ ਹੈ, ਸੱਚ ਨੂੰ ਵਿਚਾਰਦਾ ਹੈ, ਜਿਸ ਦੇ ਕੋਲ ਸੱਚ ਦੇ ਫੁਰਨੇ ਹਨ, ਐਸਾ ਮਨੁੱਖ ਸੱਚ ਦੇ ਪੱਖ ਵਿਚ ਖੜਾ ਹੋ ਸਕਦਾ ਹੈ। ਅੱਜ ਸੰਸਾਰ ਵਿਚ ਮਨੁੱਖ ਦੀ ਸੋਚਣੀ ਇਤਨੀ ਝੂਠੀ ਹੈ, ਹਿਰਦਾ ਇਤਨਾ ਕੂੜਿਆਰ ਹੈ, ਇਹ ਥਾਂ ਥਾਂ ਤੇ ਕੂੜ ਦੇ ਪੱਖ ਵਿਚ ਹੀ ਖੜਾ ਹੁੰਦਾ ਹੈ, ਸੱਚ ਦੇ ਪੱਖ ਵਿਚ ਨਹੀਂ। ਕਦੀ ਕਦਾਈਂ ਕੋਈ **ਈਸਾ** ਸੱਚ ਦੇ ਪੱਖ ਵਿਚ ਖੜਾ ਹੁੰਦਾ ਹੈ, ਤਾਂ ਫਿਰ ਸੂਲੀ ਤੇ ਲਟਕਦਾ ਹੈ। ਕਦੀ ਕਦਾਈਂ ਕੋਈ ਸੁਕਰਾਤ ਸੱਚ ਦਾ ਦਾਮਨ ਪਕੜਦਾ ਹੈ,ਤਾਂ ਜ਼ਹਰ ਦਾ ਪਿਆਲਾ ਪੀਣ ਤੇ ਮਜਬੂਰ ਹੁੰਦਾ ਹੈ। ਕਦੀ ਕਦਾਈਂ ਗੁਰੂ ਨਾਨਕ ਦੇ ਪੰਜਵੇ ਸਰੂਪ ਗੁਰੂ ਅਰਜਨ ਦੇਵ ਜੀ ਮਹਾਰਾਜ ਸੱਚ ਦੇ ਪੱਖ ਵਿਚ ਖੜੇ ਹੁੰਦੇ ਹਨ, ਸ਼ਹੀਦ ਹੋ ਜਾਂਦੇ ਨੇ। ਕਦੀ ਕਦਾਈਂ ਮਜ਼ਲੂਮ ਦੀ ਕੋਈ ਬਾਂਹ ਪਕੜਦਾ ਹੈ ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਔਰ ਇਹ ਹਕ਼ੀਕ਼ਤ ਹੈ ਅਤੇ ਆਪ ਦਾ ਫਰਮਾਨ ਹੈ:-

***ਬਾਂਹ ਜਿਨਾ ਦੀ ਪਕੜੀਏ ਸਿਰ ਦੀਜੇ ਬਾਂਹ ਨਾ ਛੋਡੀਏ॥***

ਜਿਸ ਮਜ਼ਲੂਮ ਦੀ ਬਾਂਹ ਪਕੜ ਲਈ ਹੈ, ਜਿਸ ਕਮਜ਼ੋਰ ਦੀ ਬਾਂਹ ਪਕੜ ਲਈ ਹੈ, ਹੁਣ ਤੇ ਇਹ ਬਾਂਹ ਨਹੀਂ ਛੱਡਣੀ ਚਾਹੇ ਆਪਣਾ ਸਿਰ ਵੀ ਚਲਾ ਜਾਏ, ਇਸ ਨੂੰ ਬਚਾਉਣਾ ਹੈ, ਇਸ ਦੀ ਰਖਿਆ ਕਰਨੀ ਹੈ। ਜਿਸ ਦੀ ਸੋਚਣੀ ਸੱਚ ਹੋ ਗਈ ਹੈ ਤੇ ਹਰ ਕਦਮ ਤੇ ਸੱਚ ਦਾ ਪੱਖ ਲੈਂਦਾ ਹੈ, ਸੱਚ ਦੇ ਪੱਖ ਵਿਚ ਖੜਾ ਹੈ, ਸਾਹਿਬ ਕਹਿੰਦੇ ਨੇ, ਤਾਂ ਹੀ ਉਹ ਜਾਣਿਆ ਜਾਏਗਾ ਕਿ ਇਹ ਸਚਿਆਰ ਹੈ। **ਸਚੁ ਤ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥** ਜਦੋਂ ਹਿਰਦੇ ਵਿਚੋਂ ਕੂੜ ਦੀ ਮੈਲ ਉਤਰ ਜਾਂਦੀ ਹੈ ਤਾਂ ਤਨ ਵੀ ਸਾਫ਼ ਸੁਥਰਾ ਹੋ ਜਾਂਦਾ ਹੈ, ਤਨ ਵੀ ਪਾਵਨ ਹੋ ਜਾਂਦਾ ਹੈ, ਤਨ ਵਿਚੋਂ ਵੀ ਰੋਗ ਚਲੇ ਜਾਂਦੇ ਹਨ, ਤਨ ਦੀ ਅਪਵਿੱਤਰਤਾ ਵੀ ਆਪਣੇ ਆਪ ਦੂਰ ਹੋ ਜਾਂਦੀ ਹੈ। ਹਕ਼ੀਕ਼ਤ ਹੈ ਕਿ ਜਿਸ ਦਾ ਮਨ ਸ਼ੁੱਧ ਹੈ, ਉਸ ਨੂੰ ਤਨ ਦੀ ਅਪਵਿੱਤਰਤਾ ਚੰਗੀ ਨਹੀਂ ਲਗੇਗੀ, ਉਹ ਤਨ ਨੂੰ ਵੀ ਸਾਫ਼ ਸੁਥਰਾ ਰਖੇਗਾ। ਲੇਕਿਨ ਜਿਸ ਦਾ ਸਾਰਾ ਜ਼ੋਰ ਤਨ ਨੂੰ ਸਾਫ਼ ਸੁਥਰਾ ਰਖਣ ਵਿਚ ਹੋਵੇ, ਤੇ ਮਨ ਦਾ ਖਿਆਲ ਨਾ ਹੋਵੇ, ਤਾਂ ਸਾਹਿਬ ਕਹਿੰਦੇ ਨੇ:-

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥**

(ਅੰਗ 558)

**ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥**

ਸਚਿਆਰ ਤਾਂ ਹੋਵੇਗਾ ਜੇ ਸੱਚ ਨਾਲ ਪਿਆਰ ਹੈ। ਸੱਚ ਨਾਲ ਪਿਆਰ ਦਾ ਮਤਲਬ ਪਰਮਾਤਮਾ ਨਾਲ ਪਿਆਰ ਹੈ। ਮਨ ਉਸੇ ਨਾਲ ਹੀ ਜੁੜਦਾ ਹੈ ਜਿਸ ਨਾਲ ਪਿਆਰ ਹੈ। ਜਿਸ ਨਾਲ ਪਿਆਰ ਨਹੀਂ ਉਸ ਨਾਲ ਕੋਈ ਰਿਸ਼ਤਾ ਨਹੀਂ, ਉਸ ਨਾਲ ਕੋਈ ਸੰਬੰਧ ਨਹੀਂ, ਬਹੁਤ ਵੱਡੀਆਂ ਦੂਰੀਆਂ ਬਣੀਆਂ ਰਹਿੰਦੀਆਂ ਨੇ ਔਰ ਇਹ ਹਕ਼ੀਕ਼ਤ ਹੈ, ਜੋ ਸੱਚ ਤੋਂ ਦੂਰ ਹੈ, ਜੋ ਪਰਮਾਤਮਾ ਤੋਂ ਦੂਰ ਹੈ, ਉਹ ਕਿਸੇ ਦੇ ਵੀ ਨੇੜੇ ਨਹੀਂ, ਉਹ ਦੂਰ ਹੀ ਦੂਰ ਹੈ। ਮਹਾਰਾਜ ਕਹਿੰਦੇ ਨੇ ਜਿਸਦੇ ਅੰਦਰ ਸੱਚ ਦਾ ਪਿਆਰ ਹੈ, ਬਸ ਉਹੀ ਸਚਿਆਰ ਹੈ।

**ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥**

ਸੱਚੇ ਦਾ ਨਾਉ ਸੁਣੇ ਤਾਂ ਅੰਦਰ ਖੇੜਾ ਪੈਦਾ ਹੋ ਜਾਏ। ਸੱਚ ਨੂੰ ਸੁਣ ਕੇ, ਰਹਸ ਤੇ ਰਮਜ਼ ਦੀ ਦੁਨੀਆ ਵਿਚ ਖੋਹ (ਗੁਆਚ) ਜਾਏ। ਪ੍ਰਸੰਨਤਾ ਰੋਮ ਰੋਮ ਵਿਚੋਂ ਡੁੱਲ੍ਹਣ ਲਗ ਪਏ। ਤਾਂ ਸਾਹਿਬ ਕਹਿੰਦੇ ਨੇ, ਇਸ ਤਰ੍ਹਾਂ ਦੇ ਸਚਿਆਰ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੁੰਦੀ ਹੈ। ਉਸ ਦੇ ਬੰਧਨ ਜਨਮ ਮਰਨ ਦੇ ਕੱਟੇ ਜਾਂਦੇ ਨੇ, ਉਸ ਦੇ ਬੰਧਨ ਪੂਰਬਲੇ ਸੰਸਕਾਰਾਂ ਦੇ ਸਾਰੇ ਦੇ ਸਾਰੇ ਕਟੇ ਜਾਂਦੇ ਨੇ, ਉਸ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੁੰਦੀ ਹੈ, ਉਹ ਮੁਕਤ ਹੋ ਜਾਂਦਾ ਹੈ। ਦਰਅਸਲ ਐਸਾ ਦੇਖਿਆ ਗਿਆ ਹੈ, ਧਰਮ ਦਾ ਮੂਲ ਫਲ ਵੀ ਇਹੀ ਹੈ, ਮੁਕਤੀ, ਸੁਤੰਤਰਤਾ ਹੈ ਔਰ ਇਹੀ ਹਕ਼ੀਕ਼ੀ ਸੁਤੰਤਰਤਾ ਹੈ। ਐਸੀ ਸੁਤੰਤਰਤਾ ਜਿਨ੍ਹਾਂ ਨੂੰ ਪ੍ਰਾਪਤ ਹੋ ਜਾਏ, ਉਹ ਬੈਰੂਨੀ ਗੁਲਾਮੀ ਨੂੰ ਪਸੰਦ ਨਹੀਂ ਕਰੇਗਾ ਔਰ ਸਾਰਿਆਂ ਲਈ ਸੁਤੰਤਰਤਾ ਦਾ ਬਾਇਸ ਬਣੇਗਾ। ਦਰਅਸਲ ਜੋ ਆਪਣੇ ਸੰਸਕਾਰਾਂ ਦਾ ਗੁਲਾਮ ਹੈ, ਆਪਣੇ ਵੀਚਾਰਾਂ ਦਾ ਗੁਲਾਮ ਹੈ, ਝੂਠ ਦਾ ਗੁਲਾਮ ਹੈ, ਉਹ ਜਗਤ ਨੂੰ ਗੁਲਾਮ ਰੱਖ ਕੇ ਹੀ ਖੁਸ਼ ਹੋਵੇਗਾ, ਉਹ ਜਗਤ ਨੂੰ ਗੁਲਾਮ ਰੱਖ ਕੇ ਹੀ ਪ੍ਰਸੰਨ ਹੋਵੇਗਾ। ਹਕ਼ੀਕ਼ਤ ਤਾਂ ਇਹ ਹੈ ਕਿ ਗੁਲਾਮਾਂ ਨੇ ਹੀ ਸੰਸਾਰ ਨੂੰ ਗੁਲਾਮ ਕੀਤਾ ਹੋਇਆ ਹੈ। ਜੋ ਸਵੈਮ ਸੁਤੰਤਰ ਹੈ, ਮੁਕਤ ਹੈ, ਮੁਕਤ ਪੁਰਸ਼ਾਂ ਨੇ ਕਦੀ ਸੰਸਾਰ ਵਿਚ ਗੁਲਾਮੀ ਨਹੀਂ ਲਿਆਂਦੀ। ਸੰਸਾਰ ਵਿਚ ਗੁਲਾਮੀ ਨੂੰ ਓਹੀ ਲਿਆਏ ਨੇ ਜਿਹੜੇ ਸਵੈਮ ਆਪਣੇ ਸੰਸਕਾਰਾਂ ਦੇ ਗੁਲਾਮ ਸਨ। ਗੁਲਾਮ ਨੂੰ ਬੈਰੂਨੀ ਸੁਤੰਤਰਤਾ ਚੰਗੀ ਨਹੀਂ ਲਗਦੀ। ਤੇ ਜਿਸ ਨੂੰ ਅੰਦਰੂਨੀ ਸੁਤੰਤਰਤਾ ਦੀ ਪ੍ਰਾਪਤੀ ਹੋ ਗਈ, ਮੋਖ ਦੁਆਰ ਦੀ ਪ੍ਰਾਪਤੀ ਹੋ ਗਈ, ਮੁਕਤੀ ਦੀ ਪ੍ਰਾਪਤੀ ਹੋ ਗਈ, ਉਸ ਨੂੰ ਬਾਹਰ ਦੀ ਗੁਲਾਮੀ ਵੀ ਚੰਗੀ ਨਹੀਂ ਲਗੇਗੀ। ਉਹ ਦੁਨੀਆਂ ਨੂੰ ਆਜ਼ਾਦੀ ਦੇਵੇਗਾ, ਮੁਕਤ ਕਰੇਗਾ, ਮੋਖਸ਼ ਦੇਵੇਗ। ਧਰਮ ਦਾ ਫਲ ਵੀ ਹੈ ਮੁਕਤੀ, ਆਜ਼ਾਦੀ। ਦੇਸ ਆਜ਼ਾਦ ਹੋ ਜਾਏ, ਖਿਮਾ ਕਰਨੀ ਇਹ ਸੱਚੀ ਆਜ਼ਾਦੀ ਨਹੀਂ। ਸੱਚੀ ਆਜ਼ਾਦੀ ਤੇ ਇਹੀ ਹੈ ਕਿ ਜਨਮ ਮਰਨ ਦੇ

ਬੰਧਨ ਟੁੱਟ ਜਾਣ, ਸੰਸਕਾਰਾਂ ਦੇ ਬੰਧਨ ਟੁੱਟ ਜਾਣ। ਵਰਨਾ ਐਸਾ ਹੁੰਦਾ ਹੈ ਕਿ ਦੇਸ ਆਜ਼ਾਦ ਹੋ ਗਿਆ ਤਾਂ ਵੀ ਬੰਦਾ ਗੁਲਾਮ ਦੀ ਤਰ੍ਹਾਂ ਜੀ ਰਿਹਾ ਹੁੰਦਾ ਹੈ, ਤਾਂ ਵੀ ਅਨੇਕਾਂ ਬੰਧਨ ਉਸ ਦੇ ਉੱਪਰ ਹੁੰਦੇ ਨੇ। ਦੁਨੀਆ ਵਿਚ ਅਨੰਤ ਦੇਸ ਆਜ਼ਾਦ ਆਖੇ ਜਾਂਦੇ ਨੇ, ਪਰ ਜੇ ਮਨੁੱਖ ਨੂੰ ਵੇਖੀਏ ਆਪਣੇ ਸੰਸਕਾਰਾਂ ਦਾ ਗੁਲਾਮ ਹੈ, ਆਪਣੇ ਮਲੀਨ ਵਿਚਾਰਾਂ ਦਾ ਗੁਲਾਮ ਹੈ, ਕੂੜ ਦਾ ਗੁਲਾਮ ਹੈ। ਜੋ ਕੂੜ ਦਾ ਗੁਲਾਮ ਹੈ ਉਹ ਬਾਹਰਲੀ ਸੁਤੰਤਰਤਾ ਪਸੰਦ ਨਹੀਂ ਕਰੇਗਾ। ਇੰਝ ਕਹਿ ਲਵੋ ਕਿ ਸਾਰੀ ਦੁਨੀਆ ਵਿਚ ਵਿਆਪਕ ਤੌਰ ਤੇ ਬੈਰੂਨੀ ਤੌਰ ਤੇ ਜੋ ਗੁਲਾਮ ਹੀ ਹੈ, ਉਹ ਗੁਲਾਮਾਂ ਕਰਕੇ ਹੀ ਗੁਲਾਮੀ ਹੈ। ਮੁਕਤ ਪੁਰਸ਼ਾਂ ਕਰਕੇ ਬਾਹਰ ਮੁਕਤੀ ਹੀ ਹੁੰਦੀ ਹੈ, ਸੁਤੰਤਰਤਾ ਹੀ ਹੁੰਦੀ ਹੈ। ਸਾਹਿਬ ਕਹਿੰਦੇ ਨੇ, ਜੋ ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਪ੍ਰਸੰਨ ਹੋ ਜਾਏ, ਤੇ ਜਿਸਦੇ ਅੰਦਰ ਸੱਚ ਦਾ ਪਿਆਰ ਪੈਦਾ ਹੋਇਆ ਹੈ, **ਪਾਏ ਮੋਖ ਦੁਆਰੁ**। ਉਸ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥**

ਤਾਂ ਹੀ ਸਚਿਆਰ ਜਾਣਿਆ ਜਾਏਗਾ ਜੇ ਇਸ ਦੇ ਕੋਲ ਜੀਵਣ ਦੀ ਜੁਗਤੀ ਹੋਵੇ, ਜੀਵਣ ਦਾ ਢੰਗ ਹੋਵੇ। ਜੀਵਣ ਦੀ ਜੁਗਤੀ ਕੀ ਹੈ? ਦਰਅਸਲ ਉਸ ਨੂੰ ਪਤਾ ਹੋਵੇ, ਕਿ ਕੀ ਖਾਣਾ ਹੈ? ਕੀ ਪੀਣਾ ਹੈ? ਕਿਨਾ ਕੁ ਸੌਣਾ ਹੈ? ਕੀ ਪਹਿਨਣਾ ਹੈ? ਕੀ ਬੋਲਣਾ ਹੈ? ਕੀ ਵੇਖਣਾ ਹੈ? ਕੀ ਸੁਣਨਾ ਹੈ। ਸਮੁੱਚੀ ਜੀਵਨ ਸ਼ੈਲੀ ਦੀ ਜੁਗਤੀ ਜਿਸ ਦੇ ਕੋਲ ਹੋਵੇ, ਸਮਝ ਲਵੋ ਸਚਿਆਰ ਹੈ। ਉਹਦਾ ਉਠਣਾ, ਬੈਠਣਾ, ਸੌਣਾ ਜਾਗਣਾ, ਹਸਣਾ ਰੋਣਾ, ਬੋਲਣਾ, ਇਹ ਸਭ ਕੁਛ ਸੱਚ ਦੇ ਉੱਤੇ ਮਬਨੀ ਹੋਵੇਗਾ। ਐਸੇ ਬੰਦੇ ਦਾ ਬੋਲਣਾ ਸੱਚ, ਵੇਖਣਾ ਸੱਚ, ਸੁਣਨਾ ਸੱਚ, ਸਾਉਣਾ ਸੱਚ, ਜਾਗਣਾ ਸੱਚ, ਜਿਉਂਣਾ ਸੱਚ, ਮਰਨਾ ਵੀ ਸੱਚ। ਹਰ ਕਰਮ ਦੇ ਉੱਤੇ ਜਦ ਸੱਚ ਦੀ ਮੋਹਰ ਹੋਵੇ ਤੇ ਸਮਝ ਲਵੋ ਇਹ ਸਚਿਆਰ ਹੈ। ਮਹਾਰਾਜ ਕਹਿੰਦੇ ਨੇ, ਸਚਿਆਰ ਓਹੀ ਹੈ, ਜਿਸ ਕੋਲ ਇਸ ਢੰਗ ਦੀ ਜੀਵਣ ਦੀ ਜੁਗਤੀ ਹੈ।

**ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥**

ਜੀਵਨ ਦੀ ਮਹਾਨ ਜੁਗਤੀ ਕਿਹੜੀ ਹੈ ਅਤੇ ਕੀ ਹੋਣੀ ਚਾਹੀਦੀ ਹੈ? ਮਹਾਰਾਜ ਕਹਿੰਦੇ ਨੇ ਧਰਤੀ ਰੂਪੀ ਇਹ ਜਿਹੜੀ ਕਾਇਆ ਹੈ, ਇਹ ਜੋ ਸਰੀਰ ਹੈ, ਇਹ ਧਰਤੀ ਹੈ। ਇਸ ਨੂੰ ਕਰਮ ਭੂਮੀ ਕਰਕੇ ਆਖਿਆ ਗਿਆ ਹੈ, ਕਰਮ ਭੂਮ। ਜਿਤਨਾ ਪਸ਼ੂ ਜਗਤ ਹੈ, ਉਸ ਨੂੰ ਭੋਗ ਜੂਨੀ ਕਹਿੰਦੇ ਨੇ। ਜਿਤਨਾ ਮਨੁੱਖੀ ਜਗਤ ਹੈ, ਇਸ ਨੂੰ ਕਰਮ ਭੂਮੀ ਕਹਿੰਦੇ ਨੇ। ਪਸ਼ੂ ਭੋਗਣ ਲਈ ਆਇਆ ਹੈ। ਮਨੁੱਖ ਕੁਛ ਭੋਗਣ ਲਈ ਵੀ ਆਇਆ ਹੈ, ਤੇ ਕੁਛ ਕਰਨ ਲਈ ਵੀ ਆਇਆ ਹੈ, ਕੁਛ ਬੀਜਣ ਲਈ ਵੀ ਆਇਆ ਹੈ, ਸਾਹਿਬ ਕਹਿੰਦੇ ਨੇ:-

**ਕਰਮ ਭੂਮਿ ਹਰਿ ਨਾਮੁ ਬੋਇ॥**

(ਅੰਗ 812)

ਇਸ ਕਰਮ ਭੂਮ ਵਿਚ ਨਾਮ ਬੀਜੋ, ਸੱਚ ਨੂੰ ਬੀਜੋ ਤਾਂ ਕਿ ਰੋਮ ਰੋਮ ਵਿਚੋਂ ਸੱਚ ਪ੍ਰਗਟ ਹੋਵੇ। ਧਰਤੀ ਵਿਚ ਜੋ ਕੁਛ ਬੀਜੇਗਾ ਓਹੀ ਬਾਹਰ ਪ੍ਰਗਟ ਹੋਵੇਗਾ। ਹਕ਼ੀਕ਼ਤ ਹੈ, ਜੋ ਇਸ ਕਾਇਆ ਵਿਚ ਪਾਵੇਗਾ, ਉਹੀ ਕੁਛ ਬਾਹਰ ਨਿਕਲੇਗਾ।

**ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥**

(ਅੰਗ 449)

ਇਕ ਭਾਂਡੇ ਵਿਚ, ਬੋਤਲ ਵਿਚ ਸ਼ਰਾਬ ਭਰੀ ਹੋਵੇ ਤੇ ਹੁਣ ਉਲਟਾਈਏ, ਤੇ ਆਖੀਏ ਇਸ ਵਿਚੋਂ ਸ਼ਰਬਤ ਨਿਕਲੇ, ਇਹਦੇ ਵਿਚੋਂ ਅੰਮ੍ਰਿਤ ਨਿਕਲੇ। ਨਹੀਂ ਜੋ ਕੁਛ ਉਸ ਵਿਚ ਪਾਇਆ ਸੀ ਓਹੀ ਨਿਕਲੇਗਾ। ਇਕ ਬੋਤਲ ਵਿਚ ਸ਼ਹਦ ਪਾਇਆ ਹੈ, ਤੇ ਹੁਣ ਬਾਹਰ ਸ਼ਹਦ ਹੀ ਨਿਕਲ ਰਹੀ ਹੈ। ਤੇ ਹੁਣ ਬੰਦਾ ਆਖੇ ਇਸਦੇ ਵਿਚੋਂ ਸ਼ਰਾਬ ਨਿਕਲੇ। ਨਹੀਂ, ਜੋ

ਕੁਛ ਪਾਇਆ ਗਿਆ ਹੈ, ਓਹੀ ਬਾਹਰ ਨਿਕਲੇਗਾ। ਅਗਰ ਹਿਰਦੇ ਦੀ ਭੂਮੀ ਵਿਚ, ਇਸ ਕਾਇਆ ਦੀ ਧਰਤੀ ਵਿਚ ਸੱਚ ਨੂੰ ਬੀਜਿਆ ਗਿਆ ਹੈ, ਬਾਹਰ ਸੱਚ ਹੀ ਪ੍ਰਗਟ ਹੋਵੇਗਾ। ਅੱਖਾਂ ਵਿਚ, ਕੰਨਾਂ ਵਿਚ, ਰਸਨਾ ਵਿਚ, ਰੋਮ ਰੋਮ ਵਿਚ ਬਾਹਰ ਸੱਚ ਹੀ ਪ੍ਰਗਟ ਹੋਵੇਗਾ । ਪਰ ਅੰਦਰ ਬੀਜਿਆ ਹੀ ਕੂੜ ਗਿਆ ਤਾਂ ਰੋਮ ਰੋਮ ਵਿਚ ਕੂੜ ਹੀ ਪ੍ਰਗਟ ਹੋਵੇਗਾ। ਮਹਾਰਾਜ ਕਹਿੰਦੇ ਨੇ, ਉਸ ਕੋਲ ਜੀਵਨ ਦੀ ਜੁਗਤੀ ਹੁੰਦੀ ਹੈ। ਇਹ ਪਿਆਰ ਦੀ ਪਹਿਚਾਨ ਹੈ ਕਿ ਇਸ ਕਾਇਆ ਨੂੰ ਧਰਤੀ ਬਣਾ ਕੇ ਉਹ ਜਿਹੜਾ ਕਰਤਾ ਪੁਰਖ ਹੈ, ਉਹ ਜਿਹੜਾ ਈਸ਼ਵਰ ਹੈ, ਉਸ ਦਾ ਬੀਜ ਉਹ ਇਸ ਕਾਇਆ ਵਿਚ ਬੀਜਦਾ ਹੈ। ਭਾਵ ਉਸ ਕਰਤੇ ਪੁਰਖ ਦਾ ਜੋ ਨਾਮ ਹੈ, ਉਸ ਦਾ ਜੋ ਸਿਮਰਨ ਹੈ, ਇਹ ਬੀਜ ਉਹ ਕਾਇਆ ਦੀ ਧਰਤੀ ਵਿਚ ਬੀਜਦਾ ਹੈ।

**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥**

ਸਚਿਆਰ ਤਾਂ ਹੀ ਜਾਣਿਆ ਜਾਏਗਾ, ਜੇ ਸਿਖਿਆ ਸੱਚੀ ਲਵੇ ਤੇ ਸੱਚੀ ਸਿਖਿਆ ਵਿਚ ਕੀ ਹੁੰਦਾ ਹੈ?

**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥**

ਉਹ ਜੀਵਾਂ ਤੇ ਦਇਆ ਕਰੇਗਾ, ਦਾਨ ਕਰੇਗਾ, ਪੁੰਨ ਕਰੇਗਾ। ਉਸ ਤੋਂ ਕਿਸੇ ਨੂੰ ਚੋਟ ਨਹੀਂ ਪਹੁੰਚੇਗੀ, ਉਸ ਤੋਂ ਜਗਤ ਨੂੰ ਕੁਛ ਪ੍ਰਾਪਤ ਤੇ ਹੋਵੇਗਾ, ਉਸ ਤੋਂ ਚੋਟ ਨਹੀਂ ਪਹੁੰਚੇਗੀ। ਇਹ ਸਚਿਆਰ ਦੀ ਪਹਿਚਾਣ ਹੈ।

**ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥**

**ਅੰਤਰਿਗਤ ਤੀਰਥਿ ਮਲਿ ਨਾਉ॥**

(ਜਪੁਜੀ ਸਾਹਿਬ)

ਅੰਤਰੀਵ ਤੀਰਥ, ਆਪਣੇ ਅੰਤਸ਼ਕਰਨ ਵਿਚ ਨਿਵਾਸ ਕਰੇ। ਸ਼ੁੱਧ ਕਰਕੇ, ਆਪਣੀ ਆਤਮਾ ਵਿਚ ਉਹ ਨਿਵਾਸ ਕਰੇ । ਦਰਅਸਲ ਸਚਿਆਰ ਤੇ ਤਾਂ ਜਾਣਿਆ ਜਾਏਗਾ, ਇਸ ਤਰ੍ਹਾਂ ਦੇ ਆਤਮਾ ਦੇ ਤੀਰਥ ਵਿਚ ਕੋਈ ਨਿਵਾਸ ਕਰੇ, ਇਸ਼ਨਾਨ ਕਰੇ।

**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥**

ਪਰ ਸਵਾਲ ਪੈਦਾ ਹੁੰਦਾ ਹੈ, ਇਸ ਆਤਮਾ ਦੇ ਤੀਰਥ ਤੇ ਨਿਵਾਸ, ਕੋਈ ਕਿਸ ਤਰ੍ਹਾਂ ਕਰੇ? **ਸਤਿਗੁਰੂ ਨੋ ਪੁਛ ਕੈ,** ਸ਼ਬਦ ਤੋਂ ਪ੍ਰੇਰਨਾ ਲੈ ਕੇ। ਸ਼ਬਦ ਦੀ ਵਿਚਾਰ ਤੋਂ ਪ੍ਰੇਰਨਾ ਲੈ ਕੇ, ਉਹ ਸੱਚ ਦੇ ਤੀਰਥ ਤੇ ਨਿਵਾਸ ਕਰੇ ਤਾਂ ਹੀ ਸਚਿਆਰ ਜਾਣਿਆ ਜਾਏਗਾ।

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**

ਸਾਰੇ ਪਾਪਾਂ ਦਾ ਦਾਰੂ ਹੈ ਸੱਚ, ਸਾਰੇ ਪਾਪਾਂ ਨੂੰ ਧੋ ਕੇ ਉਹ ਬਾਹਰ ਕਢ ਦਿੰਦਾ ਹੈ। ਹਕ਼ੀਕ਼ਤ ਹੈ ਕਿ ਸੱਚ ਨੂੰ ਭੁਲਾ ਕੇ, ਸੱਚ ਨੂੰ ਇਕ ਪਾਸੇ ਰੱਖ ਕੇ, ਉਸ ਦਾ ਸਿਮਰਨ ਇਕ ਪਾਸੇ ਰੱਖ ਕੇ, ਕੋਈ ਵੀ ਧਾਰਮਿਕ ਕਰਮ ਕਰੀਏ ਉਸ ਦੇ ਨਾਲ ਪਾਪ ਮਿਟਦੇ ਨਹੀਂ, ਨਾ ਗਿਆਨ ਨਾਲ ਮਿਟਦੇ ਹਨ, ਨਾ ਦਾਨ ਨਾਲ ਮਿਟਦੇ ਹਨ। ਬੜੇ ਬੜੇ ਦਾਨੀ ਮਲੀਨ ਦੇਖੇ ਗਏ

ਹਨ, ਬੜੇ ਬੜੇ ਗਿਆਨੀ ਮਲੀਨ ਦੇਖੇ ਗਏ ਹਨ, ਬੜੇ ਬੜੇ ਦਾਰਸ਼ਨਿਕ ਅਹੰਕਾਰੀ ਦੇਖੇ ਗਏ ਹਨ, ਬੜੇ ਬੜੇ ਸਮਾਜ ਸੇਵਕ ਲੁਟੇਰੇ ਦੇਖੇ ਗਏ ਹਨ। ਬੜੇ ਬੜੇ ਦੇਸ਼ ਭਗਤ ਪ੍ਰਬਲ ਢੰਗ ਦੇ ਅਹੰਕਾਰੀ ਦੇਖੇ ਗਏ ਹਨ। ਪਰ ਜੋ ਸੱਚ ਨਾਲ ਜੁੜ ਗਿਆ, ਉਹਦੇ ਸਾਰੇ ਪਾਪ ਦੂਰ ਹੋ ਜਾਂਦੇ ਨੇ, ਉਹਦੀ ਸਾਰੀ ਮੈਲ ਧੁਲ ਕੇ ਬਾਹਰ ਆ ਜਾਂਦੀ ਹੈ। ਇਸ ਵਾਸਤੇ ਸੱਚ ਹੀ ਸਾਰੇ ਪਾਪਾਂ ਦਾ ਦਾਰੂ ਹੈ, ਸੱਚ ਹੀ ਸਾਰੇ ਰੋਗਾਂ ਦਾ ਦਾਰੂ ਹੈ। ਸੱਚ ਹੀ ਸਾਰੇ ਪਾਪਾਂ ਨੂੰ ਜੜ੍ਹੋਂ ਕਟ ਦਿੰਦਾ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ।

**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥੨॥**

ਮੈਂ ਉਹਨਾਂ ਦੇ ਅੱਗੇ ਜੋਦੜੀ ਕਰਦਾ ਹਾਂ, ਬੇਨਤੀ ਕਰਦਾ ਹਾਂ, ਤਰਲੇ ਕਰਦਾ ਹਾਂ। ਕਿਨਾਂ ਦੇ ਅੱਗੇ? ਜਿਨ੍ਹਾਂ ਦੇ ਪੱਲੇ ਵਿਚ ਸੱਚ ਹੈ, ਜਿਨ੍ਹਾਂ ਦੇ ਹਿਰਦੇ ਵਿਚ ਸੱਚ ਹੈ, ਮੈਂ ਉਹਨਾਂ ਦੇ ਅੱਗੇ ਹੁਕਮ ਨਹੀਂ ਕਰਦਾ। ਮੈਂ ਉਹਨਾਂ ਦੇ ਸਾਹਮਣੇ ਨਹੀਂ ਹੁੰਦਾ। ਮੈਂ ਤੇ ਹੱਥ ਜੋੜ ਕੇ ਉਨ੍ਹਾਂ ਦੇ ਅੱਗੇ ਖੜਾ ਹਾਂ, ਮੈਂ ਤੇ ਬੇਨਤੀ ਰੂਪ ਵਿਚ ਉਨ੍ਹਾਂ ਦੇ ਨਾਲ ਬਚਨ ਕਰਦਾ ਹਾਂ। ਮੈਂ ਤੇ ਉਨ੍ਹਾਂ ਦੇ ਅੱਗੇ ਜੋਦੜੀਆਂ ਕਰਦਾ ਹਾਂ, ਜਿਨ੍ਹਾਂ ਦੇ ਕੋਲ ਸੱਚ ਹੈ। ਉਹ ਤੇ ਇਤਨਾ ਮਹਾਨ ਹੈ, ਕਿ ਜਗਤ ਦੀਆਂ ਮਹਾਨ ਹਸਤੀਆਂ ਵੀ ਉਹਦੇ ਅੱਗੇ ਹੱਥ ਜੋੜ ਕੇ ਖੜੀਆਂ ਹੋਣਗੀਆਂ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਵਿਚ ਦਰਅਸਲ ਇਹ ਕਹਿਣਾ ਚਾਹੁੰਦੇ ਹਨ, ਇਹੀ ਕੁਛ ਕਹਿ ਰਹੇ ਨੇ ਕਿ ਜਗਤ ਦੇ ਮਹਾਨ ਜੀਵ ਵੀ ਉਸ ਦੇ ਅੱਗੇ ਹੱਥ ਜੋੜ ਕੇ ਖੜੇ ਹੋਣਗੇ, ਜਿਸਦੇ ਕੋਲ ਸੱਚ ਹੈ, ਜੋ ਸੱਚ ਨਾਲ ਜੁੜ ਗਿਆ ਹੈ। ਜਿਸਦੇ ਕੋਲ ਸਾਰੇ ਪਾਪਾਂ ਨੂੰ ਦੂਰ ਕਰਨ ਦਾ ਦਾਰੂ ਸੱਚ ਹੈ।

**ਪਉੜੀ॥**

**ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਈਐ॥**
**ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥**
**ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥**
**ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥**
**ਮਤਿ ਥੋੜੀ ਸੇਵ ਗਵਾਈਐ॥੧੦॥**

ਐਸੇ ਜੋ ਸਚਿਆਰ ਨੇ ਜਿਨ੍ਹਾਂ ਦੇ ਹਿਰਦੇ ਵਿਚ ਸੱਚ ਹੈ, ਜਿਨ੍ਹਾਂ ਦੇ ਰੋਮ ਰੋਮ ਵਿਚ ਸੱਚ ਹੈ, ਹੇ ਪਰਿਪੂਰਨ ਪਰਮਾਤਮਾ, ਮੈਂ ਤੇ ਇਕੋ ਹੀ ਦਾਨ ਤੇਰੇ ਕੋਲੋਂ ਮੰਗਦਾ ਹਾਂ ਕਿ ਉਨ੍ਹਾਂ ਦੇ ਚਰਨਾਂ ਦੀ ਖਾਕ ਮੈਨੂੰ ਦੇ, ਉਹਨਾਂ ਦੇ ਚਰਨਾਂ ਦੀ ਧੂੜ ਮੈਨੂੰ ਦੇ। ਕਹਿੰਦੇ ਨੇ ਨਾਮ ਅਭਿਆਸੀ ਜਿਹੜਾ ਹੈ, ਉਸ ਦੇ ਸਰੀਰ ਤੋਂ ਜੋ ਵੇਵਜ਼ (ਤਰੰਗਾਂ) ਨਿਕਲਦੀਆਂ ਨੇ, ਉਹ ਸਭ ਤੋਂ ਜ਼ਿਆਦਾ ਪ੍ਰਭਾਵਿਤ ਕਰਦੀਆਂ ਨੇ ਖ਼ਾਕ ਨੂੰ, ਤੇ ਪਾਣੀ ਨੂੰ। ਖ਼ਾਕ, ਅਕਸੀਰ ਬਣ ਜਾਂਦੀ ਹੈ, ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਜਿੱਥੇ ਬੈਠ ਕੇ ਕੋਈ ਭਜਨ ਕਰ ਰਿਹਾ ਹੈ, ਰਾਮ ਉਚਾਰਨ ਕਰ ਰਿਹਾ ਹੈ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਐਸਾ ਉਚਾਰਨ ਕਰ ਰਿਹਾ ਹੈ, ਇਕਾਗਰ ਚਿੱਤ ਹੋ ਕੇ, ਤਾਂ ਆਲੇ ਦੁਆਲੇ ਪਾਣੀ ਚਾਹੇ ਭਾਂਡੇ ਵਿਚ ਪਿਆ ਹੈ, ਤੇ ਚਾਹੇ ਘੜੇ ਵਿਚ ਪਿਆ ਹੈ, ਜਾਂ ਸਰੋਵਰ ਹੈ, ਉਹ ਪਾਣੀ ਅੰਮ੍ਰਿਤ ਬਣੇਗਾ ਔਰ ਖ਼ਾਕ ਅਕਸੀਰ ਬਣੇਗੀ। ਦਰਬਾਰ ਸਾਹਿਬ ਦੇ ਸਰੋਵਰ ਨੂੰ, ਇਸੀ ਵਾਸਤੇ ਹੀ ਅਸੀਂ ਅੰਮ੍ਰਿਤ ਸਰੋਵਰ ਕਹਿੰਦੇ ਹਾਂ, ਕਿਉਂਕਿ ਅੰਮ੍ਰਿਤਮਈ ਨਾਮ ਉੱਥੇ ਅੱਠੇ ਪਹਰ ਗੂੰਜਦਾ ਰਹਿੰਦਾ ਹੈ। ਅੱਠੇ ਪਹਰ ਨਾਮ ਦਾ ਉੱਥੇ ਉਚਾਰਨ ਹੈ, ਤੇ ਨਾਮ ਦੀ ਛੋਹ ਪਾਣੀ ਨੂੰ ਅੰਮ੍ਰਿਤ ਬਣਾ ਦਿੰਦੀ ਹੈ, ਨਾਮ ਦੀ ਛੋਹ ਖ਼ਾਕ ਨੂੰ ਅਕਸੀਰ ਬਣਾ ਦਿੰਦੀ ਹੈ। ਈਰਾਨ ਦੇ ਪ੍ਰਸਿਧ ਸੂਫ਼ੀ ਫਕੀਰ ਸ਼ੇਖ਼ ਸਾਅਦੀ ਸਾਹਿਬ ਦਾ ਫ਼ਰਮਾਨ ਹੈ।

*ਸੁਰਮਾ ਕੁਨ ਤੋ ਖ਼ਾਕ ਔਲੀਆ, ਤਾ ਬਾਬੀਨੀ ਇਬਤਿਦਾ ਤਾ ਇੰਤਿਹਾ।*

ਜੇ ਆਦ ਤੋਂ ਲੈ ਕੇ ਤੂੰ ਅੰਤ ਤਕ ਵੇਖਣਾ ਚਾਹੁੰਦਾ ਹੈਂ, ਤਾ ਜਿਹੜੇ ਔਲੀਏ ਨੇ, ਜੋ ਅੱਲਾ ਨਾਲ ਜੁੜੇ ਹੋਏ ਨੇ, ਉਹਨਾਂ ਦੇ ਚਰਨਾਂ ਦੀ ਖਾਕ ਨੂੰ ਆਪਣੀਆਂ ਅੱਖਾਂ ਵਿਚ ਪਾ, ਉਸ ਨੂੰ ਸੁਰਮਾ ਬਣਾ। **ਸੁਰਮਾ ਕੁਨ ਤੋ ਖ਼ਾਕ ਔਲੀਆ ਤਾ ਬਾਬੀਨੀ ਇਬਤਿਦਾ ਤਾ ਇੰਤਿਹਾ।** ਦਰ ਅਸਲ ਨਾਮ ਦੀਆਂ ਤਰੰਗਾਂ, ਨਾਮ ਦੀ ਝੁਨਕਾਰ, ਨਾਮ ਦੀ ਝਰਨਾਟ ਖ਼ਾਕ ਨੂੰ ਤੇ ਪਾਣੀ ਨੂੰ ਜ਼ਿਆਦਾ ਮੁਤਬੱਰਕ ਕਰਦੀ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਭਗਤ ਭਾਈ ਸਾਹਿਬ ਭਾਈ ਨੰਦ ਲਾਲ, ਕਾਫੀ ਚਿਰ ਤਕ ਗੁਰੂ ਘਰ ਦੀ ਸੇਵਾ ਕਰਦੇ ਰਹੇ, ਕਲਮ ਨਾਲ ਵੀ ਔਰ ਹੱਥਾਂ ਨਾਲ ਵੀ। ਆਪ ਲੰਗਰ ਵੀ ਚਲਾਉਂਦੇ ਸਨ ਤੇ ਲੰਗਰ ਤੋਂ ਫ਼ਾਰਗ਼ ਹੋ ਕੇ ਆਪ ਲਿਖਦੇ ਸਨ। ਔਰ ਇਹ ਵੀ ਇਕ ਇਤਿਹਾਸ ਹੈ, ਕਿ ਇਕ ਦਿਨ ਨੰਦ ਲਾਲ ਕਵੀ, ਜੋ ਦਾਰਸ਼ਨਿਕ, ਫ਼ਿਲਾਸਫਰ ਸੀ, ਤਲਵਾਰ ਪਹਿਨ ਕੇ ਆ ਗਿਆ। ਤਾਂ ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ ਨੰਦ ਲਾਲ ਤੇਰੀ ਕਲਮ ਜੋ ਕੁਛ ਕਰ ਸਕਦੀ ਹੈ, ਤੇਰੀ ਤਲਵਾਰ ਉਹ ਕੁੱਝ ਨਹੀਂ ਕਰ ਸਕਦੀ। ਤੇਰੇ ਹੱਥ ਵਿਚ ਕਲਮ ਹੀ ਸੋਭਾ ਪਾਉਂਦੀ ਹੈ, ਤੇਰੇ ਹੱਥ ਵਿਚ ਤਲਵਾਰ ਨਹੀਂ, ਤੂੰ ਦਾਰਸ਼ਨਿਕ ਹੈਂ, ਕੋਮਲ ਹੁਨਰਾਂ ਦਾ ਮਾਲਿਕ ਹੈਂ, ਤੂੰ ਮੈਦਾਨੇ ਜੰਗ ਵਿਚ ਕਿਸੇ ਦਾ ਖ਼ੂਨ ਨਹੀਂ ਵੇਖ ਸਕਦਾ। ਤੂੰ ਤੇ ਕੋਮਲ ਹੁਨਰਾਂ ਦਾ ਮਾਲਿਕ ਹੈਂ, ਤੇਰੀ ਕਲਮ ਹੀ ਕਰਾਂਤੀ (Revolution) ਲਿਆ ਸਕਦੀ ਹੈ। ਤੈਨੂੰ ਤਲਵਾਰ ਦੇ ਨਾਲ ਕਰਾਂਤੀ ਲਿਆਉਣ ਦੀ ਲੋੜ ਹੀ ਨਹੀਂ। ਤੂੰ ਕਲਮ ਨੂੰ ਆਪਣੇ ਅੰਦਰ ਧਾਰਨ ਕਰ। ਕਹਿੰਦੇ ਨੇ ਇਕ ਦਿਨ ਸਤਿਗੁਰੂ ਪ੍ਰਸੰਨ ਹੋਏ ਤੇ ਕਹਿਣ ਲੱਗੇ, ਪੁਰਖਾ ਅੱਜ ਸਾਡਾ ਜੀ ਕਰਦਾ ਹੈ, ਤੈਨੂੰ ਕੁਛ ਦੇਈਏ। ਪਰ ਐਸਾ ਨਾ ਹੋਵੇ ਅਸੀਂ ਕੁਛ ਹੋਰ ਦੇਈਏ ਤੇ ਤੇਰੀ ਮੰਗ ਕੁਛ ਹੋਰ ਹੋਵੇ। ਲਿਹਾਜ਼ਾ ਤੂੰ ਖ਼ੁਦ ਮੰਗ ਕੀ ਦੇਈਏ? ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਨੇ, ਮਹਾਰਾਜ ਜਦ ਮੈਂ ਇਸ ਦਰ ਤੇ ਪਹਿਲੇ ਪਹਿਲ ਆਇਆ ਸੀ, ਅਨੇਕਾਂ ਮੰਗਾਂ ਨਾਲ ਮੇਰਾ ਹਿਰਦਾ ਭਰਿਆ ਹੋਇਆ ਸੀ। ਜੈਸੇ ਜੈਸੇ ਆਪ ਦੇ ਚਰਨਾਂ ਵਿਚ ਦਿਨ ਬਤੀਤ ਹੁੰਦੇ ਗਏ, ਮੰਗਾਂ ਮਿਟਦੀਆਂ ਗਈਆਂ। ਪਰਮ ਪੁਰਖ, ਮਹਾਨ ਪੁਰਖ ਦੀ ਸੰਗਤਿ ਕਰੀਬਨ ਕਰੀਬਨ ਸੰਸਾਰ ਦੀਆਂ ਮੰਗਾਂ ਨੂੰ ਹੀ ਖ਼ਤਮ ਕਰਦੀ ਹੈ। ਜਿਸਦੇ ਕੋਲ ਬੈਠ ਕੇ ਸੰਸਾਰ ਦੀ ਮੰਗ ਵਧੇ, ਉਹ ਬੰਦਾ ਸੰਸਾਰੀ ਹੈ, ਉਹ ਬੰਦਾ ਭਗਤ ਨਹੀਂ, ਉਹ ਬੰਦਾ ਸੰਤ ਨਹੀਂ ਅਤੇ ਜਿਸਦੇ ਕੋਲ ਬੈਠ ਕੇ ਸੰਸਾਰ ਦੀ ਮੰਗ ਘਟੇ, ਤੇ ਕਰਤਾਰ ਦੀ ਮੰਗ ਪੈਦਾ ਹੋਵੇ, ਦਰਅਸਲ ਓਹੀ ਬੰਦਾ ਸੰਤ ਹੈ, ਓਹੀ ਭਗਤ ਹੈ। ਤਾਂ) ਨੰਦ ਲਾਲ ਕਹਿੰਦੇ ਨੇ, ਮਹਾਰਾਜ ਜਦੋਂ ਮੈਂ ਆਇਆ ਸੀ ਤੇ ਮੰਗਾਂ ਦਾ ਗੁਬਾਰ ਮੇਰੇ ਅੰਦਰ ਸੀ, ਹੁਣ ਤੇ ਸਹਿਜੇ ਸਹਿਜੇ ਸਾਰੀਆਂ ਹੀ ਰੁਖ਼ਸਤ ਹੋ ਗਈਆਂ ਨੇ, ਤੇ ਹੁਣ ਮੈਂ ਕੀ ਮੰਗਾਂ। ਗੁਰਦੇਵ ਕਹਿਣ ਲੱਗੇ ਅੱਜ ਅਸੀ ਸੰਕਲਪ ਕੀਤਾ ਹੈ ਕਿ ਤੈਨੂੰ ਕੁਛ ਦੇਈਏ। ਜੇ ਨਹੀਂ ਵੀ ਕੋਈ ਮੰਗ ਤਾਂ ਕਿਸੇ ਮੰਗ ਨੂੰ ਜਨਮ ਦੇ, ਤੂੰ ਮੰਗ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਇਹ ਮੰਗ, ਦੀਵਾਨੇ ਗੋਇਆ ਨਾਮਕ ਪੋਥੀ (ਗ੍ਰੰਥ) ਵਿਚ ਦਰਜ ਹੈ॥

*ਸਵਦ ਕੁਰਬਾਨ ਖਾਕਿ ਰਾਹਿ ਸੰਗਤ ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ।*

(ਗਜ਼ਲ 33)

ਇਕੋ ਹੀ ਆਰਜ਼ੂ ਰਹਿ ਗਈ ਹੈ ਮੇਰੇ ਪਾਤਸ਼ਾਹ, ਹੋਰ ਸਭ ਮਿਟ ਗਈਆਂ ਨੇ, ਬਾਕੀ ਤਮਾਮ ਇਛਾਵਾਂ ਸ਼ਾਂਤ ਹੋ ਗਈਆਂ ਨੇ, ਇਕ ਆਰਜ਼ੂ ਹੈ। *ਸਵਦ ਕੁਰਬਾਨ ਖਾਕਿ ਰਾਹਿ ਸੰਗਤ ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ।* ਹੇ ਮੇਰੇ ਪਾਤਸ਼ਾਹ! ਇਕੋ ਹੀ ਆਰਜ਼ੂ, ਮੇਰਾ ਦਿਲ ਕਰਦਾ ਹੈ, ਇਹ ਸੰਗਤਾਂ, ਇਹ ਰਸਿਕ ਪੁਰਸ਼, ਇਹ ਨਾਮ ਧਰੀਕ, ਇਹ ਨਾਮ ਦੇ ਰਸੀਏ, ਜਿਨ੍ਹਾਂ ਜਿਨ੍ਹਾਂ ਗਲੀਆਂ ਤੋਂ ਲੰਘ ਕੇ ਆਪ ਦੇ ਦਰ ਤਕ ਪਹੁੰਚਦੇ ਨੇ, ਉਹਨਾਂ ਗਲੀਆਂ ਦੀ ਖ਼ਾਕ ਮੈਨੂੰ ਬਣਾ ਦੇ, ਤਾਕਿ ਮੈਂ ਉਹਨਾਂ ਦੇ ਚਰਨਾਂ ਦੀ ਖ਼ਾਕ ਬਣਾ। ਜੇ ਉਹਨਾਂ ਦੇ ਚਰਨਾਂ ਦੀ ਖ਼ਾਕ ਬਣਿਆ ਤਾਂ ਲਾਜ਼ਮੀ ਹੈ, ਕਿਸੇ ਦੇ ਮਸਤਕ ਦੀ ਖ਼ਾਕ ਬਣਾਂਗਾ। ਇਸ ਤਰ੍ਹਾਂ ਦੇ ਪੁਰਸ਼ਾਂ ਦੀ ਖ਼ਾਕ ਨੂੰ ਹੀ ਤੇ ਮੱਥੇ ਤੇ ਲਾਇਆ ਜਾਂਦਾ ਹੈ। ਜੋ ਪਰਮ ਪੁਰਖਾਂ ਦੇ ਚਰਨਾਂ ਦੀ ਖ਼ਾਕ ਬਣ ਜਾਏ, ਉਹ ਸੰਸਾਰ ਦੇ ਮੱਥੇ ਦੀ ਖ਼ਾਕ ਬਣ ਜਾਂਦਾ ਹੈ, ਉਹ ਸੰਸਾਰ ਦੇ ਸਿਰ ਦੀ ਖ਼ਾਕ ਬਣ ਜਾਂਦਾ ਹੈ। ਲੋਕਾਂ ਨੂੰ ਉਹ ਖ਼ਾਕ ਆਪਣੇ ਸਿਰ ਵਿਚ ਰਖਣੀ ਪੈਂਦੀ ਹੈ, ਜੋ ਪਰਮ ਪੁਰਖ ਦੇ ਚਰਨਾਂ ਦੀ ਖ਼ਾਕ ਬਣ ਜਾਏ। ਭਾਈ ਨੰਦ ਲਾਲ ਦੀ ਇਸ ਮੰਗ ਨੂੰ ਸੁਣ ਕੇ, ਗੁਰੂ ਗੋਬਿੰਦ ਸਿੰਘ ਜੀ ਨੇ ਗਲਵਕੜੀ ਵਿਚ ਲੈ ਲਿਆ। ਆਖਿਆ ਤੂੰ ਇਤਨਾਂ ਪਾਵਨ ਹੈਂ, ਇਤਨਾ ਮਹਾਨ ਹੈਂ, ਤੇ ਤੇਰੇ ਚਰਨਾਂ ਦੀ ਖ਼ਾਕ ਨੂੰ ਹੀ ਜਗਤ ਲੋਚੇਗਾ। ਤੂੰ ਇਤਨਾ ਮਹਾਨ ਹੈਂ, ਇਤਨਾ ਉੱਤਮ ਹੈਂ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਐਸਾ ਫ਼ਰਮਾਨ ਕੀਤਾ ਹੈ।

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥**
**ਨਾਨਕ ਦਾਸੁ ਇਹਾ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥**

(ਅੰਗ 12)

ਮੈਨੂੰ ਸੰਤ ਦੀ ਧੂੜ ਬਣਾ ਦੇ, ਕਿਉਂਕਿ ਸੰਤਨ ਦੀ ਧੂੜ ਤੇ ਸੰਸਾਰ ਦੇ ਮੱਥੇ ਦੀ ਧੂੜ ਹੁੰਦੀ ਹੈ, ਤੇ ਪਾਵਨ ਹੁੰਦੀ ਹੈ, ਉਹ ਤੇ ਮਹਾਨ ਹੁੰਦੀ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਹੇ ਪਰਿਪੂਰਨ ਪਰਮਾਤਮਾ! ਮੈਂ ਤੇ ਇਕੋ ਹੀ ਦਾਨ ਮੰਗਦਾ ਹਾਂ, ਜੇ ਤੂੰ ਦੇਵੇਂ, ਜੇ ਤੂੰ ਰਾਜ਼ੀ ਹੋਵੇਂ ਦਾਨ ਦੇਣ ਵਿਚ ਤਾਂ। **ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥** ਜੋ ਤੇਰੇ ਨਾਲ ਜੁੜੇ ਹੋਏ ਨੇ, ਸਚਿਆਰ ਹੋ ਗਏ ਨੇ, ਜਿਨ੍ਹਾਂ ਦੇ ਸਾਰੇ ਪਾਪ ਧੁਲ ਗਏ ਨੇ, ਉਹਨਾਂ ਦੇ ਪੈਰਾਂ ਦੀਆਂ ਤਲੀਆਂ ਦੀ ਜਿਹੜੀ ਖ਼ਾਕ ਹੈ ਜੇ ਕਿਧਰੇ ਮੈਨੂੰ ਮਿਲੇ ਤਾਂ ਮੈਂ ਆਪਣੇ ਮੱਥੇ ਤੇ ਲਾਵਾਂ। ਆਮ ਸਿੱਖ ਜਗਤ ਵਿਚ ਤੇ ਧਾਰਮਿਕ ਦੁਨੀਆ ਵਿਚ ਐਸੇ ਪੁਰਖਾਂ ਦੀ ਚਰਨ ਧੂੜ ਹੀ, ਮੱਥੇ ਦੇ ਮਾੜੇ ਲੇਖ ਹੀ ਮਿਟਾ ਦਿੰਦੀ ਹੈ, ਮਸਤਕ ਨੂੰ ਪਾਵਨ ਕਰ ਦਿੰਦੀ ਹੈ, ਮਹਾਨ ਬਣਾ ਦਿੰਦੀ ਹੈ।

**ਕੂੜਾ ਲਾਲਚੁ ਛਡੀਐ ਹੋਇ**
**ਇਕ ਮਨਿ ਅਲਖੁ ਧਿਆਈਐ॥**

ਸਾਹਿਬ ਕਹਿੰਦੇ ਨੇ, ਝੂਠ ਦੀ ਪਕੜ ਨੂੰ, ਝੂਠ ਦੇ ਲਾਲਚ ਨੂੰ, ਇਕ ਪਾਸੇ ਰੱਖ ਕੇ ਐ ਬੰਦੇ! ਮਨ ਨੂੰ ਇਕਾਗਰ ਕਰ ਕੇ, ਉਹ ਜੋ ਨਾ ਲਖਿਆ ਜਾਣ ਵਾਲਾ ਅਲੱਖ ਪਰਮਾਤਮਾ ਹੈ, ਉਸਦਾ ਧਿਆਨ ਕਰ, ਉਸ ਦਾ ਚਿੰਤਨ ਕਰ। ਇਸ ਤਰੀਕੇ ਨਾਲ ਹੀ ਤੂੰ ਸਚਿਆਰ ਹੋ ਸਕੇਂਗਾ।

**ਫਲੁ ਤੇਵੇਹੋ ਪਾਈਐ ਜੇ ਵੇਹੀ ਕਾਰ ਕਮਾਈਐ॥**

ਇਕ ਗੱਲ ਧਿਆਨ ਨਾਲ ਤੂੰ ਸੁਣ ਲੈ, ਕਿ ਜੈਸਾ ਤੂੰ ਬੀਜ ਬੋਏਂਗਾ, ਵੈਸਾ ਹੀ ਫਲ ਤੈਨੂੰ ਪ੍ਰਾਪਤ ਹੋਵੇਗਾ, ਤੂੰ ਫਲ ਤੇ ਦਰਿਸ਼ਟੀ ਨਾ ਰੱਖ, ਬੀਜ ਤੇ ਦਰਿਸ਼ਟੀ ਰੱਖ। ਸੰਸਾਰੀ ਹਰ ਵਕਤ ਫਲ ਤੇ ਹੀ ਦਰਿਸ਼ਟੀ ਰਖਦਾ ਹੈ, ਆਪਣੇ ਬੀਜ ਤੇ ਨਹੀਂ। ਬੀਜ ਗ਼ਲਤ ਬੋਈ ਜਾਂਦਾ ਹੈ ਤੇ ਫਲ ਦੀ ਕਲਪਣਾ ਬੜੀ ਚੰਗੀ ਕਰੀ ਜਾਂਦਾ ਹੈ। ਐਹ ਸੁਖ ਮਿਲੇ, ਉਹ ਸੁਖ ਮਿਲੇ, ਐਹ ਅਨੰਦ ਮਿਲੇ, ਉਹ ਰਸ ਮਿਲੇ। ਇਸ ਦੀ ਦਰਿਸ਼ਟੀ ਫਲ ਤੇ ਹੈ, ਤੇ ਬੋਈ ਜਾਂਦਾ ਹੈ ਕੰਡੇ। ਬਾਬੇ ਫ਼ਰੀਦ ਦਾ ਬੜਾ ਸੋਹਣਾ ਕਹਿਣਾ ਹੈ:-

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥ ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥**

(ਅੰਗ 1379)

ਮੰਗਦਾ ਹੈ ਇਹ ਅੰਗੂਰ, ਦਾਖ਼ਾਂ, ਖੁਰਮਾਨੀਆਂ ਤੇ ਬੀਜਦਾ ਇਹ ਜੱਟ ਕੀ ਹੈ? ਬੀਜ ਤੇ ਧਿਆਨ ਹੀ ਨਹੀਂ ਹੈ। ਭਗਤ ਉਹ ਹੈ, ਸੰਤ ਉਹ ਹੈ ਦਰਿਸ਼ਟੀ ਬੀਜ ਤੇ ਹੈ ਫਲ ਤੇ ਨਹੀਂ। ਬਸ ਜੀਵਨ ਦੀਆਂ ਇਹ ਦੋ ਸ਼ੈਲੀਆਂ ਨੇ। ਦਰਿਸ਼ਟੀ ਬੀਜ ਤੇ ਹੈ ਫਲ ਤੇ ਨਹੀਂ, ਇਹ ਭਗਤ ਹੈ। ਤੇ ਜਦ ਦਰਿਸ਼ਟੀ ਬਾਰ ਬਾਰ ਬੀਜ ਤੇ ਹੋਵੇਗੀ, ਐਸਾ ਬੰਦਾ ਮਾੜਾ ਬੀਜ ਨਹੀਂ ਬੋਏਗਾ, ਕਿਉਂਕਿ ਦਰਿਸ਼ਟੀ ਬੀਜ ਤੇ ਹੈ, ਧਿਆਨ ਬੀਜ ਤੇ ਹੈ ਅਤੇ ਸੰਸਾਰੀ, ਉਸ ਦਾ ਧਿਆਨ ਫਲ ਤੇ ਹੈ, ਬੀਜ ਤੇ ਕੋਈ ਵੀ ਨਹੀਂ। ਬੀਜ ਨੂੰ ਵੇਖ ਦਾ ਹੀ ਨਹੀਂ, ਬੀਜ ਨੂੰ ਸੋਚਦਾ ਹੀ ਨਹੀਂ ਕਿ ਬੀਜ ਕੀ ਹੈ? ਧਿਆਨ ਫਲ ਤੇ ਹੈ, ਫਲ ਰਸ ਦਾਇਕ ਮਿਲੇ। ਬੀਜੀ ਜਾਂਦਾ ਹੈ, ਜੰਡ ਤੇ ਕਿਕਰ, ਮੰਗਦਾ ਪਿਆ ਹੈ ਅੰਬ ਤੇ ਅੰਗੂਰ, ਇਹ ਸੰਸਾਰੀ ਦਾ ਲੱਛਣ ਹੈ। ਸਾਹਿਬ ਕਹਿੰਦੇ ਨੇ ਇਤਨੀ ਗੱਲ ਯਾਦ ਰਖੀਂ ਕਿ ਫਲ ਤੇਰੀ ਝੋਲੀ ਵਿਚ ਓਹੀ ਕੁਛ ਪੈਣੇ ਨੇ, ਜੈਸਾ ਤੂੰ ਬੀਜ ਬੀਜੇਂਗਾ, ਜੈਸੀ ਤੂੰ ਕਾਰ ਕਮਾਵੇਂਗਾ।

**ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥**

ਜੇ ਕਿਧਰੇ ਪੂਰਬਲੇ ਸੰਸਕਾਰ ਹੋਣ। ਪੂਰਬਲਾ ਸੰਸਕਾਰ ਜੋ ਅੱਜ ਤੋ ਪਹਿਲਾਂ ਕੀਤਾ ਹੈ, ਉਹ ਪੂਰਬਲਾ, ਇਕ ਦਿਨ ਜੋ ਪਹਿਲਾਂ ਕੀਤਾ ਹੈ, ਇਕ ਮਹੀਨਾ ਜੋ ਪਹਿਲੇ ਕੀਤਾ ਹੈ, ਇਕ ਸਾਲ ਜੋ ਪਹਿਲੇ ਕੀਤਾ ਹੈ, ਇਕ ਜਨਮ ਜੋ ਪਹਿਲੇ ਕੀਤਾ ਹੈ, ਉਹ ਪੂਰਬਲਾ ਹੈ। ਜੋ ਕੱਲ ਕਰ ਚੁਕਿਆ ਹੈ, ਭਾਵ ਗੁਜ਼ਰੇ ਹੋਏ ਕਲ ਵਿਚ, ਉਸ ਦੇ ਵੀ ਸੰਸਕਾਰ ਬਣਨਗੇ। ਜੋ ਇਕ ਮਹੀਨੇ ਪਹਿਲੇ ਕਰ ਚੁਕਿਆ ਹੈ, ਉਸ ਦੇ ਵੀ ਸੰਸਕਾਰ ਬਣਨਗੇ। ਅੱਜ ਤੋਂ ਪਹਿਲੇ ਜੋ ਕੁਛ ਵੀ ਹੈ, ਉਹ ਪੂਰਬਲਾ ਹੈ। ਮਹਾਰਾਜ ਕਹਿੰਦੇ ਨੇ, ਕਿਸੇ ਦਾ ਪੂਰਬਲਾ ਲਿਖਿਆ ਲੇਖ ਹੋਵੇ, ਜਿਸ ਨੇ ਕੁਛ ਪੂਰਬ ਵਿਚ ਬੀਜਿਆ ਹੈ। ਬਲਕਿ ਕਿਸੇ ਨੇ ਕਲ ਬੀਜਿਆ, ਅੱਜ ਫਲ ਦੀ ਇੱਛਾ ਕਰੇਗਾ। ਕਲ ਬੀਜਿਆ ਹੀ ਨਹੀਂ, ਅੱਜ ਫਲ ਕਿੱਥੇ।

**ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥**

ਜੇ ਪੂਰਬਲੇ ਸੰਸਕਾਰ ਐਸੇ ਲਿਖੇ ਹੋਣ ਤਾਂ ਸਚਿਆਰ ਜਿਹੜੇ ਨੇ, ਪਰਮ ਸਚਿਆਰ, ਉਹਨਾਂ ਦੀ ਧੂੜ ਮੱਥੇ ਤੇ ਲਾਉਣ ਨੂੰ ਮਿਲਦੀ ਹੈ, ਇਸ ਤਰ੍ਹਾਂ ਮੱਥੇ ਦੀਆਂ ਮਾੜੀਆਂ ਰੇਖਾਂ ਮਿਟ ਜਾਂਦੀਆਂ ਨੇ।

**ਮਤਿ ਥੋੜੀ ਸੇਵ ਗਵਾਈਐ॥੧੦॥**

ਪਰ ਐਸਾ ਹੁੰਦਾ ਹੈ, ਆਪਣੀ ਮੱਤ ਥੋੜੀ ਹੋਵੇ, ਸੋਚਣੀ ਥੋੜੀ ਹੋਵੇ, ਸੰਕੀਰਣ ਹੋਵੇ, ਤਾਂ ਜੋ ਕੁਝ ਬੰਦਾ ਕਰਦਾ ਹੈ, ਉਹ ਵੀ ਗੁਆ ਬੈਠਦਾ ਹੈ। ਕਿਉਂਕਿ ਥੋੜੀ ਮੱਤ ਕਰਕੇ ਅਹੰਕਾਰ ਪੈਦਾ ਹੁੰਦਾ ਹੈ, ਬਿਬੇਕ ਮੱਤ ਚਾਹੀਦੀ ਹੈ। ਪ੍ਰਭੂ ਨੂੰ ਸਮਝਣ ਲਈ, ਗੁਰੂ ਨੂੰ ਸਮਝਣ ਲਈ ਮਹਾਨ ਮੱਤ ਚਾਹੀਦੀ ਹੈ। ਗੁਰੂ ਦੀ ਸਭ ਤੋਂ ਵੱਡੀ ਦਾਤ ਹੈ ਮੱਤ ਦੇਣੀ।

**ਹਾਰੁ ਪਰਿਓ ਸੁਆਮੀ ਕੈ ਦੁਆਰੇ ਦੀਜੈ ਬੁਧਿ ਬਿਬੇਕਾ॥**

(ਅੰਗ 641)

ਜੈਸੇ ਹੀ ਬਿਬੇਕ ਬੁਧ ਦੀ ਪ੍ਰਾਪਤੀ ਹੁੰਦੀ ਹੈ, ਮਨੁੱਖ ਦੀ ਸੇਵਾ ਨੂੰ ਫਿਰ ਭਾਗ ਲਗਦੇ ਨੇ, ਮਨੁੱਖ ਦੀ ਸੇਵਾ ਪਰਫੁਲਤ ਹੁੰਦੀ ਹੈ। ਉਸ ਨੂੰ ਨਾਮ ਦਾ ਰਸ ਪ੍ਰਾਪਤ ਹੁੰਦਾ ਹੈ। ਉਸ ਨੂੰ ਜੀਵਨ ਦੀ ਜੁਗਤ ਪ੍ਰਾਪਤ ਹੋ ਜਾਂਦੀ ਹੈ। ਉਸ ਨੂੰ ਜੀਵਨ ਦਾ ਢੰਗ ਪ੍ਰਾਪਤ ਹੋ ਜਾਂਦਾ ਹੈ।



**ਸਲੋਕੁ ਮ:੧॥**

**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥**
**ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥**
**ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥**
**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥**
**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥੧॥**

ਵਕ਼ਤ ਦਾ, ਮਾਹੌਲ ਦਾ, ਸਮੇਂ ਦਾ, ਮਨੁੱਖ ਦੇ ਉੱਤੇ ਇਕ ਖ਼ਾਸ ਪ੍ਰਭਾਵ ਪੈਂਦਾ ਹੈ। ਇਸ ਵਾਸਤੇ ਇਸ ਮਨੁੱਖੀ ਜਗਤ ਵਿਚ ਇਹ ਇਕ ਆਮ ਮੁਹਾਵਰਾ ਵਰਤਿਆ ਜਾਂਦਾ ਹੈ , ਬਈ ਸਮੇਂ ਦਾ ਪ੍ਰਭਾਵ ਹੈ, ਵਕ਼ਤ ਦੀ ਗੱਲ ਹੈ, ਸਮੇਂ ਦੀ ਖੇਡ ਹੈ। ਸਮੇਂ ਦਾ ਜੋ ਪ੍ਰਭਾਵ ਬਣਦਾ ਹੈ, ਦਰਅਸਲ ਬਹੁਤ ਸਾਰੇ ਮਨੁੱਖ ਇਕੋ ਤਰ੍ਹਾਂ ਦੀ ਸੋਚਣੀ ਦੇ ਹੋ ਜਾਣ ਤਾਂ ਬਕਾਇਦਾ ਇਕ ਸਮੇਂ ਨੂੰ ਜਨਮ ਦਿੰਦੇ ਨੇ, ਇਕ ਤਰ੍ਹਾਂ ਦੇ ਵਕ਼ਤ ਨੂੰ ਜਨਮ ਦਿੰਦੇ ਹਨ। ਜੈਸੇ ਮਹਾਤਮਾ ਬੁੱਧ ਦੇ ਸਮੇਂ ਇਕ ਲਹਿਰ ਉਠੀ ਕਿ ਹਰ ਇਕ ਭਿਖਸ਼ੂ ਬਣਨ ਵਿਚ ਫਖ਼ਰ ਮਹਿਸੂਸ ਕਰਦਾ ਸੀ। ਭਿਖਸ਼ੂ ਕਿਸੇ ਗਲੀ ਵਿਚੋਂ ਲੰਘ ਜਾਏ ਤੇ ਗਲੀ ਦੇ ਵਸਨੀਕ ਸਮਝਦੇ ਸਨ ਸਾਡਾ ਮੁਹੱਲਾ ਪਵਿੱਤਰ ਹੋ ਗਿਆ ਹੈ। ਭਿਖਸ਼ੂ ਬਣਨਾ ਮਾਣ ਵਡਿਆਈ ਦੀ ਗੱਲ ਹੋ ਗਈ, ਉਸ ਸਮੇਂ ਦਾ ਐਸਾ ਪ੍ਰਭਾਵ, ਐਸੀ ਖੇਡ। ਇਹ ਗੱਲ ਠੀਕ ਹੈ ਸਮੇਂ ਦਾ ਪ੍ਰਭਾਓ ਵੀ ਵਿਅਕਤੀਆਂ ਦੁਆਰਾ ਬਣਦਾ ਹੈ, ਬਹੁਤ ਸਾਰੇ ਸਿਆਣੇ ਵਿਅਕਤੀ, ਬਹੁਤ ਸਾਰੇ ਮਹਾਨ ਵਿਅਕਤੀ, ਇਕ ਤਰ੍ਹਾਂ ਦੀ ਸੋਚਣੀ ਦੇ ਹੋ ਜਾਣ ਤਾਂ ਬਾਕਾਇਦਾ ਉਹ ਇਕ ਸਮੇਂ ਨੂੰ ਜਨਮ ਦਿੰਦੇ ਹਨ, ਇਕ ਵਕ਼ਤ ਨੂੰ ਜਨਮ ਦਿੰਦੇ ਹਨ ਅਤੇ ਹਰ ਬਸ਼ਰ ਕਹਿਣ ਲੱਗ ਪੈਂਦਾ ਹੈ, ਇਹ ਵਕ਼ਤ ਦਾ ਪ੍ਰਭਾਓ ਹੈ, ਸਮੇਂ ਦਾ ਪ੍ਰਭਾਓ ਹੈ। ਲੇਕਿਨ ਬਹੁਤ ਸਾਰੇ ਮਲੀਨ ਮਨੁੱਖ, ਬਹੁਤ ਸਾਰੇ ਮਾੜੀ ਸੋਚਣੀ ਵਾਲੇ ਵੀ ਇਕ ਤਰ੍ਹਾਂ ਦੇ ਮਹੌਲ ਨੂੰ ਜਨਮ ਦਿੰਦੇ ਹਨ। ਇਕ ਤਰ੍ਹਾਂ ਦੇ ਸਮੇਂ ਨੂੰ ਜਨਮ ਦਿੰਦੇ ਨੇ ਤੇ ਉਸ ਵਕ਼ਤ ਵੀ ਕਹਿਣਾ ਪੈਂਦਾ ਹੈ ਕਿ ਵਕ਼ਤ ਦਾ ਆਪਣਾ ਪ੍ਰਭਾਓ ਹੈ, ਸਮੇਂ ਦੀ ਆਪਣੀ ਖੇਡ ਹੈ। ਅਜੋਕੇ ਦੌਰ ਨੂੰ ਸਾਡੇ ਧਾਰਮਿਕ ਇਤਿਹਾਸ ਵਿਚ ਆਖਿਆ ਜਾਂਦਾ ਹੈ ਕਲਜੁਗ। ਐਸਾ ਸਮਾਂ, ਐਸਾ ਮਹੌਲ ਜਿਸ ਨੂੰ ਨਾਮ ਦਿੱਤਾ ਗਿਆ; ਕਲਜੁਗ। ਇਸ ਦੇ ਅੱਖਰੀ ਅਰਥ ਅਨੇਕਾਂ ਹੋ ਸਕਦੇ ਨੇ, ਲੇਕਿਨ ਬਾਣੀ ਅਨੁਸਾਰ ਤੇ ਅਰਥ ਇਤਨੇ ਹੀ ਨੇ, ਕਲੇਸ਼ ਨਾਲ ਭਰਿਆ ਜੁਗ, ਹਰ ਪਾਸੇ ਕਲ੍ਹਾ ਹੀ ਕਲ੍ਹਾ, ਹਰ ਪਾਸੇ ਕਲੇਸ਼ ਹੀ ਕਲੇਸ਼। ਇਹ ਕਲੇਸ਼ ਸਮਾਜਿਕ ਤਲ ਤੇ ਮੌਜੂਦ ਹੈ, ਵਿਵਹਾਰਕ ਤਲ ਤੇ ਵੇਖਣ ਨੂੰ ਮਿਲੇਗਾ। ਰਾਜਨੀਤਕ ਤੇ ਕਲੇਸ਼ ਦੀ ਦੁਨੀਆ ਵਿਚ ਹੀ ਲੀਨ ਹੋ ਗਿਆ ਹੈ, ਹਰ ਪਾਸੇ ਕਲੇਸ਼ ਹੀ ਕਲੇਸ਼। ਇਹ ਕਲੇਸ਼ ਧਾਰਮਿਕ ਦੁਨੀਆ ਵਿਚ ਵੀ ਆ ਗਿਆ ਹੈ। ਜਿੱਥੇ ਕਲੇਸ਼ ਹੋਵੇ, ਸਿਆਣਾ ਬੰਦਾ ਉਥੋਂ ਭਜਣ ਦੀ ਕੋਸ਼ਿਸ਼ ਕਰਦਾ। ਅੱਜ ਦੀ ਰਾਜਨੀਤੀ, ਅੱਜ ਦਾ ਧਰਮ, ਅੱਜ ਦੀ ਸਮਾਜਿਕ ਜ਼ਿੰਦਗੀ ਦੀ ਸਿਆਣੇ ਮਨੁੱਖ ਨਿੰਦਾ ਕਰਨ ਲਗ ਪਏ ਹਨ। ਸਿਆਣੇ ਮਨੁੱਖ ਕਹਿੰਦੇ ਨੇ, ਇਹ ਸਮਾਜਿਕ ਜ਼ਿਦਗੀ ਕੀ ਹੈ? ਕੁਛ ਵੀ ਨਹੀਂ। ਇਹ ਰਾਜਨੀਤਕ ਜੀਵਨ ਕੀ ਹੈ? ਕੁਛ ਵੀ ਨਹੀਂ। ਇਹ ਧਾਰਮਿਕ ਜ਼ਿੰਦਗੀ ਕੀ ਹੈ? ਕੁਛ ਵੀ ਨਹੀਂ।

**ਮਾਰੁ ਮਾਰੁ ਸ੍ਰਪਨੀ ਨਿਰਮਲ ਜਲ ਪੈਠੀ॥**

(ਅੰਗ 418)

ਮਹਾਰਾਜ ਭਗਤ ਕਬੀਰ ਜੀ ਕਹਿੰਦੇ ਨੇ,ਕਲੇਸ਼ ਦੀ ਸਪਨੀ ਵਿਵਹਾਰਕ ਜ਼ਿੰਦਗੀ ਨੂੰ ਖ਼ਰਾਬ ਕਰ ਚੁਕੀ ਸੀ, ਸਮਾਜਿਕ ਜ਼ਿੰਦਗੀ ਨੂੰ ਦਾਗ਼ੋ ਦਾਗ਼ ਕਰ ਚੁਕੀ ਸੀ, ਔਰ ਰਾਜਨੀਤਕ ਜ਼ਿੰਦਗੀ ਨੂੰ ਬਿਲਕੁਲ ਧੱਬੇ ਨੁਮਾ ਕਰ ਚੁਕੀ ਸੀ,

ਉਹ ਸਪਨੀ ਧਾਰਮਿਕ ਦੁਨੀਆ ਵਿਚ ਵੀ ਆ ਗਈ ਹੈ। ਉਸ ਨੇ ਧਾਰਮਿਕ ਪੁਰਸ਼ਾਂ ਨੂੰ ਵੀ ਬੇਦਾਗ ਨਹੀਂ ਰਹਿਣ ਦਿੱਤਾ, ਉਨ੍ਹਾਂ ਉੱਤੇ ਵੀ ਧੱਬੇ ਆ ਗਏ ਹਨ। ਐਸਾ ਕਿਉਂ ਸਮੇਂ ਦਾ ਪ੍ਰਭਾਓ, ਵਕ਼ਤ ਦੀ ਖੇਡ, ਬਹੁਤ ਸਾਰੇ ਗਲਤ ਸੋਚਣੀ ਦੇ ਮਨੁੱਖ ਇਕੋ ਹੀ ਸਮੇਂ ਵਿਚ ਹੋ ਜਾਣ ਤਾਂ ਉਹ ਇਕ ਤਰ੍ਹਾਂ ਦੇ ਮਹੌਲ ਨੂੰ, ਇਕ ਤਰ੍ਹਾਂ ਦੇ ਸਮੇਂ ਨੂੰ ਜਨਮ ਦਿੰਦੇ ਹਨ। ਅਜੋਕਾ ਇਹ ਜੋ ਦੌਰ ਹੈ, ਬਹੁਤ ਸਾਰੇ ਗਲਤ ਸੋਚਣ ਵਾਲੇ ਮਨੁੱਖ ਹੀ ਹਨ। ਇਸ ਦਾ ਅੰਜਾਮ ਅਸੀਂ ਚਾਰੌਂ ਪਾਸੇ ਬਿਖਰਿਆ ਹੋਇਆ ਵੇਖ ਸਕਦੇ ਹਾਂ। ਸਿਆਣਿਆਂ ਦਾ ਕਹਿਣਾ ਹੈ, ਕੜਵੇ ਫਲ ਵੇਖ ਕੇ ਹੀ ਕਹਿਣਾ ਪੈਂਦਾ ਹੈ ਕਿ ਬੀਜ ਗਲਤ ਬੋਇਆ ਗਿਆ ਸੀ। ਬੀਜ ਠੀਕ ਨਹੀਂ ਬੋਇਆ ਗਿਆ ਸੀ। ਅਜੋਕੀ ਜੀਵਨ ਸ਼ੈਲੀ ਨੂੰ ਵੇਖ ਕੇ ਹੀ ਅੰਦਾਜਾ ਲਾਉਣਾ ਪੈਂਦਾ ਹੈ ਕਿ ਜੀਵਨ ਗ਼ਲਤ ਹੈ, ਜੀਵਨ ਦੀ ਬੁਨਿਆਦ ਗ਼ਲਤ ਹੈ, ਜੀਵਨ ਦੇ ਆਧਾਰ ਗ਼ਲਤ ਨੇ। ਸਾਹਿਬ ਸੱਚ ਕਹਿੰਦੇ ਨੇ,**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥** ਅਜੋਕੇ ਦੌਰ ਦੀ ਗੱਲ ਕਰਦਿਆਂ ਹੋਇਆਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਕਿ ਸੱਚ ਦਾ ਮਾਨੋ ਕਾਲ ਹੀ ਵਰਤ ਗਿਆ ਹੈ, ਕਿਸੇ ਪਾਸੇ ਸੱਚ ਵੇਖਣ ਨੂੰ ਨਹੀਂ ਮਿਲਦਾ, ਨਾ ਰਾਜਨੀਤਕ ਦੁਨੀਆ ਵਿਚ, ਨਾ ਸਮਾਜਿਕ ਦੁਨੀਆ ਵਿਚ, ਔਰ ਨਾ ਹੀ ਧਾਰਮਿਕ ਦੁਨੀਆ ਵਿਚ। ਹਰ ਪਾਸੇ ਝੂਠ ਹੀ ਝੂਠ ਦਾ ਪਸਾਰਾ ਹੈ। ਕਈ ਦਫ਼ਾ ਹੈਰਾਨਗੀ ਹੁੰਦੀ ਹੈ, ਕਿ ਰਾਜਨੀਤਕ ਦੁਨੀਆ ਵਿਚ ਤੇ ਝੂਠ ਨੂੰ ਬਰਦਾਸ਼ਤ ਕਰਾਂਗੇ, ਵਿਵਹਾਰਕ ਤੇ ਸਮਾਜਿਕ ਦੁਨੀਆ ਵਿਚ ਅਗਰ ਮਾੜਾ ਮੋਟਾ ਝੂਠ ਚਲਦਾ ਹੈ, ਤਾਂ ਨਜ਼ਰ ਅੰਦਾਜ ਕੀਤਾ ਜਾ ਸਕਦਾ ਹੈ ਪਰ ਝੂਠ ਧਾਰਮਿਕ ਦੁਨੀਆ ਵਿਚ ਵੀ ਐਸੀਆਂ ਕਹਾਣੀਆਂ ਧਾਰਿਮਕ ਗ੍ਰੰਥਾਂ ਵਿਚ ਮਿਲਦੀਆਂ ਹਨ, ਔਰ ਐਸੇ ਕਿੱਸੇ ਧਾਰਮਿਕ ਲੋਗ ਸੁਣਾਉਂਦੇ ਨੇ, ਜਿਨ੍ਹਾਂ ਦਾ ਸੱਚ ਨਾਲ, ਸਚਾਈ ਨਾਲ ਦੂਰ ਦਾ ਵੀ ਵਾਸਤਾ ਨਹੀਂ। ਆਖਿਆ ਜਾਂਦਾ ਹੈ ਕਿ ਢਾਈ ਚੂਲੀਆਂ ਵਿਚ *ਅਗਸਤ ਮੁਨੀ* ਸਾਗਰ ਨੂੰ ਪੀ ਗਏ, ਮਲ ਮੂਤਰ ਦੇ ਰਾਹੀਂ ਕਢਿਆ, ਸਮੁੰਦਰ ਖਾਰਾ ਹੋ ਗਿਆ। ਗਿੱਲਾ ਪਰਨਾ ਮਾਰਿਆ ਗਿਆ ਚੰਦਰਮਾ ਨੂੰ, ਮਾਰਿਆ ਗੋਤਮ ਨੇ, ਚੰਦਰਮਾ ਦਾਗ਼ੀ ਹੋ ਗਿਆ। ਮਛੰਦਰ ਨਾਥ ਦਾ ਜਨਮ ਮੱਛੀ ਤੋਂ ਹੋਇਆ, ਗੋਰਖ ਦਾ ਜਨਮ ਗਊ ਤੋਂ ਹੋਇਆ। ਰਿਸ਼ੀ ਮਾਡੋ ਦਾ ਜਨਮ ਮੈਂਡਕੀ ਤੋਂ ਹੋਇਆ, ਗਰਜ਼ ਕਿ ਇਸ ਤਰ੍ਹਾਂ ਦੀਆਂ ਕਹਾਣੀਆਂ ਔਰ ਇਸ ਤਰ੍ਹਾਂ ਦੀਆਂ ਬਿਆਨਬਾਜ਼ੀਆਂ ਆਮ ਬੰਦਿਆਂ ਦੇ ਅੰਦਰ ਸ਼ੰਕਾ ਪੈਦਾ ਕਰ ਦਿੰਦੀਆਂ ਹਨ। ਠੀਕ ਹੈ ਇਹਨਾਂ ਕਹਾਣੀਆਂ ਵਿਚ ਜੋ ਰਹਸ ਹੈ, ਜੋ ਰਮਜ਼ ਹੈ ਉਸ ਤਕ ਨਾ ਪਹੁੰਚਣ ਕਾਰਣ ਕਰਕੇ, ਅਗਰ ਇਹਨਾਂ ਦਾ ਉਪਰੋਕਤ ਰੂਪ ਵੀ ਲੈ ਲਈਏ, ਫਿਰ ਤੇ ਇਹ ਸਾਰੀਆਂ ਹੀ ਗ਼ਲਤ ਬਿਆਨ ਜਾਪਦੀਆਂ ਹਨ। ਰਾਜਨੀਤਕ ਤੇ ਸਮਾਜਿਕ ਜ਼ਿੰਦਗੀ ਕਰੀਬਨ ਕਰੀਬਨ ਖੜੀ ਹੀ ਗ਼ਲਤ ਬਿਆਨੀਆਂ ਤੇ ਹੈ। ਪਰ ਜਦ ਇਹ ਗ਼ਲਤ ਬਿਆਨੀਆਂ ਧਾਰਮਿਕ ਦੁਨੀਆ ਵਿਚ ਵੀ ਆ ਜਾਣ, ਰੋਜ਼ ਮੱਰਹ ਦੀਆਂ ਕਰਾਮਾਤਾਂ ਦੀਆਂ ਕਹਾਣੀਆਂ, ਔਹ ਹੋ ਗਿਆ, ਔਹ ਹੋ ਗਿਆ, ਅਨਹੋਣੀਆ ਗੱਲਾਂ। ਧਰਮ ਤੇ ਧਾਰਮਿਕ ਬੰਦਿਆਂ ਨਾਲ ਜੋੜ ਦੇਣ ਨਾਲ ਹੁੰਦਾ ਕੀ ਹੈ, ਸਿਆਣੇ ਬੰਦੇ ਦੇ ਅੰਦਰ ਵੀ ਧਰਮ ਬਾਰੇ ਗਿਲਾਨੀ ਪੈਦਾ ਹੋ ਜਾਂਦੀ ਹੈ। ਸਾਹਿਬ ਕਹਿੰਦੇ ਨੇ, ਮੈਂ ਦੇਖਦਾ ਹਾਂ ਕਿ ਹਰ ਪਾਸੇ ਸੱਚ ਦਾ ਤੇ ਕਾਲ ਹੀ ਵਰਤਿਆ ਹੈ, ਕਿਸੇ ਪਾਸੇ ਸੱਚ ਦਿਖਾਈ ਨਹੀਂ ਦਿੰਦਾ। ਆਖ਼ਿਰ ਜੀਵਨ ਮਨੁੱਖ ਦਾ ਵੰਡਿਆ ਹੋਇਆ ਹੈ। ਜੀਵਨ ਕੁਛ ਮਨੁੱਖ ਦਾ ਬਾਜ਼ਾਰ ਵਿਚ ਹੈ, ਵਿਵਹਾਰ ਵਿਚ ਬਤੀਤ ਹੁੰਦਾ ਹੈ, ਕੁਛ ਸਮਾਜ ਜਾਂ ਪਰਵਾਰ ਵਿਚ ਬਤੀਤ ਹੁੰਦਾ ਹੈ, ਕੁਛ ਇਸ ਦਾ ਜੀਵਨ ਧਾਰਮਿਕ ਹੈ ਅਤੇ ਕੁਛ ਇਸ ਦਾ ਜੀਵਨ ਰਾਜਨੀਤਕ ਹੈ।

ਜੀਵਨ ਦੇ ਹਰ ਪਹਿਲੂ ਵਿਚ ਅਗਰ ਝੂਠ ਹੀ ਝੂਠ ਹੋਵੇ ਤਾਂ ਫਿਰ ਬਾਬੇ ਦੇ ਵਾਕ ਬਿਲਕੁਲ ਪੂਰੇ ਸਹੀ ਉਤਰਦੇ ਨੇ ਕਿ। **ਸਚਿ ਕਾਲੁ ਕੂੜੁ ਵਰਤਿਆ**, ਸੱਚ ਦਾ ਤੇ ਮਾਨੋ ਕਾਲ ਹੀ ਪੈ ਗਿਆ ਹੈ, ਚਾਰੌਂ ਪਾਸੇ ਝੂਠ ਹੀ ਝੂਠ ਪਸਰਿਆ ਹੋਇਆ ਹੈ, ਝੂਠ ਹੀ ਝੂਠ ਵਿਆਪਕ ਹੈ। **ਕਲਿ ਕਾਲਖ ਬੇਤਾਲ॥** ਇਸ ਝੂਠ ਦੀ ਕਾਲਖ਼ ਨਾਲ, ਜੋ ਕਲਜੁਗ ਦੀ ਖ਼ਾਸ ਕਾਲਖ਼ ਹੈ, ਜੀਵ ਬੇਤਾਲ ਹੋ ਰਹੇ ਨੇ, ਪਰੇਸ਼ਾਨ ਹੋ ਰਹੇ ਨੇ, ਦੁਖੀ ਹੋ ਰਹੇ ਨੇ। ਸੱਚ ਸਫਾਈ ਹੈ, ਝੂਠ ਦਾਗ਼ ਹੈ। ਸੱਚ ਅਮਨ ਹੈ, ਸੁਖ ਹੈ, ਚੈਨ ਹੈ। ਝੂਠ ਬੇਚੈਨੀ ਹੈ, ਦੁੱਖ ਹੈ, ਸੰਤਾਪ ਹੈ, ਬੋਝ ਹੈ, ਜਿਸ ਮਨੁੱਖ ਦੀ ਜ਼ਿੰਦਗੀ ਜਿਤਨੀ ਜ਼ਿਆਦਾ ਝੂਠੀ ਹੋਵੇਗੀ, ਉਹ ਉਤਨਾ ਹੀ ਬੇਤਾਲ ਹੋ ਜਾਏਗਾ, ਉਤਨਾ ਹੀ ਦੁਖੀ ਹੋ ਜਾਏਗਾ, ਉਤਨਾ ਹੀ ਬੇਚੈਨ ਹੋ ਜਾਏਗਾ, ਉਤਨਾ ਹੀ ਪਰੇਸ਼ਾਨ ਹੋ ਜਾਏਗਾ ਔਰ ਜਿਸ ਮਨੁੱਖ ਦੇ ਕੋਲ ਜਿਤਨਾ ਜ਼ਿਆਦਾ ਸੱਚ ਹੈ, ਅਧਿਕ ਸੱਚ ਹੈ, ਉਸਦੇ ਕੋਲ ਉਤਨਾ ਹੀ ਸਕੂਨ ਹੋਵੇਗਾ, ਉਤਨੀ ਹੀ ਸ਼ਾਂਤੀ ਹੋਵੇਗੀ ਔਰ ਸਹਿਜੇ ਸਹਿਜੇ ਐਸਾ ਹੁੰਦਾ ਹੈ ਕਿ ਲੰਬੀ ਬਿਮਾਰੀ ਵਿਚ ਰਹਿਣ ਵਾਲਾ ਮਰੀਜ਼ ਮਰਜ਼ ਨਾਲ ਸਹਿਮਤ ਹੋ ਜਾਂਦਾ ਹੈ, ਬਿਮਾਰੀ ਨਾਲ ਸਹਿਮਤ ਹੋ ਜਾਂਦਾ ਹੈ। ਉਹ ਬਿਮਾਰੀ ਨੂੰ ਖਿੜੇ ਮੱਥੇ ਕਬੂਲ ਕਰ ਲੈਂਦਾ ਹੈ,

ਬਈ ਇਸਨੇ ਤੇ ਰਹਿਣਾ ਹੀ ਹੈ। ਝੂਠ ਵਿਚ ਜੰਮਿਆ, ਝੂਠ ਵਿਚ ਜੀਵਨ ਬਤੀਤ ਕਰ ਰਿਹਾ ਹੈ। ਮਨੁੱਖ ਆਪਣੀ ਧਾਰਨਾ ਹੀ ਬਣਾ ਬੈਠਾ ਹੈ ਕਿ ਸੱਚ ਬੋਲਣਾ, ਸੱਚ ਵਿਚ ਜਿਊਣਾ ਤੇ ਸੱਚ ਸੋਚਣਾ ਅਤਿ ਕਠਨ ਹੈ, ਅਤਿ ਕਠਨ ਹੈ ਅਤੇ ਝੂਠ ਨਾਲ ਭਾਈਵਾਲੀ ਪਾ ਬੈਠਾ ਹੈ, ਝੂਠ ਨਾਲ ਆਪਣਾ ਸੰਬੰਧ ਜੋੜ ਬੈਠਾ ਹੈ। ਸਾਹਿਬ ਕਹਿੰਦੇ ਨੇ, ਮੈਂ ਦੇਖਦਾ ਹਾਂ ਸੱਚ ਦਾ ਤੇ ਕਾਲ ਹੀ ਪੈ ਗਿਆ ਹੈ। ਚਾਰੋਂ ਪਾਸੇ ਝੂਠ ਹੀ ਝੂਠ ਵਰਤ ਰਿਹਾ ਹੈ, ਉਸ ਦਾ ਹੀ ਪਸਾਰਾ ਹੈ, ਤੇ ਝੂਠ ਦੀ ਕਾਲਖ਼ ਕਰਕੇ ਜੀਵ ਬੇਤਾਲ ਹੋ ਰਹੇ ਨੇ। ਕਾਲਖ਼ ਪਹੁੰਚੀ ਹੋਈ ਹੈ ਬੋਲਾਂ ਤੇ ਕਿਉਂਕਿ ਬੋਲਾਂ ਵਿਚ ਝੂਠ ਹੈ, ਸੁਣਨਾ ਝੂਠ ਹੈ, ਸੋਚਣਾ ਝੂਠ ਹੈ, ਹਰ ਪਾਸੇ ਖੱਬੇ ਸੱਜੇ ਕਾਲਖ਼ ਹੀ ਕਾਲਖ਼ ਹੈ ਔਰ ਇਹ ਮੌਜੂਦਾ ਦੌਰ ਦੀ ਦੇਣ ਹੈ, ਸਮੇਂ ਦਾ ਪ੍ਰਭਾਓ ਹੈ, ਵਕ਼ਤ ਦੀ ਖੇਡ ਹੈ।

**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥**

ਸਾਹਿਬ ਕਹਿੰਦੇ ਨੇ, ਕਿ ਬੀਜ ਬੀਜਣ ਵਾਲੇ ਆਪਣੀ ਪਤ ਲੈ ਕੇ, ਪਤ ਦਾ ਪ੍ਰਵਾਨਾ ਲੈ ਕੇ, ਪਤ ਦਾ ਫੁੱਲ ਲੈ ਕੇ, ਪਤ ਦਾ ਫਲ ਆਪਣੀ ਝੋਲੀ ਵਿਚ ਪਾ ਕੇ, ਪ੍ਰਭੂ ਦੇ ਦਰਬਾਰ ਜਾ ਪਹੁੰਚੇ, ਪਰ **ਅਬ ਕਿਉ ਉਗਵੈ ਦਾਲਿ॥** ਹੁਣ ਦਾਲ ਕਿਵੇਂ ਪੈਦਾ ਹੋਵੇ, ਬੀਜ ਓਹੀ ਪੁੰਗਰਦਾ ਹੈ ਜੋ ਸਾਬਤ ਹੋਵੇ, ਮੁਕੰਮਲ ਹੋਵੇ। ਬੀਜ ਨੂੰ ਦੋਫਾੜ ਕਰ ਦਈਏ ਤੇ ਦਾਲ ਹੋ ਜਾਂਦੀ ਹੈ। ਉਸ ਨੂੰ ਜ਼ਿਆਦਾ ਦਲੀਏ ਤਾਂ ਦਲੀਆ ਬਣ ਜਾਂਦਾ ਹੈ, ਤੇ ਹੋਰ ਜ਼ਿਆਦਾ ਪੀਸੀਏ ਤਾਂ ਆਟਾ ਬਣ ਜਾਂਦਾ ਹੈ। ਹੁਣ ਬੀਜ ਦਾ ਅਗਰ ਆਟਾ ਬਣ ਗਿਆ, ਆਟਾ ਬੋਈਏ, ਦਾਲ ਬੋਈਏ, ਉਹ ਪੁੰਗਰਦੀ ਨਹੀਂ, ਉਹ ਉੱਗਦੀ ਨਹੀਂ। ਉੱਗਣ ਲਈ ਬੀਜ ਦਾ ਪਰਫੁਲਤ ਹੋਣ ਲਈ ਬੀਜ ਦਾ ਸਾਬਤ ਹੋਣਾ ਅਤਿਅੰਤ ਲਾਜ਼ਮੀ ਹੈ, ਖ਼ਾਸ ਲਾਜ਼ਮੀ ਹੈ ਤੇ ਮਨੁੱਖ ਕੋਲ ਇਕ ਬੀਜ ਹੈ ਅਕਾਲ ਪੁਰਖ ਦਾ ਦਿੱਤਾ ਹੋਇਆ, ਪਰਿਪੂਰਨ ਪਰਮਾਤਮਾ ਦਾ ਦਿੱਤਾ ਹੋਇਆ, ਉਹ ਬੀਜ ਹੈ ਮਨ। ਇਹ ਠੀਕ ਹੈ ਕਿ ਖ਼ੂਬਸੂਰਤ ਫੁੱਲਾਂ ਦੇ ਬੀਜ ਅਕਸਰ ਕਰੂਪ ਦੇਖੇ ਗਏ ਨੇ। ਪਰ ਕਰੂਪ ਬੀਜਾਂ ਦੇ ਵਿਚੋਂ ਵੀ ਅਤਿਅੰਤ ਗਹਿਰੀ ਸੁੰਦਰਤਾ ਜਨਮ ਲੈਂਦੀ ਹੈ। ਇਹ ਠੀਕ ਹੈ ਮਨ ਆਪਣੇ ਆਪ ਵਿਚ ਕਰੂਪ ਹੈ, ਲੇਕਿਨ ਇਹਦੇ ਵਿਚੋਂ ਸੁੰਦਰ ਪਰਮਾਤਮਾ ਪ੍ਰਗਟ ਹੋ ਸਕਦਾ ਹੈ।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣੁ॥**

(ਅੰਗ 441)

ਕਿਸਾਨ ਦੀ ਤਰ੍ਹਾਂ ਸੂਝ ਬੂਝ ਰਖਣ ਵਾਲਾ ਮਨੁੱਖ ਅਗਰ ਮਨ ਰੂਪੀ ਬੀਜ ਦਾ ਸਹੀ ਇਸਤੇਮਾਲ ਕਰੇ ਤੇ ਇਸਦੇ ਵਿਚੋਂ ਪਰਮ ਜੋਤੀ ਪ੍ਰਗਟ ਹੋ ਸਕਦੀ ਹੈ ਔਰ ਬਾਕਾਇਦਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਸਲੋਕ ਵਿਚ ਇਸ ਢੰਗ ਦੀ ਪ੍ਰੇਰਨਾ ਦਿੱਤੀ ਹੈ ਕਿ, ਐ ਬੰਦੇ! ਇਹ ਤੇਰੇ ਕੋਲ ਇਕ ਬੀਜ ਹੈ, **ਮਨ**। ਹੁਣ ਸਿਆਣਾ ਕਿਸਾਨ ਜਾਣਦਾ ਹੈ ਕਿ ਧਰਤੀ ਅਨਕੂਲ ਚਾਹੀਦੀ ਹੈ ਬੀਜ ਵਾਸਤੇ, ਧਰਤੀ ਵਿਚ ਵੱਤਰ ਚਾਹੀਦੀ ਹੈ, ਖਾਦ ਚਾਹੀਦੀ ਹੈ, ਫਿਰ ਰੋੜੇ ਵੱਟੇ ਕੰਡੇ ਨਾ ਹੋਣ ਇਸ ਲਈ ਹਲ ਚਲਾਇਆ ਜਾਂਦਾ ਹੈ, ਸੁਹਾਗਾ ਫੇਰਿਆ ਜਾਂਦਾ ਹੈ। ਪਹਿਲੇ ਬੀਜ ਬੀਜਣ ਦੇ ਅਨਕੂਲ ਧਰਤੀ ਕੀਤੀ ਜਾਂਦੀ ਹੈ, ਫਿਰ ਬੀਜ ਬੀਜਿਆ ਜਾਂਦਾ ਹੈ। ਬੰਜਰ ਜ਼ਮੀਨ ਵਿਚ, ਪਥਰੀਲੀ ਜ਼ਮੀਨ ਵਿਚ, ਊਬੜ ਖਾਬੜ ਜ਼ਮੀਨ ਵਿਚ ਅਗਰ ਬੀਜ ਸੁੱਟ ਦਿੱਤਾ ਜਾਏ ਤਾਂ ਉਹ ਮੁਕੰਮਲ ਢੰਗ ਨਾਲ ਪਰਫੁਲਤ ਨਹੀਂ ਹੁੰਦਾ। ਰੋਜ਼ ਦਾ ਸਤਿਸੰਗ, ਰੋਜ਼ ਦਾ ਕਥਾ ਕੀਰਤਨ ਸੁਣਨਾ, ਰੋਜ਼ ਦਾ ਮਹਾਂ ਪੁਰਸ਼ਾਂ ਦੀ ਸੁਹਬਤ ਵਿਚ ਬੈਠਣਾ, ਇਹ ਸਿਰਫ ਇਸ ਲਈ ਹੈ ਕਿ ਹਿਰਦੇ ਦੀ ਧਰਤੀ ਮਨੁੱਖ ਠੀਕ ਕਰੇ, ਫਿਰ ਇਹ ਬੀਜ ਢੰਗ ਨਾਲ ਪਰਫੁਲਤ ਹੋਵੇ, ਪਨਪ ਸਕੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇੱਥੇ ਮਨ ਨੂੰ ਬੀਜ ਕਹਿ ਰਹੇ ਹਨ ਤੇ ਬੀਜ ਨੂੰ ਬੀਜਣਾ ਕਿੱਥੇ ਹੈ?ਬੀਜਣਾ, ਬਹੁਤ ਸੋਹਣੇ ਖ਼ਿਆਲ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਵਿੱਤਰ ਵਾਕ ਵਿਚ ਦਿੱਤੇ ਨੇ। **ਗੁਰੂ ਦਾ ਸ਼ਬਦ ਇਹ ਧਰਤੀ ਹੈ** ਔਰ ਐ ਬੰਦੇ! ਤੇਰਾ **ਮਨ ਬੀਜ ਹੈ**। ਸ਼ਬਦ ਆਪਣੇ ਆਪ ਵਿਚ ਸੰਵਾਰੀ ਹੋਈ ਧਰਤੀ ਹੈ। ਇਸ ਸ਼ਬਦ ਵਿਚ ਤੇ ਇਸ ਸਲੋਕ ਵਿਚ। ਸਤਿਗੁਰ ਐਸਾ ਹੀ ਕਹਿ ਰਹੇ ਨੇ। ਐ ਬੰਦੇ! ਤੈਨੂੰ ਇੱਥੇ ਧਰਤੀ ਸੰਵਾਰਨ ਦੀ ਲੋੜ ਨਹੀਂ, ਬਲਕਿ ਆਪਣਾ ਬੀਜ ਠੀਕ ਕਰਨ ਦੀ ਲੋੜ ਹੈ। ਤਾਂਸਵਾਲ ਪੈਦਾ ਹੋਵੇਗਾ, ਬੀਜ ਵਿਚ ਕੀ ਨਹੀਂ ਹੈ? ਬੀਜ ਸਾਬਤ ਨਹੀਂ ਹੈ, ਦਾਲ ਹੋ ਗਿਆ ਹੈ।

ਦੋਫਾੜ ਹੋ ਗਿਆ ਹੈ। ਜਦ ਵੀ ਮਨੁੱਖ ਕੋਈ ਧਾਰਮਿਕ ਕਰਮ ਕਰਦਾ ਹੈ, ਦੁਬਿਧਾ ਉਸ ਵਕ਼ਤ ਬਣੀ ਹੀ ਰਹਿੰਦੀ ਹੈ। ਮਨੁੱਖ ਦਾ ਇਕ ਹਿੱਸਾ ਕਹਿੰਦਾ ਹੈ, ਇਹ ਕਰੀਏ, ਦੂਜਾ ਕਹਿੰਦਾ ਨਹੀਂ। ਮਨ ਦਾ ਇਕ ਹਿੱਸਾ ਕਹਿੰਦਾ ਹੈ, ਅੰਮ੍ਰਿਤ ਵੇਲੇ ਉਠ ਕੇ ਨਾਮ ਜਪਣਾ ਹੈ ਔਰ ਅੰਮ੍ਰਿਤ ਵੇਲਾ ਹੋਇਆ, ਮਨ ਦਾ ਦੂਸਰਾ ਹਿੱਸਾ ਕਹਿੰਦਾ ਹੈ, ਨਹੀਂ, ਪਏ ਰਹੋ, ਫਿਰ ਦੇਖਾਂਗੇ। ਮਨ ਦਾ ਇਕ ਹਿੱਸਾ ਕਹਿੰਦਾ ਹੈ, ਚਲੀਏ ਗੁਰਦੁਆਰੇ ਸਤਿਸੰਗ ਵਿਚ, ਮਨ ਦਾ ਦੂਸਰਾ ਹਿੱਸਾ ਕਹਿੰਦਾ ਹੈ, ਰਹਿਣ ਦੇਈਏ, ਫਿਰ ਦੇਖਾਂਗੇ। ਇਹ ਜਿਹੜੀ ਦੁਬਿਧਾ ਹੈ, ਦਾਲ ਹੈ। ਦੋ ਪਾਸੇ ਦੀ ਸਾਧਨਾ ਮਨੁੱਖ ਨੂੰ ਕਿਸੇ ਪਾਸੇ ਦਾ ਵੀ ਨਹੀਂ ਰਹਿਣ ਦਿੰਦੀ। ਦੇਖੋ ਸੱਜੀ ਅੱਖ ਅਗਰ ਸੱਜੇ ਪਾਸੇ ਦੇਖੇ, ਤੇ ਖੱਬੀ ਖੱਬੇ ਪਾਸੇ ਦੇਖੇ, ਮਨੁੱਖ ਕੁੱਝ ਵੀ ਸਹੀ ਵੇਖ ਨਹੀਂ ਸਕੇਗਾ। ਸੱਜਾ ਕੰਨ ਕੁੱਝ ਹੋਰ ਸੁਣੇ, ਤੇ ਖੱਬਾ ਕੰਨ ਕੁੱਝ ਹੋਰ ਸੁਣੇ, ਦਰਅਸਲ ਕੋਈ ਵੀ ਸ਼ਬਦ ਪੱਲੇ ਨਹੀਂ ਪੈ ਸਕੇਗਾ। ਸੱਜੀ ਲੱਤ ਸੱਜੇ ਪਾਸੇ ਜਾਵੇ, ਤੇ ਖੱਬੀ ਲਤ ਖੱਬੇ ਪਾਸੇ ਜਾਵੇ, ਮਨੁੱਖ ਉੱਥੇ ਹੀ ਢਹਿ ਢੇਰੀ ਹੋ ਜਾਏਗਾ, ਕਿਸੇ ਥਾਂ ਤੇ ਵੀ ਪਹੁੰਚ ਨਹੀਂ ਸਕੇਗਾ। ਸੱਜਾ ਹੱਥ ਕੁੱਝ ਬਣਾਵੇ ਤੇ ਖੱਬਾ ਤੋੜ ਦੇਵੇ। ਖੱਬਾ ਕੁਛ ਲਿਖੇ, ਸੱਜਾ ਮੇਟ ਦੇਵੇ, ਤਾਂ ਕੁੱਝ ਵੀ ਨਹੀਂ ਲਿਖਿਆ ਜਾ ਸਕੇਗਾ। ਦਰਅਸਲ ਦੋ ਹੱਥਾਂ ਨੂੰ ਕੰਮ ਇਕ ਦੇਣਾ ਔਰ ਦੋ ਪੈਰਾਂ ਨੂੰ ਮਾਰਗ ਇਕ ਦੇਣਾ। ਹੂਬਹੂ ਇਸੇ ਹੀ ਤਰੀਕੇ ਨਾਲ ਦੋ ਜਿਹੜੇ ਮਨ ਨੇ, ਇਹਨਾਂ ਨੂੰ ਚਿੰਤਨ ਇਕ ਦੇਣਾ ਹੈ, ਸੋਚਣੀ ਇਕ ਦੇਣੀ ਹੈ, ਕੰਮ ਇਕ ਦੇਣਾ ਹੈ,ਦਰਿਸ਼ਟ ਇਕ ਦੇਣੀ ਹੈ। ਮਨ ਦੀ ਇਹ ਦੁਬਿਧਾ ਨਾ ਬਣੀ ਰਹੇ, ਮਨ ਦਾਲ ਨਾ ਹੋਵੇ। ਤਨ ਦੇ ਦੋ ਟੁਕੜੇ ਕਰੀਏ, ਤਨ ਦੀ ਮੌਤ ਹੋ ਜਾਂਦੀ ਹੈ, ਪਰ ਮਨ ਤੇ ਜਿਉਂਦਾ ਹੀ ਟੁਕੜਿਆ ਵਿਚ ਹੈ, ਨਿੱਕੇ ਨਿੱਕੇ ਟੁਕੜਿਆਂ ਵਿਚ। ਆਮ ਲੋਕੀਂ ਕਹਿ ਦਿੰਦੇ ਨੇ ਸਾਡੇ ਮਨ ਦੇ ਟੁਕੜੇ ਤੇ ਹਜ਼ਾਰ ਨੇ, ਸਾਡਾ ਦਿਲ ਤੇ ਹਜ਼ਾਰਾਂ ਟੁਕੜਿਆਂ ਵਿਚ ਵੰਡਿਆ ਹੋਇਆ ਹੈ ਔਰ ਇਹ ਬਹੁਤ ਵੱਡੀ ਸਚਿਆਈ ਉਹ ਬਿਆਨ ਕਰਦੇ ਹਨ। ਵਾਕਿਈ ਕੋਈ ਟੁਕੜਾ ਕਿੱਥੇ ਪਿਆ ਹੈ, ਕੋਈ ਟੁਕੜਾ ਕਿੱਥੇ ਪਿਆ ਹੈ। ਸਰੀਰ ਦੇ ਇਤਨੇ ਟੁਕੜੇ ਕਰ ਦੇਈਏ ਤੇ ਸਰੀਰ ਦੀ ਤਤ ਛਿਨ ਮੌਤ ਹੈ। ਲੇਕਿਨ ਮਨ ਤੇ ਟੁਕੜਿਆਂ ਵਿਚ ਹੀ ਜਿਉਂਦਾ ਹੈ। ਸਰੀਰ ਦੇ ਇਤਨੇ ਟੁਕੜੇ ਹੋ ਜਾਣ ਤਾਂ ਸਰੀਰ ਨੂੰ ਜਿਊਂਦਾ ਰਖਣਾ ਬੜਾ ਔਖਾ ਹੈ ਔਰ ਇਤਨੇ ਸਾਰੇ ਟੁਕੜੇ ਜੁੜ ਵੀ ਨਹੀਂ ਸਕਦੇ। ਪਰ ਮਨ ਪ੍ਰਤੀ ਪ੍ਰਭੂ ਦੀ ਇਕ ਦਇਆ ਹੈ, ਬਖਸ਼ਿਸ਼ ਹੈ, ਅਸੀਂ ਇਹਨਾਂ ਟੁਕੜਿਆਂ ਨੂੰ ਇਕ ਕਰ ਸਕਦੇ ਹਾਂ, ਸਮੇਟ ਸਕਦੇ ਹਾਂ, ਇਹਨਾਂ ਨੂੰ ਇਕ ਰੂਪ ਦੇ ਸਕਦੇ ਹਾਂ। ਸਾਹਿਬ ਕਹਿੰਦੇ ਨੇ, **ਜੇ ਇਕ ਹੋਇ ਤ ਉਗਵੈ**, ਬੀਜ ਇਕ ਹੋਵੇ ਤਾਂ ਫਿਰ ਉੱਗੇ, ਪੈਦਾ ਹੋਵੇ। ਤਾਂ ਪਹਿਲਾਂ ਇਸ ਬੀਜ ਨੂੰ ਇਕ ਕਰਨਾ ਹੈ।ਭਗਤ ਕਬੀਰ ਜੀ ਕਹਿੰਦੇ ਨੇ:-

**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥**

(ਅੰਗ 1379)

ਜਿਸਦਾ ਦਿਲ ਹੀ ਸਾਬਤ ਨਹੀਂ, ਉਹਦੇ ਲਈ ਖ਼ੁਦਾ ਕਿੱਥੇ? ਉਹਦੇ ਲਈ ਪਰਮਾਤਮਾ ਕਿੱਥੇ? ਪਰਮਾਤਮਾ ਤੇ ਉਸ ਲਈ ਹੈ ਜਿਸ ਦਾ ਦਿਲ ਸਾਬਤ ਹੈ, ਜਿਸ ਦਾ ਬੀਜ ਸਾਬਤ ਹੈ। ਜਿਸ ਦਾ ਬੀਜ ਹੀ ਸਾਬਤ ਨਹੀਂ ਤਾਂ ਗੱਲ ਕਿਵੇਂ ਬਣੇਗੀ। ਸ਼ਬਦ ਆਪਣੀ ਥਾਂ ਤੇ ਮਹਾਨ ਹੈ। ਹਰ ਗੁਰੂ ਦਾ ਮੰਤਰ ਆਪਣੀ ਥਾਂ ਤੇ ਮਹਾਨ ਹੈ, ਗੁਰੂ ਦਾ ਸ਼ਬਦ, ਗੁਰੂ ਦਾ ਮੰਤ੍ਰ। ਲੇਕਿਨ ਐ ਮਨ! ਬੀਜ ਠੀਕ ਨਹੀਂ ਹੈ, ਇਹ ਦੋ ਫਾੜ ਹੋਇਆ ਪਿਆ ਹੈ। ਪਹਿਲੇ ਇਸ ਮਨ ਨੂੰ ਸਾਬਤ ਕਰਨਾ ਹੈ, ਇਕ ਕਰਨਾ ਹੈ। ਇਸੇ ਨੂੰ ਹੀ ਕਹਿੰਦੇ ਨੇ ਮਨ ਨੂੰ ਇਕਾਗਰ ਕਰਨਾ, ਮਨ ਨੂੰ ਇਕ ਕਰਨਾ, ਤਨ ਇਕ ਹੈ ਪਰ ਮਨ ਇਕ ਨਹੀਂ ਹੈ।

*ਊਧੋ ਮਨੁ ਭਇਓ ਦਸ ਬੀਸ॥*

ਇਹ ਬੋਲ ਬਿਲਕੁਲ ਸਹੀ ਹਨ, ਹਜ਼ਾਰਾਂ ਟੁਕੜੇ ਹੋਏ ਪਏ ਨੇ ਇਸ ਮਨ ਦੇ, ਇਸ ਨੂੰ ਇਕ ਕਰਨਾ ਹੈ। ਧਰਮ ਦੀ ਜਿਹੜੀ ਜਪ ਤਪ ਦੀ ਸਾਧਨਾ ਹੈ, ਇਹ ਮਨ ਨੂੰ ਇਕ ਕਰਨਾ ਹੈ। ਦਰਅਸਲ ਜੈਸੇ ਮਨ ਇਕ ਹੋ ਜਾਂਦਾ ਹੈ, ਮਨ ਦੀ ਮੌਤ ਹੋ ਜਾਂਦੀ ਹੈ, ਮਨ ਮਿਟਦਾ ਹੈ। ਐਸੇ ਮਿਟਦਾ ਹੈ, ਜੈਸੇ ਕਿ ਧਰਤੀ ਵਿਚ ਬੀਜ ਮਿਟਦਾ ਹੈ, ਪਰ ਬੀਜ ਦਾ ਮਿਟਣਾ ਪਰਫੁਲਤ ਹੋਣਾ ਹੈ। ਮਨ ਮਿਟਣਾ ਪਰਮ ਅਨੰਦ ਦੀ ਪ੍ਰਾਪਤੀ ਹੈ, ਮਨ ਦਾ ਮਿਟਣਾ ਪਰਮ ਰਸ ਦੀ ਪ੍ਰਾਪਤੀ ਹੈ।

**ਮਨੁ ਮੂਏ ਧਾਤ ਮਰ ਜਾਏ॥ ਬਿਨੁ ਮੂਏ ਕੈਸੇ ਹਰਿ ਪਾਏ॥**

**ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥**

(ਅੰਗ 159)

ਤਨ ਜ਼ਿੰਦਾ ਰਹੇ ਤਾਂ ਸੰਸਾਰ ਨਾਲ ਸੰਬੰਧ ਜੁੜਦਾ ਹੈ, ਮਨ ਮਰ ਜਾਏ ਤਾਂ ਨਿਰੰਕਾਰ ਨਾਲ ਸੰਬੰਧ ਜੁੜਦਾ ਹੈ। ਸੰਸਾਰ ਨਾਲ ਸੰਬੰਧ ਜੁੜਿਆ ਰਹੇ, ਤਨ ਨੂੰ ਜਿਉਂਦਾ ਰਖਣਾ ਲਾਜ਼ਮੀ ਹੈ। ਨਿਰੰਕਾਰ ਨਾਲ ਸੰਬੰਧ ਜੁੜੇ, ਮਨ ਨੂੰ ਮਾਰਨਾ ਬੜਾ ਲਾਜ਼ਮੀ ਹੈ। ਤਨ ਨੂੰ ਮਾਰਨਾ ਬੜਾ ਆਸਾਨ ਹੈ, ਖ਼ੁਦਕਸ਼ੀ ਕਰਨੀ ਬੜੀ ਆਸਾਨ ਹੈ। ਥੋੜਾ ਜਿਹਾ ਮਨੁੱਖ ਜ਼ਹਰ ਖਾ ਲਵੇ, ਅੱਗ ਵਿਚ ਆਪਣੇ ਆਪ ਨੂੰ ਜਲਾ ਲਵੇ, ਕਿਸੀ ਉੱਚੀ ਇਮਾਰਤ ਤੋਂ ਆਪਣੇ ਆਪ ਨੂੰ ਗਿਰਾ ਦੇਵੇ, ਤਨ ਦੀ ਤੇ ਮੌਤ ਹੋ ਜਾਂਦੀ ਹੈ, ਤਨ ਤੇ ਖ਼ਤਮ ਹੋ ਜਾਂਦਾ ਹੈ। ਲੇਕਿਨ ਲੰਬੀ ਚੌੜੀ ਸਮਾਧੀ ਲਾਉਣ ਵਾਲੇ, ਜਪ ਤਪ ਕਰਨ ਵਾਲੇ, ਬੜੇ ਬੜੇ ਸਾਧੂ ਪੀਰ ਪੈਗੰਬਰ ਵੀ ਰੋਂਦੇ ਹੋਏ ਦੇਖੇ ਨੇ ਕਿ ਮਨ ਮਰਿਆ ਨਹੀਂ, ਮਨ ਆਪਣੀ ਥਾਂ ਤੇ ਮੌਜੂਦ ਹੈ ਔਰ ਭਿਆਨਕ ਰੂਪ ਵਿਚ ਮੌਜੂਦ ਹੈ। ਇੰਝ ਕਹਿ ਲਵੋ ਦਿਨ ਭਰ ਕੰਮ ਇਸ ਵਾਸਤੇ ਕਰਨਾ ਹੈ ਕਿ ਤਨ ਜ਼ਿੰਦਾ ਰਹੇ ਅਤੇ ਜਪ ਤਪ ਇਸ ਕਰਕੇ ਕਰਨਾ ਹੈ ਕਿ ਕਿਸੇ ਤਰੀਕੇ ਨਾਲ ਮਨ ਮਰ ਜਾਏ, ਇਸ ਦੀ ਮੌਤ ਹੋ ਜਾਏ। ਸਾਹਿਬ ਕਹਿੰਦੇ ਨੇ, **ਜੇ ਇਕੁ ਹੋਇ ਤ ਉਗਵੈ**, ਬੀਜ ਇਕ ਹੋਵੇ ਤਾਂ ਫਿਰ ਉੱਗੇ। ਇਕ ਹੋਰ ਦੂਸਰੀ ਸ਼ਰਤ ਹੈ, **ਰੁਤੀ ਹੂ ਰੁਤਿ ਹੋਇ॥** ਬੀਜ ਦਾ ਇਕ ਹੋਣਾ ਤੇ ਬੜਾ ਲਾਜ਼ਮੀ ਹੈ, ਪਰ ਬੀਜਣ ਦੀ ਰੁਤ ਦਾ ਹੋਣਾ ਵੀ ਬੜਾ ਲਾਜ਼ਮੀ ਹੈ, ਰੁਤ ਵੀ ਚਾਹੀਦੀ ਹੈ। ਧਰਤੀ ਠੀਕ ਹੋਵੇ, ਬੀਜ ਵਧੀਆ ਹੋਵੇ, ਪਰ ਮੌਸਮ ਠੀਕ ਨਾ ਹੋਵੇ। ਮੌਸਮ ਅਨਕੂਲ ਨਾ ਹੋਵੇ ਤਾਂ ਵੀ ਬੀਜ ਦਾ ਪਰਫੁਲਤ ਹੋਣਾ ਬੜਾ ਔਖਾ ਹੈ। ਇਸ ਲਈ, **ਰੁਤੀ ਹੈ ਰੁਤਿ ਹੋਇ॥** ਸਾਹਿਬ ਕਹਿੰਦੇ ਨੇ ਰੁਤਾਂ ਵਿਚੋਂ ਰੁਤ ਵੀ ਮਹਾਨ ਚਾਹੀਦੀ ਹੈ, ਚੰਗੀ ਚਾਹੀਦੀ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਨ ਨੂੰ ਸ਼ਬਦ ਦੀ ਧਰਤੀ ਵਿਚ ਬੀਜੀਏ ਤਾਂ ਰੁਤ ਕਿਹੜੀ ਹੈ, ਕਿਹੜਾ ਸਮਾਂ ਹੈ। ਅਸੀਂ ਜੋ ਧਰਤੀ ਵਿਚ ਬੀਜ ਬੀਜਦੇ ਹਾਂ ਇਹਨਾਂ ਤੇ ਨਿਗਾਹ ਮਾਰੀਏ। ਕਿਧਰੇ ਕਿਸਾਨ ਇਕ ਫਸਲ ਚੁੱਕਦਾ ਹੈ, ਕਿਧਰੇ ਦੋ ਫਸਲਾਂ, ਕਿਧਰੇ ਤਿੰਨ ਫਸਲਾਂ ਵੀ। ਕਿਧਰੇ ਬੀਜ ਸਾਲ ਵਿਚ ਇਕ ਦਫ਼ਾ ਬੋਇਆ ਜਾਂਦਾ ਹੈ, ਤੇ ਕਿਧਰੇ ਦੋ ਦਫ਼ਾ। ਬਹੁਤ ਕਿਧਰੇ ਇਕ ਅੱਧੀ ਥਾਂ ਤੇ ਤਿੰਨ ਦਫ਼ਾ ਵੀ ਸਾਲ ਵਿਚ ਇਕ ਬੀਜ ਬੋਇਆ ਜਾਂਦਾ ਹੈ। ਇਹ ਮਨ ਬੀਜ ਹੈ, ਤੇ ਸ਼ਬਦ ਧਰਤੀ ਹੈ, ਗੁਰੂ ਦਾ ਮੰਤ੍ਰ ਧਰਤੀ ਹੈ। ਇਸ ਬੀਜ ਨੂੰ ਬੀਜਣਾ ਹੈ, ਰੁਤ ਸਾਲ ਵਿਚ ਕਿਨੀ ਕੁ ਦਫ਼ਾ ਆਉਂਦੀ ਹੈ? ਨਹੀਂ ਇੱਥੇ ਸਾਲ ਦੀ ਗੱਲ ਨਹੀਂ, ਇੱਥੇ ਅੱਠ ਪਹਿਰ ਵਿਚ, ਦਿਨ ਰਾਤ ਵਿਚ ਦੋ ਦਫ਼ਾ ਬੀਜਣ ਦੀ ਰੁਤ ਆਉਂਦੀ ਹੈ ਔਰ ਓਹੀ ਰੁਤ ਹੈ। ਉਸ ਰੁਤ ਦੀ ਸੰਭਾਲ ਕਰਕੇ ਕੋਈ ਬੀਜੇ ਤਾਂ ਫਿਰ ਬੜੀ ਬਰਕਤ ਹੈ। ਉਸ ਰੁਤ ਨੂੰ ਗੁਰਬਾਣੀ ਨੇ ਅੰਮ੍ਰਿਤ ਵੇਲਾ ਕਿਹਾ ਹੈ, ਉਸ ਰੁਤ ਨੂੰ ਸਾਡੇ ਦੇਸ ਦੇ ਰਿਸ਼ੀ ਮੁਨੀਆਂ ਨੇ, **ਬ੍ਰਹਮ ਮਹੂਰਤ** ਆਖਿਆ ਹੈ। ਉਸ ਰੁਤ ਨੂੰ ਇਸਲਾਮੀ ਫਕੀਰਾਂ ਨੇ **ਅਲੱਸਬਾਹ** ਕਰਕੇ ਆਖਿਆ ਹੈ। ਪਹੁ ਫੁਟ ਗਈ ਹੈ ਲੇਕਿਨ ਅਜੇ ਸੂਰਜ ਨਹੀਂ ਨਿਕਲਿਆ, ਅਜੇ ਰਾਤ ਦੀ ਤਾਰੀਕੀ ਵੀ ਮੌਜੂਦ ਹੈ। ਇਹ ਦਿਨ ਤੇ ਰਾਤ ਦਾ ਸੰਗਮ ਹੋ ਰਿਹਾ ਹੈ। ਇਹ ਦਿਨ ਤੇ ਰਾਤ ਦਾ ਜੋ ਮੇਲ ਹੋ ਰਿਹਾ ਹੈ। ਇਹੀ ਹੈ ਆਤਮਾ ਤੇ ਪਰਮਾਤਮਾ ਦੇ ਮੇਲ ਕਰਨ ਦਾ ਸਮਾਂ, ਇਹੀ ਹੈ ਬੀਜ ਤੇ ਧਰਤੀ ਦੇ ਮੇਲ ਕਰਨ ਦਾ ਸਮਾਂ। ਸ਼ਾਮ ਨੂੰ ਸੂਰਜ ਗ਼ੁਰੂਬ ਹੋ ਗਿਆ, ਲੇਕਿਨ ਚਾਨਣਾ ਅਜੇ ਬਾਕੀ ਹੈ, ਲਾਲੀ ਅਜੇ ਬਾਕੀ ਹੈ, ਇਕ ਦਮ ਹਨੇਰਾ ਨਹੀਂ ਹੋਇਆ, ਲੇਕਿਨ ਅਸੀਂ ਦਿਨ ਵੀ ਨਹੀਂ ਕਹਿ ਸਕਦੇ, ਕਿ ਸੂਰਜ ਗ਼ੁਰੂਬ ਹੋ ਗਿਆ ਹੈ ਪਰ ਅਸੀਂ ਰਾਤ ਵੀ ਨਹੀਂ ਕਹਿ ਸਕਦੇ ਇਸ ਨੂੰ ਕਿਉਂਕਿ ਅਜੇ ਥੋੜਾ ਚਾਨਣਾ ਮੌਜੂਦ ਹੈ, ਇਸ ਤਰ੍ਹਾਂ ਦੇ ਸਮੇਂ ਨੂੰ ਕਹਿੰਦੇ ਨੇ ਸੰਧਿਆ। ਜਿੱਥੇ ਦਿਨ ਤੇ ਰਾਤ ਦੀ ਸੰਧੀ ਹੁੰਦੀ ਹੈ, ਇਹ ਸੰਧੀ ਅੱਠ ਪਹਰ ਵਿਚ ਦੋ ਦਫ਼ਾ ਹੁੰਦੀ ਹੈ। ਇਕ ਬ੍ਰਹਮ ਮਹੂਰਤ ਅੰਮ੍ਰਿਤ ਵੇਲੇ, ਜਦ ਪਹੁ ਫੁੱਟ ਪੈਂਦੀ ਹੈ, ਸੂਰਜ ਉਦਯ ਨਹੀਂ ਹੋਇਆ, ਪਰ ਰਾਤ ਵੀ ਪੂਰਨ ਤੌਰ ਤੇ ਖ਼ਤਮ ਨਹੀਂ ਹੋਈ, ਦਿਨ ਤੇ ਰਾਤ ਦਾ ਸੰਗਮ ਹੋ ਰਿਹਾ ਹੈ, ਦਿਨ ਤੇ ਰਾਤ ਦੀ ਸੰਧੀ ਹੋ ਰਹੀ ਹੈ, ਦਿਨ ਤੇ ਰਾਤ ਦਾ ਮੇਲ ਹੋ ਰਿਹਾ ਹੈ। ਬਸ ਓਹੀ ਸਮਾਂ ਹੈ ਸ਼ਬਦ ਤੇ ਸੁਰਤ ਦਾ ਮੇਲ ਕਰਨ ਦਾ, ਓਹੀ ਸਮਾਂ ਹੈ ਮਨ ਰੂਪੀ ਬੀਜ ਨੂੰ ਸ਼ਬਦ ਰੂਪੀ ਧਰਤੀ ਵਿਚ ਦੇਣ ਦਾ। ਗੁਰੂ ਨਾਨਕ ਦੇਵ ਜੀ ਨੇ ਇਸ ਵਾਸਤੇ ਸਿੱਖ ਨੂੰ ਦੋ ਦਫ਼ਾ ਸਤਿਸਗ ਕਰਨ ਵਾਸਤੇ ਕਿਹਾ ਹੈ, ਇਕ ਸਵੇਰੇ ਇਕ ਸ਼ਾਮ ਨੂੰ। ਸਵੇਰੇ ਉਸ ਵਕ਼ਤ ਜਦ ਦਿਨ ਦਿਨ ਨਹੀਂ ਹੈ, ਰਾਤ ਰਾਤ ਨਹੀਂ ਹੈ, ਅੰਮ੍ਰਿਤ ਵੇਲਾ ਹੈ। ਸ਼ਾਮ ਨੂੰ ਜਦ ਸੂਰਜ ਗ਼ੁਰੂਬ ਹੋ ਗਿਆ। ਇਸ ਵਾਸਤੇ ਸਵੇਰ ਦਾ ਬਾਕਾਇਦਾ ਨਿਤ ਨੇਮ ਅਲਗ ਹੈ। ਸ਼ਾਮ ਦੀਆਂ ਪਾਠ ਦੀਆਂ ਬਾਣੀਆਂ ਬਾਕਾਇਦਾ ਅਲਗ ਨੇ। ਔਰ ਉਸ ਸਮੇਂ ਨੂੰ ਸੰਭਾਲ ਕੇ ਕੋਈ ਬੀਜ ਬੋਏ ਸ਼ਬਦ ਦੀ ਧਰਤੀ ਵਿਚ ਤਾਂ ਸਤਿਗੁਰ ਦੀ ਬਾਣੀ ਦਾ ਫੈਸਲਾ ਹੈ।

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥**

(ਅੰਗ 734)

ਸਮਾਂ ਮਦੱਦਗਾਰ ਹੁੰਦਾ ਹੈ, ਪਰਮਾਤਮਾ ਮਦੱਦਗਾਰ ਹੁੰਦਾ ਹੈ, ਉਹ ਰੁਤ ਅਨਕੂਲ ਹੁੰਦੀ ਹੈ। ਉਹ ਨਾਦਾਨ ਹੈ ਕਿਸਾਨ, ਜੋ ਮੌਸਿਮ ਸਿਰ, ਵਕ਼ਤ ਸਿਰ ਬੀਜ ਨਹੀਂ ਬੀਜਦਾ। ਬੇ-ਰੁਤਾ ਬੋਇਆ ਬੀਜ ਸਮੇਂ ਸਿਰ ਪਰਫੁਲਤ ਨਹੀਂ ਹੁੰਦਾ। ਪੂਰਨ ਤੌਰ ਤੇ ਪਰਫੁਲਤ ਨਹੀਂ ਹੁੰਦਾ, ਸਾਹਿਬ ਕਹਿੰਦੇ ਨੇ:-

**ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥**
**ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥**

ਕੋਰਾ ਕਪੜਾ ਅਗਰ ਉਸ ਨੂੰ ਭੱਠੀ ਤੇ ਨਾ ਚਾੜ੍ਹੀਏ, ਖੁੰਬ ਤੇ ਨਾ ਚਾੜ੍ਹੀਏ, ਤਾਂ ਫਿਰ ਉਸ ਤੇ ਰੰਗ ਚਾੜ੍ਹਨਾ ਬੜਾ ਔਖਾ ਹੈ। ਜਿਵੇਂ ਬੰਜਰ ਵਿਚ ਬੀਜ ਪਰਫੁਲਤ ਨਹੀਂ ਹੁੰਦਾ, ਤਿਵੇਂ ਕੋਰੇ ਕਪੜੇ ਤੇ ਰੰਗ ਵੀ ਨਹੀਂ ਚੜ੍ਹਦਾ। ਉਸ ਨੂੰ ਭੱਠੀ ਤੇ ਚਾੜ੍ਹ ਕੇ ਖੁੰਬ ਤੇ ਚਾੜ੍ਹਨਾ ਬੜਾ ਲਾਜ਼ਮੀ ਹੁੰਦਾ ਹੈ, ਫਿਰ ਬਾਅਦ ਵਿਚ ਪਾਣ ਦੇਈਦੀ ਹੈ। ਮਹਾਰਾਜ ਜੀ ਕਹਿੰਦੇ ਨੇ।

**ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥**

ਸਤਿਗੁਰ ਦੇਵ ਜੀ ਫਰਮਾਨ ਕਰਦੇ ਨੇ, ਪਾਣ ਦੇਣ ਤੋਂ ਬਿਨਾਂ, ਖੁੰਬ ਚਾੜ੍ਹੇ ਤੋਂ ਬਿਨਾਂ ਕੋਰੇ ਕਪੜਿਆਂ ਦੇ ਉੱਤੇ ਰੰਗ ਨਹੀਂ ਚੜ੍ਹਦਾ। ਮਨ ਕੋਰਾ ਹੈ, ਇਸ ਨੂੰ ਕਿਸ ਦੀ ਪਾਣ ਚੜ੍ਹਾਈਏ, ਤੇ ਕਿਵੇਂ ਰੰਗ ਚਾੜ੍ਹੀਏ? ਸਾਹਿਬ ਕਹਿੰਦੇ ਨੇ:-

**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥**

ਪਰਮਾਤਮਾ ਦੇ ਭੈ ਦੀ ਭੱਠੀ ਵਿਚ ਪਾਉਣਾ, ਇਹੀ ਖੁੰਬ ਤੇ ਚਾੜ੍ਹਨਾ ਹੈ। ਰਬ ਦਾ ਭੈ ਸ਼ੁਧ ਕਰ ਦਿੰਦਾ ਹੈ, ਰਬ ਦਾ ਭੈ ਨਿਰਮਲ ਕਰ ਦਿੰਦਾ ਹੈ, ਰਬ ਦਾ ਭੈ ਪਵਿੱਤਰ ਕਰ ਦਿੰਦਾ ਹੈ।

**ਭੈ ਪਇਐ ਤਨੁ ਖੀਨ ਹੋਇ ਲੋਭ ਰਤੁ ਵਿਚਹੁ ਜਾਇ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥**

(ਅੰਗ 949)

ਤਮਾਮ ਦੁਰਮਤ ਪ੍ਰਭੂ ਭੈ ਵਿਚ ਜਲ ਕੇ ਖ਼ਾਕ ਹੋ ਜਾਦੀ ਹੈ, ਮਨੁੱਖ ਦਾ ਮਨ ਪਾਵਨ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ। ਪ੍ਰਭੂ ਭੈ ਦੀ ਭੱਠੀ ਵਿਚ ਇਸ ਨੂੰ ਪਾਉਣਾ ਚਾਹੀਦਾ ਹੈ, ਇਹੀ ਖੁੰਬ ਤੇ ਚਾੜ੍ਹਨਾ ਹੈ। ਜਪ ਤਪ ਦੀ ਜਿਹੜੀ ਮਿਹਨਤ ਕਰਨੀ ਹੈ, ਇਹੀ ਪਾਣ ਚਾੜ੍ਹਨੀ ਹੈ।

**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥੧॥**

ਇਸ ਤਰੀਕੇ ਨਾਲ ਭਗਤੀ ਵਿਚ ਜੋ ਲੀਨ ਹੁੰਦਾ ਹੈ, ਭਗਤੀ ਕਰਦਾ ਹੈ, ਫਿਰ ਉਸ ਨੂੰ ਕੂੜ ਦੀ ਪਾਣ ਨਹੀਂ ਚੜ੍ਹਦੀ, ਉਹ ਸਚਿਆਰ ਹੋ ਜਾਂਦਾ ਹੈ, ਸੱਚ ਦਾ ਅਨੰਦ ਮਾਣਦਾ ਹੈ। ਸੱਚ ਨਾਲ ਜੁੜ ਕੇ ਸੱਚ ਦੀ ਮੂਰਤੀ ਹੋ ਜਾਂਦਾ ਹੈ ਤੇ ਉਸ ਨੂੰ ਵੇਖ ਕੇ ਕਹਿਣਾ ਪੈਂਦਾ ਹੈ। ਈਸ਼ਵਰ ਵਿਚ ਤੇ ਇਸ ਭਗਤ ਵਿਚ ਭੇਦ ਨਹੀਂ ਰਿਹਾ।

ਮ: ੧॥
ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥

ਆਸਾ ਦੀ ਵਾਰ ਦੀ ਗਿਆਰਵੀਂ ਪਉੜੀ ਤੇ ਉਸ ਦੇ ਨਾਲ ਦੂਜਾ ਤੇ ਤੀਜਾ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਚਾਰਨ ਕੀਤੇ ਹੋਏ ਹਨ। ਇਸ ਸਲੋਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬੜੀ ਅਧਿਆਤਮਿਕ ਡੂੰਘਾਈ ਦੀ ਗੱਲ ਕਰਦੇ ਹਨ। ਆਪ ਫਰਮਾਨ ਕਰਦੇ ਨੇ, ਜੈਸੇ ਬਾਹਰ ਕਰਾਂਤੀਆਂ ਹੁੰਦੀਆਂ ਨੇ, ਮਨੁੱਖ ਦੇ ਮਾਨਸਿਕ ਤਲ ਤੇ ਵੀ ਕਰਾਂਤੀਆਂ ਹੁੰਦੀਆਂ ਨੇ। ਰਾਜ ਪਲਟੇ ਦੇ ਨਾਲ ਬਾਹਰ ਦੀ ਦੁਨੀਆ ਵਿਚ ਬਹੁਤ ਕੁੱਝ ਬਦਲ ਜਾਂਦਾ ਹੈ, ਵਿਧਾਨ ਬਦਲ ਜਾਂਦੇ ਨੇ। ਕਈ ਦਫ਼ਾ ਹਕੂਮਤਾਂ ਦੇ ਬਦਲਦਿਆਂ, ਹਕੂਮਤਾਂ ਦੇ ਚੱਕ੍ਰ ਚਿਹਨ, ਨਿਸ਼ਾਨ ਬਦਲ ਜਾਂਦੇ ਹਨ, ਤੌਰ ਤਰੀਕੇ ਬਦਲ ਜਾਂਦੇ ਹਨ। ਇਹ ਕਰਾਂਤੀ ਅਕਸਰ ਰਾਜਨੀਤਕ ਕਰਾਂਤੀ ਕਹਿਲਾਉਂਦੀ ਹੈ। ਲੇਕਿਨ ਮਨੁੱਖ ਦਾ ਮਨ ਵੀ ਇਕ ਐਸਾ ਹੈ ਜਿਸਦੇ ਉੱਤੇ ਵਕ਼ਤਨ ਔਰ ਸਮੇਂ ਦੀ ਚਾਲ ਦੇ ਮੁਤਾਬਿਕ਼ ਕੋਈ ਨਾ ਕੋਈ ਗੁਣ ਔਰ ਅਵਗੁਣ ਰਾਜ ਕਰਦਾ ਹੈ। ਅਕਸਰ ਔਗੁਣ ਪ੍ਰਧਾਨ ਹੀ ਮਨੁੱਖਤਾ ਰਹੀ ਹੈ, ਅਵਗੁਣ ਹੀ ਰਾਜ ਕਰਦੇ ਰਹੇ ਨੇ। ਇਸ ਵਾਸਤੇ ਦੁਨੀਆ ਵਿਚ, ਜਗਤ ਵਿਚ ਕਲੇਸ਼ ਬਹੁਤ ਜ਼ਿਆਦਾ ਹੈ ਔਰ ਇਸ ਨੂੰ ਕਲਜੁਗ ਆਖਿਆ ਹੈ। ਸਾਹਿਬ ਇਸ ਤੋਂ ਪਹਿਲੇ ਸਲੋਕ ਵਿਚ ਕਹਿ ਰਹੇ ਨੇ, ਸੱਚ ਦਾ ਤੇ ਮਾਨੋ ਕਾਲ ਹੀ ਪੈ ਗਿਆ ਹੈ, ਥੁੜ ਪੈ ਗਈ ਹੈ। ਮੂਲ ਅਵਗੁਣ ਇਕ ਹੀ ਹੁੰਦਾ ਹੈ, ਇਕ ਅਵਗੁਣ ਕਰੀਬਨ ਕਰੀਬਨ ਸਾਰੇ ਅਵਗੁਣਾਂ ਨੂੰ ਬੁਲਾ ਲੈਂਦਾ ਹੈ, ਇਕੱਠਾ ਕਰ ਦਿੰਦਾ ਹੈ। ਇੰਝ ਕਹਿ ਲਈਏ ਹਰ ਮਨੁੱਖ ਦੇ ਕੁੱਝ ਬੁਨਿਆਦੀ ਗੁਣ ਵਖਰੇ ਵਖਰੇ ਹਨ ਅਤੇ ਬੁਨਿਆਦੀ ਅਵਗੁਣ ਵੀ ਵਖਰੇ ਵਖਰੇ ਹਨ। ਜਿਹੜੇ ਅਵਗੁਣ ਮੂਲ ਰੂਪ ਵਿਚ ਪਰਧਾਨ ਨੇ, ਉਨ੍ਹਾਂ ਦੇ ਨਾਲ ਲੜ ਕੇ, ਉਨ੍ਹਾਂ ਨੂੰ ਨਾ ਦੂਰ ਕਰਕੇ, ਮਨੁੱਖ ਜਦ ਦੂਜੇ ਅਵਗੁਣਾਂ ਨਾਲ ਸੰਘਰਸ਼ ਕਰਦਾ ਹੈ ਅਤੇ ਇਹਦੇ ਨਾਲ ਜੀਵਨ ਸ਼ਕਤੀ ਨਸ਼ਟ ਹੋ ਜਾਂਦੀ ਹੈ ਅਤੇ ਮਨੁੱਖ ਨੂੰ ਕਰੀਬਨ ਕਰੀਬਨ ਮਾਨਸਿਕ ਤਲ ਤੇ ਕਾਮਯਾਬੀ ਨਸੀਬ ਹੋਣੀ ਔਖੀ ਹੋ ਜਾਂਦੀ ਹੈ। ਐਸਾ ਦੇਖਣ ਵਿਚ ਆਇਆ ਹੈ, ਜਦ ਮਨੁੱਖ ਦੇ ਉੱਤੇ ਕਾਮ ਦਾ ਰਾਜ ਹੋਵੇ ਔਰ ਇਹ ਅਵਗੁਣ ਪਰਧਾਨ ਹੋਵੇ, ਤੇ ਬਹੁਤ ਸਾਰੇ ਮਨੁੱਖਾਂ ਵਿਚ ਇਹੀ ਅਵਗੁਣ ਪਰਧਾਨ ਹੋਵੇ ਤਾਂ ਸਮਾਜਿਕ ਢਾਂਚਾ ਦੁਰਾਚਾਰ ਦੀ ਲਪੇਟ ਵਿਚ ਆ ਜਾਂਦਾ ਹੈ। ਫਿਰ ਰਾਜਨੀਤਕ ਦੁਨੀਆ ਵਿਚ, ਸਮਾਜਿਕ ਦੁਨੀਆ ਵਿਚ ਤੇ ਧਾਰਮਿਕ ਦੁਨੀਆ ਵਿਚ ਦੁਰਾਚਾਰ ਕ਼ਾਬਲੇ ਕ਼ਬੂਲ ਹੋ ਜਾਂਦਾ ਹੈ। ਐਸਾ ਵੀ ਇਕ ਯੁਗ ਪ੍ਰਿਥਵੀ ਤੇ ਲੰਘਿਆ ਹੈ ਔਰ ਹਰ ਦੇਸ ਵਿਚ ਲੰਘਿਆ ਹੈ, ਜਦ ਕਾਮ ਪਰਧਾਨ ਸਾਡਾ ਦੇਸ ਰਿਹਾ ਅਤੇ ਇਸ ਦੇਸ ਵਿਚ ਕਾਮ ਦੇ ਮੰਦਰ ਬਣਦੇ ਰਹੇ, ਰਾਮ ਦੇ ਮੰਦਰ ਨਹੀਂ। ਖੁਜਰਾਹੋ, ਕੋਨਾਰਕ ਇਸ ਤਰ੍ਹਾਂ ਦੇ ਹੋਰ ਮੰਦਰ ਜੋ ਕਰੀਬਨ ਕਰੀਬਨ ਕਾਮ ਕਲਾ ਦੇ ਮੰਦਰ ਹਨ, ਰਾਮ ਰਸ ਦੇ ਮੰਦਰ ਨਹੀਂ ਹਨ। ਜਦ ਕਾਮ ਪਰਧਾਨ ਹੋਵੇ ਤੇ ਬਹੁ ਗਿਣਤੀ ਵਿਚ ਮਨੁੱਖਤਾ ਉੱਤੇ ਕਾਮ ਦਾ ਹੀ ਰਾਜ ਹੋਵੇ ਤਾਂ ਧਾਰਮਿਕ ਮੰਦਰ ਵੀ ਕਾਮ ਦੇ ਹੀ ਬਣਨਗੇ, ਸਮਾਜਿਕ ਢਾਂਚਾ ਕਾਮੀ ਹੋਵੇਗਾ। ਰਾਜਨੀਤਕ ਦੁਨੀਆ ਵਿਚ ਵੀ ਕਾਮ ਪਰਧਾਨ ਹੋ ਜਾਵੇਗਾ, ਦੁਰਾਚਾਰ ਦੁਰਾਚਾਰ ਹੀ ਹੋਵੇਗਾ। ਉਹ ਕ਼ਾਬਲੇ ਕ਼ਬੂਲ ਹੋ ਜਾਵੇਗਾ, ਸਮਾਜ ਦਾ ਹਿੱਸਾ ਬਣ ਜਾਵੇਗਾ, ਧਰਮ ਦਾ ਹਿੱਸਾ ਬਣ ਜਾਵੇਗਾ। ਜਦ ਮਨੁੱਖ ਦੇ ਮਨ ਉੱਤੇ ਅਹੰਕਾਰ ਪਰਧਾਨ ਹੋਵੇ ਤਾਂ ਅਹੰਕਾਰ ਪਰਧਾਨ ਹੁੰਦਿਆਂ ਜੁਰਮ ਪਰਧਾਨ

ਹੋ ਜਾਂਦਾ ਹੈ, ਜਬਰ ਪਰਧਾਨ ਹੋ ਜਾਂਦਾ ਹੈ, ਬਹੁ ਗਿਣਤੀ ਵਿਚ ਮਨੁੱਖਾਂ ਦੇ ਮਨ ਦੇ ਉੱਤੇ ਅਹੰਕਾਰ ਦਾ ਰਾਜ ਹੋਵੇ। ਅਹੰਕਾਰ ਦਾ ਮਤਲਬ ਹੈ ਮੈਂ ਹਾਂ, ਤੂੰ ਨਹੀਂ ਹੈਂ, ਮੈਂ ਹੋਵਾਂ, ਤੂੰ ਕੌਣ ਹੈਂ? ਤੁਸੀਂ ਕੁਛ ਵੀ ਨਹੀਂ। ਦੂਸਰੇ ਨੂੰ ਝੁਕਾਉਣਾ ਹੈ, ਉਸ ਨੂੰ ਮਿਟਾਉਣਾ ਹੈ। ਅਹੰਕਾਰ ਬਹੁ ਗਿਣਤੀ ਵਿਚ ਬਹੁਤ ਸਾਰੇ ਮਨੁੱਖਾਂ ਤੇ ਪਰਧਾਨ ਹੋ ਜਾਵੇ ਤਾਂ ਚਾਰੋਂ ਪਾਸੇ ਜੋ ਵਾਤਾਵਰਨ ਬਣਦਾ ਹੈ, ਉਸਦੇ ਵਿਚ ਜੁਰਮ ਹੀ ਜੁਰਮ ਹੁੰਦਾ ਹੈ, ਤਸ਼ੱਦਤ ਹੀ ਤਸ਼ੱਦਦ ਹੁੰਦਾ ਹੈ। ਕਮਜ਼ੋਰ ਲਈ ਜਿਉਣਾ ਹਰਾਮ ਹੋ ਜਾਂਦਾ ਹੈ, ਕਮਜ਼ੋਰ ਲਈ ਜ਼ਿੰਦਗੀ ਨਰਕ ਹੋ ਜਾਂਦੀ ਹੈ ਔਰ ਇਸੇ ਹੀ ਤਰੀਕੇ ਨਾਲ ਮਨੁੱਖ ਦੇ ਮਨ ਦੇ ਉੱਤੇ ਜੇ ਲੋਭ ਪਰਧਾਨ ਹੋਵੇ, ਲੋਭ ਰਾਜ ਕਰੇ, ਬਹੁ ਗਿਣਤੀ ਵਿਚ ਲੋਕਾਂ ਦੇ ਮਨ ਦੇ ਉੱਤੇ ਲੋਭ ਦਾ ਹੀ ਰਾਜ ਹੋਵੇ, ਤਾਂ ਚਾਰੋਂ ਪਾਸੇ ਵਾਤਾਵਰਨ ਜੋ ਬਣਦਾ ਹੈ, ਉਹਦੇ ਵਿਚ ਪਾਪ ਹੀ ਪਾਪ ਹੁੰਦਾ ਹੈ, ਉਹਦੇ ਵਿਚ ਜਬਰ ਪਹੁੰਚਾਉਣਾ, ਛੀਨਾ ਝਪਟੀ ਆਮ ਗੱਲ ਹੋ ਜਾਂਦੀ ਹੈ, ਕਿਉਂਕਿ ਲੋਭ ਪਰਧਾਨ ਹੈ, ਇਹ ਕੁਦਰਤੀ ਗੱਲ ਹੈ। ਪਾਪ ਪਰਧਾਨ ਢਾਂਚਾ ਹੋ ਹੀ ਜਾਂਦਾ ਹੈ। ਬਾਕੀ ਕਰੋਧ ਤੇ ਮੋਹ ਮੂਲ ਅਵਗੁਣ ਨਹੀਂ ਹਨ, ਇਹ ਉਕਸਾਹਟ ਨਾਲ ਪੈਦਾ ਹੁੰਦੇ ਹਨ। ਅਗਰ ਕੋਈ ਕਾਮ ਦੀ ਪੂਰਤੀ ਕਰ ਦੇਵੇ, ਉਸ ਤੇ ਮੋਹ ਆਉਂਦਾ ਹੈ, ਤੇ ਕੋਈ ਰੋਕ ਖੜੀ ਕਰ ਦੇਵੇ ਤੇ ਉਸ ਤੇ ਕਰੋਧ ਆਉਂਦਾ ਹੈ। ਜੋ ਅਹੰਕਾਰ ਨੂੰ ਪੱਠੇ ਪਾ ਦੇਵੇ, ਉਸ ਤੇ ਮੋਹ ਆਉਂਦਾ ਹੈ, ਪਿਆਰਾ ਲਗਦਾ ਹੈ ਔਰ ਜੋ ਰੋਕ ਖੜੀ ਕਰ ਦੇਵੇ, ਉਸ ਤੇ ਕਰੋਧ ਆਉਂਦਾ ਹੈ। ਇਸੇ ਹੀ ਤਰੀਕੇ ਨਾਲ ਜੋ ਲੋਭ ਦੀ ਪੂਰਤੀ ਕਰ ਦੇਵੇ, ਉਸ ਤੇ ਮੋਹ ਆਉਂਦਾ ਹੈ, ਉਹ ਪਿਆਰਾ ਲਗਦਾ ਹੈ ਅਤੇ ਜੋ ਰੋਕ ਖੜੀ ਕਰ ਦੇਵੇ, ਉਸ ਤੇ ਕਰੋਧ ਪੈਦਾ ਹੁੰਦਾ ਹੈ, ਉਹ ਚੰਗਾ ਨਹੀਂ ਲਗਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਜੋਕੇ ਸਮੇਂ ਦਾ ਜੋ ਮਾਨਸਿਕ ਮੰਡਲ ਹੈ, ਉਸ ਦਾ ਨਕਸ਼ਾ ਇਸ ਢੰਗ ਨਾਲ ਚਿਤਰਦੇ ਹਨ।

**ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥**

ਜੀਵਾਂ ਦੇ ਮਨ ਦੇ ਉੱਤੇ ਲੋਭ ਦਾ ਰਾਜ ਹੈ, ਚਸਕਿਆਂ ਦਾ ਰਾਜ ਹੈ ਔਰ ਜਦ ਲੋਭ ਰਾਜਾ ਹੁੰਦਾ ਹੈ, ਜ਼ਬਾਨ ਦੇ ਚਸਕੇ ਪਰਧਾਨ ਹੁੰਦੇ ਨੇ, ਤਾਂ ਫਿਰ ਹਕ਼ੀਕ਼ਤ ਹੈ, ਸਾਹਿਬ ਕਹਿੰਦੇ ਨੇ ਮਹਤਾ ਜਿਹੜਾ ਹੈ, ਭਾਵ ਵਜ਼ੀਰ ਜਿਹੜਾ ਹੈ, ਇਹ ਕੂੜ ਹੋਵੇਗਾ। **ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥** ਜੀਵਾਂ ਦੇ ਮਨ ਦੇ ਉੱਤੇ ਜਦ ਬਹੁ ਗਿਣਤੀ ਵਿਚ ਲੋਭ ਪਰਧਾਨ ਹੁੰਦਾ ਹੈ, ਤੋਂ ਸਹਾਇਕ ਰੂਪ ਵਿਚ ਨਾਲ ਪਾਪ ਬੈਠਾ ਹੁੰਦਾ ਹੈ। ਕੂੜ ਮਸ਼ਵਰਾ ਦਿੰਦਾ ਹੈ, ਪਾਪ ਮਦੱਦਗਾਰ ਹੁੰਦਾ ਹੈ, ਸਹਾਇਕ ਹੁੰਦਾ ਹੈ। ਲੋਭੀ ਪੁਨੀਤ ਹੋ ਹੀ ਨਹੀਂ ਸਕਦਾ, ਤਾਂ ਲੋਭੀ ਸਚਿਆਰ ਹੋ ਹੀ ਨਹੀਂ ਸਕਦਾ। ਲੋਭ ਦੀ ਪੂਰਤੀ ਬਿਨਾਂ ਝੂਠ ਤੋਂ, ਬਿਨਾਂ ਪਾਪ ਤੋਂ ਕਰਨੀ ਬੜੀ ਕਠਿਨ ਹੈ। ਸਾਹਿਬ ਕਹਿੰਦੇ ਨੇ ਲੋਭ ਤੇ ਰਾਜਾ ਹੈ ਔਰ ਪਾਪ ਵਜ਼ੀਰ ਹੈ ਅਤੇ ਕੂੜ ਚੌਧਰੀ ਹੈ।

**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥**

**ਕਾਮੁ ਨੇਬੁ**,ਭਾਵ ਕ਼ਾਨੂੰਨ ਬਣਾਉਣ ਵਾਲਾ, ਕ਼ਾਨੂੰਨ ਰਾਇਜ ਕਰਨ ਵਾਲਾ। ਕਾਮ ਨੂੰ ਬੁਲਾ ਕੇ ਲੋਭ ਪੁਛਦਾ ਹੈ, ਵਿਚਾਰ ਵਟਾਂਦਰਾ ਕਰਦਾ ਹੈ, ਬਈ ਆਪਣਾ ਰਾਜਪਾਟ ਕਿਵੇਂ ਚਲਾਉਣਾ ਹੈ? ਕਿਵੇਂ ਬਲਵਾਨ ਰੂਪ ਵਿਚ ਸਾਰਿਆਂ ਦੇ ਉੱਤੇ ਛਾਉਣਾ ਹੈ, ਕਿਵੇਂ ਆਪਣੇ ਰਾਜਪਾਟ ਨੂੰ ਮਜ਼ਬੂਤ ਕਰਨਾ ਹੈ। ਇਸ ਦੀ ਸਲਾਹ, ਇਸਦੀ ਸੂਝ ਬੂਝ ਇਹ **ਕਾਮੁ ਨੇਬੁ** ਦਿੰਦਾ ਹੈ। ਭਾਵ ਜੇ ਕਾਮ ਪਰਧਾਨ ਹੈ ਕੂੜ ਪਰਧਾਨ ਹੈ, ਕੂੜ ਪ੍ਰਧਾਨ ਹੈ ਤਾਂ ਪਾਪ ਪਰਧਾਨ ਹੈ। ਪਾਪ ਪਰਧਾਨ ਹੈ ਤਾਂ ਰਾਜਪਾਟ ਲੋਭ ਦਾ ਹੈ, ਕਿਉਂਕਿ ਇਹ ਸਾਰੇ ਅਵਗੁਣ ਲੋਭੀ ਦੀ ਪੂਰਤੀ ਕਰਦੇ ਹਨ। ਦਰਅਸਲ ਲੋਭ ਦਾ ਮਤਲਬ ਹੀ ਹੈ ਕਿ ਮੈਂ ਹੋਵਾਂ, ਮੇਰੀ ਹੋਂਦ ਹੋਵੇ, ਤੇ ਹੋਂਦ ਦੀ ਪੂਰਤੀ ਲਈ ਕਾਮ ਚਾਹੀਦਾ ਹੈ, ਹੋਂਦ ਦੀ ਪੂਰਤੀ ਲਈ ਕੂੜ ਚਾਹੀਦਾ ਹੈ, ਹੋਂਦ ਦੀ ਪੂਰਤੀ ਲਈ ਪਾਪ ਚਾਹੀਦਾ ਹੈ।

**ਅੰਧੀ ਰਯਤਿ ਗਿਆਨ ਵਿਹੂਣੀ ਭਾਇ ਭਰੇ ਮੁਰਦਾਰੁ॥**

ਸਾਹਿਬ ਕਹਿੰਦੇ ਨੇ, ਇਸ ਲੋਭ ਰੂਪੀ ਰਾਜੇ ਦੀ ਜਿਹੜੀ ਰਈਅਤ ਹੈ, ਉਹ ਤੇ ਬਿਲਕੁਲ ਅੰਧੀ ਹੈ, ਉਸ ਨੂੰ ਸੱਚ ਦਿਖਾਈ ਹੀ ਨਹੀਂ ਦਿੰਦਾ। ਅਸਲੀਅਤ ਦਾ ਬੋਧ ਹੀ ਨਹੀਂ, ਕੁਛ ਵੀ ਸੂਝ ਬੂਝ ਨਹੀਂ ਹੈ। ਇਹ ਸ਼ਕਤੀਸ਼ਾਲੀ ਰਾਜਾ ਅੰਧੀ ਪਰਜਾ ਤੇ ਰਾਜ ਕਰਦਾ ਹੈ, ਤੇ ਪਰਜਾ ਅੰਧੀ ਹੈ। ਜਿਧਰ ਉਸ ਨੂੰ ਤੋਰੋਗੇ ਤੁਰ ਪਏਗੀ। ਕਰੀਬਨ ਕਰੀਬਨ ਸਾਰੀ ਦੁਨੀਆ ਦਾ ਨਜ਼ਾਮ ਹੀ ਇਸ ਢੰਗ ਦਾ ਦਿਖਾਈ ਦਿੰਦਾ ਹੈ। ਲੋਭ ਪਰਧਾਨ ਹੋਵੇ ਤੇ ਲੋਭ ਮਨੁੱਖ ਨੂੰ ਕਿਸੇ ਪਾਸੇ ਵੀ ਤੋਰ ਸਕਦਾ ਹੈ, ਲੋਭੀ ਬੰਦਾ ਕਿਸੇ ਪਾਸੇ ਵੀ ਜਾ ਸਕਦਾ ਹੈ, ਕੋਈ ਵੀ ਗ਼ਲਤ ਕੰਮ ਕਰ ਸਕਦਾ ਹੈ, ਅਨਰਥ ਕਰ ਸਕਦਾ ਹੈ। **ਭਾਹਿ ਭਰੇ ਮੁਰਦਾਰੁ॥** ਮੁਰਦਾਰ ਕੀ ਹੈ? ਜੋ ਆਪਣਾ ਹੱਕ ਨਹੀਂ ਹੈ ਉਸ ਨੂੰ ਖਾਣਾ, ਇਹ ਮੁਰਦਾਰ ਖਾਣਾ ਹੈ ਔਰ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਤੇ ਫੈਸਲਾ ਹੈ:-

**ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥**

(ਅੰਗ 141)

ਗੁਰੂ ਤੇ ਪੀਰ ਨੇ ਉਦੋਂ ਹੀ ਹਾਂ ਭਰਨੀ ਹੈ, ਅਰਦਾਸ ਸੁਣਨੀ ਹੈ, ਜਦ ਕੋਈ ਮੁਰਦਾਰ ਨ ਖਾਏ, ਦੂਜੇ ਦਾ ਹੱਕ ਨਾ ਖੋਹਵੇ। ਪਰ ਤ੍ਰਿਸ਼ਨਾ ਇਤਨੀ ਪ੍ਰਬਲ ਹੈ ਕਿ ਮਨੁੱਖ ਪਰਾਏ ਹੱਕ ਦੀ ਚੱਟੀ ਭਰਦਾ ਹੈ, ਭਾਵ ਪਰਾਇਆ ਹੱਕ ਖੋਹਣ ਦੀ ਕੋਸ਼ਿਸ਼ ਕਰਦਾ ਹੈ। ਲੋਭ ਵਸ ਹੋ ਕੇ, ਪਾਪ ਵਸ ਹੋ ਕੇ, ਕੂੜ ਵਸ ਹੋ ਕੇ, ਕਾਮ ਵਸ ਹੋ ਕੇ, ਔਰ ਅਗਿਆਨ ਵਸ ਹੋ ਕੇ, ਮਨੁੱਖ ਨੂੰ ਪਰਾਈ ਵਸਤੂ, ਪਰਾਈ ਦਿਖਾਈ ਹੀ ਨਹੀਂ ਦਿੰਦੀ ਅਤੇ ਉਸ ਨੂੰ ਬੜੇ ਸ਼ੌਕ ਨਾਲ ਖੋਹਦਾ ਹੈ, ਛੀਨਾ ਝਪਟੀ ਤੇ ਉਤਰਦਾ ਹੈ। ਚਾਰੋਂ ਪਾਸੇ ਇਹ ਦੌਰ ਅਸੀਂ ਵਿਆਪਕ ਰੂਪ ਵਿਚ ਵੇਖ ਸਕਦੇ ਹਾਂ। ਅਗਰ ਆਖਿਆ ਜਾਏ ਬੜਾ ਗਿਆਨ ਹੈ, ਬੜੇ ਵਿਦਿਆਲੇ ਨੇ, ਬੜੀ ਸੂਝ ਬੂਝ ਹੈ, ਚਾਰੋਂ ਪਾਸੇ ਬੜੀ ਪੜ੍ਹਾਈ ਲਿਖਾਈ ਹੈ। ਧਾਰਮਿਕ ਗਿਆਨੀਆਂ ਦਾ ਸਤਿਗੁਰ ਦੇਵ ਜੀ ਇਸ ਢੰਗ ਨਾਲ ਚਿਤਰਣ ਕਰਦੇ ਨੇ:-

**ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥**

ਗਿਆਨੀਆਂ ਦਾ ਇਹ ਹਾਲ ਹੈ ਕਿ ਉਹ ਧਰਮ ਦਾ ਪਰਚਾਰ ਇਕ ਰਾਸ ਲੀਲਾ ਵਿਚ ਹੀ ਕਰ ਰਹੇ ਹਨ। ਨੱਚ ਰਹੇ ਨੇ, ਵਾਜੇ ਵਜਾ ਰਹੇ ਨੇ, ਆਪਣਾ ਬਹੁਤ ਸੁੰਦਰ ਸ਼ਿੰਗਾਰ ਕਰਕੇ ਰੂਪ ਸਜਾ ਕੇ, ਆਪਣੇ ਆਪ ਨੂੰ ਪੇਸ਼ ਪਏ ਕਰਦੇ ਨੇ, ਨੱਚਦੇ ਪਏ ਨੇ, ਗਾਉਂਦੇ ਪਏ ਨੇ।

**ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥**

ਕੀ ਗਾਉਂਦੇ ਨੇ? ਸਾਹਿਬ ਕਹਿੰਦੇ ਨੇ ਉੱਚੀ ਉੱਚੀ ਜੋਧਿਆਂ ਦੀਆਂ ਲੜਾਈਆਂ ਦੀਆਂ ਵਿਚਾਰਾਂ ਸੁਣਾਉਂਦੇ ਨੇ। ਫਲਾਣਾ ਰਾਜਾ ਇੰਝ ਲੜਿਆ, ਫਲਾਣਾ ਜੋਧਾ ਇੰਝ ਲੜਿਆ। ਇੰਝ ਲੜਾਈ ਦਾ ਪਰਚਾਰ ਕਰਕੇ, ਜੋਧਿਆਂ ਦੀਆਂ ਵਾਰਾਂ ਸੁਣਾ ਕੇ, ਉਹ ਧਰਮ ਦਾ ਪਰਚਾਰ ਕਰਦੇ ਹਨ। ਇਸ ਨੂੰ ਹੀ ਉਹ ਗਿਆਨ ਸਮਝਦੇ ਹਨ। ਗਿਆਨੀ ਲੋਗ ਇਸ ਢੰਗ ਨਾਲ ਲੋਕਾਂ ਨੂੰ ਪਰਮਾਤਮਾ ਨਾਲ ਜੋੜਨ ਦੀ ਕੋਸ਼ਿਸ਼ ਕਰਦੇ ਨੇ। ਜਦ ਕੇ ਜੋਧਿਆਂ ਦੀ ਵਿਚਾਰ, ਲੜਾਈ ਝਗੜਿਆਂ ਦੇ ਕਿੱਸੇ ਕਿਸੀ ਹੱਦ ਤਕ ਮਨੁੱਖਤਾ ਨੂੰ ਲੜਾਈ ਝਗੜਿਆਂ ਨਾਲ ਹੀ ਜੋੜਦੇ ਨੇ। ਜਿਨ੍ਹਾਂ ਵਾਦਾਂ ਵਿਵਾਦਾਂ ਕਰਕੇ ਲੜਾਈ ਝਗੜੇ ਹੋਏ ਸਨ।

**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥**

ਜੋ ਪੰਡਿਤ ਅਖਵਾਉਂਦੇ ਨੇ, ਵਾਸਤਵਿਕ ਮੂਰਖ ਨੇ, ਮੂੜ੍ਹ ਨੇ, ਬਸ ਆਪਣਾ ਮੂੰਹ ਹੀ ਅੱਗੇ ਰਖਿਆ ਹੋਇਆ ਹੈ, ਵਿਚਾਰ ਨੂੰ ਨਹੀਂ, ਸੂਝ ਤੇ ਸਮਝ ਨੂੰ ਨਹੀਂ। ਉਸ ਦੀਆਂ ਸਾਰੀਆਂ ਦਲੀਲਾਂ, ਸਾਰੀਆਂ ਸਿਆਣਪਾਂ, **ਸੰਜੈ ਕਰਹਿ**

**ਪਿਆਰੁ॥** ਦਰਅਸਲ ਧਨ ਸੰਪਦਾ ਨੂੰ ਸਮੇਟਣ ਵਿਚ, ਸੰਚਣ ਵਿਚ ਹੀ ਲਗੀਆਂ ਹੋਈਆਂ ਨੇ ਔਰ ਧਨ ਸੰਪਦਾ ਵਿਚ ਪਿਆਰ ਹੀ ਉਸ ਦੀ ਜ਼ਿੰਦਗੀ ਦਾ ਮਨੋਰਥ ਹੈ। ਉਂਝ ਉਹ ਪੰਡਿਤ ਹੈ, ਧਾਰਮਿਕ ਪੰਡਿਤ ਹੈ, ਪ੍ਰਭੂ ਦਾ ਪੰਡਿਤ ਹੈ। ਲੇਕਿਨ ਵਾਸਤਵਿਕ ਇਹ ਮੂੜ੍ਹ ਹੈ ਔਰ ਸਾਹਿਬ ਕਹਿੰਦੇ ਨੇ, ਧਨ ਸੰਪਦਾ ਨਾਲ ਉਸ ਦਾ ਪਿਆਰ ਹੈ। ਧਨ ਸੰਚਣਾ ਇਸ ਦੀ ਜ਼ਿੰਦਗੀ ਦਾ ਮਨੋਰਥ ਹੈ। ਜੀਵਨ ਦੀਆਂ ਸਾਰੀਆਂ ਜੁਗਤੀਆਂ ਜਿਸ ਦਾ ਧਨ ਸੰਚਣ ਵਿਚ ਖ਼ਤਮ ਹੋ ਰਹੀਆਂ ਨੇ, ਉਹ ਧਾਰਮਿਕ ਦੁਨੀਆ ਵਿਚ ਪੰਡਿਤ ਕਹਿਲਾਇਆ ਜਾ ਰਿਹਾ ਹੈ, ਜਦ ਕਿ ਸਤਿਗੁਰ ਕਹਿ ਰਹੇ ਨੇ, ਨਹੀਂ, ਮੂਰਖ ਹੈ। **ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥**

**ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥**

ਧਾਰਮਿਕ ਸਾਧਨਾ ਕਰਨ ਵਾਲਾ ਪੁਰਸ਼, ਧਰਮ ਕਰਕੇ ਧਰਮ ਗੁਆ ਛਡਦਾ ਹੈ, ਕਿਉਂਕਿ ਧਾਰਮਿਕ ਕਰਮਾਂ ਨਾਲ ਮੰਗ ਜੋੜ ਦਿੰਦਾ ਹੈ, ਤੇ ਮੰਗ ਵੀ ਕੇਵਲ ਸੰਸਾਰ ਦੀ, ਚਾਹੇ ਉਹ ਮੰਗ ਮੁਕਤੀ ਦੀ ਹੋਵੇ, ਚਾਹੇ ਉਹ ਮੰਗ ਸ਼ਾਂਤੀ ਦੀ ਹੋਵੇ, ਚਾਹੇ ਉਹ ਮੰਗ ਸੁਖ ਦੀ ਹੋਵੇ, ਮੰਗ ਤਾਂ ਮਾਤਰ ਸੰਸਾਰ ਦੀ ਹੀ ਹੈ। ਐਸੇ ਧਾਰਮਿਕ ਕਰਮ, ਮਨੁੱਖ ਨੂੰ ਸੰਸਾਰ ਤੋਂ ਉੱਚਾ ਨਹੀਂ ਉਠਾ ਸਕਦੇ। ਦਰਅਸਲ ਧਰਮ ਤੇ ਓਹੀ ਹੈ ਜਿਹਦੇ ਵਿਚ ਕੋਈ ਮੰਗ ਨਾ ਰਹਿ ਜਾਏ।

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**

(ਅੰਗ 286)

ਮਾਲਿਕ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ? ਸੁਆਮੀ ਦਾ ਮਿਲਣਾ ਕਿਸ ਨੂੰ ਹੁੰਦਾ ਹੈ? ਅਕਾਲ ਪੁਰਖ ਦਾ ਮਿਲਾਪ ਕਿਸ ਨੂੰ ਹੁੰਦਾ ਹੈ, ਜਿਸ ਦੇ ਅੰਦਰ ਕੋਈ ਮੰਗ ਨਹੀਂ ਰਹਿ ਜਾਂਦੀ। ਦਰਅਸਲ ਜਿਸ ਕਰਮ ਦੇ ਨਾਲ ਮੰਗ ਜੁੜ ਗਈ, ਉਹ ਤੇ ਵਪਾਰ ਹੈ। ਧਾਰਮਿਕ ਦੁਨੀਆ ਦੇ ਅਨੇਕਾਂ ਇਸ ਤਰ੍ਹਾਂ ਦੇ ਅਡੰਬਰ, ਕਰਮ ਕਰੀਬਨ ਕਰੀਬਨ ਗੁਰੂ ਨਾਨਕ ਦੇਵ ਮਹਾਰਾਜ ਦੀ ਦਰਿਸ਼ਟੀ ਵਿਚ ਵਪਾਰ ਹੀ ਕਹਿਲਾਉਂਦੇ ਨੇ। ਵਪਾਰ ਵਿਚ ਕੀ ਹੈ? ਕੁਛ ਦੇਣਾ ਹੈ, ਕੁਛ ਲੈਣਾ ਹੈ, ਜਿੱਥੇ ਕੁੱਝ ਕਰਮ ਕਰਕੇ ਕੁਛ ਮੰਗ ਹੈ, ਔਰ ਵਧ ਮੰਗੇ ਤਾਂ ਸਾਹਿਬ ਕਹਿੰਦੇ ਨੇ ਇਹ ਤੇ ਵਪਾਰ ਹੈ:-

**ਕੋਟ ਮਧੇ ਕੋਈ ਬਿਰਲਾ ਸੇਵਕ ਹੋਰ ਸਗਲੇ ਬਿਉਹਾਰੀ॥**

(ਅੰਗ 1269)

ਕਰੋੜਾਂ ਵਿਚੋਂ ਕੋਈ ਇਕ ਅੱਧ ਭਗਤ ਹੈ, ਸੇਵਕ ਹੈ, ਜੋ ਪ੍ਰਭੂ ਦੀ ਬੰਦਗੀ ਸਿਰਫ ਬੰਦਗੀ ਲਈ ਹੀ ਕਰਦਾ ਹੈ, ਬੰਦਗੀ ਹੀ ਰਸ ਹੈ, ਬੰਦਗੀ ਹੀ ਅਨੰਦ ਹੈ, ਬੰਦਗੀ ਹੀ ਜੀਵਨ ਦਾ ਮਨੋਰਥ ਹੈ। ਇਸ ਦੇ ਨਾਲ ਮੰਗ ਜੁੜਦਿਆਂ ਹੀ ਬੰਦਗੀ ਵਪਾਰ ਬਣ ਜਾਂਦੀ ਹੈ, ਬੰਦਗੀ,ਬੰਦਗੀ ਨਹੀਂ ਰਹਿ ਜਾਂਦੀ, ਇਬਾਦਤ ਨਹੀਂ ਰਹਿ ਜਾਂਦੀ। ਇਕਬਾਲ ਦਾ ਤਦੇ ਤੇ ਇਹ ਕਹਿਣਾ ਹੈ।

*ਇਬਾਦਤ ਕਰਤੇ ਹੈ ਜੋ ਲੋਗ ਜੰਨਤ ਕੀ ਤਮੰਨਾ ਲੇਕਰ।*
*ਇਬਾਦਤ ਤੋ ਨਹੀਂ ਯਿਹ ਏਕ ਤਰ੍ਹਾਂ ਕੀ ਤਿਜਾਰਤ ਹੈ।*

ਇਬਾਦਤ ਦੇ ਨਾਲ ਕੋਈ ਮੰਗ ਜੁੜੀ, ਇਬਾਦਤ, ਤਿਜਾਰਤ ਬਣ ਗਈ, ਇਬਾਦਤ ਵਪਾਰ ਬਣ ਗਈ। ਬੰਦਗੀ ਦੁਨੀਆ ਦਾ ਧੰਦਾ ਬਣ ਕੇ ਰਹਿ ਗਈ। ਸਾਹਿਬ ਕਹਿੰਦੇ ਨੇ, ਧਾਰਮਿਕ ਬੰਦਾ ਧਾਰਮਿਕ ਕਰਮ ਕਰਦਾ ਹੈ, ਲੇਕਿਨ ਕਰਮ ਕਰਕੇ, ਕੀਤੇ ਹੋਏ ਕਰਮ ਗੁਆ ਛੱਡਦਾ ਹੈ, ਵਿਅਰਥ ਕਰ ਛੱਡਦਾ ਹੈ, ਕਿਉ? **ਮੰਗਹਿ ਮੋਖ ਦੁਆਰੁ॥** ਹਰ ਕਰਮ ਦੇ ਨਾਲ ਉਹ ਮੰਗ ਜੋੜ ਦਿੰਦਾ ਹੈ, ਮੁਕਤੀ ਮਿਲੇ, ਮੈਨੂੰ ਮੁਕਤੀ ਮਿਲੇ। ਜਿਸ ਕਰਮ ਦੇ ਸਦਕੇ ਮੈਨੂੰ ਮੁਕਤੀ ਮਿਲ ਸਕਦੀ ਹੈ, ਮੋਖਸ਼ ਵੱਡਾ ਨਹੀਂ, ਫਿਰ ਤੇ ਕਰਮ ਵੱਡਾ ਹੋਇਆ। ਜਿਸ ਕਰਮ ਦਾ ਸਦਕਾ ਮੈਨੂੰ ਪਰਮਾਤਮਾ ਮਿਲ ਸਕਦਾ ਹੈ,

ਪਰਮਾਤਮਾ ਵੱਡਾ ਨਹੀਂ, ਮੇਰਾ ਕਰਮ ਵੱਡਾ ਹੈ। ਉਹ ਕਰਮ ਕਰਾਂਗੇ ਤੇ ਪਰਮਾਤਮਾ ਨੂੰ ਪ੍ਰਾਪਤ ਕਰ ਲਵਾਂਗੇ। ਕਰਮ ਇਸ ਕਰਕੇ ਕਰਨੇ ਨੇ ਤਾਂ ਕਿ ਮਨੁੱਖ ਨੂੰ ਬੋਧ ਹੋਵੇ, ਮੇਰੇ ਕੀਤੇ ਹੋਏ ਕਰਮ ਪਰਮਾਤਮਾ ਦਾ ਮੁੱਲ ਨਹੀਂ ਹੈ, ਮੋਖਸ਼ ਦਾ ਮੁੱਲ ਨਹੀਂ ਹੈ। ਇਹ ਕਰਮ ਕਰਦਿਆਂ ਕਰਦਿਆਂ ਅਨੁਭਵ ਉਦੋਂ ਜਾਗਦਾ ਹੈ ਜਦੋਂ ਕਰਮਾਂ ਦੇ ਨਾਲ ਕੋਈ ਮੰਗ ਨਾ ਜੋੜੀਏ। ਜਦੋਂ ਮੰਗ ਜੋੜ ਦੇਈਏ ਤਾਂ ਹਰ ਕਰਮ ਵਪਾਰ ਬਣਦਾ ਜਾ ਰਿਹਾ ਹੈ। ਇਸ ਤਰਹ ਦਾ ਰੱਬੀ ਭਾਵ ਜੋ ਕਰਮ ਕਰਦਿਆਂ ਕਰਦਿਆਂ ਅੰਦਰ ਪੈਦਾ ਹੁੰਦਾ ਹੈ, ਤਾਂ ਫਿਰ ਬੰਦਗੀ ਕਰਨ ਵਾਲਾ ਮਨੁੱਖ ਅਸਲ ਰਸ ਤੋਂ ਵਾਂਝਿਆ ਰਹਿ ਜਾਂਦਾ ਹੈ, ਹਕ਼ੀਕ਼ਤ ਹੈ।

**ਘਾਲਿ ਨ ਮਿਲਿਓ ਸੇਵ ਨ ਮਿਲਿਓ ॥ ਮਿਲਿਓ ਆਇ ਅਚਿੰਤਾ ॥**

(ਅੰਗ 672)

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕਹਿਣਾ ਹੈ ਕਿ ਘਾਲਣਾ ਘਾਲਦੇ ਘਾਲਦੇ ਥਕ ਗਏ, ਸਾਧਨਾ ਕਰਦਿਆਂ ਕਰਦਿਆਂ ਥਕ ਗਏ, ਸਾਧਨਾ ਨਾਲ ਨਹੀਂ ਮਿਲਿਆ, ਘਾਲਣਾ ਨਾਲ ਨਹੀਂ ਮਿਲਿਆ। ਅਚਨਚੇਤ ਇਕ ਦਿਨ ਆ ਕੇ ਮਿਲਿਆ। ਕਦੋਂ ਮਿਲਿਆ, ਜਦੋਂ ਘਾਲਣਾ, ਘਾਲਣਾ ਲਈ ਹੀ ਘਾਲਦੇ ਰਹੇ, ਜਦੋਂ ਬੰਦਗੀ ਦੇ ਨਾਲ ਕੋਈ ਮੰਗ ਨਾ ਜੁੜੀ, ਉਸ ਦਿਨ ਬੰਦਗੀ ਵਿਚ ਰਸ ਆ ਜਾਂਦਾ ਹੈ, ਜਿਸ ਦਿਨ ਬੰਦਗੀ ਵਿਚ ਕੋਈ ਮੰਗ ਨਹੀਂ ਹੁੰਦੀ। ਬੰਦਗੀ ਕੇਵਲ ਬੰਦਗੀ ਲਈ ਹੀ ਹੈ, ਇਬਾਦਤ ਕੇਵਲ ਇਬਾਦਤ ਹੀ ਰਹਿ ਜਾਏ, ਉਹ ਇਬਾਦਤ ਫਿਰ ਮਨੁੱਖ ਨੂੰ ਪਰਮਾਤਮਾ ਨਾਲ ਜੋੜ ਦਿੰਦੀ ਹੈ, ਈਸ਼ਵਰ ਦੇ ਨਾਲ ਜੋੜ ਦਿੰਦੀ ਹੈ। ਸਾਹਿਬ ਕਹਿੰਦੇ ਨੇ, **ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥** ਧਰਮੀ ਬੰਦਾ ਧਾਰਮਿਕ ਕਰਮ ਕਰਦਾ ਹੈ, ਲੇਕਿਨ ਕੀਤੇ ਹੋਏ ਕਰਮ ਆਪਣੇ ਸਾਰੇ ਦੇ ਸਾਰੇ ਬ਼ਰਬਾਦ ਕਰ ਛੱਡਦਾ ਹੈ, ਗੁਆ ਛੱਡਦਾ ਹੈ, ਜਦ ਮੋਖਸ਼ ਦੀ ਮੰਗ ਕਰਦਾ ਹੈ, ਮੁਕਤੀ ਦੀ ਬਾਰ ਬਾਰ ਮੰਗ ਕਰਦਾ ਹੈ।

**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰਬਾਰੁ ॥**

ਆਪਣੇ ਆਪ ਨੂੰ ਜਤੀ ਕਹਾਉਣ ਵਾਲੇ, ਦਰਅਸਲ ਤਮਾਮ ਉਹਨਾਂ ਧਾਰਮਿਕ ਬੰਦਿਆਂ ਦੀ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਗਿਣਤੀ ਕਰਦੇ ਜਾਂਦੇ ਨੇ, ਪ੍ਰਥਮ ਗਿਆਨੀ, ਉਹ ਤੇ ਜੋਧਿਆਂ ਦੀ ਵਿਚਾਰ ਸੁਣਾ ਸੁਣਾ ਕੇ,ਨੱਚ ਕੇ, ਗਾ ਕੇ ਹੀ ਗਿਆਨੀ ਬਣੇ ਹੋਏ ਹਨ। ਦੂਸਰੇ ਪੰਡਿਤ ਉਹਨਾਂ ਕੋਲ ਹੁੱਜਤ ਤੇ ਦਲੀਲਾਂ ਜਿਹੜੀਆਂ ਸਾਰੀਆਂ ਨੇ, ਧਨ ਸੰਪਦਾ ਇਕੱਠੀਆਂ ਕਰਨ ਲਈ ਹਨ। ਵਾਸਤਵਿਕ ਤੌਰ ਤੇ ਮੂਰਖ ਜਾਣੇ ਜਾਂਦੇ ਨੇ। ਲੋਕਾਂ ਦੀ ਸੂਝ ਸਮਝ ਦੁਆਰਾ ਪੰਡਿਤ ਬਣਿਆ ਹੋਇਆ ਹੈ। ਤੀਸਰਾ ਧਰਮ ਕਮਾਉਣ ਵਾਲਾ, ਇਬਾਦਤ-ਗੁਜ਼ਾਰ ਬੰਦਾ, ਬੰਦਗੀ ਪਰੱਸਤ ਬੰਦਾ, ਬੰਦਗੀ ਦੇ ਨਾਲ ਮੋਖਸ਼ ਨੂੰ ਜੋੜੀ ਬੈਠਾ ਹੈ ਔਰ ਬਾਰ ਬਾਰ ਮੰਗੀ ਜਾ ਰਿਹਾ ਹੈ। ਇਸ ਤਰ੍ਹਾਂ ਬੰਦਗੀ ਨੂੰ ਵੀ ਉਸ ਨੇ ਧੰਦਾ ਬਣਾ ਲਿਆ ਹੈ। ਚੌਥਾ ਜਤੀ ਕਹਿਲਾਉਂਦਾ ਹੈ ਕਿ ਮੈਂ ਜਤੀ ਹਾਂ, ਪਰ ਸਾਹਿਬ ਕਹਿੰਦੇ ਨੇ, ਜੁਗਤੀ ਦਾ ਪਤਾ ਹੀ ਨਹੀਂ, ਜਤੀ ਦੀ ਜੁਗਤ ਕੀ ਹੈ? ਕਿਸ ਜੁਗਤੀ ਦੇ ਨਾਲ ਜਤ ਦੀ ਪ੍ਰਾਪਤੀ ਹੁੰਦੀ ਹੈ, ਇਸ ਦਾ ਉਸ ਨੂੰ ਕੋਈ ਬੋਧ ਨਹੀਂ। ਘਰਬਾਰ ਨੂੰ ਛੱਡ ਦੇਣ ਨਾਲ ਕੋਈ ਜਤੀ ਨਹੀਂ ਬਣ ਜਾਂਦਾ। **ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰਬਾਰੁ ॥** ਜੀਵਨ ਦੀ ਜੁਗਤੀ ਦਾ ਤੇ ਪਤਾ ਹੀ ਨਹੀਂ, ਤੇ ਘਰਬਾਰ ਛਡ ਦਿੱਤੇ ਹਨ, ਤੇ ਜਤੀ ਸਦਾ ਰਿਹਾ ਹੈ। ਐਸੇ ਬੰਦਿਆਂ ਨੂੰ ਵੇਖਿਆ ਗਿਆ ਹੈ, ਘਰ ਬਾਰ ਛਡ ਦਿਤੇ, ਤਾਂ ਘਰ ਬਾਰ ਦਾ ਮੋਹ ਤੇ ਨਹੀਂ ਰਿਹਾ, ਹੁਣ ਆਸ਼ਰਮ ਦਾ ਮੋਹ ਹੋ ਗਿਆ, ਆਸ਼ਰਮ ਹੀ ਘਰਬਾਰ ਬਣ ਗਿਆ। ਬਾਲ ਬੱਚੇ ਛਡ ਦਿੱਤੇ ਨੇ, ਹੁਣ ਬਾਲ ਬਚਿਆਂ ਦਾ ਮੋਹ ਤੇ ਤਿਆਗਿਆ ਹੈ ਪਰ ਚੇਲਿਆਂ ਦਾ ਮੋਹ ਵਧ ਗਿਆ ਹੈ, ਹੁਣ ਚੇਲੇ ਹੀ ਬਾਲ ਬੱਚੇ ਬਣ ਗਏ। ਪਹਿਲੇ ਗਰਿਹਸਤੀ ਸੀ, ਬਾਲ ਬਚਿਆਂ ਲਈ ਜਿਉਂਦਾ ਸੀ, ਹੁਣ ਚੇਲਿਆਂ ਲਈ ਜਿਉਂਦਾ ਹੈ, ਪਹਿਲੇ ਘਰਬਾਰ ਲਈ ਜਿਉਂਦਾ ਸੀ, ਹੁਣ ਆਸ਼ਰਮ ਲਈ ਜਿਊਂਦਾ ਹੈ। ਬਾਹਰ ਦੀ ਸਿਰਫ਼ ਰੂਪ ਰੇਖਾ ਬਦਲੀ ਹੈ, ਅੰਦਰ ਮਨ ਓਹੀ ਦਾ ਓਹੀ ਹੈ। ਇਸ ਲਈ ਸਾਹਿਬ ਕਹਿੰਦੇ ਨੇ, ਜੁਗਤੀ ਦਾ ਤੇ ਕੋਈ ਪਤਾ ਹੀ ਨਹੀਂ, ਜੀਵਨ ਦੀ ਜੁਗਤ ਕੀ ਹੈ? ਜੀਵਨ ਨੂੰ ਸਫਲ ਕਿਵੇ ਕਰਨਾ ਹੈ? ਇਸ ਦਾ ਕੋਈ ਪਤਾ ਨਹੀਂ। ਘਰਬਾਰ ਨੂੰ ਛਡ ਦੇਣ ਨਾਲ ਕੋਈ ਜਤੀ ਨਹੀਂ ਬਣ ਜਾਂਦਾ।

**ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥**

ਸਾਹਿਬ ਕਹਿੰਦੇ ਨੇ, ਜੇ ਗਿਆਨੀਆਂ ਨੂੰ ਵੇਖੀਏ, ਪੰਡਿਤਾਂ ਨੂੰ ਦੇਖੀਏ, ਇਬਾਦਤ ਬੰਦਗੀ ਕਰਨ ਵਾਲਿਆਂ ਨੂੰ ਵੇਖੀਏ, ਕੋਈ ਵੀ ਆਪਣੇ ਆਪ ਨੂੰ ਘਟ ਨਹੀਂ ਕਹਿਲਾਉਂਦਾ। ਸਭ ਆਪਣੇ ਆਪ ਨੂੰ ਪੂਰਾ ਤੇ ਵੱਧ ਤੋਂ ਵੱਧ ਬਿਆਨ ਕਰੀ ਜਾਂਦੇ ਨੇ। ਅਸੀਂ ਸੰਪੂਰਨ ਹਾਂ, ਅਸੀਂ ਧਾਰਮਿਕ ਦੁਨੀਆ ਵਿਚ ਅੱਗੇ ਹਾਂ। ਅਸੀਂ ਧਰਮ ਨੂੰ ਬਾਕਾਇਦਾ ਜਾਣਿਆਂ ਹੈ, ਪ੍ਰਾਪਤ ਕੀਤਾ ਹੈ। ਸਾਹਿਬ ਕਹਿੰਦੇ ਨੇ, **ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥** ਆਪਣੇ ਆਪ ਵਿਚ ਸਾਰੇ ਪੂਰੇ ਹੋਏ ਬੈਠੇ ਹਨ, ਸਭ ਪੂਰਨ ਪੁਰਖ ਨੇ, ਮੁਕੰਮਲ ਇਨਸਾਨ ਨੇ। ਕੋਈ ਵੀ ਆਪਣੀ ਊਣਤਾਈ ਨੂੰ ਕ਼ਬੂਲ ਕਰਨ ਨੂੰ ਤਿਆਰ ਨਹੀਂ। ਗਿਆਨੀ, ਇਹ ਕ਼ਬੂਲ ਕਰਨ ਨੂੰ ਤਿਆਰ ਨਹੀਂ ਕਿ ਲੜਾਈ ਝਗੜਿਆਂ ਦੀਆਂ ਗੱਲਾਂ ਸੁਣਾ ਕੇ, ਨੱਚ ਟੱਪ ਕੇ, ਮਨ ਨੂੰ ਕਿਵੇਂ ਇਕਾਗਰ ਕੀਤਾ ਜਾ ਸਕਦਾ ਹੈ ਅਤੇ ਧਨ ਸੰਚਣਾ ਤੇ ਜੀਵਨ ਦਾ ਮਨੋਰਥ, ਧਨ ਦਾ ਸੰਚਣਾ ਸਮਝ ਲੈਣਾ, ਇਹਦੇ ਵਿਚ ਕਾਹਦੀ ਪੰਡਤਾਈ ਹੋਈ, ਇਹ ਤੇ ਸਾਰੇ ਸੰਸਾਰ ਦਾ ਹੀ ਸਿਲਸਲਾ ਹੈ। ਇਸੇ ਤਰੀਕੇ ਨਾਲ ਬਾਰ ਬਾਰ ਮੁਕਤੀ ਦੀ ਮੰਗ ਕਰੀ ਜਾਣੀ, ਇਬਾਦਤ ਕਰੀ ਜਾਣੀ, ਤੇ ਫਿਰ ਵੀ ਆਪਣੇ ਆਪ ਨੂੰ ਪੂਰਾ ਆਖੀ ਜਾਣਾ, ਕਿ ਮੋਖਸ਼ ਦੀ ਮੰਗ ਹੈ, ਜੋ ਨਾਲ ਚਲੀ ਆ ਰਹੀ ਹੈ। ਇਸੇ ਤਰੀਕੇ ਨਾਲ ਕੇਵਲ ਘਰਬਾਰ ਛੱਡਿਆ, ਮੋਹ ਆਸ਼ਰਮ ਨਾਲ ਵੱਧ ਗਿਆ, ਤੇ ਫਿਰ ਵੀ ਆਪਣੇ ਆਪ ਨੂੰ ਪੂਰਾ ਆਖੀ ਜਾ ਰਿਹਾ ਹੈ, ਸਾਹਿਬ ਕਹਿੰਦੇ ਨੇ, ਇਸ ਤਰ੍ਹਾਂ ਦੇ ਅਧੂਰੇ ਮਨੁੱਖ ਨੇ ਧਾਰਮਿਕ ਦੁਨੀਆ ਦੇ, ਇਹ ਆਪਣੇ ਆਪ ਨੂੰ ਪੂਰਾ ਆਖੀ ਜਾ ਰਹੇ ਹਨ।

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥**

ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ, ਪੂਰਾ ਮਨੁੱਖ ਉਹ ਹੈ?, ਵਾਕ਼ਿਈ ਤੋਲ ਬੋਲ ਤੇ ਪੂਰਾ ਉਤਰਿਆ ਹੋਵੇ; ਇਹ ਤੇ ਤਾਂ ਹੀ ਜਾਣਿਆ ਜਾਏਗਾ, ਇਕ ਪਲੜੇ ਵਿਚ ਇਸ ਦੇ ਕਰਮ ਹੋਵਣ, ਇਸ ਦੀ ਜ਼ਿੰਦਗੀ ਹੋਵੇ, ਇਸ ਦਾ ਗਿਆਨ ਹੋਵੇ, ਇਸ ਦੀ ਪੰਡਤਾਈ ਹੋਵੇ ਅਤੇ ਦੂਜੇ ਪਲੜੇ ਵਿਚ ਪਰਮਾਤਮਾ ਵਲੋਂ ਮਿਲੀ ਹੋਈ ਇੱਜ਼ਤ ਹੋਵੇ, ਬਖਸ਼ਿਸ਼ ਹੋਵੇ, ਰਹਮਤ ਹੋਵੇ, ਤਾਂ ਹੀ ਸਮਝਿਆ ਜਾਏਗਾ ਇਹ ਤੋਲ ਬੋਲ ਤੇ ਪੂਰਾ ਉਤਰਿਆ ਹੈ। ਇਸ ਦਾ ਜਪ ਸਫਲ ਹੋਇਆ ਹੈ, ਇਸ ਦਾ ਧਰਮ ਸਫਲ ਹੋਇਆ ਹੈ, ਇਹਦੇ ਜਤੀ ਪੁਣੇ ਨੂੰ ਭਾਗ ਲਗਿਆ ਹੈ ਔਰ ਇਹਦਾ ਗਿਆਨ ਪੂਰਨ ਤੌਰ ਤੇ ਫਲੀਭੂਤ ਹੋਇਆ ਹੈ, ਤੇ ਦੂਜੇ ਪਲੜੇ ਵਿਚ ਇਸ ਨੂੰ ਇੱਜ਼ਤ ਮਿਲ ਗਈ, ਇਸ ਨੂੰ ਮਾਣ ਵਡਿਆਈ ਮਿਲ ਗਈ, ਇਹਦਾ ਜੀਵਨ ਸਫਲ ਹੋ ਗਿਆ, ਪਰਮਾਤਮਾ ਦੀ ਖੁਸ਼ੀ ਦਾ ਪਾਤਰ ਬਣ ਗਿਆ, ਰਹਮਤ ਤੇ ਬਖਸ਼ਿਸ਼ ਦੇ ਨਾਲ ਇਹਦੀ ਝੋਲੀ ਭਰ ਗਈ। ਤੀਸਰਾ ਸਲੋਕ ਅੱਗੇ।

**ਮ:੧॥ ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ॥**
**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥**
**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥**

ਜੋ ਪਰਮਾਤਮਾ ਵਲੋਂ ਮਿਥੀ ਹੋਈ ਗੱਲ ਹੈ, ਉਹੀ **ਵਜਗਿ**, ਓਹੀ ਪ੍ਰਗਟ ਹੋਈ ਹੈ ਔਰ ਆਪਣੀ ਮਿਥੀ ਗੱਲ ਨੂੰ ਪ੍ਰਗਟ ਹੋਇਆ ਵੇਖ ਕੇ ਪਰਿਪੂਰਨ ਪਰਮਾਤਮਾ ਸੁਭਾਇਮਾਨ ਹੋ ਰਿਹਾ ਹੈ, ਵੇਖ ਵੇਖ ਕੇ ਖੁਸ਼ ਹੋ ਰਿਹਾ ਹੈ, ਬਈ ਮੈਂ ਜੋ ਮਿਥਿਆ ਸੀ, ਓਹੀ ਹੋ ਰਿਹਾ ਹੈ, ਜੋ ਮੈਂ ਸੋਚਿਆ, ਓਹੀ ਹੋ ਰਿਹਾ ਹੈ।

**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥**

ਛਾਲਾਂ ਤਾਂ ਬਥੇਰਿਆਂ ਨੇ ਮਾਰੀਆਂ ਕਿ ਇਸ ਤੋਂ ਉਲਟ ਕੁਛ ਹੋਵੇ, ਜੋ ਪ੍ਰਭੂ ਨੇ ਮਿਥਿਆ ਹੈ, ਇਸ ਦੇ ਉਲਟ ਕੁਛ ਹੋਵੇ। ਲੇਕਿਨ ਹਕ਼ੀਕ਼ਤ ਇਹ ਹੈ, ਉਹੀ ਕੁੱਝ ਹੁੰਦਾ ਹੈ, ਜੋ ਕਰਤੇ ਨੇ ਮਿਥਿਆ ਹੈ, ਜੋ ਕਰਤਾ ਪੁਰਖ ਚਾਹੁੰਦਾ ਹੈ, ਇਹ ਹਕ਼ੀਕ਼ਤ ਹੈ।

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤ ਨ ਹੋਇ॥**

(ਅੰਗ 1376)

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**

**ਅਗੈ ਜਾਤਿ ਦਾ ਜੋਰੁ**, ਅੱਗੇ ਜ਼ੋਰ ਨਹੀਂ ਚਲਦਾ ਅਗੇ ਦੁਨੀਆ ਨਵੀਂ ਤੋਂ ਨਵੀਂ ਹੈ।

**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥**

ਦਰਅਸਲ ਜਿਨ੍ਹਾਂ ਦੀ ਜ਼ਿੰਦਗੀ ਸਿਰਫ ਪ੍ਰਭੂ ਦੀ ਰਜ਼ਾ, ਖੁਸ਼ੀ ਪ੍ਰਾਪਤ ਕਰਨ ਲਈ ਹੈ, ਮਾਨੋ ਉਹਨਾਂ ਦੀ ਜ਼ਿੰਦਗੀ ਲੇਖੇ ਲਗੀ ਹੈ ਔਰ ਉਹ ਮਨੁੱਖ ਚੰਗੇ ਨੇ, ਮਹਾਨ ਨੇ ਜਿਨ੍ਹਾਂ ਨੂੰ ਪ੍ਰਭੂ ਦੀ ਮੇਹਰ ਪ੍ਰਾਪਤ ਹੋ ਗਈ।

**ਪਉੜੀ॥**
**ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ॥**
**ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ॥**
**ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥**
**ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ॥**
**ਸਹਜੇ ਹੀ ਸਚਿ ਸਮਾਇਆ॥੧੧॥**

ਹੇ ਪਰਿਪੂਰਨ ਪਰਮਾਤਮਾ ਧੁਰ ਦਰਗਾਹੋਂ ਜਿਨ੍ਹਾਂ ਦੇ ਮੱਥੇ ਦੇ ਉੱਤੇ ਤੂੰ ਸੰਸਕਾਰ ਪਾ ਦਿੱਤੇ, ਪ੍ਰੇਰਨਾ ਦੇ ਦਿੱਤੀ, ਉਹਨਾਂ ਨੇ ਹੀ ਤੇਰਾ ਸਿਮਰਨ ਕੀਤਾ।

**ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ॥**

ਤੂੰ ਵੰਨ ਸੁਵੰਨਾ, ਵੱਖ ਵੱਖ ਰੂਪ ਦਾ ਇਹ ਜਗਤ ਉਪਾਇਆ ਹੈ, ਇਹਨਾਂ ਜੀਵਾਂ ਦੇ ਹੱਥ ਵਿਚ ਕੁਛ ਵੀ ਨਹੀਂ, ਇਹਨਾਂ ਸਾਰਿਆਂ ਦੀ ਡੋਰੀ ਤੇਰੇ ਹੱਥ ਵਿਚ ਹੈ। **ਪ੍ਰਭੂ ਡੋਰੀ ਹਾਥ ਤੁਮਾਰੇ॥**

**ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥**

ਇਕਨਾ ਦੇ ਉਤੇ ਤੂੰ ਬਖਸ਼ਿਸ਼ ਕੀਤੀ ਹੈ, ਆਪਣੇ ਵਿਚ ਮਿਲਾ ਲਿਆ ਹੈ ਪਰ ਇਕ ਤੇਰੀ ਬਖਸ਼ਿਸ਼ ਤੋਂ ਵਾਂਝੇ ਰਹਿ ਗਏ ਔਰ ਉਹ ਖੱਜਲ ਖੁਆਰ ਹੁੰਦੇ ਰਹੇ।

**ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ॥**

ਇਹ ਗੁਰੂ ਦੀ ਕਿਰਪਾ ਦੁਆਰਾ ਹੀ ਜਾਣਿਆ ਜਾਂਦਾ ਹੈ ਕਿ ਪ੍ਰਭੂ ਸਭ ਕੁਛ ਤੈਥੋਂ ਹੀ ਹੋ ਰਿਹਾ ਹੈ, ਜੋ ਤੂੰ ਮਿਥਿਆ, ਓਹੀ ਕੁੱਝ ਹੋ ਰਿਹਾ ਹੈ, ਗੁਰੂ ਦੀ ਕਿਰਪਾ ਦੁਆਰਾ ਜਾਣਿਆ ਜਾਂਦਾ ਹੈ, ਤੇ ਜਿਸ ਦੇ ਉੱਤੇ ਤੂੰ ਆਪਣੀ ਬਖ਼ਸ਼ਿਸ਼ ਕੀਤੀ ਹੈ, ਉਸ ਨੂੰ ਗੁਰੂ ਦਾ ਮਿਲਾਪ ਕਰਾ ਕੇ, ਪ੍ਰਭੂ ਦੀ ਸੂਝ ਬੂਝ ਤੂੰ ਆਪ ਉਸ ਨੂੰ ਦਿੱਤੀ ।

**ਸਹਜੇ ਹੀ ਸਚਿ ਸਮਾਇਆ॥੧੧॥**

ਐਸਾ ਪੁਰਖ ਸੁੱਤੇ ਸਿੱਧ ਹੀ ਸੱਚ ਵਿਚ ਲੀਨ ਹੋ ਜਾਂਦਾ ਹੈ, ਤੇਰੇ ਵਿਚ ਲੀਨ ਹੋ ਜਾਂਦਾ ਹੈ, ਆਤਮ ਅਡੋਲਤਾ ਨੂੰ ਪ੍ਰਾਪਤ ਕਰ ਲੈਂਦਾ ਹੈ।



**ਸਲੋਕੁ ਮਹਲਾ ੧॥**
**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**
**ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥**
**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥੧॥ ਰਹਾਉ॥**

ਆਸਾ ਦੀ ਵਾਰ ਦੀ ਬਾਰ੍ਹਵੀਂ ਪਉੜੀ ਤੇ ਇਸ ਨਾਲ ਜੁੜੇ ਹੋਏ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਪਾਵਨ ਪਵਿੱਤਰ ਸਲੋਕ। ਪਹਿਲਾ ਸਲੋਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ ਔਰ ਆਪ ਫ਼ਰਮਾਨ ਕਰਦੇ ਨੇ, **ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥** ਜੀਵਾਂ ਲਈ ਦਾਰੂ ਦੁਖ ਬਣਿਆ ਹੋਇਆ ਹੈ। ਭਾਵ ਜੀਵ ਦੁਖ ਤੋਂ ਪ੍ਰੇਰਨਾ ਲੈਂਦੇ ਹਨ, ਸੁਖ ਤੋਂ ਨਹੀਂ। ਦੁੱਖ ਦੀ ਚੋਟ ਹੀ ਇਹਨਾਂ ਨੂੰ ਸੰਭਲਣ ਦਾ ਮੌਕਾ ਦਿੰਦੀ ਹੈ। ਸੁਖ ਦੇ ਵਿਚ ਤੇ ਇਹ ਆਪਣੇ ਆਪ ਨੂੰ ਬੇਕਾਬੂ ਕਰ ਦਿੰਦੇ ਨੇ। ਔਰ ਵਾਕ਼ਿਈ ਇਹ ਹਕ਼ੀਕ਼ਤ ਹੈ ਕਿ ਮਨੁੱਖ ਨੇ ਜਿਤਨਾ ਅੱਜ ਤਕ ਦੁੱਖ ਤੋਂ ਸਿਖਿਆ ਹੈ, ਇਤਨਾ ਕਿਸੇ ਵੱਡੇ ਤੋਂ ਵੱਡੇ ਉਸਤਾਦ ਤੋਂ ਵੀ ਨਹੀਂ ਸਿਖ ਸਕਿਆ। ਦੁੱਖ ਦੀਆਂ ਚੋਟਾਂ ਮਨੁੱਖ ਨੂੰ ਸੰਭਲਣ ਤੇ ਮਜ਼ਬੂਰ ਕਰ ਦਿੰਦੀਆਂ ਨੇ। ਪਰ ਦੁੱਖ ਦਾਰੂ ਹੈ। ਐਸਾ ਪ੍ਰਤੀਤ ਕਦੋਂ ਹੁੰਦਾ ਹੈ? ਐਸੀ ਘਟਨਾ ਕੁਦਰਤ ਵਲੋਂ ਕਦੋਂ ਘਟਦੀ ਹੈ? **ਸੁਖੁ ਰੋਗੁ ਭਇਆ**, ਜਦ ਸੁਖ ਰੋਗ ਹੋ ਜਾਣ, ਸੁਖ ਆਲਸੀ ਬਣਾ ਦੇ, ਸੁਖ ਦਲਿੱਦਰੀ ਬਣਾ ਦੇ, ਸੁਖ ਅੱਯਾਸ਼ ਬਣਾ ਦੇਵੇ, ਸੁਖ ਬਦਮਾਸ਼ ਬਣਾ ਦੇਵੇ। ਸੁਖ ਸੰਸਾਰ ਦੀਆਂ ਤਮਾਮ ਕਾਮਨਾਵਾਂ ਨਾਲ ਹੀ ਜੋੜ ਕੇ ਰੱਖ ਦੇਵੇ। ਐਸੀ ਹਾਲਤ ਵਿਚ ਜਦ ਸੁਖ ਰੋਗ ਬਣ ਜਾਏ, ਤਾਂ ਕਾਦਰ ਕਰੀਮ ਦੀ ਤਰਫੋਂ ਦਾਰੂ ਦੁੱਖ ਹੀ ਹੈ। ਫਿਰ ਦੁੱਖ ਵਿਚ ਬੰਦਾ ਖਾਣ ਪੀਣ ਦਾ ਸੰਜਮ ਰਖਦਾ ਹੈ, ਸੁਖ ਦੇ ਵਿਚ ਕੋਈ ਐਸਾ ਸੰਜਮ ਧਾਰਨ ਕਰਦਾ ਹੀ ਨਹੀਂ। ਬਦਪਰਹੇਜ਼ੀਆਂ ਖਾਣ ਦੇ ਤਲ ਦੀਆਂ, ਬੋਲਣ ਦੇ ਤਲ ਦੀਆਂ, ਹੰਢਾਉਣ ਦੇ ਤਲ ਦੀਆਂ, ਗਰਜ਼ ਕਿ ਜ਼ਿੰਦਗੀ ਦੀ ਹਰ ਰੌਂ ਬੇ-ਤਰਤੀਬ ਚਲ ਪੈਂਦੀ ਹੈ, ਉਦੋਂ ਜਦ ਸੁਖ ਹੀ ਸੁਖ ਹੋਵੇ, ਇਸ ਵਾਸਤੇ ਕਾਦਰ ਕਰੀਮ ਨੇ ਦਾਰੂ ਬਣਾਇਆ ਹੈ ਦੁੱਖ ਔਰ ਸੁਖ ਦੀ ਮਹਿਮਾ ਵੀ ਦੁੱਖ ਕਰਕੇ ਹੈ। ਜੈਸੇ ਮੌਤ ਕਰਕੇ ਜੀਵਨ ਦੀ ਮਹਿਮਾ ਹੈ। ਰਾਤ ਕਰਕੇ ਦਿਨ ਦੀ ਮਹਾਨਤਾ ਹੈ। ਹੂਬਹੂ ਇਸੇ ਤਰੀਕੇ ਨਾਲ ਦੁੱਖ ਕਰਕੇ ਹੀ ਸੁਖ ਦੀ ਚਾਹਤ ਹੈ, ਸੁਖ ਦੀ ਮੰਗ ਹੈ। ਵਿਪਰੀਤ ਵਿਚ ਕਿਧਰੇ ਦੁੱਖ ਨਾ ਹੁੰਦਾ ਤਾਂ ਸ਼ਾਇਦ ਸੁਖ ਹੀ ਦੁਖ ਬਣ ਗਏ ਹੁੰਦੇ। ਸਾਹਿਬ ਕਹਿੰਦੇ ਨੇ, ਅਗਰ ਸੁਖ ਬੰਦੇ ਨੂੰ ਦਲੱਦਿਰੀ ਬਣਾ ਦੇਵੇ, ਅੱਯਾਸ਼ ਬਣਾ ਦੇਵੇ, ਬਦਮਾਸ਼ ਬਣਾ ਦੇਵੇ, ਆਲਸੀ ਬਣਾ ਦੇਵੇ, ਐਸੀ ਹਾਲਤ ਦੇ ਵਿਚ ਕੁਦਰਤ ਵਲੋਂ ਦਾਰੂ ਦੁੱਖ ਹੀ ਹੈ ਅਤੇ ਮਹਾਰਾਜ ਕਹਿੰਦੇ ਨੇ ਐਸਾ ਅਜ਼ੀਬ ਕੌਤਕ ਵਰਤ ਰਿਹਾ ਹੈ ਕਿ ਜੀਵਾਂ ਲਈ ਦੁੱਖ ਹੀ ਦਾਰੂ ਹੈ। ਵੱਡੇ ਤੋਂ ਵੱਡਾ ਉਸਤਾਦ ਫੇਲ ਹੋ ਜਾਂਦਾ ਹੈ ਸਮਝਾਣ ਵਿਚ, ਵੱਡੇ ਤੋਂ ਵੱਡੇ ਗੁਰੂਆਂ ਤੋਂ ਵੀ ਮਨੁੱਖ ਨੇ ਕੁੱਝ ਸਿਖਿਆ ਨਹੀਂ, ਦੁੱਖ ਦੀ ਇਕ ਚੋਟ ਲਗਦੀ ਹੈ ਸਮਝ ਆ ਜਾਂਦੀ ਹੈ, ਸਿਖਿਆ ਮਿਲ ਜਾਂਦੀ ਹੈ। ਇਹ ਗੱਲ ਵਖਰੀ ਹੈ ਕਿ ਫਿਰ ਸੁਖ ਦੇ ਮਿਲਦਿਆਂ ਹੀ ਭੁਲ ਜਾਂਦਾ ਹੈ ਲੇਕਿਨ ਫਿਰ ਕੁਦਰਤ ਨੂੰ ਬਾਰ ਬਾਰ ਦੁੱਖ ਦਾ ਹੀ ਦਾਰੂ ਦੇਣਾ ਪੈਂਦਾ। **ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥** ਜੇ ਕਿਧਰੇ ਵਾਕ਼ਿਈ ਮਨੁੱਖ ਨੂੰ ਅਧਿਆਤਮਿਕ ਸੁਖ ਦੀ ਪ੍ਰਾਪਤੀ ਹੋ ਜਾਏ ਤਾਂ ਫਿਰ ਕਤੱਈ ਦੁੱਖ ਲਗਦਾ ਹੀ ਨਹੀਂ। ਅਧਿਆਤਮਿਕ ਸੁਖ ਮਿਲਦਾ ਹੀ ਉਦੋਂ ਹੈ ਜਦੋਂ ਮਨੁੱਖ ਦੀ ਜ਼ਿੰਦਗੀ ਸੰਭਲੀ ਹੋਈ ਹੋਵੇ। ਜੀਵਨ ਮਰਿਯਾਦਾ ਵਿਚ ਹੋਵੇ, ਜੀਵਨ ਧਰਮ ਵਿਚ ਹੋਵੇ ਤਾਂ ਧਰਮ ਦਾ ਜੀਵਨ ਮਨੁੱਖ ਨੂੰ ਉਸ ਹਾਲਤ ਵਿਚ ਲੈ ਜਾਂਦਾ ਜਿਸ ਨੂੰ ਪਰਮ ਅਨੰਦ ਕਹਿੰਦੇ ਨੇ, ਪਰਮ ਰਸ ਕਹਿੰਦੇ ਨੇ, ਜਿਸਦੇ ਵਿਚ ਫਿਰ ਦੁੱਖ ਦਾ ਸੰਤਾਪ ਨਹੀਂ ਝੇਲਣਾ ਪੈਂਦਾ। **ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥** ਹੇ ਪਰਿਪੂਰਨ ਪਰਮਾਤਮਾ ਤੂੰ ਕਰਤਾ ਵੀ ਹੈਂ, ਤੂੰ ਕਾਰਣ ਵੀ ਹੈਂ। ਤੂੰ ਆਪੇ ਕਾਰਣ ਇਕੱਠੇ ਕੀਤੇ ਤੇ ਤੂੰ ਆਪ ਹੀ ਸਰਿਸ਼ਟੀ ਨੂੰ ਸਜਾਇਆ ਬਣਾਇਆ, ਮੈਂ ਤੇ ਕੁਛ ਵੀ ਨਹੀਂ। ਜੇ ਮੈਂ ਦਾਅਵਾ ਕਰਾਂ ਮੈਂ ਵੀ ਕੁਛ ਹਾਂ, **ਹਉ ਕਰੀ ਨ ਹੋਈ**, ਤਾਂ ਮੇਰਾ ਕੀਤਾ ਕੁਛ ਹੁੰਦਾ ਨਹੀਂ। ਮੈਂ ਸੋਚਦਾ ਕੁਛ ਹਾਂ, ਹੁੰਦਾ ਕੁਛ ਹੋਰ ਹੈ, ਮੈਂ ਚਾਹੁੰਦਾ ਕੁਛ ਹਾਂ, ਹੁੰਦਾ ਉਸ ਤੋਂ ਉਲਟ ਹੈ। ਦਰ ਅਸਲ ਜਗਤ ਵਿਚ ਓਹੀ ਕੁਛ ਹੋ ਰਿਹਾ ਹੈ ਜੋ ਪ੍ਰਭੂ ਦੀ, ਜੋ ਅਕਾਲ ਪੁਰਖ ਦੀ ਇੱਛਾ ਹੈ।

ਦੁਨੀਆ ਭਰ ਦੇ ਸੰਤ ਜਨਾਂ ਦਾ ਇਕੋ ਹੀ ਨਾਹਰਾ ਹੈ ਕਿ ਅਕਾਲ ਪੁਰਖ ਦੀ ਇੱਛਾ ਨਾਲ ਆਪਣੀ ਇੱਛਾ ਜੋੜ, ਆਪਣੀ ਜੀਵਨ ਸ਼ੈਲੀ ਤੂੰ ਅਕਾਲ ਪੁਰਖ ਦੇ ਨਾਲ ਹੀ ਜੋੜ ਅਤੇ ਜਿਸ ਵੇਲੇ ਜੋੜੇਂਗਾ ਤਾਂ ਪਰਮਾਤਮਾ ਵਲੋਂ ਦੂਖ ਦੇ ਦਾਰੂ ਦੀ ਲੋੜ ਨਹੀਂ ਪਵੇਗੀ, ਪਰ ਸੁਖ ਤੇਰੇ ਲਈ ਰੋਗ ਨਹੀਂ ਹੋਵੇਗਾ। ਫਿਰ ਉਹ ਪਰਮ ਸੁਖ ਪਰਮ ਅਨੰਦ, ਤੈਨੂੰ ਪ੍ਰਾਪਤ ਹੋਵੇਗਾ, ਜਿਸਦੇ ਵਿਚ ਦੁੱਖ ਮੁੜ ਕੇ ਕਦੀ ਆਉਂਦਾ ਹੀ ਨਹੀਂ। ਸਾਹਿਬ ਕਹਿੰਦੇ ਨੇ, ਕਰਤਾ ਤੇ ਪਰਿਪੂਰਨ ਪਰਮਾਤਮਾ ਹੈ, ਉਹ ਆਪ ਹੀ ਕਾਰਣ ਹੈ। ਜੇ ਮੈਂ ਐਸਾ ਆਖਾਂ ਕਿ ਮੈਂ ਵੀ ਕੁਛ ਹਾਂ, ਮੈਂ ਨਹੀਂ, ਮੈਂ ਕੁਛ ਵੀ ਨਹੀਂ, **ਜਾ ਹਉ।** ਜੇ ਵਾਕ਼ਿਈ ਮੈਂ ਕੁਛ ਹਾਂ, **ਕਰੀ ਨ ਹੋਈ,** ਮੇਰਾ ਕੀਤਾ ਨਹੀਂ ਹੁੰਦਾ। ਭਗਤ ਕਬੀਰ ਇਸ ਨੂੰ ਇੰਝ ਕਹਿੰਦੇ ਨੇ:-

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤ ਨ ਹੋਇ॥**

(ਅੰਗ 1376)

ਸਿਆਣੇ ਭਗਤ ਐਸਾ ਅੰਦਾਜ਼ਾ ਲਾ ਲੈਂਦੇ ਨੇ ਕਿ ਜੋ ਕੁੱਝ ਹੋ ਰਿਹਾ ਹੈ, ਇਹ ਪ੍ਰਭੂ ਦੀ ਇੱਛਾ ਹੈ। ਦਿਨ ਹੋ ਰਿਹਾ ਹੈ, ਰਾਤ ਹੋ ਰਹੀ ਹੈ, ਜਨਮ ਮਰਨ ਹੋ ਰਿਹਾ ਹੈ, ਪ੍ਰਭੂ ਦੀ ਇੱਛਾ ਹੈ। ਇਸ ਇੱਛਾ ਦੇ ਨਾਲ ਹੀ ਸਹਿਮਤ ਹੋ ਜਾਂਦੇ ਨੇ, ਇਸ ਇੱਛਾ ਦੇ ਨਾਲ ਹੀ ਉਹ ਆਪਣੀ ਇੱਛਾ ਨੂੰ ਜੋੜ ਲੈਂਦੇ ਨੇ। ਜਦ ਕੋਈ ਅਕਾਲ ਪੁਰਖ ਦੀ ਇੱਛਾ ਨਾਲ ਆਪਣੀ ਇੱਛਾ ਨੂੰ ਜੋੜ ਲੈਂਦਾ ਹੈ, ਅਕਾਲ ਪੁਰਖ ਦੀ ਪ੍ਰਸਨੰਤਾ ਦਾ ਪਾਤਰ ਬਣ ਜਾਂਦਾ ਹੈ। ਐ ਬੰਦੇ! ਤੂੰ ਇਕ ਕੰਮ ਕਰਨਾ ਚਾਹਿਆ ਸੀ, ਨਹੀਂ ਹੋਇਆ, ਅੱਛਾ, ਗੁਰੂ ਦੀ ਇੱਛਾ। ਤੂੰ ਕੁੱਝ ਛੋਟਾ ਜਿਹਾ ਕੰਮ ਕਰਨਾ ਚਾਹਿਆ ਸੀ, ਬਹੁਤ ਵੱਡੇ ਰੂਪ ਵਿਚ ਹੋ ਗਿਆ, ਇੱਛਾ ਉਸ ਪ੍ਰਭੂ ਦੀ ਇੱਛਾ। ਜਿਹੜਾ ਇਸ ਢੰਗ ਨਾਲ ਸਮਝਦਾ ਹੈ ਦਰ ਅਸਲ ਓਹੀ ਅਧਿਆਤਮਿਕ ਗਿਆਨੀ ਹੈ, ਓਹੀ ਬ੍ਰਹਮ ਗਿਆਨੀ ਹੈ। ਸਾਹਿਬ ਕਹਿੰਦੇ ਨੇ, ਅਗਰ ਮੈਂ ਚਾਹੁੰਦਾ ਤਾਂ ਫਿਰ ਮੇਰਾ ਕੀਤਾ ਨਹੀਂ ਹੁੰਦਾ ਔਰ ਹਕ਼ੀਕ਼ਤ ਹੈ ਜੀਵਾਂ ਦਾ ਕੀਤਾ ਕਿਧਰੇ ਹੁੰਦਾ, ਤਾਂ ਜੀਵਾਂ ਦੀ ਮੰਗ ਅੱਗੇ ਬਰਕਰਾਰ ਨਹੀਂ ਰਹਿੰਦੀ, ਮਨੁੱਖ ਦੇ ਅੰਦਰ ਕੁਝ ਮੰਗਾਂ ਹਨ ਔਰ ਐਸੀਆਂ ਮੰਗਾਂ ਨੇ ਜੋ ਉੱਦਮ ਕਰਨ ਦੇ ਬਾਵਜੂਦ ਵੀ ਪੂਰੀਆਂ ਨਹੀਂ ਹੁੰਦੀਆਂ। ਆਖ਼ਿਰ ਹਾਰ ਕੇ ਉਸ ਨੂੰ ਕ਼ਬੂਲ ਕਰਨਾ ਪੈਂਦਾ ਹੈ, ਹੇ ਪ੍ਰਭੂ! ਜੋ ਤੇਰੀ ਇੱਛਾ ਹੈ, ਓਹੀ ਮੇਰੀ ਇੱਛਾ ਹੈ।

**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥੧॥**

ਮੈਂ ਸਦਕੇ ਹਾਂ, ਐ ਅਕਾਲ ਪੁਰਖ! ਤੂੰ ਕੁਦਰਤ ਵਿਚ ਵਸਿਆ ਹੋਇਆ ਹੈਂ, ਪ੍ਰਕਿਰਤੀ ਦੇ ਜ਼ੱਰੇ ਜ਼ੱਰੇ ਵਿਚ ਵਸਿਆ ਹੋਇਆ ਹੈਂ। ਜਦ ਧਰਤੀ ਦੇ ਉੱਤੇ ਧਾਰਮਿਕ ਉਪਦੇਸ਼ਕ ਨਹੀਂ ਸਨ, ਧਾਰਮਿਕ ਗ੍ਰੰਥ ਨਹੀਂ ਸਨ, ਗੁਰੂ ਨਹੀਂ ਸਨ, ਧਾਰਮਿਕ ਮੰਦਰ ਨਹੀਂ ਸਨ, ਤਾਂ ਸਿਆਣੇ ਮਨੁੱਖਾਂ ਨੇ, ਬਾਰੀਕ ਬੀਨ ਬੰਦਿਆ ਨੇ, ਪ੍ਰਕਿਰਤੀ ਦੇ ਜ਼ੱਰੇ ਜ਼ੱਰੇ ਤੋਂ ਕਾਦਰ ਦੀ ਪ੍ਰੇਰਨਾ ਲਈ, ਪ੍ਰਕਿਰਤੀ ਤੋਂ ਪਰਮਾਤਮਾ ਦੀ ਪ੍ਰੇਰਨਾ ਲਈ, ਸੰਸਾਰ ਤੋਂ ਨਿਰੰਕਾਰ ਦੀ ਪ੍ਰੇਰਨਾ ਲਈ। ਜ਼ੱਰੇ ਜ਼ੱਰੇ ਵਿਚੋਂ, ਪਾਣੀ ਦੀਆਂ ਵਗਦੀਆਂ ਧਾਰਾਵਾਂ ਵਿਚੋਂ, ਖਿੜੇ ਹੋਏ ਫੁੱਲਾਂ ਵਿਚੋਂ, ਸੂਰਜ ਦੀਆਂ ਕਿਰਨਾਂ ਵਿਚੋਂ, ਮਨੁੱਖ ਨੇ ਪਰਮਾਤਮਾ ਦਾ ਅਨਭਉ ਲਿਆ। ਸਹਿਜੇ ਸਹਿਜੇ ਮਨੁੱਖ ਦੀ ਅਕਲ ਮੋਟੀ ਹੁੰਦੀ ਗਈ, ਸੂਰਜ ਦੀਆਂ ਕਿਰਨਾਂ ਤੋਂ ਉਸ ਪਰਮ ਸੂਰਜ ਦਾ ਗਿਆਨ ਲੈਣਾ ਔਖਾ ਹੋ ਗਿਆ। ਪਾਣੀ ਦੀਆਂ ਵਗਦੀਆਂ ਹੋਈਆਂ ਧਾਰਾਵਾਂ ਤੋਂ ਜੀਵਨ ਧਾਰਾ ਦਾ ਗਿਆਨ ਲੈਣਾ ਬੜਾ ਔਖਾ ਹੋ ਗਿਆ। ਸਾਗਰ ਦੀ ਗਰਜਨ ਤੋਂ ਜੀਵਨ ਸਾਗਰ ਦਾ ਬੋਧ ਹਾਸਿਲ ਕਰਨਾ ਮੁਸ਼ਕਿਲ ਜਿਹਾ ਪ੍ਰਤੀਤ ਹੋਇਆ ਔਰ ਇਸੇ ਹੀ ਤਰੀਕੇ ਨਾਲ ਸੰਸਾਰ ਤੋਂ ਨਿਰੰਕਾਰ ਦਾ ਬੋਧ ਹਾਸਿਲ ਕਰਨਾ ਔਖੀ ਗਲ ਹੋ ਗਈ, ਤਾਂ ਸ਼ਬਦਾਂ ਦੀ ਲੋੜ ਪੈ ਗਈ, ਬੋਲ ਚਾਲ ਦੀ ਲੋੜ ਪੈ ਗਈ, ਵਿਆਖਿਆ ਦੀ ਲੋੜ ਪੈ ਗਈ, ਧਾਰਮਿਕ ਮੰਦਰਾਂ ਦੀ ਲੋੜ ਪੈ ਗਈ, ਸਿਧਾਂਤਾਂ ਦੀ ਲੋੜ ਪੈ ਗਈ, ਕਥਨੀਆਂ ਦੀ ਲੋੜ ਪੈ ਗਈ। ਲੇਕਿਨ ਬੁੱਧ ਇਤਨੀ ਮੋਟੀ ਹੈ ਕੇ ਕਥਨੀਆਂ ਦੇ ਬਾਵਜੂਦ ਵੀ ਪਰਮਾਤਮਾ ਦੀ ਸਮਝ ਨਹੀਂ ਪੈ ਰਹੀ। ਇਤਨਾ ਬੋਲਣ ਦੇ ਬਾਵਜੂਦ ਵੀ ਅਕਾਲ ਪੁਰਖ ਦਾ ਜਿਹੜਾ ਬੋਧ ਹੈ ਉਹ ਮਿਲ ਨਹੀਂ ਰਿਹਾ। ਉਹ ਬੰਦੇ ਕਿਤਨੇ ਬਾਰੀਕ ਬੀਨ ਸਨ, ਜੋ ਪ੍ਰਕਿਰਤੀ ਤੋਂ ਪਰਮਾਤਮਾ ਦੀ ਪ੍ਰੇਰਨਾ ਲੈਂਦੇ ਰਹੇ, ਜੋ

ਸੰਸਾਰ ਤੋਂ ਨਿਰੰਕਾਰ ਦੀ ਪ੍ਰੇਰਨਾ ਲੈਂਦੇ ਰਹੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਨ ਕਰਦੇ ਨੇ। **'ਬਲਿਹਾਰੀ'**, ਮੈ ਸਦਕੇ ਜਾਂਦਾ ਹਾਂ, **ਕੁਦਰਤਿ ਵਸਿਆ॥** ਤੂੰ ਤੇ ਕੁਦਰਤ ਵਿਚ ਵਸਿਆ ਹੋਇਆ ਹੈਂ, ਤੂੰ ਪ੍ਰਕਿਰਤੀ ਦੇ ਜ਼ੱਰੇ ਜ਼ੱਰੇ ਵਿਚ ਵਸਿਆ ਹੋਇਆ ਹੈਂ। ਪਰ, **ਤੇਰਾ ਅੰਤੁ ਨ ਜਾਈ ਲਖਿਆ॥** ਫਿਰ ਵੀ ਮੈਂ ਪੂਰਨ ਤੌਰ ਤੇ ਤੇਰਾ ਅੰਤ ਨਹੀਂ ਲਿਖ ਸਕਦਾ। ਤੂੰ ਕਿਨਾ ਕੁ ਹੈਂ, ਕਿੱਥੋਂ ਸ਼ੁਰੂ ਹੁੰਦਾ ਹੈਂ, ਕਿੱਥੇ ਖਤਮ ਹੁੰਦਾ ਹੈਂ? ਵਾਸਤਵਿਕ ਤੇਰਾ ਇਹ ਪਸਾਰਾ, ਕਿਤਨਾ ਕੁ ਵੱਡਾ ਹੈ, ਇਸਦਾ ਬੋਧ ਨਹੀਂ, ਇਸ ਨੂੰ ਅੰਤ ਵਿਚ ਲਿਆਉਣਾ ਬੜਾ ਔਖਾ ਹੈ।

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥**
**ਤੂੰ ਸਚਾ ਸਾਹਿਬ ਸਿਫਤਿ ਸੁਆਲਿੑਉ ਜਿਨਿ ਕੀਤੀ ਸੋ ਪਾਰਿ ਪਇਆ॥**
**ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ॥੨॥**

ਸਾਰੀਆਂ ਜ਼ਾਤਾਂ ਵਿਚ, ਸਾਰੇ ਵਜੂਦਾਂ ਵਿਚ ਹੇ ਪ੍ਰਭੂ! ਤੇਰੀ ਜੋਤ ਹੈ, ਤੇਰੀ ਜੋਤ ਕਰਕੇ ਹੀ ਤੇਰਾ ਬੋਧ ਮਿਲਦਾ ਹੈ, ਤੇਰੀ ਸੂਝ ਮਿਲਦੀ ਹੈ। ਤੂੰ ਸਾਰਿਆਂ ਵਿਚ ਰਸ ਭਰਪੂਰ ਹੈਂ, ਅਖੰਡ ਰੂਪ ਵਿਚ ਸਾਰਿਆਂ ਵਿਚ ਵਿਆਪਕ ਹੈਂ, ਸਾਰਿਆਂ ਵਿਚ ਲੀਨ ਹੈਂ।

**ਤੂੰ ਸਚਾ ਸਾਹਿਬ ਸਿਫਤਿ ਸੁਆਲਿੑਉ ਜਿਨਿ ਕੀਤੀ ਸੋ ਪਾਰਿ ਪਇਆ॥**

ਤੂੰ ਸੱਚਾ ਮਾਲਿਕ ਹੈਂ, ਜਿਹੜਾ ਅੱਜ ਮਾਲਿਕ ਹੈ ਤੇ ਕਲ ਨਹੀਂ। ਜਿਸ ਮਕਾਨ ਦੇ ਅਸੀਂ ਅੱਜ ਮਾਲਿਕ ਹਾਂ, ਕਲ ਕੋਈ ਹੋਰ ਹੋਵੇਗਾ, ਪੁੱਤਰ ਹੋਵੇਗਾ, ਪਰਸੋਂ ਕੋਈ ਹੋਰ ਹੋਵੇਗਾ, ਪੋਤਰਾ ਹੋਵੇਗਾ, ਸਾਥੋਂ ਪਹਿਲੇ ਕੋਈ ਹੋਰ ਸੀ। ਮਕਾਨ ਆਪਣੀ ਥਾਂ ਤੇ ਮੌਜੂਦ ਹੈ, ਮਾਲਿਕ ਬਦਲਦੇ ਰਹੇ। ਇਹ ਮਾਲਿਕ ਝੂਠੇ ਨੇ, ਕਿਉਂਕਿ ਬਦਲਦੇ ਪਏ ਨੇ। ਜ਼ਮੀਨ ਆਪਣੀ ਥਾਂ ਤੇ ਮੌਜੂਦ ਹੈ, ਪਤਾ ਨਹੀਂ ਕਿਤਨੇ ਮਾਲਿਕ ਇਸ ਜ਼ਮੀਨ ਵਿਚ ਦਫਨ ਹੋ ਗਏ। ਕਿਤਨੇ ਭੂਮੀਪਤੀ, ਭੂਮੀ ਵਿਚ ਦਫਨ ਹੋ ਗਏ। ਵਾਸਤਵਿਕ ਸੱਚਾ ਮਾਲਿਕ ਤੇ ਪਰਿਪੂਰਨ ਪਰਮਾਤਮਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, **ਤੂੰ ਸਚਾ ਸਾਹਿਬ ਸਿਫਤਿ ਸੁਆਲਿੑਉ ਜਿਨਿ ਕੀਤੀ ਸੋ ਪਾਰਿ ਪਇਆ॥** ਤੇਰੀ ਸਿਫ਼ਤ ਅਤਿ ਸੁੰਦਰ ਹੈ, ਮਹਾਨ ਹੈ, ਗੂੜ੍ਹੀ ਹੈ। ਜਿਸ ਨੇ ਵੀ ਕੀਤੀ ਹੈ, ਉਹ ਭਵ ਸਾਗਰ ਤੋਂ ਪਾਰ ਹੋ ਗਿਆ। ਦਰ ਅਸਲ ਪਰਮਾਤਮਾ ਦੀ ਸਿਫ਼ਤ ਕਰਨੀ, ਆਪਣੀਆਂ ਸਿਫ਼ਤਾਂ ਨੂੰ ਉਜਾਗਰ ਕਰਨਾ ਹੈ, ਪਰਮਾਤਮਾ ਨੂੰ ਵੱਡਾ ਵੱਡਾ ਆਖਣਾ, ਆਪਣੇ ਆਪ ਨੂੰ ਵੱਡਾ ਕਰਨਾ ਹੈ, ਪਰਮਾਤਮਾ ਨੂੰ ਮਹਾਨ ਆਖਣਾ, ਆਪਣੀ ਮਹਾਨਤਾ ਵਧਾਉਣੀ ਹੈ। ਅੱਜ ਤਕ ਜਿਨ੍ਹਾਂ ਨੇ ਪਰਮਾਤਮਾ ਨੂੰ ਉੱਤਮ ਕਰਕੇ ਆਖਿਆ, ਉਹ ਆਪ ਨੀਚ ਨਹੀਂ ਰਹੇ। ਜਿਨ੍ਹਾਂ ਨੇ ਪਰਮਾਤਮਾ ਨੂੰ ਮਹਾਨ ਸ਼ਕਤੀਸ਼ਾਲੀ ਕਰਕੇ ਆਖਿਆ, ਉਹ ਕਮਜ਼ੋਰ ਨਹੀਂ ਰਹੇ ਅਤੇ ਜਿਨ੍ਹਾਂ ਨੇ ਪਰਮਾਤਮਾ ਨੂੰ ਸਰਬ ਕਲਾ ਸਮਰਥ ਆਖਿਆ, ਉਹ ਖੁਦ ਵੀ ਗੁਣਵਾਨ ਬਣ ਗਏ, ਖੁਦ ਵੀ ਕਲਾਕਾਰ ਬਣ ਗਏ। ਸਾਹਿਬ ਕਹਿੰਦੇ ਨੇ, ਜਿਨ੍ਹਾਂ ਨੇ ਉਸ ਪਰਿਪੂਰਨ ਪਰਮਾਤਮਾ ਦੀ ਸਿਫ਼ਤ ਸਲਾਹ ਕੀਤੀ, ਉਹ ਭਵ ਸਾਗਰ ਤੋਂ ਪਾਰ ਹੋ ਗਏ।

**ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ॥੨॥**

ਕਰਤੇ ਪੁਰਖ ਦੀਆਂ ਜਿਹੜੀਆਂ ਗੱਲਾਂ ਨੇ, ਜੋ ਬਾਤਾਂ ਨੇ ਓਹੀ ਜਾਣਦਾ ਹੈ, ਉਹ ਜੋ ਕਿਛ ਕਰ ਰਿਹਾ ਹੈ, ਓਹੀ ਜਾਣਦਾ ਹੈ, ਕਿ ਉਹ ਕੀ ਕਰ ਰਿਹਾ ਹੈ ਔਰ ਕੀ ਕਰਨਾ ਚਾਹੁੰਦਾ ਹੈ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਇਸ ਪਉੜੀ ਨਾਲ ਜੁੜੇ ਦੂਜੇ ਸਲੋਕ ਵਿਚ, ਇਸ ਦੇਸ਼ ਦੀ ਜਿਹੜੀ ਵਰਣਵੰਡ ਪ੍ਰਥਾ ਸੀ, ਉਸ ਦਾ ਜ਼ਿਕਰ ਕੀਤਾ ਹੈ। ਸਾਡੇ ਦੇਸ਼ ਵਿਚ ਧਰਮ ਦੇ ਮੁਖੀਆਂ ਨੇ, ਮਨੁੱਖਤਾ ਨੂੰ ਚਾਰ ਹਿਸਿਆਂ ਵਿਚ ਤਕ਼ਸੀਮ ਕਰ ਦਿੱਤਾ ਸੀ, ਰੰਗ, ਰੂਪ, ਨਸਲ ਕਰਕੇ ਨਹੀਂ, ਜ਼ਾਤ ਪਾਤ ਕਰਕੇ ਨਹੀਂ, ਵਰਣ ਕਰਕੇ, ਵੰਡ ਦਿੱਤਾ ਔਰ ਚਾਰ ਵਰਨਾਂ ਦੇ ਨਾਮ ਰੱਖ ਦਿੱਤੇ। ਬ੍ਰਾਹਮਣ,

ਖੱਤਰੀ, ਸ਼ੂਦਰ ਅਤੇ ਵੈਸ਼। ਹਜ਼ਾਰਾਂ ਸਾਲਾਂ ਤੋਂ ਸਾਡੇ ਦੇਸ਼ ਦੀ ਮਨੁੱਖਤਾ ਇਹਨਾਂ ਚਾਰ ਹਿਸਿਆਂ ਵਿਚ ਤਕਸੀਮ ਰਹੀ ਹੈ, ਵਰਨਾਂ ਦੇ ਫਰਜ਼, ਵਰਨਾਂ ਦੇ ਧਰਮ, ਵਰਨਾਂ ਦੀ ਮਰਯਾਦਾ ਵੀ ਮੁਖੀ ਲੋਗਾਂ ਨੇ ਆਪਣੇ ਢੰਗ ਨਾਲ ਬਣਾਈ। ਸਿਰਮੌਰ ਮੰਨ ਲਿਆ ਬ੍ਰਾਹਮਣ ਨੂੰ, ਆਖਿਆ ਗਿਆ ਬ੍ਰਾਹਮਣ ਸਿਰ ਹੈ, ਖੱਤਰੀ ਬਾਂਹਵਾਂ ਹੈ, ਜਿਹੜਾ ਵੈਸ਼ ਹੈ ਉਹ ਪੇਟ ਹੈ, ਤੇ ਜਿਹੜਾ ਸੂਦਰ ਹੈ ਉਹ ਪੈਰ ਹੈ, ਸੂਦਰ ਤੇ ਚਰਨ ਹੈ। ਲਿਹਾਜ਼ਾ ਸੂਦਰ ਨੂੰ ਨਖਿੱਧ ਮੰਨ ਲਿਆ ਗਿਆ, ਕਿ ਉਸ ਦੀ ਛਾਇਆ ਲੈਣੀ ਵੀ ਆਪਣੇ ਆਪ ਨੂੰ ਪਤਿਤ ਹੋਣਾ ਮੰਨ ਲਿਆ ਗਿਆ। ਬਈ ਇਹਦੀ ਛਾਇਆ ਪੈ ਗਈ ਹੈ ਅਸੀਂ ਭਰਿਸ਼ਟ ਹੋ ਗਏ ਹਾਂ, ਹੁਣ ਇਸ਼ਨਾਨ ਕਰਨਾ ਪਵੇਗਾ। ਇਸ ਢੰਗ ਦਾ ਵਿਧਾਨ ਬਣਾਇਆ ਗਿਆ ਕਿ ਸੂਦਰ ਹਮੇਸ਼ਾ ਹੀ ਸੂਦਰ ਰਹੇ, ਇਹ ਉੱਤਮ ਨਾ ਹੋ ਸਕੇ। ਉੱਤਮ ਹੋ ਸਕਦਾ ਸੀ ਜੇ ਇਹ ਧਾਰਮਿਕ ਮੰਦਰਾਂ ਵਿਚ ਜਾ ਕੇ ਧਰਮ ਬੋਧ ਹਾਸਿਲ ਕਰਦਾ, ਤੇ ਵਿਦਿਅਕ ਮੰਦਰ ਵਿਚ ਜਾ ਕੇ ਵਿਦਿਆ ਹਾਸਿਲ ਕਰਦਾ। ਦੋਵੇਂ ਮੰਦਰਾਂ ਦੇ ਦੁਆਰ ਸੂਦਰ ਲਈ ਬੰਦ ਕਰ ਦਿੱਤੇ ਗਏ, ਨਾ ਉਹ ਵਿਦਿਆ ਪੜ੍ਹ ਸਕਦਾ ਸੀ, ਨਾ ਉਹ ਧਰਮ ਦੀ ਸਾਧਨਾ ਕਰ ਸਕਦਾ ਸੀ। ਲਿਹਾਜ਼ਾ ਧਰਮ ਤੋਂ ਵੀ ਵਾਂਝਾ ਰਹਿ ਗਿਆ, ਵਿਦਿਆ ਤੋਂ ਵੀ ਵਾਂਝਾ ਰਹਿ ਗਿਆ ਔਰ ਮੁਖੀ ਲੋਗਾਂ ਦੀ ਇਹ ਸੋਚਣੀ ਹਜ਼ਾਰਾਂ ਸਾਲ ਤੱਕ, ਉਨ੍ਹਾਂ ਦੀ ਸੋਚੀ ਹੋਈ ਤਰਕੀਬ ਦੇ ਮੁਤਾਬਿਕ਼ ਚਲਦੀ ਰਹੀ ਕਿ ਸੂਦਰ ਹਮੇਸ਼ਾ ਸੂਦਰ ਰਹੇ। ਸੂਦਰ ਉੱਪਰ ਉਠ ਨਾ ਸਕੇ। ਖੱਤਰੀ ਦਾ ਧਰਮ ਮੰਨ ਲਿਆ ਗਿਆ ਕਿ ਉਹ ਸ਼ਕਤੀ ਪ੍ਰਾਪਤ ਕਰੇ, ਰਾਜ ਪ੍ਰਥਾ ਨੂੰ ਚਲਾਵੇ, ਵੈਸ਼ ਇਹ ਕਾਰ ਵਿਹਾਰ ਕਰੇ, ਬਿਜ਼ਨਿਸ ਕਰੇ, ਧੰਦਾ ਕਰੇ, ਖੇਤੀ ਬਾੜੀ ਆਦਿਕ ਕਰੇ। ਸੂਦਰ ਇਹ ਤਿਨਾਂ ਹੀ ਵਰਨਾਂ ਦੀ ਸੇਵਾ ਕਰੇ। ਵੈਸ਼ ਦੀ ਸੇਵਾ ਕਰੇ ਔਰ ਬ੍ਰਾਹਮਣ ਦੀ ਤੇ ਉਸ ਨੂੰ ਸੇਵਾ ਕਰਨੀ ਹੀ ਚਾਹੀਦੀ ਹੈ। ਇਕਬਾਲ ਨੂੰ ਇੱਥੇ ਹੀ ਆ ਕੇ ਕਹਿਣਾ ਪਿਆ ਸੀ:-

*ਆਹ ਸੂਦਰ ਕੇ ਲੀਏ ਹਿੰਦੋਸਤਾਨ ਗ਼ਮ ਖਾਂਨਾ ਹੈ।*

ਸੂਦਰਾਂ ਲਈ ਤੇ ਇਹ ਦੇਸ ਗਮਾਂ ਦਾ ਘਰ ਹੈ, ਦੁੱਖਾਂ ਦਾ ਘਰ ਹੈ, ਕਿਉਂਕਿ ਇਕ ਤੇ ਵਿਦਿਅਕ ਮੰਦਰ, ਧਾਰਮਿਕ ਮੰਦਰਾਂ ਦੇ ਦੁਆਰ ਉਹਨਾਂ ਲਈ ਬੰਦ ਸਨ, ਦੂਜਾ ਬਾਜ਼ਾਰ ਵਿਚੋਂ ਲੰਘਣਾ ਹੋਵੇ ਤਾਂ ਘੜਿਆਲ ਵਜਾ ਕੇ ਲੰਘਣਾ ਪੈਂਦਾ ਸੀ, ਤਾਕਿ ਕਿਸੇ ਤੇ ਛਾਇਆ ਨਾ ਪੈ ਜਾਏ। ਅਛੂਤ ਔਰ ਜ਼ਿੰਦਗੀ ਦੀ ਹਰ ਵਡਿਆਈ, ਹਰ ਮਹਿਮਾ ਤੋਂ ਸੂਦਰਾਂ ਨੂੰ ਵਾਂਝਾ ਰਖਿਆ ਗਿਆ ਔਰ ਫਿਰ ਵਰਨ ਵੰਡ ਦੀ ਪ੍ਰਥਾ ਇਸ ਢੰਗ ਦੀ ਬਣਾਈ ਗਈ ਕਿ ਮਨੁੱਖਤਾ ਚਾਰ ਹਿਸਿਆਂ ਵਿਚ ਤਕ਼ਸੀਮ ਹੋ ਕੇ ਰਹਿ ਗਈ। ਬੰਦੇ ਨੂੰ ਤਕ਼ਸੀਮ ਕਰਨਾ ਇਹ ਤੇ ਅਧਰਮ ਹੈ, ਇਹ ਤੇ ਪਾਪ ਹੈ। ਲੇਕਿਨ ਧਰਮਾਂ ਦੇ ਨਾਮ ਉੱਤੇ ਐਸਾ ਹੁੰਦਾ ਰਿਹਾ ਹੈ। ਵਾਸਤਵਿਕ ਜਿਹੜੇ ਵਿਚਾਰ ਮਨੁੱਖ ਨੂੰ ਮਨੁੱਖ ਨਾਲ ਨਾ ਜੁੜਨ ਦੇਣ, ਉਹ ਵਿਚਾਰ ਮਨੁੱਖ ਨੂੰ ਪਰਮਾਤਮਾ ਨਾਲ ਵੀ ਨਹੀਂ ਜੁੜਨ ਦੇਣਗੇ। ਜਿਹੜੇ ਵਿਚਾਰ ਬੰਦੇ ਤੋਂ ਬੰਦੇ ਨੂੰ ਦੂਰ ਕਰਣ, ਉਹ ਵਿਚਾਰ ਧਰਮ ਨਹੀਂ, ਉਹ ਵਿਚਾਰ ਅਧਰਮ ਹੈ, ਉਹ ਪੁੰਨ ਨਹੀਂ ਪਾਪ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਜ਼ਮਾਨਾ ਆਇਆ ਤੇ ਆਪ ਨੇ ਇਸ ਭਾਰਤ ਦੀ ਵਰਨ ਵੰਡ ਤੇ ਬਾਕਾਇਦਾ ਦਰਿਸ਼ਟੀ ਮਾਰੀ, ਆਪ ਦਾ ਜਿਹੜਾ ਫੈਸਲਾ ਸੀ ਉਸ ਨੂੰ ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਸਲੋਕ ਦੇ ਰਾਹੀਂ ਉਜਾਗਰ ਕਰਦੇ ਹਨ। ਲੇਕਿਨ ਪਹਿਲੇ ਵਰਨ ਵੰਡ ਦੀ ਜਿਹੜੀ ਪ੍ਰਥਾ ਸੀ ਉਸ ਦਾ ਜ਼ਿਕਰ ਕਰਦੇ ਹਨ:-

**ਮ:੨॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥**
**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ॥**
**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥**
**ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ॥**

ਜੋਗੀਆਂ ਦਾ ਧਰਮ ਸੀ ਕਿ ਉਹ ਗਿਆਨ ਦੀ ਪ੍ਰਾਪਤੀ ਕਰਨ, ਵਿਖਮ ਵਿਦਿਆ ਹਾਸਿਲ ਕਰਨ ਅਤੇ ਬ੍ਰਾਹਮਣ ਦਾ ਧਰਮ ਸੀ ਵੇਦ ਪੜ੍ਹਨਾ, ਵੇਦ ਪੜ੍ਹਾਉਣੇ। ਖਟ ਕਰਮ ਮੰਨੇ ਗਏ ਨੇ ਬ੍ਰਾਹਮਣ ਦੇ। ਯੱਗ ਕਰਨਾ, ਯੱਗ ਕਰਾਉਣਾ। ਦਾਨ

ਦੇਣਾ ਦਾਨ ਲੈਣਾ, ਇਹ ਬ੍ਰਾਹਮਣ ਦਾ ਧਰਮ ਸੀ ਅਤੇ ਬ੍ਰਹਮਣ ਨੂੰ ਸਰੀਰ ਦਾ ਸਿਰ ਮੰਨ ਲਿਆ ਗਿਆ। ਸਰੀਰ ਵਿਚ ਸਿਰ ਦੀ ਖ਼ਾਸ ਅਹਿਮੀਅਤ ਹੈ, ਖ਼ਾਸੀਅਤ ਹੈ। **ਬੇਦ ਸਬਦੰ ਬ੍ਰਹਮਣਹ॥**

**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ॥**

ਖੱਤਰੀ ਦਾ ਧਰਮ ਸੀ ਕਿ ਉਹ ਸੂਰਮਾ ਹੋਵੇ, ਆਪਣੇ ਹੱਥਾਂ ਵਿਚ ਤਾਕਤ ਰਖੇ, ਸ਼ਕਤੀ ਰੱਖੇ ਔਰ ਦੇਸ਼ ਦੀ ਰਖਿਆ ਕਰੇ, ਕੌਮ ਦੀ ਰਖਿਆ ਕਰੇ। **ਸੂਦ੍ਰ ਸਬਦੰ ਪਰਾਕ੍ਰਿਤਹ॥** ਤੇ ਸੂਦ੍ਰ ਦਾ ਧਰਮ ਕੀ ਸੀ? ਪਰਾਈ ਕਿਰਤ ਕਰਨੀ, ਹਰ ਵਰਨ ਦੀ ਸੇਵਾ ਕਰਨੀ, ਹਰ ਵਰਨ ਦਾ ਮੁਥਾਜ ਰਹਿਣਾ, ਹਰ ਵਰਨ ਦੀ ਗੁਲਾਮੀ ਕਰਨੀ। ਸੂਦਰ ਹਜ਼ਾਰਾਂ ਸਾਲ ਤੋਂ ਇਸ ਢੰਗ ਨਾਲ ਬੇਚਾਰਾ ਗੁਲਾਮ ਹੀ ਚਲਿਆ ਆਇਆ ਹੈ। ਗੁਰੂ ਅੰਗਦ ਦੇਵ ਜੀ ਮਹਾਰਾਜ ਹੁਣ ਆਪਣਾ ਫੈਸਲਾ ਦਿੰਦੇ ਹਨ।

**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥**

ਸਾਰਿਆਂ ਦਾ ਧਰਮ ਇਕੋ ਹੀ ਹੈ, ਤੇ ਸਾਰਿਆਂ ਦਾ ਵਰਨ ਇਕੋ ਹੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਗੱਲ ਇੱਥੋਂ ਹੀ ਨਿਰਾਲੀ ਹੋ ਗਈ, ਕਿ ਆਪ ਨੇ ਚਾਰ ਵਰਨਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਔਰ ਆਖਿਆ ਮਨੁੱਖਤਾ ਨੂੰ ਵੰਡਣਾ, ਚਾਹੇ ਵਰਨਾਂ ਦੇ ਨਾਮ ਤੇ ਵੰਡਿਆ ਜਾਏ, ਚਾਹੇ ਮਜ਼ਹਬ ਦੇ ਨਾਮ ਤੇ ਵੰਡਿਆ ਜਾਏ, ਚਾਹੇ ਜ਼ਾਤ ਦੇ ਨਾਮ ਤੇ ਵੰਡਿਆ ਜਾਏ, ਇਹ ਵੰਡੀਆਂ ਪਾਉਣਾ ਹੀ ਅਧਰਮ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਆਪਣੇ ਦੋ ਸਾਥੀ ਚੁਣੇ, ਇਕ ਹਿੰਦੂ ਇਕ ਮੁਸਲਮਾਨ। ਮਰਦਾਨਾ ਮੁਸਲਮਾਨ ਹੈ, ਭਾਈ ਬਾਲਾ ਹਿੰਦੂ ਹੈ। ਆਪ ਨੇ ਤੇ ਮਜ਼ਹਬ ਦੀ ਵੰਡ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ, ਵਰਨ ਵੰਡ ਦੀ ਤੇ ਆਪ ਨੇ ਭਰਪੂਰ ਮੁਖ਼ਾਲਫਤ ਕੀਤੀ। ਜ਼ਾਤੀ ਦੀ ਵੰਡ ਤੋਂ ਆਪ ਨਫ਼ਰਤ ਕਰਦੇ ਸਨ ਔਰ ਆਪ ਨੇ ਸਾਫ਼ ਕਹਿ ਦਿੱਤਾ, ਆਪ ਦੀ ਤੀਜੀ ਅੰਸ ਗੁਰੂ ਅਮਰ ਦਾਸ ਜੀ ਨੇ:-

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥**

(ਅੰਗ 1127)

**ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥**

(ਅੰਗ 324)

ਜ਼ਾਤ ਕਰਕੇ ਇੱਥੇ ਵੰਡੀਆਂ ਪਈਆਂ ਹੋਈਆਂ ਸਨ, ਵਰਨ ਕਰਕੇ ਇੱਥੇ ਵੰਡੀਆਂ ਪਈਆਂ ਹੋਈਆਂ ਸਨ, ਰਹਿੰਦੀ ਕਸਰ ਮਜ਼ਹਬ ਨੇ ਪੂਰੀ ਕਰ ਦਿੱਤੀ। ਜਿਹੜਾ ਮਜ਼ਹਬ, ਜਿਹੜਾ ਵਰਨ, ਜਿਹੜੀ ਜ਼ਾਤ ਬੰਦੇ ਨੂੰ ਬੰਦੇ ਤੋਂ ਦੂਰ ਕਰੇ। ਦਰਅਸਲ ਬੰਦੇ ਨੂੰ ਨੇੜੇ ਲਿਆਉਣ ਦਾ ਹੋਰ ਕੀ ਵਸੀਲਾ ਹੋਵੇਗਾ, ਧਰਮ ਹੀ ਆਖ਼ਿਰ ਤੇ ਸੀ। ਜੋ ਧਰਮ ਦੇ ਨਾਮ ਤੇ ਦੂਰੀਆਂ ਨੂੰ ਜਨਮ ਦੇਵੇ ਤਾਂ ਇਹ ਤੇ ਅਧਰਮ ਹੋਇਆ, ਧਰਮ ਨਹੀਂ ਹੈ। ਇਸ ਵਾਸਤੇ ਗੁਰੂ ਅੰਗਦ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਹਨ, ਸਾਰਿਆਂ ਦਾ ਧਰਮ ਇਕੋ ਹੈ, ਇਕ ਪ੍ਰਭੂ ਦਾ ਚਿੰਤਨ ਕਰਨਾ, ਇਕ ਅਕਾਲ ਪੁਰਖ ਦਾ ਚਿੰਤਨ ਕਰਨਾ। **ਸਰਬ ਸਬਦੰ ਏਕ ਸਬਦੰ॥** ਸਾਰਿਆਂ ਦਾ ਇਕੋ ਹੀ ਧਰਮ ਹੈ, ਇੰਝ ਕਹਿ ਲਈਏ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚਾਰ ਵਰਨਾਂ ਨੂੰ ਇਕ ਕਰਕੇ ਜਿਹੜਾ ਮੁਜੱਸਮਾ ਬਣਾਇਆ ਉਸੇ ਦਾ ਨਾਮ ਹੀ ਸਿੱਖ ਰਖਿਆ। ਆਖਿਆ ਐ ਸਿੱਖ ਤੈਨੂੰ ਪਹਿਲੇ ਬ੍ਰਹਮਣ ਬਣਨਾ ਪਵੇਗਾ।

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਣੁ॥**

(ਅੰਗ 1245)

ਤੂੰ ਅਕਲ ਦੀ ਵਰਤੋਂ ਕਰ, ਬੁੱਧੀ ਦੀ ਵਰਤੋਂ ਕਰ, ਸੂਝਵਾਨ ਬਣ, ਆਲਿਮ ਫਾਜ਼ਿਲ ਬਣ, ਵਿਦਵਾਨ ਬਣ। ਲੇਕਿਨ ਵਿਦਵਾਨ ਨਾਲ ਸੂਰਮਾ ਵੀ ਬਣ, ਬੁਜ਼ਦਿਲ ਨਹੀਂ ਚਾਹੀਦਾ, ਕਮਜ਼ੋਰ ਆਲਿਮ ਨਹੀਂ ਚਾਹੀਦਾ, ਉਸ ਦੀਆਂ ਬਾਹਵਾਂ ਵਿਚ ਤਾਕਤ ਵੀ ਚਾਹੀਦੀ ਹੈ, ਤਾਕਿ ਉਹ ਦੇਸ਼ ਦੀ ਤੇ ਕੌਮ ਦੀ ਹਿਫ਼ਾਜਤ ਕਰ ਸਕੇ, ਆਪਣੇ ਆਪ ਦੀ ਰਖਿਆ ਕਰ ਸਕੇ। ਇਸ ਵਾਸਤੇ ਸਤਿਗੁਰਾਂ ਨੇ ਕਹਿ ਦਿੱਤਾ ਸਿੱਖ ਬ੍ਰਾਹਮਣ ਬਣੇ, ਸਿੱਖ ਖੱਤਰੀ ਬਣੇ, ਪਰ ਸਿਖ ਵੈਸ਼ ਵੀ ਬਣੇ। ਸਿੱਖ ਕਿਰਤ ਕਰਕੇ ਖਾਵੇ, ਮੰਗਤਾ ਨਾ ਹੋਵੇ, ਉਹ ਆਪਣੀ ਉਪਜੀਵਕਾ ਕਿਰਤ ਕਰਕੇ ਲੱਭੇ, ਮਿਹਨਤ ਕਰਕੇ ਰੋਟੀ ਖਾਵੇ। ਗੁਰੂ ਸਾਹਿਬ ਕਹਿੰਦੇ ਨੇ, ਪਰਮਾਤਮਾ ਨੇ ਹਰ ਜੜ੍ਹ ਵਸਤੂ ਨੂੰ ਵੀ ਬਾਕਾਇਦਾ ਕੰਮ ਤੇ ਲਾਇਆ ਹੋਇਆ ਹੈ।

**ਤੁਧੁ ਸੰਸਾਰੁ ਉਪਾਇਆ ਸਿਰੇ ਸਿਰਿ ਧੰਧੇ ਲਾਇਆ॥**

(ਅੰਗ 71)

ਸ਼ੇਖ ਸਾਅਦੀ ਸਾਹਿਬ ਵੀ ਕਹਿੰਦੇ ਨੇ:-

*ਅਬਰੋ ਬਾ ਦੁਮਾ ਵਾ ਫਲਕ ਖੁਰਸ਼ੀਦ ਦਰਕਾਰਨ ।*
*ਤਾਅਤ ਨਾ ਨੋ ਬਕਫ਼ ਆਈ ਬਾ ਗ਼ਫਲਤ ਨਾ ਖੁਰੀ।*

ਦੇਖ ਤੇ ਸਈ, ਇਹ ਚੰਦ ਸੂਰਜ ਤਾਰੇ, ਇਹ ਪਵਨ ਪਾਣੀ, ਸਾਰੇ ਗਰਦਸ਼ ਵਿਚ ਹਨ। ਜਦ ਸਾਰੇ ਗਰਦਸ਼ ਵਿਚ ਨੇ, ਸਾਰੇ ਕੰਮ ਪਏ ਕਰਦੇ ਨੇ ਤੇ ਤੂੰ ਕਿਉਂ ਗ਼ਫਲਤ ਨਾਲ ਰੋਟੀ ਖਾਵੇਂ, ਤੂੰ ਵੀ ਕੰਮ ਕਰਕੇ ਰੋਟੀ ਖਾਹ, ਤੂੰ ਵੀ ਮਿਹਨਤ ਕਰ, ਤੂੰ ਵੀ ਮੁਸ਼ੱਕਤ ਕਰ।

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖੁ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**

(ਅੰਗ 522)

ਸਤਿਗੁਰੂ ਕਹਿੰਦੇ ਨੇ ਤੂੰ, ਦਾਰਸ਼ਨਿਕ ਬਣ, ਕਿਰਤੀ ਬਣ, ਖੇਤੀ ਬਾੜੀ ਕਰਕੇ ਆਪਣੀ ਉਪਜੀਵਕਾ ਕਮਾ, ਵਪਾਰ ਕਰਕੇ ਕੰਮ ਧੰਦਾ ਕਰਕੇ, ਆਪਣੀ ਰੋਜ਼ੀ ਲਭ, ਆਪਣਾ ਰਿਜ਼ਕ ਲਭ। ਤੂੰ ਸਿਰਫ ਵੈਸ਼ ਨਹੀ ਬਣਨਾ, ਤੂੰ ਸਿਰਫ ਖੱਤਰੀ ਨਹੀਂ ਬਣਨਾ, ਤੂੰ ਸਿਰਫ ਬ੍ਰਾਹਮਣ ਨਹੀਂ ਬਣਨਾ, ਤੂੰ ਸ਼ੂਦਰ ਵੀ ਬਣਨਾ ਹੈ। ਤੂੰ ਤੱਪੜ ਵੀ ਝਾੜਨੇ ਨੇ, ਤੂੰ ਲੰਗਰ ਦੇ ਜੂਠੇ ਭਾਂਡੇ ਵੀ ਮਾਂਜਣੇ ਨੇ। ਤੂੰ ਥੱਕੇ ਹੋਏ ਯਾਤਰੀਆਂ ਦੀ ਮੁੱਠੀ ਚਾਪੀ ਵੀ ਕਰਨੀ ਹੈ, ਤੂੰ ਬੀਮਾਰ ਦੀ ਤੀਮਾਰਦਾਰੀ ਵੀ ਕਰਨੀ ਹੈ। ਤੂੰ ਧਾਰਮਿਕ ਅਸਥਾਨਾਂ ਵਿਚ ਝਾੜੂ ਬਹਾਰੀ ਵੀ ਕਰਨੀ ਹੈ, ਤੂੰ ਜੋੜਿਆਂ ਦੀ ਸੇਵਾ ਵੀ ਕਰਨੀ ਹੈ। ਇਹ ਤੇ ਸਾਰੀ ਸੇਵਾ ਪਹਿਲੇ ਸ਼ੂਦਰ ਕਰਦੇ ਸਨ। ਸਤਿਗੁਰ ਨੇ ਕਹਿ ਦਿੱਤਾ, ਨਹੀਂ, ਇਹ ਸਿੱਖ ਕਰੇਗਾ, ਸਿੱਖ ਵਿਦਵਾਨ ਬਣੇ, ਸਿੱਖ ਸੂਰਮਾ ਬਣੇ, ਸਿੱਖ ਕਿਰਤੀ ਬਣੇ ਔਰ ਸਿਖ ਸਾਰੀ ਮਨੁੱਖਤਾ ਦੀ ਸੇਵਾ ਕਰੇ। ਇਸ ਤਰ੍ਹਾਂ ਚਾਰੇ ਵਰਨਾਂ ਨੂੰ ਯਕਜਾ ਕਰਕੇ ਜਿਹੜੀ ਮੂਰਤੀ ਬਣਾਈ ਗਈ ਉਸ ਦਾ ਨਾਮ ਸਿੱਖ ਰਖਿਆ ਗਿਆ। ਸਤਿਗੁਰ ਨੇ ਕਿਹਾ, ਮਨੁੱਖ ਦੇ ਅੰਦਰ ਇਕ ਇਕ ਵਰਨ ਨਹੀਂ ਚਾਹੀਦਾ। ਸਾਰੇ ਹੀ ਵਰਨ ਇਕੋ ਹੀ ਮਨੁੱਖ ਦੇ ਅੰਦਰ ਚਾਹੀਦੇ ਨੇ। ਮਨੁੱਖ ਬ੍ਰਾਹਮਣ ਵੀ ਚਾਹੀਦਾ ਹੈ, ਮਨੁੱਖ ਵੈਸ਼ ਵੀ ਚਾਹੀਦਾ, ਮਨੁੱਖ ਖੱਤਰੀ ਵੀ ਚਾਹੀਦਾ ਹੈ ਔਰ ਮਨੁੱਖ ਸ਼ੂਦਰ ਵੀ ਚਾਹੀਦਾ ਹੈ। ਕੁਛ ਸਿਆਣੇ ਤੇ ਐਸਾ ਕਹਿੰਦੇ ਨੇ ਕਿ ਭਾਰਤ ਦੀ ਮਨੁੱਖਤਾ ਨੂੰ ਜਦ ਚਾਰ ਵਰਨਾਂ ਵਿਚ ਵੰਡ ਦਿੱਤਾ ਗਿਆ ਤਾਂ ਤਾਕਤ ਚਾਰ ਹਿਸਿਆਂ ਵਿਚ ਤਕਸੀਮ ਹੋ ਗਈ। ਦੇਸ਼ ਦੀ ਗੁਲਾਮੀ ਦਾ ਇਕ ਇਹ ਵੀ ਬਹੁਤ ਵੱਡਾ ਕਾਰਨ ਹੈ, ਕਿਉਂਕਿ ਸ਼ਕਤੀ ਛਿਨ ਭਿਨ ਹੋ ਗਈ, ਸ਼ਕਤੀ ਤਕ਼ਸੀਮ ਹੋ ਗਈ, ਚਾਰ ਹਿਸਿਆਂ ਵਿਚ ਵੰਡੀ ਗਈ। ਦੂਸਰਿਆਂ ਨੇ ਆ ਕੇ ਫਿਰ ਇਸ ਦੇਸ ਨੂੰ ਗੁਲਾਮ ਕੀਤਾ ਔਰ ਇਕ ਦੋ ਸਾਲ ਨਹੀਂ ਸਦੀਆਂ ਤਕ ਇਸ ਦੇਸ ਨੂੰ ਗੁਲਾਮ ਬਣਾਈ ਰਖਿਆ। ਇਸਦੇ ਵਿਚ ਹੋਰ ਅਨੇਕਾਂ ਕਾਰਣ ਹੋ ਸਕਦੇ ਨੇ ਪਰ ਮੁਖ ਕਾਰਣ ਇਹ ਵਰਨ ਵੰਡ ਹੀ ਸੀ। ਜਿਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਅਤੇ ਗੁਰੂ ਗੋਬਿੰਦ

ਸਿੰਘ ਜੀ ਮਹਾਰਾਜ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ। ਐਸੀ ਮੂਰਤੀ ਬਣਾਈ ਜੋ ਸਾਰੇ ਵਰਨਾਂ ਦਾ ਇਕੱਠ ਸੀ, ਜੋ ਸਾਰੇ ਵਰਨਾਂ ਦਾ ਮਜਮੂਆ ਸੀ। ਇਸ ਵਾਸਤੇ ਇੱਥੇ ਪਾਵਨ ਪਵਿੱਤਰ ਵਾਕ ਵਿਚ ਗੁਰੂ ਅੰਗਦ ਦੇਵ ਜੀ ਮਹਾਰਾਜ ਤੇ ਸਾਫ਼ ਪਏ ਕਹਿੰਦੇ ਨੇ। **ਸਰਬ ਸ਼ਬਦੰ ਏਕ ਸਬਦੰ**,ਸਾਰਿਆਂ ਦਾ ਧਰਮ ਇਕੋ ਹੀ ਧਰਮ ਹੈ। ਇਕ ਧਰਮ ਕੀ ਹੈ? ਇਕ ਦਾ ਚਿੰਤਨ, ਇਕ ਦੀ ਯਾਦ, ਇਕ ਨਾਲ ਜੁੜਨਾ, ਸਾਰਿਆਂ ਵਿਚ ਉਸ ਇਕ ਨੂੰ ਵੇਖਣਾ।

**ਏਕੁ ਪਿਤਾ ਏਕ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥**

(ਅੰਗ 611)

ਕਾਇਨਾਤ ਦਾ ਇਕ ਇਕ ਜ਼ੱਰਾ ਉਸ ਇਕ ਤੋਂ ਪੈਦਾ ਹੋਇਆ ਹੈ, ਸਾਰੀ ਅਨੇਕਤਾ ਉਸ ਇਕ ਤੋਂ ਜਨਮੀ ਹੈ। ਉਸ ਇਕ ਦਾ ਚਿੰਤਨ ਕਰ ਤੇ ਫਿਰ ਅਨੇਕਤਾ ਨਾਲ ਪਿਆਰ ਪਾ, ਫਿਰ ਤੂੰ ਸਮਝੇਂਗਾ ਵਾਸਤਵਿਕ ਧਰਮ ਦੀ ਮੈਨੂੰ ਪ੍ਰਾਪਤੀ ਹੋਈ ਹੈ। ਮਹਾਰਾਜ ਕਹਿੰਦੇ ਨੇ **ਜੇਕੋ ਜਾਣੈ ਭੇਉ**। ਹੁਣ ਕੋਈ ਭੇਦ ਜਾਣੇ, ਕੋਈ ਰਾਜ ਜਾਣੇ ਤਾਂ ਇਸ ਨਤੀਜੇ ਤੇ ਪਹੁੰਚੇਗਾ। ਸਾਰੀ ਮਨੁੱਖਤਾ ਦਾ ਧਰਮ ਇਕੋ ਹੀ ਹੈ। ਇਕ ਦਾ ਚਿੰਤਨ ਕਰਨਾ, ਇਕ ਨਾਲ ਜੁੜਨਾ।

**ਨਾਨਕ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ॥੩॥**

ਜਿਹੜਾ ਇਸ ਭੇਦ ਨੂੰ ਜਾਣ ਜਾਵੇ ਕਿ ਸਾਰਿਆਂ ਦਾ ਧਰਮ ਇਕੋ ਹੈ, ਸਾਰਿਆਂ ਦਾ ਵਰਨ ਇਕੋ ਹੈ, ਜਿਹੜਾ ਇਸ ਭੇਦ ਨੂੰ ਜਾਣ ਜਾਵੇ, ਮਹਾਰਾਜ ਕਹਿੰਦੇ ਨੇ, ਮੈਂ ਉਸ ਦਾ ਦਾਸਨ ਦਾਸ ਹਾਂ, ਉਹ ਤੇ ਪਰਮਾਤਮਾ ਦੀ ਮੂਰਤੀ ਹੈ। **ਸੋਈ ਨਿਰੰਜਨ ਦੇਉ**, ਉਹ ਤੇ ਰਬ ਵਰਗਾ ਹੈ, ਉਹ ਤੇ ਰਬ ਦੀ ਮੂਰਤੀ ਹੈ, ਜਿਸਨੇ ਐਸਾ ਜਾਣ ਲਿਆ ਕਿ ਸਾਰਿਆਂ ਦੇ ਵਿਚ ਇਕ ਹੈ ਤੇ ਸਾਰਿਆਂ ਦਾ ਧਰਮ ਇਕੋ ਹੈ, ਸਾਰਿਆਂ ਦਾ ਵਰਨ ਇਕੋ ਹੈ। ਜਿਸ ਨੇ ਵੀ ਇਸ ਰਾਜ਼ ਨੂੰ ਸਮਝ ਲਿਆ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ, ਮੈਂ ਉਸ ਦਾ ਦਾਸਨ ਦਾਸ ਹਾਂ। ਕਿਉਂਕਿ ਐਸਾ ਜਿਹੜਾ ਪੁਰਸ਼ ਹੈ ਉਹ ਤੇ ਪਰਮਾਤਮਾ ਦੀ ਮੂਰਤੀ ਹੋਇਆ ਕਰਦਾ ਹੈ। ਪਰਮਾਤਮਾ ਦੇ ਸਾਕਾਰ ਰੂਪ ਵਿਚ ਅਗਰ ਦਰਸ਼ਨ ਕਰਨੇ ਨੇ, ਤਾਂ ਉਸ ਮਨੁੱਖ ਦੇ ਵਿਚੋ ਹੀ ਦਰਸ਼ਨ ਹੋਣਗੇ ਜੋ ਸਾਰੇ ਸੰਸਾਰ ਨੂੰ ਨਿਰੰਕਾਰ ਦਾ ਰੂਪ ਸਮਝਦਾ ਹੈ। ਸਤਿਗੁਰੂ ਜੀ ਦੀ ਬਾਣੀ ਕਹਿੰਦੀ ਹੈ।

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**

*eaeh vis sansar tum daekhadae eaeh har kaa roop hai*
*har roop nadree aaeiaa |*

This whole world which you see is the image of the Lord;
only the image of the Lord is seen.

(ਅੰਗ 922)

ਇਹ ਸਾਰੇ ਦਾ ਸਾਰਾ ਸੰਸਾਰ ਹਰੀ ਦਾ ਰੂਪ ਹੈ, ਹਰੀ ਦਾ ਰੂਪ ਦਿਖਾਈ ਦੇ ਰਿਹਾ ਹੈ, ਉਸ ਨੂੰ ਵੇਖਣਾ ਵਾਸਤਵਿਕ ਹਰੀ ਨੂੰ ਵੇਖਣਾ ਹੈ, ਉਹਦੇ ਦਰਸ਼ਨ ਈਸ਼ਵਰ ਦੇ ਦਰਸ਼ਨ ਨੇ, ਉਹਦੇ ਕੋਲ ਬੈਠਣਾ ਈਸ਼ਵਰ ਦੇ ਕੋਲ ਬੈਠਣਾ ਹੈ। ਉਸ ਦੇ ਕੋਲ ਬੈਠਣ ਨਾਲ ਪਰਮ ਅਨੰਦ ਦੀ ਮਹਿਕ, ਪਰਮ ਅਨੰਦ ਦਾ ਰਸ ਮਿਲੇਗਾ। ਸਾਰਿਆਂ ਦਾ ਵਰਨ ਇਕੋ ਹੈ, ਕੋਈ ਅਲਗ ਬ੍ਰਾਹਮਣ ਨਹੀਂ, ਕੋਈ ਅਲਗ ਸ਼ੂਦਰ ਨਹੀਂ, ਬਲਕਿ ਸਾਰੇ ਵਰਨ ਇਕੋ ਮਨੁੱਖ ਵਿਚ ਚਾਹੀਦੇ ਨੇ, ਤਾਂ ਹੀ ਇਕ ਮਨੁੱਖ ਸ਼ਕਤੀਸ਼ਾਲੀ ਹੋ ਸਕੇਗਾ, ਤਾਂ ਹੀ ਇਕ ਮਨੁੱਖ ਸੰਪੂਰਨ ਹੋ ਸਕੇਗਾ। ਕਿਸੇ ਸਰੀਰ ਵਿਚੋਂ ਪੈਰ ਅਲਗ ਕਰ ਦੇਈਏ, ਬਾਹਵਾਂ ਅਲਗ ਕਰ ਦੇਈਏ, ਪੇਟ ਅਲਗ ਕਰ ਦੇਈਏ, ਤੇ ਸਿਰ ਅਲਗ ਕਰ ਦੇਈਏ, ਕਿਆ ਸਰੀਰ ਨੂੰ ਜਿਉਂਦਾ ਰਖਣਾ ਸੌਖਾ ਹੋ ਸਕੇਗਾ, ਇਹ ਤੇ ਮੁਰਦਾ ਹੋ ਜਾਏਗਾ। ਇਹ ਦੇਸ ਇਸ ਵਾਸਤੇ ਸਦੀਆਂ ਤਕ ਮੁਰਦਾ ਰਿਹਾ ਕਿ ਪੈਰ ਕਟ ਕੇ ਇਕ ਪਾਸੇ ਕਰ ਦਿੱਤੇ ਗਏ, ਹੱਥ ਕਟ ਕੇ ਇਕ ਪਾਸੇ ਕਰ ਦਿੱਤੇ ਗਏ, ਗਲਾ ਕਟ ਕੇ ਇਕ ਪਾਸੇ ਕਰ ਦਿੱਤਾ ਗਿਆ ਔਰ ਪੇਟ ਇਕ ਪਾਸੇ ਰਖ ਦਿੱਤਾ ਗਿਆ। ਇਸ ਵਾਸਤੇ ਇਹ ਦੇਸ ਮੁਰਦਿਆਂ ਦੀ ਤਰ੍ਹਾਂ ਜਿਉਂਦਾ ਰਿਹਾ ਔਰ ਮੁਰਦਿਆਂ

ਦੀ ਤਰ੍ਹਾਂ ਹੀ ਜ਼ਿੰਦਗੀ ਬਤੀਤ ਕਰਦਾ ਰਿਹਾ। ਸਾਰੇ ਅੰਗਾਂ ਦੇ ਜੋੜ ਨਾਲ ਹੀ ਸਰੀਰ ਦੀ ਜ਼ਿੰਦਗੀ ਹੈ ਤੇ ਸਰੀਰ ਦੀ ਸੰਪੂਰਨਤਾ ਹੈ। ਸਾਰੇ ਵਰਨ ਇਕ ਮਨੁੱਖ ਦੇ ਅੰਦਰ ਹੋਣ ਤਾਂ ਹੀ ਮਨੁੱਖ ਸੰਪੂਰਨ ਹੁੰਦਾ ਹੈ।

**ਮ:੨॥ ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ॥**
**ਆਤਮਾ ਬਾਸੁ ਦੇਵਸਿ ਜੇ ਕੋ ਜਾਣੈ ਭੇਉ॥**
**ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨੁ ਦੇਉ॥੪॥**

ਇਹ ਪਾਵਨ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਹੈ।

**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ॥** ਏਕ ਕ੍ਰਿਸਨੰ, ਜਿਸਦੇ ਵਿਚ ਕਸ਼ਿਸ਼ ਨਹੀਂ, ਖਿੱਚ ਨਹੀਂ, ਪਕੜ ਨਹੀਂ, ਉਸ ਨੂੰ ਕਹਿੰਦੇ ਨੇ ਕ੍ਰਿਸਨੰ। ਜੋ ਰਮਿਆ ਹੋਇਆ ਹੈ, ਉਹ ਹੈ ਰਾਮ। ਜਿਸਦੇ ਵਿਚ ਕਾਲਖ ਨਹੀਂ ਉਸ ਨੂੰ ਕਹਿੰਦੇ ਨੇ ਨਿਰੰਜਨ, ਅੰਜਨ ਤੋਂ ਬਿਨਾਂ। ਇਸੇ ਹੀ ਤਰੀਕੇ ਦੇ ਨਾਲ ਜਿਤਨੇ ਹਿੰਦੁਸਤਾਨ ਵਿਚ ਪ੍ਰਭੂ ਦੇ ਨਾਮ ਨੇ, ਇਹ ਪਰਮਾਤਮਾ ਦੇ ਗੁਣਾਤਮਕ ਨਾਮ ਹਨ, ਇਹਨਾਂ ਨੂੰ ਸਿਫਾਤੀ ਨਾਮ ਕਰਕੇ ਕਹਿੰਦੇ ਨੇ, ਗੁਣਾਤਮਕ ਨਾਮ। ਗੁਣਾਂ ਨੂੰ ਵੇਖ ਕੇ ਨਾਮਾਂ ਦਾ ਪ੍ਰਚਲਤ ਹੋਣਾ। ਈਸ਼ਵਰ ਦੇ ਜਿਸ ਗੁਣ ਦੀ ਝਲਕ ਜਿਸ ਜਿਸ ਨੂੰ ਮਿਲੀ ਉਸ ਦੀ ਰਸਨਾ ਤੋਂ ਐਸੇ ਹੀ ਨਾਮ ਨਿਕਲਦੇ ਗਏ। ਅਨੰਤ ਗੁਣ ਨੇ ਪ੍ਰਭੂ ਦੇ, ਪ੍ਰਭੂ ਗੁਣਾਂ ਦਾ ਸਾਗਰ ਹੈ। ਜਿਹੜੇ ਜਿਹੜੇ ਗੁਣ ਕੋਈ ਵੇਖ ਸਕਿਆ, ਜਿਹੜੇ ਜਿਹੜੇ ਗੁਣਾਂ ਦੀ ਝਲਕ ਜਿਸ ਨੂੰ ਮਿਲੀ, ਉਹ ਪਰਮਾਤਮਾ ਨੂੰ ਗੁਣਾਤਮਕ ਨਾਮ ਦਿੰਦਾ ਗਿਆ। ਉਹਨਾਂ ਅਨੰਤ ਨਾਮਾਂ ਵਿਚੋਂ ਇਹ ਵੀ ਇਕ ਨਾਮ ਹੈ ਕ੍ਰਿਸਨੰ। ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਜੋ ਅਕਾਲ ਪੁਰਖ ਦਾ ਮੂਲ ਪ੍ਰਗਟ ਹੋਇਆ, ਕਿ ਹੇ ਈਸ਼ਵਰ! ਤੂੰ ਅਸਚਰਜ ਹੈਂ, ਜਿਹੜਾ ਵੀ ਤੇਰੇ ਨੇੜੇ ਆਵੇ, ਉਸ ਦਾ ਸਾਰਾ ਅੰਧਕਾਰ ਤੂੰ ਦੂਰ ਕਰ ਦਿੰਦਾ ਹੈਂ, ਉੱਥੇ ਚਾਨਣਾ ਹੀ ਚਾਨਣਾ ਹੋ ਜਾਂਦਾ ਹੈ, ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ। ਇਸ ਵਾਸਤੇ ਗੁਣਾਤਮਕ ਨਾਮ ਗੁਰੂ ਨਾਨਕ ਦੇਵ ਜੀ ਦੀ ਰਸਨਾ ਤੋਂ ਨਿਕਲਿਆ, ਵਾਹਿਗੁਰੂ ਵਾਹਿਗੁਰੂ, ਤੂੰ ਅਸਚਰਜ ਹੈ, ਅੰਧਕਾਰ ਨੂੰ ਦੂਰ ਕਰਕੇ ਤੂੰ ਚਾਨਣਾ ਦੇ ਦਿੰਦਾ ਹੈਂ, ਪ੍ਰਕਾਸ਼ ਦਿੰਦਾ ਹੈਂ। ਕ੍ਰਿਸਨੰ, ਜਿਸਦੇ ਵਿਚ ਖਿੱਚ ਨਹੀਂ, ਪਕੜ ਨਹੀਂ, ਜੋ ਨਿਰਲੇਪ ਹੈ, ਕਾਲਖ ਨਹੀਂ, ਧੱਬੇ ਨਹੀਂ। ਐਸਾ ਜੋ ਇਕ ਕ੍ਰਿਸਨੰ ਹੈ, **ਸਰਬ ਦੇਵਾ** ਹੈ, ਉਹ ਸਾਰੇ ਦੇਵਤਿਆਂ ਦੇ ਵਿਚ ਹੈ, ਸਾਰੇ ਜੀਵਾਂ ਦੇ ਵਿਚ ਹੈ। **ਦੇਵ ਦੇਵਾਤ ਆਤਮਾ॥** ਦੇਵਤਿਆਂ ਦਾ ਜੋ ਸਿਰਮੌਰ ਦੇਵਤਾ ਹੈ ਤੇ ਜਿਹੜੀ ਉਨ੍ਹਾਂ ਦੀ ਆਤਮਾ, ਉਹ ਵੀ ਇਕ ਕ੍ਰਿਸਨੰ ਹੈ, ਓਹੀ ਇਕ ਕ੍ਰਿਸਨੰ, ਓਹੀ ਇਕ ਪਰਮਾਤਮਾ, ਤਮਾਮ ਦੇਵਤਿਆਂ ਵਿਚ ਨਿਵਾਸ ਰਖਦਾ ਹੈ।

**ਆਤਮਾ ਬਾਸੁ ਦੇਵਸ੍ਰਿ ਜੇ ਕੋ ਜਾਣੈ ਭੇਉ॥**

ਕੋਈ ਇਹ ਭੇਦ ਜਾਣੇ, ਕੋਈ ਇਹ ਰਾਜ ਜਾਣੇ ਕਿ ਇਕ ਓਹੀ ਆਤਮਾ, ਇਕ ਓਹੀ ਪਰਮਾਤਮਾ ਜੋਤੀ ਸਾਰਿਆਂ ਵਿਚ ਵਸ ਰਹੀ ਹੈ, ਸਾਰਿਆਂ ਵਿਚ ਲੀਨ ਹੈ। ਉਸ ਇਕ ਜੋਤ ਕਰਕੇ ਹੀ ਸਾਰਿਆਂ ਵਿਚ ਉਜਾਲਾ ਹੈ।

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

(ਅੰਗ 13)

ਉਸ ਇਕ ਚਾਨਣੇ ਕਰਕੇ ਹੀ ਸਾਰਿਆਂ ਦੇ ਅੰਦਰ ਪ੍ਰਕਾਸ਼ ਹੈ, ਸਾਰਿਆਂ ਦੇ ਅੰਦਰ ਉਹ ਵਿਦਮਾਨ ਹੈ, ਪ੍ਰਕਾਸ਼ ਰੂਪ ਵਿਚ। ਇਸ ਭੇਦ ਨੂੰ ਜਿਹੜਾ ਜਾਣ ਲਵੇ, ਇਹ ਰਾਜ਼ ਜਿਸ ਨੂੰ ਮਿਲ ਗਿਆ।

**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥**

ਮਹਾਰਾਜ ਕਹਿੰਦੇ ਨੇ, ਮੈਂ ਉਸ ਦਾ ਸੇਵਕ ਹਾਂ, ਉਸ ਦਾ ਦਾਸ ਹਾਂ ਔਰ ਉਹ ਨਿਰੰਜਨ ਦਾ ਰੂਪ ਹੈ। ਭਾਵ ਉਹ ਪਰਮਾਤਮਾ ਦਾ ਰੂਪ ਹੋ ਗਿਆ, ਉਸ ਦੇ ਵਿਚ ਵੀ ਕਾਲਖ ਨਾ ਰਹੀ। ਜਿਸ ਨੂੰ ਇਹ ਪਤਾ ਚਲੇ ਕਿ ਇਕ ਉਹ ਕ੍ਰਿਸਨੰ, ਕਾਲਖ ਤੋਂ ਰਹਿਤ, ਪਕੜ ਤੋਂ ਰਹਿਤ, ਖਿੱਚ ਤੋਂ ਰਹਿਤ, ਧੱਬਿਆਂ ਤੋਂ ਰਹਿਤ ਸਾਰਿਆਂ ਵਿਚ ਵਸਿਆ ਹੋਇਆ ਹੈ। ਇਹ ਭੇਦ ਜਿਸ ਨੂੰ ਮਿਲ ਜਾਏ, ਉਹ ਵੀ ਕ੍ਰਿਸਨੰ ਦਾ ਰੂਪ ਹੋ ਜਾਂਦਾ ਹੈ। ਉਹ ਵੀ ਨਿਰੰਜਨ ਦੇਵ ਹੋ ਜਾਂਦਾ ਹੈ, ਕਾਲਖ ਤੋਂ ਬਿਨਾਂ ਹੋ ਜਾਂਦਾ ਹੈ। ਦਰਅਸਲ ਜੀਵਨ ਹੈ ਹੀ ਇਸ ਵਾਸਤੇ ਕਿ ਇਸ ਰਾਜ ਨੂੰ ਸਮਝਿਆ ਜਾਏ, ਇਸ ਭੇਦ ਨੂੰ ਸਮਝਿਆ ਜਾਏ ਕਿ:-

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

ਦੂਸਰਾ ਸਲੋਕ ਪਹਿਲੇ ਪਾਤਸਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਹੈ। ਆਪ ਫਰਮਾਨ ਕਰਦੇ ਨੇ:-

**ਮ:੧॥ ਕੁੰਭੇ ਬਧਾ ਜਲੁ ਰਹੈ ਜਲੁ ਬਿਨੁ ਕੁੰਭੁ ਨ ਹੋਇ॥**
**ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥**

ਜੋ ਪਾਣੀ ਹੈ ਆਖ਼ਿਰ ਘੜੇ ਵਿਚ ਹੀ ਬੰਨ੍ਹ ਕੇ ਰਖਿਆ ਜਾ ਸਕਦਾ ਹੈ। ਪਾਣੀ ਨੂੰ ਬੰਨ੍ਹ ਕੇ ਰਖਣਾ ਹੈ ਤਾਂ ਕੋਈ ਬਰਤਣ ਚਾਹੀਦਾ ਹੈ, ਕੋਈ ਭਾਂਡਾ ਚਾਹੀਦਾ ਹੈ। ਬਿਨਾਂ ਭਾਡੇ ਤੋਂ, ਬਿਨਾਂ ਘੜੇ ਤੋਂ, ਪਾਣੀ ਨੂੰ ਬੰਨ੍ਹ ਕੇ ਰਖਣਾ ਅਤਿ ਕਠਿਨ ਹੈ, ਅਤਿ ਕਠਿਨ ਹੈ। **ਜਲ ਬਿਨੁ ਕੁੰਭੁ ਨ ਹੋਇ॥** ਜਲ, ਬਿਨਾਂ ਘੜੇ ਤੋਂ ਨਹੀਂ ਹੋ ਸਕਦਾ, ਭਾਵ ਘੜੇ ਦੇ ਵਿਚ ਹੀ ਜਲ ਟਿਕ ਕੇ ਰਹਿ ਸਕਦਾ ਹੈ। **ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥** ਇਸੇ ਹੀ ਤਰੀਕੇ ਨਾਲ ਮਨ ਗਿਆਨ ਨਾਲ ਹੀ ਬੱਝਾ ਰਹਿ ਸਕਦਾ ਹੈ। ਅਗਰ ਕਹੀਏ ਪਾਪ ਕੀ ਹੈ? ਇਕ ਸ਼ਬਦ ਵਿਚ ਇਹ ਆਖਣਾ ਪਵੇਗਾ ਅਗਿਆਨ ਹੀ ਪਾਪ ਹੈ। ਅਗਰ ਅਗਿਆਨ ਪਾਪ ਹੈ ਤਾਂ ਫਿਰ ਗਿਆਨ ਹੀ ਪੁੰਨ ਹੈ, ਗਿਆਨ ਹੀ ਮਹਾਤਮ ਹੈ, ਗਿਆਨ ਹੀ ਸਭ ਕੁਛ ਹੈ। ਅਗਿਆਨ ਹੀ ਪਾਪ ਹੈ, ਗਿਆਨ ਹੀ ਪੁੰਨ ਹੈ। ਜੈਸੇ ਜੈਸੇ ਸੱਤ ਦਾ ਗਿਆਨ ਮਿਲਦਾ ਹੈ, ਅਸੱਤ ਦਾ ਮਿਲਦਾ ਹੈ, ਤਾਂ ਗਿਆਨ ਕਰਕੇ ਮਨੁੱਖ ਅਸੱਤ ਨਾਲੋਂ ਟੁੱਟਦਾ ਹੈ, ਸੱਤ ਨਾਲ ਜੁੜਦਾ ਹੈ, ਕਿਉਂਕਿ ਸੱਤ ਇਕ ਦੈਵੀ ਸੰਪਦਾ ਹੈ। ਗਿਆਨ ਦੇ ਮਿਲਦਿਆਂ ਜਦ ਇਸ ਨੂੰ ਦੈਵੀ ਸੰਪਦਾ ਦਾ ਪਤਾ ਚਲਦਾ ਹੈ ਕਿ ਸੱਤ ਇਕ ਪਰਮ ਅਨੰਦ ਹੈ, ਸੱਤ ਇਕ ਪਰਮ ਰਸ ਹੈ, ਸੱਤ ਇਕ ਪਰਮ ਸ਼ਕਤੀ ਹੈ, ਸੱਤ ਦੈਵੀ ਸੁੰਦਰਤਾ ਹੈ, ਸੱਤ ਇਕ ਪਰਮ ਖੇੜਾ ਹੈ, ਸੱਤ ਇਕ ਮਹਾਨ ਸਰੂਰ ਹੈ। ਐਸਾ ਬੋਧ ਹੁੰਦਿਆਂ ਹੀ ਮਨ ਸੱਤ ਦੀ ਤਰਫ਼ ਭਜ ਪੈਂਦਾ ਹੈ, ਦੌੜ ਪੈਂਦਾ ਹੈ ਔਰ ਜੈਸੇ ਪਤਾ ਚਲਦਾ ਹੈ, ਅਸੱਤ ਇਕ ਦੁੱਖ ਹੈ, ਅਸੱਤ ਇਕ ਪੀੜਾ ਹੈ, ਅਸੱਤ ਇਕ ਕਲੇਸ਼ ਹੈ, ਅਸੱਤ ਇਕ ਅੰਧਕਾਰ ਹੈ, ਅਸੱਤ ਇਕ ਭਿਅੰਕਰ ਪੀੜਾ ਹੈ ਤਾਂ ਫਿਰ ਮਨੁੱਖ ਦਾ ਮਨ ਅਸੱਤ ਤੋਂ ਦੂਰ ਭਜਦਾ ਹੈ। ਅਸੱਤ ਦਾ ਬੋਧ ਮਿਲਦਿਆਂ ਹੀ ਅਸੱਤ ਤੋਂ ਮਨ ਦੂਰ ਭਜਦਾ ਹੈ, ਦੂਰ ਜਾਂਦਾ ਹੈ। ਅਸੱਤ ਦਾ ਬੋਧ ਹੁੰਦਿਆਂ ਹੀ ਮਨੁੱਖ ਸੱਤ ਵਿਚ ਲੀਨ ਹੁੰਦਾ ਹੈ। ਇਸ ਵਾਸਤੇ ਬੋਧ, ਵਿਵੇਕ ਬੁਧੀ, ਅਨੁਭਵੀ ਗਿਆਨ ਹੀ, ਸਭ ਪੁੰਨ ਕਰਮਾਂ ਵਿਚੋਂ ਮਹਾਨ ਪੁੰਨ ਕਰਮ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਫ਼ਰਮਾਨ ਕਰਦੇ ਨੇ:-

**ਹਾਰ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥**

(ਅੰਗ 641)

ਥਕ ਕੇ, ਹਾਰ ਕੇ, ਹੇ ਪ੍ਰਭੂ! ਹੇ ਸਵਾਮੀ! ਤੇਰੇ ਦਰ ਤੇ ਆਇਆ ਹਾਂ, ਤੂੰ ਵਿਵੇਕਸ਼ੀਲ ਬੁੱਧ ਦੇਹ। ਤੂੰ ਸੱਤ ਅਸੱਤ ਨੂੰ ਸਝਣ ਵਾਲੀ ਬੁੱਧ ਦੇਹ। ਤੂੰ ਗਿਆਨ ਦੇ ਤਾਕਿ ਪਤਾ ਚਲੇ ਕਿ ਸੱਤ ਕੀ ਹੈ? ਅਸੱਤ ਕੀ ਹੈ? ਜੋ ਅੰਧਾ ਹੈ, ਉਸ ਨੂੰ ਨਾ ਪ੍ਰਕਾਸ਼ ਦਾ ਪਤਾ ਹੈ, ਨਾ ਉਸ ਨੂੰ ਅੰਧਕਾਰ ਦਾ ਪਤਾ ਹੈ। ਐਸਾ ਖਿਆਲ ਹੈ ਲੋਕਾਂ ਦਾ ਕਿ ਅੰਧੇ ਨੂੰ ਅੰਧਕਾਰ ਦਾ ਪਤਾ ਹੈ। ਪਤਾ ਹੀ ਨਹੀਂ, ਅਗਰ ਉਹ ਅੰਧਕਾਰ ਨੂੰ ਵੇਖ ਸਕਦਾ ਤਾਂ ਲਾਜ਼ਮੀ ਹੈ, ਉਹ ਪ੍ਰਕਾਸ਼ ਨੂੰ ਵੀ ਵੇਖ ਸਕਦਾ ਹੈ। ਜੋ ਅਸੱਤ

ਨੂੰ ਵੇਖਣ ਵਿਚ ਸਮਰੱਥ ਹੋ ਜਾਂਦੇ ਨੇ, ਉਹ ਸੱਤ ਨੂੰ ਵੀ ਵੇਖਣ ਵਿਚ ਸਮਰੱਥ ਹੋ ਜਾਂਦੇ ਨੇ। ਜਿਨ੍ਹਾਂ ਨੂੰ ਅੰਧਕਾਰ ਦਿਖਾਈ ਦਿੰਦਾ ਹੈ, ਉਹਨਾਂ ਨੂੰ ਪ੍ਰਕਾਸ਼ ਵੀ ਦਿਖਾਈ ਦੇ ਸਕਦਾ ਹੈ, ਹਕ਼ੀਕ਼ਤ ਹੈ ਇਹ, ਇਹ ਬਹੁਤ ਵੱਡੀ ਸਚਾਈ ਹੈ। ਅੰਧੇ ਨੂੰ ਅੰਧਕਾਰ ਦਿਖਾਈ ਨਹੀਂ ਦਿੰਦਾ, ਇਸ ਵਾਸਤੇ ਅੰਧੇ ਨੂੰ ਪ੍ਰਕਾਸ਼ ਵੀ ਦਿਖਾਈ ਨਹੀਂ ਦਿੰਦਾ। ਜੋ ਮਨ ਦਾ ਅੰਧਾ ਹੈ, ਉਸ ਨੂੰ ਨਾ ਅਸੱਤ ਦਾ ਪਤਾ ਹੈ, ਨਾ ਸੱਤ ਦਾ ਪਤਾ ਹੈ, ਕੋਈ ਬੋਧ ਹੀ ਨਹੀਂ। ਇਸ ਵਾਸਤੇ ਅਗਿਆਨੀ ਦਾ ਸਾਰਾ ਜੀਵਨ ਹੀ ਭਟਕਣਾ ਵਿਚ ਬਤੀਤ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਤੇ ਗਿਆਨ ਸਰੂਪ ਨੇ, ਗਿਆਨ ਦੇ ਸਾਗਰ ਨੇ ਔਰ ਦਸਾਂ ਗੁਰੂ ਸਾਹਿਬਾਂ ਦੀ ਆਤਮ ਜੋਤ ਹਨ। ਮਨੁੱਖਤਾ ਨੂੰ ਗਿਆਨ ਦਾ ਪੁਜਾਰੀ ਬਣਾਇਆ ਔਰ ਆਖਿਆ:-

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥**

(ਪਾਤਸ਼ਾਹੀ ੧੦॥)

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**

(ਅੰਗ 635)

ਮੂਲ ਰੂਪ ਦੇ ਵਿਚ ਪੁੰਨ ਗਿਆਨ ਹੀ ਹੈ ਅਤੇ ਜੇ ਗਿਆਨ ਪੁੰਨ ਹੈ ਤਾਂ ਅਗਿਆਨ ਪਾਪ ਹੋਵੇਗਾ। ਸਾਰੇ ਅਨਰਥ ਅਗਿਆਨ ਤੋਂ ਜਨਮ ਲੈਂਦੇ ਨੇ। ਸਾਰੀ ਦੈਵੀ ਸੰਪਦਾ ਗਿਆਨ ਤੋਂ ਹੀ ਉਦਯ ਹੁੰਦੀ ਹੈ, ਗਿਆਨ ਤੋਂ ਹੀ ਪ੍ਰਗਟ ਹੁੰਦੀ ਹੈ। ਸਾਹਿਬ ਕਹਿੰਦੇ ਨੇ, ਬਿਨਾਂ ਗਿਆਨ ਤੋਂ ਮਨ ਨੂੰ ਬੰਨ੍ਹ ਕੇ ਰਖਣਾ, ਮਨ ਨੂੰ ਕਾਬੂ ਵਿਚ ਰਖਣਾ, ਮਨ ਨੂੰ ਸਮਝਾ ਕੇ ਰਖਣਾ ਬੜਾ ਕਠਿਨ ਹੈ। ਮਨ ਨੂੰ ਸਮਝਾਉਣ ਲਈ ਤਾਂ ਗਿਆਨ ਚਾਹੀਦਾ ਹੈ। ਭਗਤ ਕਬੀਰ ਜੀ ਕਹਿੰਦੇ ਨੇ:-

**ਤੁਰਕ ਤਰੀਕਤ ਜਾਨੀਐ ਹਿੰਦੂ ਬੇਦ ਪੁਰਾਨ॥**
**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥**

(ਅੰਗ 340)

Turak tareekat jaaneeai Hindu baed puraan |
man samajhavan karanae kachhuak parreeai giaan |5|
*The Muslim knows the Muslim way of life;*
*The Hindu knows the Vedas and Puraanas.*
*To instruct their minds, people ought to study some sort of spiritual wisdom. ||5||*

ਕਬੀਰ ਜੀ ਕਹਿੰਦੇ ਨੇ, ਜੋ ਮੁਸਲਮਾਨ ਹੈ, ਉਸ ਨੂੰ ਪੜ੍ਹਨੀਆਂ ਚਾਹੀਦੀਆਂ ਨੇ ਹਦੀਸਾਂ, ਉਸ ਨੂੰ ਪੜ੍ਹਨੇ ਚਾਹੀਦੇ ਨੇ ਕੁਰਾਨ, ਉਸ ਨੂੰ ਕਰਨੀ ਚਾਹੀਦੀ ਹੈ ਕੁਰਾਨ ਦੀ ਤਿਲਾਵਤ। ਜੋ ਹਿੰਦੂ ਹੈ, ਉਸ ਨੂੰ ਪੜ੍ਹਨੇ ਚਾਹੀਦੇ ਨੇ ਬੇਦ, ਉਸ ਨੂੰ ਪੜ੍ਹਨੇ ਚਾਹੀਦੇ ਨੇ ਸ਼ਾਸਤਰ, ਉਸ ਨੂੰ ਪੜ੍ਹਨੇ ਚਾਹੀਦੇ ਨੇ ਪੁਰਾਨ। ਆਖ਼ਿਰ ਦੁਨੀਆ ਭਰ ਦੇ ਧਾਰਮਿਕ ਗ੍ਰੰਥਾਂ ਵਿਚ ਹੈ ਕੀ? ਈਸ਼ਵਰੀ ਗਿਆਨ, ਗੁਣਾਂ ਦਾ ਗਿਆਨ, ਦੈਵੀ ਸੰਪਦਾ ਦਾ ਗਿਆਨ। ਕਬੀਰ ਜੀ ਕਹਿੰਦੇ ਨੇ, **ਤੁਰਕ ਤਰੀਕਤ ਜਾਨੀਐ ਹਿੰਦੂ ਬੇਦ ਪੁਰਾਨ॥ ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥** ਗਿਆਨ ਤੋਂ ਬਿਨਾਂ ਮਨ ਸਮਝਦਾ ਹੀ ਨਹੀਂ, ਮਨ ਦਾ ਭਟਕਣਾ ਇਸ ਗੱਲ ਦਾ ਸਬੂਤ ਹੈ ਕਿ ਮਨ ਅਗਿਆਨੀ ਹੈ। ਮਨ ਦਾ ਸੱਚ ਨੂੰ ਨਾ ਮੰਨਣਾ ਇਸ ਗੱਲ ਦਾ ਸਬੂਤ ਹੈ ਕਿ ਸੱਤ ਦਾ ਬੋਧ ਨਹੀਂ ਹੈ, ਅਸੱਤ ਦਾ ਗਿਆਨ ਨਹੀਂ ਹੈ। ਸਾਹਿਬ ਕਹਿੰਦੇ ਨੇ, **ਗਿਆਨ ਕਾ ਬਧਾ ਮਨੁ ਰਹੈ॥** ਜਿਸ ਤਰ੍ਹਾਂ ਘੜੇ ਵਿਚ ਪਾਣੀ ਬਨੀਚ ਕੇ(ਕਾਬੂ ਵਿਚ) ਰਹਿੰਦਾ ਹੈ, ਇਸ ਤਰ੍ਹਾਂ ਗਿਆਨ ਵਿਚ ਹੀ ਮਨ ਬਨੀਚ ਕੇ ਰਹਿੰਦਾ ਹੈ, (ਭਾਵ ਮਨ ਕਾਬੂ ਵਿਚ ਹੋ ਜਾਂਦਾ ਹੈ), ਮਨ ਤੋਂ ਮੁਰਾਦ, ਮਨੁੱਖ ਦੇ ਫੁਰਨੇ, ਵਿਚਾਰ, ਬੇਅਰਥ ਦੇ ਵਿਚਾਰ, ਬੇਅਰਥ ਦੇ ਫੁਰਨੇ, ਸਭ ਕਾਬੂ ਵਿਚ ਹੋ ਜਾਂਦੇ ਨੇ ਗਿਆਨ ਕਰਕੇ। ਪਰ **ਗੁਰ ਬਿਨੁ ਗਿਆਨੁ ਨ ਹੋਇ॥** ਆਦਿ ਗੁਰੂ ਪਰਮਾਤਮਾ ਹੈ।

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥**

(ਚੌਪਈ ਪਾਤਸ਼ਾਹੀ ੧੦॥)

ਬ੍ਰਹਮੰਡ ਦੇ ਵਿਚ ਸਾਰੀ ਰੋਸ਼ਨੀ ਸੂਰਜ ਦੀ ਹੈ। ਸਾਰੇ ਗਿਆਨ ਦਾ ਮਰਕਜ਼ ਪਰਮਾਤਮਾ ਹੈ, ਈਸ਼ਵਰ ਹੈ, ਆਦਿ ਗੁਰੂ ਉਹ ਹੈ, ਉਸ ਤੋਂ ਬਿਨਾਂ ਗਿਆਨ ਹੁੰਦਾ ਹੀ ਨਹੀਂ। ਗਿਆਨ ਤੋਂ ਬਿਨਾਂ ਮਨ ਬਨੀਚ ਕੇ (ਕਾਬੂ) ਨਹੀਂ ਰਹਿੰਦਾ ਔਰ ਇਕ ਉਸ ਪਰਮ ਜੋਤੀ ਅਕਾਲ ਪੁਰਖ ਤੋਂ ਬਿਨਾਂ, ਉਸ ਗੁਰੂ ਤੋਂ ਬਿਨਾਂ ਗਿਆਨ ਮਿਲਦਾ ਹੀ ਨਹੀਂ। ਚਾਰੋਂ ਪਾਸੇ ਗਿਆਨ ਬਿਖਰਿਆ ਹੋਇਆ ਹੈ, ਅਗਰ ਪ੍ਰੇਰਨਾ ਲੈਣ ਵਾਲੀ ਬੁੱਧ ਹੀ ਨਹੀਂ ਤਾਂ ਗਿਆਨ ਲੈਣਾ ਬੜਾ ਔਖਾ ਹੈ। ਉਹ ਪ੍ਰਭੂ, ਉਹ ਅਕਾਲ ਪੁਰਖ ਰਹਮਤ ਕਰਦਾ ਹੈ, ਪ੍ਰੇਰਨਾ ਵਾਲੀ ਬੁੱਧ ਦੇ ਦਿੰਦਾ ਹੈ। ਜਦ ਐਸੀ ਬੁੱਧ ਮਿਲਦੀ ਹੈ, ਤਾਂ ਮੂਰਖ ਸੂਰਜ ਦੀਆਂ ਕਿਰਨਾਂ ਤੋਂ ਵੀ ਗਿਆਨ ਲੈ ਲੈਂਦਾ ਹੈ, ਰੇਤ ਦੇ ਜ਼ੱਰਿਆਂ ਤੋਂ ਵੀ ਗਿਆਨ ਲੈ ਲੈਂਦਾ ਹੈ, ਦਰਖ਼ਤਾਂ ਤੋਂ ਵੀ ਗਿਆਨ ਲੈ ਲੈਂਦਾ ਹੈ। ਬਾਬਾ ਫਰੀਦ ਜੀ ਕਹਿੰਦੇ ਨੇ:-

**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥**

(ਅੰਗ 1340)

ਦਰਵੇਸ਼ ਐਸਾ ਚਾਹੀਦਾ ਹੈ, ਸੰਤ ਐਸਾ ਚਾਹੀਦਾ ਹੈ, ਜੈਸੇ ਕੇ ਦਰਖ਼ਤ, ਬੜੇ ਵੱਡੇ ਜਿਗਰੇ ਦਾ ਮਾਲਿਕ ਹੈ ਇਹ ਦਰਖ਼ਤ। ਇਸ ਦੀ ਛਾਇਆ ਦੂਸਰਿਆਂ ਲਈ, ਇਸਦੇ ਫੁੱਲ ਦੂਸਰਿਆਂ ਲਈ, ਇਸਦੇ ਫਲ ਦੂਸਰਿਆਂ ਲਈ, ਇਸਦੇ ਪੱਤੇ ਦੂਸਰਿਆਂ ਲਈ, ਇਸਦੀ ਹੋਂਦ, ਇਸਦੀ ਲਕੜ ਸਾਰੀ ਦੀ ਸਾਰੀ ਦੂਸਰਿਆਂ ਲਈ, ਦੂਜੇ ਇਸ ਦੀ ਵਰਤੋਂ ਕਰਦੇ ਨੇ। ਰੰਚਕ ਮਾਤਰ ਵੀ ਕੁਛ ਬਦਲੇ ਵਿਚ ਨਹੀਂ ਮੰਗਦਾ। ਆਪਣੇ ਫੁੱਲ ਲੁਟਾਉਂਦਾ ਹੈ, ਫਲ ਲੁਟਾਉਂਦਾ ਹੈ, ਛਾਇਆ ਵਰਸਾਉਂਦਾ ਹੈ ਔਰ ਆਪਣੀ ਹੋਂਦ ਵੀ ਕੁਰਬਾਨ ਕਰ ਦਿੰਦਾ ਹੈ। ਬਾਬਾ ਫਰੀਦ ਜੀ ਕਹਿੰਦੇ ਨੇ, ਦਰਵੇਸ਼ ਐਸਾ ਚਾਹੀਦਾ ਹੈ, ਫ਼ਕੀਰ ਐਸਾ ਚਾਹੀਦਾ ਹੈ। ਸ਼ੇਖ ਸਰਫ ਦੇ ਪੋਤਰੇ ਜਦ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਮਿਲੇ, ਤੇ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਪ੍ਰਸ਼ਨ ਕੀਤਾ। ਫਕੀਰੀ ਚੀਸਤ, ਦਰਵੇਸ਼ੀ ਕੀ ਹੈ? ਫਕੀਰੀ ਕੀ ਹੈ? ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜਵਾਬ ਦਿੱਤਾ।

*ਇਬਾਤਦਾਇ ਫਕੀਰੀ ਫ਼ਨਾ ਅਸਤਿ॥ ਇਮਤਹਾਇ ਫਕੀਰੀ ਬਕ਼ਾ ਅਸਤਿ॥*

ਕਿਸੇ ਉੱਚੇ ਆਦਰਸ਼ ਲਈ ਆਪਣੇ ਆਪ ਨੂੰ ਫ਼ਨਾ ਕਰ ਦੇਣਾ, ਮਿਟਾ ਦੇਣਾ, ਇਹ ਫ਼ਕੀਰੀ ਦਾ ਪਹਿਲਾ ਕਦਮ ਹੈ ਔਰ ਹਮੇਸ਼ਾ ਲਈ ਅਮਰ ਤਤ ਦੀ ਪ੍ਰਾਪਤੀ ਕਰ ਲੈਣੀ ਇਹ ਦੂਸਰਾ ਲਕਸ਼ ਹੈ। ਬਸ ਫ਼ਕੀਰ ਉਹ, ਜੋ ਉੱਚੇ ਲਕਸ਼ ਲਈ ਆਪਣੇ ਆਪ ਨੂੰ ਕੁਰਬਾਨ ਕਰ ਦੇਵੇ, ਮਿਟਾ ਦੇਵੇ, ਉੱਚੇ ਲਕਸ਼ ਦੀ ਪ੍ਰਾਪਤੀ ਕਰ ਲਵੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇੱਥੇ ਫ਼ਰਮਾਨ ਕਰਦੇ ਨੇ, ਕਿ ਗਿਆਨ ਤੋਂ ਬਿਨਾਂ ਮਨ ਬੀਚ ਕੇ ਨਹੀਂ ਰਹਿੰਦਾ ਅਤੇ ਪ੍ਰਭੂ ਤੋਂ ਬਿਨਾਂ, ਉਸ ਆਦਿ ਗੁਰੂ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਹੁੰਦੀ ਹੀ ਨਹੀਂ, ਗਿਆਨ ਮਿਲਦਾ ਨਹੀਂ।

**ਪਉੜੀ॥**
**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥**
**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥**
**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥**
**ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥**
**ਮੁਹਿ ਚਲੈ ਸੁ ਅਗੈ ਮਾਰੀਐ॥੧੨॥**

ਪਉੜੀ ਬੜੀ ਕੀਮਤੀ ਹੈ, ਇੱਥੇ ਗਿਆਨ ਤੋਂ ਮੁਰਾਦ, ਮਨੁੱਖ ਇਹ ਨਾ ਸਮਝ ਲਵੇ ਕਿ ਆਮ ਦੁਨੀਆਵੀ ਵਿਦਿਆ, ਆਮ ਦੁਨੀਆ ਦੀ ਪੜ੍ਹਾਈ। ਆਮ ਦੁਨੀਆ ਦੀ ਪੜ੍ਹਾਈ ਤੇ ਐਸੀ ਹੈ:-

**ਜੇਤਾ ਪੜਿਆ ਤੇਤਾ ਕੜਿਆ॥**

ਉਤਨਾ ਹੀ ਕੜ੍ਹ ਗਿਆ, ਉਤਨਾ ਹੀ ਕਰੋਧੀ ਹੋ ਗਿਆ, ਉਤਨਾ ਹੀ ਅਹੰਕਾਰੀ ਹੋ ਗਿਆ, ਜਿਤਨਾ ਪੜ੍ਹ ਲਿਖ ਗਿਆ। ਅੱਜ ਤੋਂ ਗ਼ਾਲਬਨ ਸੌ ਡੇਢ ਸੌ ਸਾਲ ਪਹਿਲੇ ਦੁਨੀਆ ਭਰ ਦੇ ਮਨੋਵਿਗਿਆਨੀ ਤੇ ਦਾਰਸ਼ਨਿਕ ਲੋਗਾਂ ਦਾ ਐਸਾ ਕਹਿਣਾ ਸੀ ਕਿ ਜਿਸ ਦਿਨ ਸਾਰੀ ਦੀ ਸਾਰੀ ਮਨੁੱਖਤਾ ਪੜ੍ਹ ਲਿਖ ਜਾਏਗੀ, ਉਸ ਦਿਨ ਜੁਰਮ ਨਹੀਂ ਹੋਣਗੇ, ਉਸ ਦਿਨ ਮੂਰਖ ਪੈਦਾ ਨਹੀਂ ਹੋਣਗੇ, ਉਸ ਦਿਨ ਜੇਲਾਂ ਖਾਲੀ ਹੋ ਜਾਣਗੀਆਂ, ਉਸ ਦਿਨ ਅਦਾਲਤਾਂ ਦੀ ਲੋੜ ਨਹੀਂ ਪਵੇਗੀ, ਉਸ ਦਿਨ ਪੁਲਿਸ ਨੂੰ ਬਹੁਤ ਭੱਜ ਦੌੜ ਨਹੀਂ ਕਰਨੀ ਪਵੇਗੀ। ਲੇਕਿਨ ਅੱਜ ਦੇ ਕਾਲਜ ਔਰ ਵਿਸ਼ਵ ਵਿਦਿਆਲੇ ਔਰ ਬੜੇ ਬੜੇ ਸਕੂਲ ਜਿੱਥੋਂ ਪੜ੍ਹ ਲਿਖ ਕੇ ਬੱਚੇ ਨਿਕਲ ਰਹੇ ਨੇ, ਲੇਕਿਨ ਹਾਲਾਤ ਕੀ ਨੇ, ਜਿਤਨਾ ਜ਼ਿਆਦਾ ਪੜ੍ਹਿਆ ਲਿਖਿਆ ਹੈ ਉਤਨਾ ਹੀ ਵੱਡਾ ਮੁਜਰਮ ਹੋ ਗਿਆ, ਉਤਨਾ ਹੀ ਵੱਡਾ ਅਹੰਕਾਰੀ ਹੋ ਗਿਆ, ਅੱਜ ਪੜ੍ਹੇ ਲਿਖੇ ਕੈਦੀਆਂ ਨਾਲ ਜੇਲਾਂ ਭਰੀਆਂ ਪਈਆਂ ਨੇ। ਪਾਪ ਕਰਨ ਦੇ ਬੜੇ ਸੂਖਸ਼ਮ ਢੰਗ ਨਿਕਲ ਆਏ ਨੇ, ਪਾਪ ਕਰਨ ਦੇ ਬੜੇ ਨਿਰਾਲੇ ਢੰਗ ਨਿਕਲ ਆਏ ਨੇ, ਦੂਜੇ ਨੂੰ ਜਰਬ, ਚੋਟ ਪਹੁੰਚਾਣ ਦੇ ਨਵੇਂ ਨਵੇਂ ਤੌਰ ਤਰੀਕੇ ਪੜ੍ਹੇ ਲਿਖੇ ਦਿਮਾਗ਼ਾਂ ਨੇ ਕਢ ਲਏ ਨੇ। ਪੜ੍ਹ ਲਿਖ ਕੇ ਅਗਰ ਕੁਛ ਪ੍ਰਾਪਤ ਕੀਤਾ ਹੈ ਮਨੁੱਖ ਨੇ। ਇਹ ਤਾਂ ਨਹੀਂ ਕਿ ਚੋਰੀ ਕਰਨ ਦੀ ਕਲਾ ਸਿਖ ਲਈ ਹੈ, ਯਾਰੀ ਕਰਨ ਦੀ ਕਲਾ ਸਿਖ ਲਈ ਹੈ, ਅਹੰਕਾਰ ਦੀ ਪੂਰਤੀ ਦੇ ਇਸ ਨੇ ਢੰਗ ਸਿਖ ਲਏ ਨੇ। ਅਜੋਕੀ ਪੜ੍ਹਾਈ ਨੇ ਬਸ ਇਸ ਤਰ੍ਹਾਂ ਹੀ ਜੀਵਨ ਬਤੀਤ ਕਰਨ ਦੀ ਕਲਾ ਸਿਖਾਈ ਹੈ, ਜੀਵਨ ਨੂੰ ਸਫਲ ਕਰਨ ਦੀ ਕਲਾ ਨਹੀਂ, ਸਿਰਫ ਜੀਵਨ ਬਤੀਤ ਕਰਨਾ ਹੈ, ਸਿਰਫ ਜੀਵਨ ਗੁਜ਼ਾਰਨਾ ਹੈ। ਹਾਂ ਐਸਾ ਜ਼ਰੂਰ ਹੈ, ਕਿ ਧਨ ਕਮਾਉਣ ਲਈ, ਸੰਪਦਾ ਪ੍ਰਾਪਤ ਕਰਨ ਲਈ, ਸੱਤਾ ਪ੍ਰਾਪਤ ਕਰਨ ਲਈ, ਤਅ਼ਲੀਮ ਚਾਹੀਦੀ ਹੈ, ਪੜ੍ਹਾਈ ਲਿਖਾਈ ਚਾਹੀਦੀ ਹੈ, ਕਿਉਂਕਿ ਇਹ ਸਭ ਕੁਛ ਦੀ ਪ੍ਰਾਪਤੀ ਲਈ ਚਲਾਕੀਆਂ, ਬਿਨਾਂ ਇਸ ਦੁਨਿਆਵੀ ਵਿਦਿਆ ਤੋਂ ਪ੍ਰਾਪਤ ਹੁੰਦੀਆਂ ਨਹੀਂ। ਨਵੇਂ ਤੋਂ ਨਵੇਂ ਛੁਪਣ ਦੇ ਤੇ ਛੁਪਾਉਣ ਦੇ ਢੰਗ ਚਾਹੀਦੇ ਨੇ, ਇਹ ਢੰਗ ਤਾਂ ਹੀ ਹੋ ਸਕਦੇ ਨੇ ਕਿ ਮਨੁੱਖ ਪੜ੍ਹਿਆ ਲਿਖਿਆ ਹੋਵੇ। ਜਿਤਨਾ ਪੜ੍ਹਿਆ ਲਿਖਿਆ ਹੈ, ਉਸਨੇ ਸਾਰੀ ਪੜ੍ਹਾਈ ਤੇ ਸਾਰੇ ਵਿਗਿਆਨ ਦੀ ਸ਼ਕਤੀ ਗੁਨਾਹ ਕਰਨ ਵਿਚ ਹੀ ਖ਼ਤਮ ਕਰ ਦਿੱਤੀ, ਪਾਪ ਕਰਨ ਵਿਚ ਹੀ ਖ਼ਤਮ ਕਰ ਦਿੱਤੀ, ਪਾਪ ਕਰਨ ਵਿਚ ਹੀ ਖਰਚ ਕਰ ਰਿਹਾ ਹੈ ਔਰ ਅੱਜ ਬਹੁਤ ਵੱਡੇ ਵੱਡੇ ਪੜ੍ਹੇ ਲਿਖੇ, ਬਹੁਤ ਵੱਡੇ ਵੱਡੇ ਮੁਜਰਿਮ ਜ਼ਮੀਨ ਤੇ ਦਿਖਾਈ ਦਿੰਦੇ ਨੇ। ਹਾਂ ਇਸ ਪੜ੍ਹਾਈ ਲਿਖਾਈ ਨਾਲ ਦੁਨੀਆ ਵਿਚ ਤੇ ਮਨੁੱਖ ਅੱਗੇ ਵੱਧ ਸਕਦਾ ਹੈ, ਲੇਕਿਨ ਧਰਮ ਦੀ ਦੁਨੀਆ ਵਿਚ ਪਛੜ ਜਾਏਗਾ, ਰਹਿ ਜਾਏਗਾ। ਅਗਰ ਕੋਈ ਐਸਾ ਮਹਿਸੂਸ ਕਰ ਰਿਹਾ ਹੈ ਕਿ ਮੈਂ ਤੇ ਪੜ੍ਹਿਆ ਲਿਖਿਆ ਨਹੀਂ, ਤੇ ਮੈਨੂੰ ਧਰਮ ਦੀ ਪ੍ਰਾਪਤੀ ਕਿਵੇਂ ਹੋਵੇਗੀ? ਮੈਨੂੰ ਨਾਮ ਦੀ ਪ੍ਰਾਪਤੀ ਕਿਵੇਂ ਹੋਵੇਗੀ? ਮੈਂ ਈਸ਼ਵਰ ਨੂੰ ਕਿਵੇਂ ਪ੍ਰਾਪਤ ਕਰਾਂਗਾ, ਤਾਂ ਉਸ ਲਈ ਜਗਤ ਗੁਰੂ ਬਾਬਾ ਕਹਿੰਦੇ ਨੇ:-

**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥**

ਓਮੀ ਜੋ ਸਿਰਫ ਓਮ ਦਾ ਹੀ ਉਚਾਰਨ ਕਰ ਸਕਦਾ ਹੈ, ਹੋਰ ਕੁਛ ਨਹੀਂ। ਗੁਰੂ ਘਰ ਵਿਚ ਵੀ ਇਸ ਢੰਗ ਦੀਆਂ ਗੱਲਾਂ ਪ੍ਰਚਲਤ ਹਨ, ਜਿਹੜਾ ਕੁਛ ਵੀ ਨਾ ਜਾਣਦਾ ਹੋਵੇ, ਤੇ ਜਿਸਦੇ ਕੋਲ ਕੁਛ ਵੀ ਨਾ ਹੋਵੇ, ਕਹਿ ਦਿੱਤਾ ਜਾਂਦਾ ਹੈ, ਇਹ ਤੇ ਸਤਿਨਾਮ ਹੀ ਹੈ, ਇਹ ਤੇ ਕੁਛ ਨਹੀਂ। ਸਿਰਫ ਸਤਿਨਾਮ ਤੋਂ ਮੁਰਾਦ, ਇਹ ਬਿਲਕੁਲ ਅਨਪੜ੍ਹ ਹੈ, ਨਿਰਧਨ ਹੈ, ਇਹਦੇ ਕੋਲ ਕੁਛ ਵੀ ਨਹੀਂ। ਉਸ ਜ਼ਮਾਨੇ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਵਕਤ ਐਸਾ ਆਖਿਆ ਜਾਂਦਾ ਸੀ ਜਿਸਦੇ ਕੋਲ ਚਲਾਕੀਆਂ ਨਹੀਂ, ਦੁਨਿਆਵੀ ਵਿਦਿਆ ਨਹੀਂ, ਜੋ ਪੜ੍ਹਿਆ ਲਿਖਿਆ ਨਹੀਂ, ਜੋ ਬਿਲਕੁਲ ਅਨਪੜ੍ਹ ਹੈ, ਉਸ ਨੂੰ ਆਖਿਆ ਜਾਂਦਾ ਸੀ ਇਹ ਤੇ ਸਿਰਫ ਓਮੀ ਹੈ। ਓਮ, ਓਮ, ਦਾ ਉਚਾਰਨ ਕਰਦਾ ਹੈ, ਇਕ ਪਰਮਾਤਮਾ ਦੇ ਨਾਮ ਦਾ ਹੀ ਰਟਨ ਕਰਦਾ ਹੈ। ਉਸ ਪਰਮਾਤਮਾ ਦਾ ਨਾਮ ਉਸ ਦੀ ਰਸਨਾ ਤੇ ਹੈ, ਉਸਦੇ ਰੋਮ ਰੋਮ ਵਿਚ ਵਸ ਗਿਆ ਹੈ, ਤਾਂ ਇਸ ਤਰ੍ਹਾਂ ਦੇ ਓਮੀ ਸਾਧੁ ਨੂੰ, ਸਾਧਨਾ ਕਰਨ ਵਾਲੇ ਨੂੰ ਪ੍ਰਭੂ ਦੀ ਦਰਗਾਹ ਵਿਚ ਮਾਰ ਨਹੀਂ ਪਵੇਗੀ, ਉਸ ਉੱਤੇ ਤਰ੍ਹਾਂ ਤਰ੍ਹਾਂ ਦੀਆਂ ਤੁਹਮਤਾਂ ਨਹੀਂ ਲਗਣਗੀਆਂ। ਇੱਥੋਂ ਇਕ ਗੱਲ ਸਪਸ਼ਟ ਹੋ ਗਈ, ਕਿ ਧਰਮ

ਇਕ ਸਾਧਨਾ ਤੇ ਖੜਾ ਹੈ। ਪ੍ਰਭੂ ਦੀ ਪ੍ਰਾਪਤੀ ਨਾਮ ਸਿਮਰਨ, ਨਾਮ ਜਾਪ ਤੇ ਖੜੀ ਹੈ, ਇਸ ਦੁਨਿਆਵੀ ਵਿਦਿਆ ਤੇ ਨਹੀਂ। ਜਦ ਕੋਈ ਨਾਮ ਜਪਦਾ ਹੈ, ਤੇ ਨਾਮ ਜਪਦਿਆਂ ਜਪਦਿਆਂ ਉਸ ਦੇ ਪ੍ਰਾਣਾਂ ਵਿਚ ਵਸਦਾ ਹੈ।

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮ ਨ ਆਵਾ॥**

(ਅੰਗ 795)

ਜਪ ਪ੍ਰਾਣਾਂ ਵਿਚ ਵਸਦਿਆਂ ਹੀ ਉਸ ਦੇ ਅੰਦਰੋਂ ਗਿਆਨ ਦੀ ਗੰਗਾ ਫੁੱਟ ਪੈਂਦੀ ਹੈ। ਜਗਤ ਵਿਚ ਬਹੁਤ ਵੱਡੇ ਵੱਡੇ ਭਗਤ ਅਗਰ ਇਹਨਾਂ ਦਾ ਪਿਛੋਕੜ ਦੇਖੀਏ ਤੇ ਇਹ ਕੋਈ ਵੱਡੇ ਪੜ੍ਹੇ ਲਿਖੇ ਨਹੀਂ ਸਨ। ਵਿਦਿਅਕ ਮੰਦਰਾਂ ਦੇ ਦਰਵਾਜ਼ੇ ਇਨ੍ਹਾਂ ਲਈ ਬੰਦ ਸਨ, ਕਿਉਂਕਿ ਬੇਸ਼ਤਰ ਇਸ ਤਰ੍ਹਾਂ ਦੇ ਭਗਤ ਸ਼ੂਦਰ ਸਨ। ਕਬੀਰ ਜੈਸੇ, ਨਾਮ ਦੇਵ ਜੈਸੇ, ਰਵਿਦਾਸ, ਸਧਨਾ ਔਰ ਭੀਖਨ, ਸੈਣ ਇਤਿ ਆਦਿਕ, ਇਨ੍ਹਾਂ ਲਈ ਤੇ ਵਿਦਿਅਕ ਮੰਦਰਾਂ ਦੇ ਦਰਵਾਜ਼ੇ ਬੰਦ ਸਨ। ਅਛੂਤ ਸਨ, ਇਨ੍ਹਾਂ ਦੀ ਤੇ ਕੋਈ ਛਾਇਆ ਵੀ ਲੈਣਾ ਨਹੀਂ ਚਾਹੁੰਦਾ ਸੀ। ਇਕ ਇਕ ਨਾਮ ਦਾ ਰਟਨ ਕੀਤਾ, ਬੀਠਲ ਬੀਠਲ ਦਾ ਉਚਾਰਨ ਕੀਤਾ, ਇਕ ਸਤਿਨਾਮ ਦੀ ਧੁਨ ਅਲਾਪੀ, ਗੋਬਿੰਦ ਗੋਬਿੰਦ ਦਾ ਜਾਪ ਕੀਤਾ ਅਤੇ ਜਪ ਜਦ ਪ੍ਰਾਣਾਂ ਵਿਚ ਵਸ ਗਿਆ, ਜਪ ਜਦ ਰੋਮ ਰੋਮ ਵਿਚ ਵਸ ਗਿਆ ਤਾਂ ਅੰਦਰੋਂ ਐਸੀ ਗਿਆਨ ਦੀ ਗੰਗਾ ਫੁੱਟੀ ਕਿ ਜਿਸ ਨੇ ਤਮਾਮ ਕੂੜਾ ਕਚਰਾ ਸਾਰੀ ਗੰਦਗੀ ਬਹਾ ਛੱਡੀ। ਕਬੀਰ ਜੀ ਨੇ ਤੇ ਇਸ ਗਿਆਨ ਨੂੰ ਹਨੇਰੀ ਨਾਲ ਵੀ ਤਸ਼ਬੀਹ ਦਿੱਤੀ ਹੈ। ਆਪ ਬੜਾ ਸਪਸ਼ਟ ਕਹਿੰਦੇ ਨੇ:-

**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥**
**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥**

(ਅੰਗ 331)

ਆਪ ਕਹਿੰਦੇ ਨੇ, ਐਸਾ ਝੱਖੜ ਆਇਆ ਗਿਆਨ ਦਾ, **ਸਭੇ ਉਡਾਨੀ ਭ੍ਰਮ ਕੀ ਟਾਟੀ**, ਇਹ ਜੋ ਛਪਰੀ ਤ੍ਰਿਸ਼ਨਾ ਦੀ ਬਣੀ ਹੋਈ ਸੀ, ਭਰਮ ਦੇ ਕਾਨਿਆਂ ਦੇ ਨਾਲ ਅਤੇ ਮਾਇਆ ਦੀ ਰੱਸੀ ਨਾਲ, ਇਹ ਜੋ ਕਾਨੇ ਬੰਨ੍ਹੇ ਹੋਏ ਸਨ, ਸਭ ਖੁਲ੍ਹ ਗਏ, ਸਭ ਤਿਨਕੇ ਉੱਡਰ ਪੁੱਡਰ ਗਏ। ਇਹ ਜੋ ਤ੍ਰਿਸ਼ਨਾ ਦੀ ਛੱਪਰੀ ਦੁਬਿਧਾ ਦੀਆਂ ਦੋ ਥੰਮੀਆਂ ਤੇ ਖੜੀ ਸੀ।

**ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥**
**ਤਿਸਨਾ ਛਾਨਿ ਪਰੀ ਧਰਿ ਊਪਰਿ ਦੁਰਮਤਿ ਭਾਂਡਾ ਫੂਟਾ॥**

(ਅੰਗ 331)

ਕਬੀਰ ਜੀ ਕਹਿੰਦੇ ਨੇ, ਐਸਾ ਗਿਆਨ ਦਾ ਝੱਖੜ ਆਇਆ ਕਿ ਤ੍ਰਿਸ਼ਨਾ ਦੀ ਛੱਪਰੀ ਉੱਡ ਗਈ, ਦੁਬਿਧਾ ਦੀਆਂ ਦੋ ਥੰਮੀਆਂ ਗਿਰ ਗਈਆਂ ਔਰ ਇਸ ਤ੍ਰਿਸ਼ਨਾ ਰੂਪੀ ਛੱਪਰੀ ਵਿਚ ਜੋ ਕੁਮੱਤੀ ਰੂਪ ਇਕ ਭਾਂਡਾ ਪਿਆ ਸੀ, ਜਿਸਦੇ ਵਿਚ ਗੰਦੀ ਸੋਚਣੀ ਦਾ ਜਲ, ਗੰਦੇ ਵਿਚਾਰਾਂ ਦਾ ਜਲ, ਗੰਦੀ ਸੋਚਣੀ ਦਾ ਐਨਾ ਮੈਲਾ ਜਲ ਜਿਸਨੂੰ ਪੀਂਦੇ ਸੀ, ਟੁੱਟ ਗਿਆ ਉਹ ਭਾਂਡਾ, ਸਾਰਾ ਜਲ ਬਿਖਰ ਗਿਆ।

**ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨ ਭੀਨਾਂ॥**
**ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥**

(ਅੰਗ 331)

ਇਸ ਗਿਆਨ ਦੇ ਝੱਖੜ ਤੋਂ ਬਾਅਦ ਕਬੀਰ ਜੀ ਕਹਿੰਦੇ ਨੇ, ਬੜੇ ਜ਼ੋਰ ਨਾਲ ਨਾਮ ਦੀ ਵਰਖਾ ਹੋਈ। ਅਨੁਭਵੀ ਗਿਆਨ ਦੇ ਪ੍ਰਾਪਤ ਹੁੰਦਿਆਂ ਹੀ ਰਸਨਾ ਨਾਮ ਜਪਣ ਲਗ ਪੈਂਦੀ ਹੈ ਔਰ ਰੋਮ ਰੋਮ ਵਿਚ ਨਾਮ ਦਾ ਵਾਸਾ ਹੋ ਜਾਂਦਾ ਹੈ। ਰਸਨਾ ਦਾ ਰਟਨ ਹੀ ਇਸ ਅਨੁਭਵੀ ਗਿਆਨ ਨੂੰ ਪੈਦਾ ਕਰਦਾ ਹੈ, ਇਹ ਗਿਆਨ ਦੇ ਝੱਖੜ ਨੂੰ ਪੈਦਾ ਕਰਦਾ ਹੈ।ਇਹ

ਗਿਆਨ ਹੀ ਹਨੇਰੀ ਪੈਦਾ ਕਰਦਾ ਹੈ ਔਰ ਫਿਰ ਐਸੀ ਵਰਖਾ ਹੁੰਦੀ ਹੈ ਰਹਮਤ ਦੀ, ਸਮਾਧੀ ਦੀ, ਪਰਮ ਅਨੰਦ ਦੀ, ਕਬੀਰ ਜੀ ਕਹਿੰਦੇ ਨੇ, ਉਹਦੇ ਵਿਚ ਮਨੁੱਖ ਭਿਜ ਜਾਂਦਾ ਹੈ, ਲੀਨ ਹੋ ਜਾਂਦਾ ਹੈ। ਆਪ ਕਹਿੰਦੇ ਨੇ, ਅਗਰ ਪੜ੍ਹਿਆ ਲਿਖਿਆ ਹੋ ਕੇ ਗੁਨਾਹ ਕਰਦਾ ਹੈ, ਪਾਪ ਕਰਦਾ ਹੈ, ਉਸ ਦੇ ਮੁਕਾਬਲੇ ਤੇ ਸਿਰਫ ਇਕ ਓਮ ਦਾ ਜੋ ਉਚਾਰਨ ਕਰਨ ਵਾਲਾ ਹੈ, ਸਾਧਨਾ ਕਰਨ ਵਾਲਾ ਐਸਾ ਓਮੀ, ਪ੍ਰਭੂ ਦੀ ਦਰਗਾਹ ਵਿਚ ਮਾਰਿਆ ਨਹੀਂ ਜਾਏਗਾ।

**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥**

ਜਿਸ ਤਰ੍ਹਾਂ ਦੀ ਕੋਈ ਘਾਲਣਾ ਘਾਲਦਾ ਹੈ, ਜਿਸ ਤਰ੍ਹਾਂ ਦੇ ਜਗਤ ਵਿਚ ਕੋਈ ਕਰਮ ਕਰਦਾ ਹੈ, ਵੈਸਾ ਹੀ ਉਸ ਦਾ ਨਾਮ ਪ੍ਰਚਲਤ ਹੋ ਜਾਂਦਾ ਹੈ। ਕਰਮਾਂ ਤੋਂ ਹੀ ਅਕਸਰ ਨਾਮ ਪ੍ਰਚਲਤ ਹੋ ਜਾਂਦੇ ਹਨ। ਇਹ ਚੋਰ ਹੈ, ਇਹ ਯਾਰ ਹੈ, ਇਹ ਬਦਮਾਸ਼ ਹੈ, ਇਹ ਧੋਖੇਬਾਜ਼ ਹੈ, ਇਹ ਸੰਤ ਹੈ ਇਹ ਭਗਤ ਹੈ, ਇਹ ਦਿਆਲੂ ਹੈ ਇਹ ਕਿਰਪਾਲੂ ਹੈ। ਇਸ ਤਰ੍ਹਾਂ ਦੇ ਨਾਮ ਮਨੁੱਖਾਂ ਦੀ ਘਾਲਣਾ ਤੋਂ ਹੀ ਪ੍ਰਚਲਤ ਹੁੰਦੇ ਹਨ, ਮਨੁੱਖਾਂ ਦੇ ਕਰਮਾਂ ਤੋਂ ਹੀ ਪ੍ਰਚਲਤ ਹੁੰਦੇ ਹਨ।

**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥**

ਐਸੀ ਖੇਡ ਭੁਲ ਕੇ ਵੀ ਨਹੀਂ ਖੇਡਣੀ ਚਾਹੀਦੀ, ਜਿਸ ਦੇ ਖੇਡਦਿਆਂ ਦਰਗਹ ਵਿਚ ਹਾਰ ਨਸੀਬ ਹੋਵੇ। ਜ਼ਿੰਦਗੀ ਇਕ ਖੇਲ ਹੈ, ਪਰ ਸਾਹਿਬ ਕਹਿੰਦੇ ਨੇ, ਇਸ ਨੂੰ ਐਸੇ ਖੇਡਣਾ ਚਾਹੀਦਾ ਹੈ, ਇਸਦੇ ਵਿਚ ਹਾਰ ਨਹੀਂ ਹੋਵੇ, ਜਿੱਤ ਹੋਵੇ:-

**ਕਹਤ ਕਬੀਰੁ ਜੀਤਿ ਕੈ ਹੀਰ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥**

(ਅੰਗ 1159)

ਕਬੀਰ ਜੀ ਬਹੁਤ ਢੰਗ ਨਾਲ ਜਗਤ ਨੂੰ ਸਮਝਾ ਰਹੇ ਨੇ ਕਿ ਜੀਵਨ ਦੀ ਬਾਜ਼ੀ ਜਿੱਤ, ਨਹੀਂ ਤੇ ਹਾਰ ਜਾਏਂਗਾ। ਆਪ ਇਹ ਵੀ ਕਹਿੰਦੇ ਨੇ:-

**ਚਲੇ ਜੁਆਰੀ ਦੋਇ ਹਥ ਝਾਰਿ॥**

(ਅੰਗ 1159)

ਇਹ ਜੀਵਨ ਦੀ ਬਾਜ਼ੀ ਹਾਰ ਕੇ ਜਾ ਰਿਹਾ ਹੈ, ਇਸ ਖੇਲ ਵਿਚ ਇਹ ਜ਼ਿੰਦਗੀ ਹਾਰ ਗਿਆ। ਧਨ ਪ੍ਰਾਪਤ ਹੋਇਆ, ਸੰਪਦਾ ਪ੍ਰਾਪਤ ਹੋ ਗਈ, ਪਦ ਪ੍ਰਤਿਸ਼ਟਾ ਪ੍ਰਾਪਤ ਹੋ ਗਈ, ਪਰ ਜੀਵਨ ਹਾਰ ਗਿਆ, ਜ਼ਿੰਦਗੀ ਹਾਰ ਗਿਆ। ਜੀਵਨ ਕਿਸ ਦਾ ਸਫਲ? ਜਿਸ ਨੇ ਪਰਮ ਜੀਵਨ ਪ੍ਰਾਪਤ ਕਰ ਲਿਆ। ਜ਼ਿੰਦਗੀ ਕਿਸ ਦੀ ਸਫਲ? ਜਿਸ ਨੇ ਪਰਮ ਜ਼ਿੰਦਗੀ ਪ੍ਰਾਪਤ ਕਰ ਲਈ। ਉਸ ਪਰਮ ਜ਼ਿੰਦਗੀ ਵਿਚ ਮੌਤ ਨਹੀਂ, ਦੁੱਖ ਨਹੀਂ, ਸੰਤਾਪ ਨਹੀਂ। ਅਗਰ ਸਭ ਕੁਛ ਪ੍ਰਾਪਤ ਕਰ ਲਿਆ ਤੇ ਜੀਵਨ ਹਾਰ ਗਿਆ, ਪਰਮ ਜੀਵਨ ਮਿਲਿਆ ਨਹੀਂ, ਤਾਂ ਫਿਰ ਕੁਛ ਵੀ ਨਹੀਂ ਮਿਲਿਆ। ਇਹ ਫਿਰ ਹਾਰ ਕੇ ਜਾ ਰਿਹਾ ਹੈ, ਜਿੱਤ ਨਹੀਂ ਮਿਲੀ। ਕਿਸੇ ਕਿਸੇ ਨੂੰ ਪਰਮ ਜੀਵਨ ਦੀ ਪ੍ਰਾਪਤੀ ਹੁੰਦੀ ਹੈ। ਸਾਹਿਬ ਕਹਿੰਦੇ ਨੇ, ਜ਼ਿੰਦਗੀ ਦੀ ਖੇਡ ਇਸ ਢੰਗ ਨਾਲ ਨਹੀਂ ਖੇਡਣੀ ਚਾਹੀਦੀ ਕਿ ਦਰਗਹ ਵਿਚ ਹਾਰ ਹੋ ਜਾਏ।

**ਪੜਿਆ ਅਤੇ ਓਮੀਆ ਵੀਚਾਰੁ ਅਗੈ ਵੀਚਾਰੀਐ॥**

ਪੜ੍ਹਿਆ ਲਿਖਿਆ ਤੇ ਉਹ ਅਨਪੜ੍ਹ ਓਮੀ, ਜੋ ਕੇਵਲ ਓਮ ਓਮ ਦਾ ਹੀ ਉਚਾਰਨ ਕਰ ਰਿਹਾ, ਇਸ ਤੋਂ ਇਲਾਵਾ ਹੋਰ ਕੁਛ ਜਾਣਦਾ ਨਹੀਂ, ਪਰਮਾਤਮਾ ਦੀ ਵਿਚਾਰ ਦੇ ਅੱਗੇ ਵਿਚਾਰਿਆ ਜਾਂਦਾ ਹੈ।ਭਾਵ ਪਰਮਾਤਮਾ ਉਹਨਾਂ ਦੇ ਕਰਮਾਂ

ਦੀ ਬਾਕਾਇਦਾ ਵਿਚਾਰ ਕਰਦਾ ਹੈ, ਪਰਮਾਤਮਾ ਬਾਕਾਇਦਾ ਉਹਨਾਂ ਦਾ ਮਾਨਸਿਕ ਮੰਡਲ ਵੇਖਦਾ ਹੈ। ਐਸਾ ਨਹੀਂ ਕਿ ਇਹ ਪੜ੍ਹਿਆ ਲਿਖਿਆ ਹੈ ਤੇ ਇਹ ਅਨਪੜ੍ਹ ਹੈ, ਅਨਪੜ੍ਹ ਨੂੰ ਸੰਸਾਰ ਵਿਚ ਨਜ਼ਰ ਅੰਦਾਜ਼ ਕੀਤਾ ਜਾ ਸਕਦਾ ਹੈ, ਨਿਰੰਕਾਰ ਨਜ਼ਰ ਅੰਦਾਜ਼ ਨਹੀਂ ਕਰਦਾ। ਨਿਰੰਕਾਰ ਮਨ ਸਥਿਤੀ ਵੇਖਦਾ ਹੈ, ਪਰ ਸਥਿਤੀ ਨਹੀਂ, ਬੈਰੂਨੀ ਜ਼ਿੰਦਗੀ ਨੂੰ ਨਹੀਂ ਵੇਖਦਾ। ਮਨ ਸਥਿਤੀ ਕੀ ਹੈ? ਮਾਨਸਿਕ ਹਾਲਤ ਕੀ ਹੈ? ਸਾਹਿਬ ਕਹਿੰਦੇ ਨੇ:-

ਮੁਹਿ ਚਲੈ ਸੁ ਅਗੈ ਮਾਰੀਐ ॥੧੨॥

ਜੋ ਮੂੰਹ ਜ਼ੋਰ ਹੈ, ਜੋ ਅਹੰਕਾਰੀ ਹੈ, ਉਸ ਨੂੰ ਅਗਾਂਹ ਮੂੰਹ ਤੇ ਖਾਣੀਆਂ ਪੈਂਦੀਆਂ ਨੇ, ਉਸ ਨੂੰ ਮਾਰ ਪੈਂਦੀ ਹੈ। ਤੇ ਅਹੰਕਾਰੀ ਓਹੀ ਹੁੰਦਾ ਹੈ, ਜੋ ਕਹਿੰਦਾ ਹੈ, ਮੈਂ ਬਹੁਤ ਜਾਣਦਾ ਹਾਂ, ਬਹੁਤ ਜਾਣਦਾ। ਅੱਜ ਦੇ ਵਿਦਿਆਲਿਆਂ ਨੇ, ਅੱਜ ਦੇ ਸਕੂਲ ਅਤੇ ਪੜ੍ਹਾਈ, ਵਿਦਿਆ ਨੇ ਬਸ ਇਸ ਤਰ੍ਹਾਂ ਦੇ ਅਹੰਕਾਰੀਆਂ ਨੂੰ ਹੀ ਪੈਦਾ ਕੀਤਾ ਹੈ। ਅਹੰਕਾਰ ਜਦ ਬਹੁਤ ਵੱਡਾ ਹੋ ਜਾਏ, ਤਾਂ ਸਭ ਕੁਛ ਛੋਟਾ ਹੋ ਜਾਂਦਾ ਹੈ। ਮਾਂ ਛੋਟੀ ਹੋ ਜਾਂਦੀ ਹੈ, ਪਿਤਾ ਛੋਟਾ ਹੋ ਜਾਂਦਾ ਹੈ, ਵੱਡਾ ਭਰਾ ਛੋਟਾ ਹੋ ਜਾਂਦਾ ਹੈ, ਸੰਸਾਰ ਛੋਟਾ ਹੋ ਜਾਂਦਾ ਹੈ ਔਰ ਅਹੰਕਾਰ ਇਸ ਤੋਂ ਅੱਗੇ ਵੱਧ ਜਾਏ ਤਾਂ ਫਿਰ ਨਿਰੰਕਾਰ ਵੀ ਛੋਟਾ ਹੋ ਜਾਂਦਾ ਹੈ। ਪਰਮਾਤਮਾ ਵੀ ਛੋਟਾ ਹੋ ਜਾਂਦਾ ਹੈ। ਅਤਿ ਅਹੰਕਾਰੀ ਲੋਗ ਨਾਸਤਿਕ ਹੋ ਜਾਂਦੇ ਨੇ, ਪਰਮਾਤਮਾ ਤੋਂ ਇਨਕਾਰੀ ਹੋ ਜਾਂਦੇ ਨੇ। ਸਾਹਿਬ ਕਹਿੰਦ ਨੇ, ਇਸ ਤਰ੍ਹਾਂ ਦੇ ਜਿਹੜੇ ਮੂੰਹ ਜ਼ੋਰ ਬੰਦੇ ਨੇ ਇਨ੍ਹਾਂ ਦੇ ਮੂੰਹ ਤੇ ਫਿਰ ਮਾਰ ਪੈਂਦੀ ਹੈ ਔਰ ਉਹ ਜੋ ਨਿਰਮਾਣ ਓਮੀ ਹੈ ਕੇਵਲ ਇਕ ਅੱਖਰ ਦਾ ਜਾਪ ਕਰਦਾ ਹੈ, ਹੋਰ ਕੁਛ ਨਹੀਂ ਜਾਣਦਾ, ਪਰਮਾਤਮਾ ਦੀ ਦਰਗਹ ਵਿਚ ਬਖ਼ਸ਼ਿਸ਼ ਦਾ ਪਾਤਰ ਬਣ ਜਾਂਦਾ ਹੈ ਔਰ ਉਸ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮ ਨ ਆਵਾ॥**

(ਅੰਗ 795)



**ਸਲੋਕੁ ਮ: ੧॥**

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥**
**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥**
**ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥**
**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥**
**ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**
**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥੧॥**

ਆਸਾ ਦੀ ਵਾਰ ਦੀ ਤੇਰ੍ਹਵੀਂ ਪਉੜੀ, ਜਿਸ ਦੇ ਨਾਲ ਉਚਾਰਨ ਕੀਤੇ ਹੋਏ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਦੋ ਮਹਾਨ ਸਲੋਕ। ਇਹ ਪ੍ਰਥਮ ਸਲੋਕ:-

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥**

ਪ੍ਰਾਚੀਨ ਮਿਥ ਇਤਿਹਾਸਿਕ ਕਹਾਣੀਆਂ ਨਾਲ ਕੁਝ ਸੰਬੰਧ ਰਖਦਾ ਹੈ। ਉਸ ਦੀ ਚਰਚਾ ਕਰਕੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਦੀ ਹਕ਼ੀਕ਼ਤ, ਅਸਲੀਅਤ, ਸਚਾਈ, ਜਗਤ ਦੇ ਸਾਹਮਣੇ ਉਜਾਗਰ ਕਰਦੇ ਹਨ। ਜਿਸ ਤਰ੍ਹਾਂ ਕੂੰਟਾਂ ਚਾਰ ਨੇ, ਪ੍ਰਾਚੀਨ ਧਰਮ ਗ੍ਰੰਥ ਵੇਦ ਚਾਰ ਨੇ। ਇਸੇ ਤਰੀਕੇ ਦੇ ਨਾਲ ਵਿਦਵਾਨਾਂ ਨੇ ਜੁਗਾਂ ਦੀ ਜਿਹੜੀ ਬਣਤਰ ਹੈ, ਜੁਗਾਂ ਦੀ ਜਿਹੜੀ ਵੰਡ ਹੈ, ਉਹ ਵੀ ਚਾਰ ਹੀ ਮੰਨੀ ਹੈ। ਚਾਰਾਂ ਨੂੰ ਬਾਕਾਇਦਾ ਨਾਮ ਵੀ ਦਿੱਤੇ ਨੇ। ਜੋ ਮੌਜੂਦਾ ਦੌਰ ਚਲ ਰਿਹਾ ਹੈ ਕਲਜੁਗ, ਇਸ ਤੋਂ ਅਗਲਾ ਦੂਜਾ ਜੁਗ, ਦੁਆਪਰ (ਦੂਜਾ ਪਰ) ਤ੍ਰੇਤਾ (ਤੀਜਾ ਪਰ), ਸਤਿਜੁਗ ਇਬਤਿਦਾ, ਸ਼ੁਰੂਆਤ। ਦੁਆਪਰ ਦੇ ਅਸਲੀ ਅਰਥ ਦੂਜਾ ਪਰ ਕਹੀਏ, ਤਾਂ ਫਿਰ ਗਿਣਤੀ ਕਲਜੁਗ ਤੋਂ ਹੀ ਸ਼ੁਰੂ ਕਰਨੀ ਪੈਂਦੀ ਹੈ, ਨਾ ਕਿ ਸਤਿਜੁਗ ਤੋਂ, ਕਿਉਂਕਿ ਸਤਿਜੁਗ ਤੋਂ ਗਿਣਤੀ ਕਰੀਏ ਤਾਂ ਫਿਰ ਤਰੇਤਾ ਤੀਜਾ ਜੁਗ, ਦੁਆਪਰ, ਦੂਜਾ ਪਰ, ਦੁਆਪਰ ਦੀ ਗਿਣਤੀ ਤਾਂ ਹੀ ਸਾਹਮਣੇ ਸਹੀ ਆਉਂਦੀ ਹੈ, ਜੇ ਗਣਤ ਆਰੰਭ ਕਰੀਏ ਕਲਜੁਗ ਤੋਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਹਨਾਂ ਚਾਰ ਜੁਗਾਂ ਦੀ ਬਣਤਰ ਬਾਰੇ, ਹੋਈ ਵੰਡ ਬਾਰੇ ਆਪਣੀ ਜਿਹੜੀ ਵਿਚਾਰ ਦਿੱਤੀ ਹੈ, ਉਹ ਇਸ ਪਾਵਨ ਪਵਿੱਤਰ ਸਲੋਕ ਵਿਚ ਦਰਜ ਹੈ। **ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥** ਮੇਰੁ, ਮੇਰੂ, ਮਣਕਾ, ਮਾਲਾ ਵਿਚ ਜਿਹੜਾ ਸਿਰਮੌਰ ਮਣਕਾ ਹੁੰਦਾ ਹੈ, ਉਸ ਨੂੰ ਕਹਿੰਦੇ ਨੇ ਮੇਰੂ। ਪਰਬਤਾਂ ਵਿਚੋਂ ਜਿਹੜਾ ਸਿਰਮੌਰ ਪਰਬਤ ਹੈ, ਸਾਡੇ ਦੇਸ਼ ਵਿਚ, ਉਸ ਨੂੰ ਮੇਰੂ, ਸੁਮੇਰ ਪਰਬਤ ਕਰਕੇ ਕਹਿੰਦੇ ਨੇ। ਜਿਸ ਤਰ੍ਹਾਂ ਪਰਬਤਾਂ ਵਿਚੋਂ ਸਿਰਮੌਰ ਹੈ, ਮਾਲਾ ਦੇ ਮਣਕਿਆਂ ਵਿਚੋਂ ਮੇਰੂ ਸਿਰਮੌਰ ਹੈ। ਇਸੇ ਤਰੀਕੇ ਨਾਲ ਤਮਾਮ ਜਗਤ ਜੀਵਨ ਵਿਚ ਮਨੁੱਖ ਸਿਰਮੌਰ ਹੈ, ਇਹ ਮੇਰੂ ਹੈ। ਮਨੁੱਖਾ ਸਰੀਰ ਜਿਹੜਾ ਹੈ ਇਹ ਮੇਰੂ ਹੈ, ਸੁਮੇਰ ਪਰਬਤ ਦੀ ਨਿਆਈਂ ਹੈ, ਜਾਂ ਮਾਲਾ ਦੇ ਸਿਰਮੌਰ ਮਣਕਿਆਂ ਵਿਚੋਂ ਹੈ। ਮਾਲਾ ਵਿਚ ਅਨੇਕਾਂ ਮਣਕੇ ਨੇ, ਸੰਸਾਰ ਦੀ ਇਸ ਜੀਵਨ ਮਾਲਾ ਵਿਚ ਵੀ ਅਨੇਕਾਂ ਜੀਵ ਜੰਤ ਹਨ, ਕੀੜੇ ਮਕੌੜੇ, ਪਸ਼ੂ, ਪੰਛੀ, ਬ੍ਰਿਛ ਇਤਿ ਆਦਿਕ। ਇਹਨਾਂ ਪਰੋਏ ਹੋਏ ਮਣਕਿਆਂ ਵਿਚੋਂ ਮਨੁੱਖੀ ਮਣਕਾ ਸਿਰਮੌਰ ਮਣਕਾ ਹੈ, ਮੇਰੂ ਮਣਕਾ ਹੈ। ਮਹਾਰਾਜ ਕਹਿੰਦੇ ਨੇ, **ਨਾਨਕ ਮੇਰੁ ਸਰੀਰ ਕਾ**, ਇਹ ਜਿਹੜਾ ਮੇਰੂ ਸਰੀਰ ਹੈ, ਜਿਹੜਾ ਸਿਰਮੌਰ ਸਰੀਰ ਹੈ, **ਇਕੁ ਰਥੁ ਇਕੁ ਰਥਵਾਹੁ॥** ਇਸ ਸਰੀਰ ਨੂੰ, ਇਸ ਜੀਵਨ ਨੂੰ ਚਲਾਉਣ ਵਾਲਾ ਬਾਕਾਇਦਾ ਇਕ ਰਥ ਹੈ ਔਰ ਇਕ 'ਰਥਵਾਹੁ' ਹੈ, ਰੱਥ ਨੂੰ ਖਿੱਚਣ ਵਾਲਾ ਹੈ, ਇਕ ਰੱਥ ਤੇ ਇਕ ਰੱਥ ਨੂੰ ਖਿੱਚਣ ਵਾਲਾ ਹੈ। ਰੱਥ ਕੀ ਹੈ? ਜਿਸ ਸਾਧਨ ਦੇ ਨਾਲ ਲਕਸ਼ ਦੀ ਪ੍ਰਾਪਤੀ ਹੋਵੇ, ਉਹ ਜੋ ਲਕਸ਼ ਹੈ, ਉਹ ਖਿੱਚਣ ਵਾਲਾ ਔਰ ਜਿਹੜੇ ਸਾਧਨ ਨੇ, ਉਹ ਰੱਥ ਨੇ। ਸਾਹਿਬ ਸ੍ਰੀ

ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, **ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥** ਇਹ ਜਿਹੜਾ ਮੇਰਾ ਸਰੀਰ ਹੈ ਇਸ ਨੂੰ ਬਾਕਾਇਦਾ ਇਕ ਚਲਾਉਣ ਵਾਲਾ ਹੈ। ਕੌਣ ਚਲਾਉਣ ਵਾਲਾ ਹੈ? ਮਹਾਰਾਜ ਕਹਿੰਦੇ ਨੇ।

**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥**

ਪ੍ਰਾਚੀਨ ਸਮੇਂ ਵਿਚ ਐਸਾ ਹੁੰਦਾ ਸੀ ਕਿ ਰੱਥ ਨੂੰ ਜਿਹੜੇ ਘੋੜੇ ਖਿੱਚਦੇ ਸਨ ਕੁਛ ਯਾਤਰਾ ਤਹਿ ਹੋਣ ਤੋਂ ਬਾਅਦ ਘੋੜੇ ਬਦਲ ਦਿੱਤੇ ਜਾਂਦੇ ਸਨ ਤਾਕਿ ਜਿਹੜੇ ਪਹਿਲੇ ਘੋੜੇ ਥਕ ਗਏ ਹਨ, ਉਹਨਾਂ ਨੂੰ ਵਿਸਰਾਮ ਮਿਲੇ ਅਤੇ ਦੂਜੇ ਖਿੱਚਣ। ਅੱਜ ਅਸੀਂ ਆਧੁਨਿਕ ਯੁਗ ਦੇ ਵਿਚ, ਵਿਗਿਆਨਿਕ ਯੁਗ ਦੇ ਵਿਚ ਵੇਖਦੇ ਹਾਂ, ਰੇਲ ਦਾ ਇਕ ਇੰਜਨ ਕਾਫੀ ਦੂਰ ਚਲਣ ਤੋਂ ਬਾਅਦ ਜਦ ਗਰਮ ਹੋ ਜਾਂਦਾ ਹੈ ਤਾਂ ਦੂਜਾ ਇੰਜਨ ਬਦਲ ਦਿੰਦੇ ਨੇ। ਹੂਬਹੂ ਪ੍ਰਾਚੀਨ ਸਮੇਂ ਵਿਚ ਐਸਾ ਹੁੰਦਾ ਸੀ ਕਿ ਲੰਬੀ ਯਾਤਰਾ ਵਿਚ ਜਦ ਦੋ ਘੋੜੇ ਰੱਥ ਨੂੰ ਖਿੱਚਦਿਆਂ ਖਿੱਚਦਿਆਂ ਥਕ ਗਏ ਨੇ, ਤਾਂ ਘੋੜੇ ਬਦਲ ਦਿੱਤੇ ਜਾਂਦੇ ਸਨ। ਪ੍ਰਾਚੀਨ ਸਮੇਂ ਵਿਚ ਰਾਜੇ ਮਹਾਰਾਜਿਆਂ ਦੇ ਦੌਰ ਵਿਚ, ਮੁਗਲ ਸ਼ਾਹਨਸ਼ਾਹ ਦੇ ਦੌਰ ਵਿਚ ਐਸਾ ਹੁੰਦਾ ਰਿਹਾ ਹੈ। ਮਹਾਰਾਜ ਕਹਿੰਦੇ ਨੇ, ਇਸ ਰੱਥ ਦੇ ਜਿਹੜੇ ਰਥਵਾਹ ਨੇ, ਰੱਥ ਨੂੰ ਖਿੱਚਣ ਵਾਲੇ ਨੇ, **ਜੁਗੁ ਜੁਗੁ ਫੇਰਿ ਵਟਾਈਅਹਿ**, ਹਰ ਜੁਗ ਵਿਚ ਬਦਲਦੇ ਰਹੇ ਨੇ, ਦੂਜੇ ਆਉਂਦੇ ਰਹੇ ਨੇ, ਤੀਜੇ ਆਉਂਦੇ ਰਹੇ ਨੇ, ਰੱਥ ਓਹੀ ਸੀ। ਖਿੱਚਣ ਵਾਲੇ ਹੋਰ ਹੋਰ ਬਣ ਜਾਂਦੇ ਰਹੇ ਨੇ। ਰੱਥ ਨੂੰ ਖਿੱਚਣ ਦੇ ਸਾਧਨ ਨਵੇਂ ਤੋਂ ਨਵੇਂ ਬਣਦੇ ਗਏ, **ਗਿਆਨੀ ਬੁਝਹਿ ਤਾਹਿ॥** ਮਹਾਰਾਜ ਕਹਿੰਦੇ ਨੇ, ਪਰ ਇਸ ਭੇਦ ਨੂੰ ਕੋਈ ਆਤਮਿਕ ਗਿਆਨੀ ਹੀ ਸਮਝੇਗਾ ਤੇ ਸਮਝਾਵੇਗਾ। ਜਿਸਦੇ ਕੋਲ ਵਿਚਾਰਸ਼ੀਲ ਬੁੱਧ ਹੈ, ਓਹੀ ਸਮਝੇਗਾ। ਬੁੱਧ ਤੇ ਸਾਰਿਆਂ ਕੋਲ ਹੈ, ਵਿਚਾਰਸ਼ੀਲ ਬੁੱਧ ਕਿਸੇ ਕਿਸੇ ਕੋਲ ਹੈ। ਅੱਖਾਂ ਤੇ ਸਾਰਿਆਂ ਕੋਲ ਹਨ, ਪਰ ਵੇਖਣ ਵਾਲੀਆਂ ਅੱਖਾਂ ਕਿਸੇ ਕਿਸੇ ਕੋਲ ਹਨ, ਸਾਫ਼ ਕਹਿ ਦਿੱਤਾ ਇਕਬਾਲ ਨੇ:-

*ਦਿਲ ਬੀਨਾ ਵੀ ਕਰ ਖ਼ੁਦਾ ਸੇ ਤਲਬ, ਆਂਖ ਕਾ ਨੂਰ ਦਿਲ ਕਾ ਨੂਰ ਨਹੀਂ।*

ਤੂੰ ਈਸ਼ਵਰ ਤੋਂ,ਪਰਮਾਤਮਾ ਤੋਂ ਉਸ ਅੱਖ ਦੀ ਤਲਬ ਕਰ ਜੋ ਜ਼ਿੰਗਦੀ ਹਕ਼ੀਕ਼ਤ ਨੂੰ ਵੇਖ ਸਕੇ, ਜੀਵਨ ਦੇ ਗਹਿਰੇ ਤਲ ਵਿਚ ਝਾਤ ਮਾਰ ਸਕੇ, ਸੰਸਾਰ ਦੀਆਂ ਬਾਰੀਕੀਆਂ ਨੂੰ ਵੇਖ ਸਕੇ। ਇਹ ਅੱਖ ਅਸਥੂਲ ਤੇ ਬਹੁਤ ਕੁੱਝ ਵੇਖ ਲੈਂਦੀ ਹੈ, ਬਾਰੀਕ ਨਹੀਂ ਔਰ ਸਤਿਸੰਗ ਕਰਦਿਆਂ ਮਨੁੱਖ ਨੂੰ ਜਦ ਸੂਖਸ਼ਮ ਵਿਚਾਰਾਂ ਦਾ ਪਤਾ ਚਲਦਾ ਹੈ, ਸਹਿਜੇ ਸਹਿਜੇ ਮੱਤ ਬਾਰੀਕ ਹੁੰਦੀ ਹੈ ਤਾਂ ਅੱਖ ਨੂੰ ਬਾਰੀਕੀਆਂ ਵੇਖਣ ਦੀ ਸਮਰੱਥਾ ਪ੍ਰਾਪਤ ਹੋ ਜਾਂਦੀ ਹੈ। ਸਾਹਿਬ ਕਹਿੰਦੇ ਨੇ, ਇਹ ਕੋਈ ਗਿਆਨੀ ਹੀ ਬੁਝਦਾ ਹੈ ਕਿ ਹਰ ਜੁਗ ਦੇ ਵਿਚ ਰਥਵਾਹ ਬਦਲਦੇ ਹਨ, ਘੋੜੇ ਬਦਲਦੇ ਹਨ, ਰੱਥ ਨੂੰ ਖਿੱਚਣ ਵਾਲੇ ਬਦਲਦੇ ਹਨ। ਇਹ ਜਿਹੜਾ ਪਾਵਨ ਪਵਿੱਤਰ ਸਲੋਕ ਹੈ, ਇਸ ਦਾ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਾਰਾਂ ਵਿਚ ਬਾਕਾਇਦਾ ਅਨੁਵਾਦ ਕੀਤਾ ਹੈ, ਜੈਸੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਹ ਪੰਗਤੀ, ਆਪ ਕਹਿੰਦੇ ਨੇ:-

**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥**

ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਨੂੰ ਆਪਣੇ ਢੰਗ ਨਾਲ ਬਿਆਨ ਕਰਦੇ ਨੇ,ਆਪ ਕਹਿੰਦੇ ਨੇ:-

**ਫਿਰਿ ਫਿਰਿ ਫੇਰਿ ਵਟਾਈਐ**
**ਗਿਆਨੀ ਹੋਇ ਮਰਮੁ ਕਉ ਪਾਵੈ॥**

(ਵਾਰ 1 ਪਉੜੀ 15)

ਵਾਸਤਵਿਕ ਹਰ ਜੁਗ ਦੇ ਵਿਚ ਜੀਵਨ ਨੂੰ ਖਿੱਚਣ ਦੇ ਸਾਧਨ, ਜੀਵਨ ਨੂੰ ਬਤੀਤ ਕਰਨ ਦੇ ਸਾਧਨ, ਜੀਵਨ ਦੇ ਲਕਸ਼ ਬਦਲਦੇ ਰਹੇ ਅਤੇ ਆਪ ਕਹਿੰਦੇ ਨੇ :-

**ਗਿਆਨੀ ਹੋਇ ਮਰਮ ਕੋ ਪਾਵੈ ॥**

ਕੋਈ ਗਿਆਨੀ ਸੂਝਵਾਨ ਹੀ ਇਸ ਭੇਦ ਨੂੰ ਸਮਝੇਗਾ, ਇਸ ਭੇਦ ਨੂੰ ਜਾਣਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਫ਼ਰਮਾਨ। **ਸਤਿਜੁਗ ਰਥੁ ਸੰਤੋਖ ਕਾ**, ਰੱਥ ਕੀ ਹੈ? ਜਿਸ ਨੂੰ ਖਿੱਚਣਾ ਹੈ ਘੋੜਿਆਂ ਨੇ, ਸਤਿਜੁਗ ਦੀ ਆਪ ਵਿਆਖਿਆ ਕਰਦੇ ਹਨ। ਸਤਿਜੁਗ ਕਿਸ ਨੂੰ ਕਹੋਗੇ? ਸਤਿਜੁਗ ਦਰਅਸਲ ਇਕ ਮਾਨਸਿਕ ਮੰਡਲ ਦਾ ਨਾਮ ਹੈ, ਇਕ ਜੀਵਨਸ਼ੈਲੀ ਦਾ ਨਾਮ ਹੈ। ਇਸ ਮੌਜੂਦਾ ਦੌਰ ਵਿਚ ਵੀ ਕੁਛ ਮਨੁੱਖ ਐਸੇ ਹੋਣਗੇ, ਜਿਨ੍ਹਾਂ ਨੂੰ ਅਸੀਂ ਕਹਿ ਸਕਦੇ ਹਾਂ ਇਹ ਸਤਿਜੁਗੀ ਨੇ। ਕੁਛ ਐਸੇ ਹੋਣਗੇ ਜਿਨ੍ਹਾਂ ਨੂੰ ਆਖਣਾ ਪਵੇਗਾ, ਇਹ ਤ੍ਰੇਤੈ ਜੁਗ ਦੇ ਜੀਵ ਹਨ ਔਰ ਕੁਛ ਦੁਆਪਰ ਜੁਗ ਦੇ ਜੀਵ ਹਨ। ਕੁਛ ਕੁ ਨੂੰ ਐਸਾ ਆਖਣਾ ਪਵੇਗਾ ਇਹ ਕਲਜੁਗੀ ਜੀਵ ਹਨ, ਕਿਉਂਕਿ ਬਹੁ ਗਿਣਤੀ ਕਲਜੁਗੀ ਜੀਵਾਂ ਦੀ ਹੈ, ਇਸ ਵਾਸਤੇ ਮੌਜੂਦਾ ਦੌਰ ਨੂੰ ਕਲਜੁਗ ਆਖਿਆ ਗਿਆ ਹੈ। ਬਹੁ ਗਿਣਤੀ ਕਰਕੇ, ਬਹੁ ਸੰਮਤੀ ਕਰਕੇ। ਸਤਿਜੁਗ ਦੀ ਵਿਆਖਿਆ ਕਰਦੇ ਹੋਏ ਮਹਾਰਾਜ ਕਹਿੰਦੇ ਨੇ, ਜਦ ਜ਼ਿੰਦਗੀ ਦਾ ਲਕਸ਼ ਧਰਮ ਹੋਵੇ, ਤੇ ਪ੍ਰਾਪਤੀ ਦਾ ਸਾਧਨ ਸੰਤੋਖ ਹੋਵੇ, ਤੇ ਜੀਵਨ ਇਸ ਢੰਗ ਨਾਲ ਬਤੀਤ ਹੋ ਰਿਹਾ ਹੋਵੇ, ਬਸ ਉਹ ਜੀਵ ਸਤਿਜੁਗੀ ਹੈ, ਹੋਰ ਕੋਈ ਸਤਿਜੁਗ ਦੀ ਵਿਆਖਿਆ ਨਹੀਂ ਹੈ। ਗੁਰੂ ਨਾਨਕ ਸਹਿਬ ਜੀ ਦੀਆਂ ਇਹਨਾਂ ਹੀ ਬਾਰੀਕੀਆਂ ਨੂੰ ਸਮਝਣ ਲਈ ਬਹੁਤ ਵਿਚਾਰਸ਼ੀਲ ਬੁੱਧ ਚਾਹੀਦੀ ਹੈ। ਇਹੀ ਕਾਰਣ ਹੈ ਕਿ ਇਸ ਦੇਸ਼ ਦੇ ਵਿਚ ਗੁਰੂ ਨਾਨਕ ਦੇਵ ਜੀ ਪੂਰੇ ਤੌਰ ਤੇ ਸਮਝੇ ਨਹੀਂ ਗਏ, ਕਿਉਂਕਿ ਗੁਰੂ ਨਾਨਕ ਜੀ ਪਰੰਪਰਾ ਵਾਦੀ ਨਹੀਂ ਸਨ। ਗੁਰੂ ਨਾਨਕ ਸਾਹਿਬ ਲਕੀਰ ਦੇ ਫ਼ਕੀਰ ਨਹੀਂ ਸਨ, ਗੁਰੂ ਨਾਨਕ ਸਾਹਿਬ ਮੱਖੀ ਤੇ ਮੱਖੀ ਨਹੀਂ ਮਾਰਦੇ, ਕਹਿੰਦੇ ਨੇ ਸ਼ੇਰ ਆਪਣਾ ਰਸਤਾ ਆਪ ਬਣਾਉਂਦਾ ਹੈ। ਗੁਰੂ ਨਾਨਕ ਜੀ ਪਰੰਪਰਾਵਾਦੀ ਨਹੀਂ ਸਨ, ਲਕੀਰ ਦੇ ਫਕੀਰ ਨਹੀਂ, ਉਹਨਾਂ ਨੇ ਆਪਣਾ ਰਸਤਾ ਆਪ ਬਣਾਇਆ ਔਰ ਜਗਤ ਦੇ ਸਾਹਮਣੇ ਰਖਿਆ ਕਿ ਜੀਵਨ ਇਸ ਢੰਗ ਨਾਲ ਬਤੀਤ ਕਰਨਾ ਹੈ। ਜਦ ਜ਼ਿੰਦਗੀ ਦਾ ਲਕਸ਼ ਧਰਮ ਹੋਵੇ, ਭਾਵ ਜੀਵਨ ਨੂੰ ਮਰਯਾਦਾ ਵਿਚ ਰਖਣਾ, ਜੀਵਨ ਨੂੰ ਤਰਤੀਬ ਦੇਣੀ ਹੈ। ਬੋਲਣਾ ਮਰਯਾਦਾ ਵਿਚ, ਵੇਖਣਾ ਮਰਯਾਦਾ ਵਿਚ, ਸੁਣਨਾ ਮਰਯਾਦਾ ਵਿਚ, ਸੋਚਣਾ ਮਰਯਾਦਾ ਵਿਚ, ਕਰਨਾ ਮਰਯਾਦਾ ਵਿਚ, ਖਾਣਾ ਮਰਯਾਦਾ ਵਿਚ, ਪੀਣਾ ਮਰਯਾਦਾ ਵਿਚ, ਸਾਉਣਾ ਮਰਯਾਦਾ ਵਿਚ, ਜਾਗਣਾ ਮਰਯਾਦਾ ਵਿਚ, ਜ਼ਿੰਦਗੀ ਦੇ ਹਰ ਕਰਮ ਉੱਤੇ ਜਦ ਮਰਯਾਦਾ ਦੀ ਛਾਪ ਲਗ ਜਾਏ, ਉਸ ਨੂੰ ਆਖਿਆ ਜਾਂਦਾ ਹੈ ਇਹ ਬੰਦਾ ਧਾਰਮਿਕ ਹੈ। ਜਦ ਕੋਈ ਜ਼ਿੰਦਗੀ ਦਾ ਲਕਸ਼ ਧਰਮ ਰਖਦਾ ਹੈ, ਤਾਂ ਸਾਹਿਬ ਕਹਿੰਦੇ ਨੇ ਪ੍ਰਾਪਤੀ ਦਾ ਸਾਧਨ ਫਿਰ ਸੰਤੋਖ ਹੀ ਹੈ। ਬਿਨਾਂ ਸੰਤੋਖ ਤੋਂ ਕੋਈ ਧਾਰਮਿਕ ਹੋ ਨਹੀਂ ਸਕਦਾ। ਧਰਮ ਦੇ ਲਕਸ਼ ਦੀ ਪ੍ਰਾਪਤੀ ਕਰ ਨਹੀਂ ਸਕਦਾ। ਜੀਵਨ ਨੂੰ ਮਰਯਾਦਾ ਓਹੀ ਦੇ ਸਕੇਗਾ ਜਿਹਦੇ ਕੋਲ ਸੰਤੋਖ ਹੈ। ਸੰਤੋਖ ਹੀ ਨਹੀਂ, ਫਿਰ ਹਰ ਇੰਦਰਾ ਬੇਕਾਬੂ ਹੋਵੇਗਾ। ਵੇਖਣਾ ਮਰਯਾਦਾ ਵਿਚ ਨਹੀਂ ਹੋਵੇਗਾ। ਤ੍ਰਿਸ਼ਨਾਲੂ ਤੇ ਵਾਸ਼ਨਾ ਗ੍ਰਸਤ ਹੁੰਦਾ ਹੈ। ਅੱਖਾਂ ਕਿੱਥੇ ਮਰਯਾਦਾ ਵਿਚ ਹੁੰਦੀਆਂ ਹਨ, ਉਹ ਕੁੱਝ ਹੋਰ ਹੀ ਵੇਖਦੀਆਂ ਹਨ ਔਰ ਇਸੇ ਹੀ ਤਰੀਕੇ ਨਾਲ ਲੋਕ ਤੇ ਸੰਸਾਰ ਦੇ ਬਿਖੇ ਨਾਦ ਦੇ ਰਸ ਵਿਚ ਗ੍ਰਸੇ ਹੋਏ ਕੰਨ ਕਿੱਥੇ ਮਰਯਾਦਾ ਵਿਚ ਸੁਣਦੇ ਹਨ, ਬੇਮਰਯਾਦਾ ਹੋ ਜਾਂਦੇ ਨੇ ਔਰ ਲੋਭ ਗ੍ਰਸੀ ਇਹ ਰਸਨਾ ਕਿੱਥੇ ਮਰਯਾਦਾ ਵਿਚ ਖਾਂਦੀ ਹੈ, ਬੇਮਰਯਾਦਾ ਹੋ ਜਾਂਦੀ ਹੈ। ਸਾਹਿਬ ਕਹਿੰਦੇ ਨੇ, ਸੰਤੋਖ ਹੀ ਜੀਵਨ ਨੂੰ ਮਰਯਾਦਾ ਦਿੰਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ, ਅਸਲੀ ਤ੍ਰਿਪਤੀ, ਅਸਲੀ ਰਜੇਵਾਂ ਵੀ ਮਨੁੱਖ ਨੂੰ ਉਦੋਂ ਹੀ ਪ੍ਰਾਪਤ ਹੁੰਦਾ ਹੈ, ਜਦੋਂ ਸੰਤੋਖ ਆਵੇ:-

**ਬਿਨਾ ਸੰਤੋਖ ਨਹੀ ਕੋਊ ਰਾਜੈ ॥**

(ਅੰਗ 279)

ਕੋਈ ਕਿਸੇ ਪਦਾਰਥ ਤੋਂ ਨਹੀਂ ਰੱਜ ਸਕਦਾ, ਹਾਂ ਸੰਤੋਖ ਨੇ ਰਜੇਵਾਂ ਦੇ ਦੇਣਾ ਹੈ, ਸੰਤੋਖ ਨੇ ਤ੍ਰਿਪਤੀ ਦੇ ਦੇਣੀ ਹੈ, ਸੰਤੋਖ ਨੇ ਅਨੰਦ ਦੇ ਦੇਣਾ ਹੈ। ਸਾਹਿਬ ਕਹਿੰਦੇ ਨੇ, ਜਦੋਂ ਕੋਈ ਜ਼ਿੰਦਗੀ ਦਾ ਲਕਸ਼ ਧਰਮ ਰਖਦਾ ਹੈ, ਤਾਂ ਫਿਰ ਪ੍ਰਾਪਤੀ ਦਾ ਸਾਧਨ ਸੰਤੋਖ ਹੈ, ਸਤਜੁਗ ਆਦਿ ਹੈ। ਇੰਝ ਕਹਿ ਲਵੋ ਮਨੁੱਖ ਦਾ ਆਦਿ ਕੀ ਹੈ? ਬਚਪਨਾ। ਬਚਪਨ ਤੋਂ ਹੀ ਇਹ

ਜੀਵਨ ਆਰੰਭ ਹੁੰਦਾ ਹੈ, ਔਰ ਬਾਕਾਇਦਾ ਸਹੀ ਰੂਪ ਵਿਚ ਆਦਿ ਵੇਖੀਏ ਤਾਂ ਫਿਰ ਮਾਤਾ ਦਾ ਗਰਭ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਕਹਿੰਦੀ ਹੈ ਕਿ ਮਾਤਾ ਦੇ ਗਰਭ ਵਿਚ ਜੀਵ ਬ੍ਰਹਮ ਗਿਆਨੀ ਹੈ, ਜੀਵ ਦਾ ਮਨ ਟਿਕਿਆ ਹੋਇਆ ਹੈ, ਜੀਵ ਸਮਾਧੀ ਵਿਚ ਹੈ। ਧਿਆਨ ਨੂੰ ਖਿੰਡਾਉਣ ਦਾ ਕੋਈ ਸਾਧਨ ਨਹੀਂ। ਧਿਆਨ ਖਿੰਡਦਾ ਹੈ, ਕੁੱਝ ਵੇਖ ਕੇ, ਕੁੱਝ ਸੁਣ ਕੇ, ਕੁੱਝ ਸਪਰਸ਼ ਕਰਕੇ, ਕੁੱਝ ਚੱਖ ਕੇ, ਕੁੱਝ ਸੁੰਘ ਕੇ। ਇੰਦਰਿਆਂ ਦੇ ਇਹ ਸਾਰੇ ਦੁਆਰ ਗਰਭ ਕਾਲ ਵਿਚ ਬੰਦ ਹਨ। ਮਨੁੱਖ ਨੇ ਵੱਡੇ ਹੋ ਕੇ ਜਦ ਸਮਾਧੀ ਦੀ ਤਮੰਨਾ ਕੀਤੀ, ਪਰਮ ਵਿਸ਼ਰਾਮ ਦੀ ਤਮੰਨਾ ਕੀਤੀ। ਤਮੰਨਾ ਉਸ ਚੀਜ਼ ਦੀ ਕੀਤੀ ਜਾ ਸਕਦੀ ਹੈ ਜਿਸ ਦਾ ਕਿ ਅਨੁਭਵ ਹੋਵੇ, ਜਿਸ ਦਾ ਕਿ ਬੋਧ ਹੋਵੇ। ਸਮਾਧੀ ਦਾ ਬੋਧ ਮਨੁੱਖ ਨੂੰ ਹੈ, ਹਰ ਇਕ ਨੂੰ ਹੈ। ਪਰਮ ਅਨੰਦ ਦਾ ਬੋਧ ਹਰ ਪ੍ਰਾਣੀ ਨੂੰ ਹੈ। ਲੇਕਿਨ ਉਹ ਪਰਮ ਅਨੰਦ ਪ੍ਰਾਪਤ ਕਿਵੇਂ ਹੋਵੇ? ਇਹ ਬੋਧ ਨਹੀਂ ਹੈ। ਲੇਕਿਨ ਪਰਮ ਅਨੰਦ ਇਸ ਦੇ ਕੋਲ ਸੀ ਜੋ ਖੋਹ ਗਿਆ, ਜੰਮਦਿਆਂ ਹੀ ਖੋਹ ਗਿਆ, ਜਨਮ ਲੈਂਦਿਆਂ ਹੀ ਖੋਹ ਗਿਆ। ਭਾਈ ਗੁਰਦਾਸ ਜੀ ਕਹਿੰਦੇ ਨੇ:-

**ਰੋਵੈ ਰਤਨ ਗਵਾਇ ਕੈ ਮਾਇਆ ਮੋਹ ਅਨ੍ਹੇਰ ਗੁਬਾਰਾ॥**
**ਓਹ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ॥**

(ਵਾਰਾਂ ਭਾਈ ਗੁਰਦਾਸ ਜੀ)

ਡਾਕਟਰ ਕਹਿੰਦੇ ਨੇ, ਜਨਮਦਿਆਂ ਜੋ ਬੱਚਾ ਰੋਂਦਾ ਹੈ, ਇਹ ਪ੍ਰਾਕਿਰਤਕ ਹੈ। ਰੋਣਾ ਚਾਹੀਦਾ ਹੈ, ਤਾਂ ਹੀ ਇਸ ਦਾ ਕੰਠ ਖੁੱਲੇਗਾ, ਰੋਣਾ ਜ਼ਿੰਦਗੀ ਦੀ ਨਿਸ਼ਾਨੀ ਹੋਵੇਗਾ। ਰੋਣ ਦੇ ਨਾਲ ਉਸ ਦੇ ਸੁਆਸਾਂ ਦੀ ਗਤੀ ਪੂਰਨ ਰੂਪ ਵਿਚ ਚਲੇਗੀ। ਧਾਰਮਿਕ ਪੁਰਸ਼ ਕੁੱਝ ਹੋਰ ਹੀ ਕਹਿੰਦੇ ਨੇ, ਭਾਈ ਗੁਰਦਾਸ ਕੁਛ ਹੋਰ ਕਹਿੰਦੇ ਨੇ, ਕਿ ਮਾਤਾ ਦੇ ਗਰਭ ਵਿਚ ਇਹ ਬੱਚਾ ਸਮਾਧੀ ਵਿਚ ਸੀ, ਮਾਤਾ ਦੇ ਗਰਭ ਵਿਚ ਇਹ ਬੱਚਾ ਪਰਮ ਧਿਆਨ ਵਿਚ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਨੇ ਵੀ ਬਾਕਾਇਦਾ ਇਸ ਨੂੰ ਮੰਨਿਆ ਹੈ:-

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥**

(ਅੰਗ 74)

ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਕਹਿਣਾ ਕਿ ਭਾਵੇਂ, ਇਹ ਮਾਤਾ ਦੇ ਗਰਭ ਵਿਚ ਉਲਟਾ ਹੈ ਪਰ ਧਿਆਨ ਪਰਮਾਤਮਾ ਵਿਚ ਜੁੜਿਆ ਹੋਇਆ ਹੈ, ਸਮਾਧੀ ਵਿਚ ਹੈ, ਪਰਮ ਅਨੰਦ ਵਿਚ ਹੈ, ਪਰਮ ਰਸ ਵਿਚ ਹੈ। ਵਿਗਿਆਨਿਕ ਬਾਹਰ ਗਰਭ ਕਾਲ ਦੀ ਅਵਸਥਾ ਬਣਾ ਰਹੇ ਹਨ। ਉਨ੍ਹਾਂ ਨੇ ਐਸੇ ਗੁੰਬਦ ਬਣਾਏ ਨੇ ਔਰ ਉਸ ਦੇ ਵਿਚ ਉਹ ਪਾਣੀ ਰਖਿਆ ਹੈ ਜੋ ਮਾਤਾ ਦੇ ਗਰਭ ਵਿਚ ਹੁੰਦਾ ਹੈ। ਜਿਤਨਾ ਉਸ ਵਿਚ ਨਮਕ ਹੈ, ਜਿਤਨੀ ਉਸ ਵਿਚ ਗਰਮਾਈ ਹੈ। ਗਰਭ ਕਾਲ ਵਿਚ ਬੱਚਾ ਤੈਰਦਾ ਹੈ, ਹੂਬਹੂ ਇਸ ਤਰ੍ਹਾਂ ਦੇ ਗਰਭ ਕਾਲ ਬਣਾ ਕੇ ਮਨੁੱਖ ਨੂੰ ਉਸ ਵਿਚ ਰਖਿਆ ਗਿਆ ਔਰ ਤਮਾਮ ਸਾਧਨ ਓਹੀ ਜੁਟਾਏ ਜੋ ਮਾਤਾ ਦੇ ਗਰਭ ਵਿਚ ਹੁੰਦੇ ਨੇ। ਮਨੁੱਖ ਨੇ ਕੁੱਝ ਰਸ ਮਹਿਸੂਸ ਕੀਤਾ ਹੈ, ਮਨੁੱਖ ਨੇ ਕੁਛ ਅਨੰਦ ਮਹਿਸੂਸ ਕੀਤਾ ਹੈ, ਮਨੁੱਖ ਨੇ ਕੁਛ ਵਿਸ਼ਰਾਮ ਮਹਿਸੂਸ ਕੀਤਾ ਹੈ। ਇਹ ਵਿਸ਼ਰਾਮ ਕੁਦਰਤੀ ਹੈ ਜੋ ਰੱਬ ਵਲੋਂ ਜੀਵ ਨੂੰ ਮਿਲਿਆ ਹੈ। ਜਨਮ ਹੋਇਆ ਹੈ, ਤੇ ਜੰਮਦਿਆਂ ਕੀ ਹੋਇਆ, ਧਿਆਨ ਖਿੰਡ ਗਿਆ, ਕੁੱਝ ਅੱਖਾਂ ਖੁਲ੍ਹੀਆਂ ਵੇਖਿਆ, ਕੁੱਝ ਕੰਨਾਂ ਵਿਚ ਨਾਦ ਪਏ, ਕੁਛ ਸਰੀਰ ਨੇ ਸਪਰਸ਼ ਕੀਤਾ, ਬਾਅਦ ਦੇ ਵਿਚ ਰਸਨਾ ਨੇ ਦੁੱਧ ਚਖਿਆ, ਉਸ ਦਾ ਸੁਆਦ ਮਾਣਿਆ, ਧਿਆਨ ਖਿੰਡ ਗਿਆ, ਧਿਆਨ ਦੇ ਖਿੰਡਦਿਆਂ ਹੀ ਬੱਚਾ ਰੋ ਪਿਆ। ਸਾਇੰਸ ਕੁਛ ਹੋਰ ਕਹਿੰਦੀ ਹੈ, ਧਰਮ ਕੁਛ ਹੋਰ ਕਹਿੰਦਾ ਹੈ। ਇਹ ਜੰਮਦਿਆਂ ਜੋ ਰੋਇਆ, ਬਸ ਸਮਾਧੀ ਇਸ ਕੋਲੋਂ ਛਿਨ ਗਈ, ਪਰਮ ਰਸ ਇਸ ਦੇ ਕੋਲੋਂ ਛਿਨ ਗਿਆ, ਹੁਣ ਸਾਰੀ ਉਮਰ ਮਨੁੱਖ ਸਮਾਧੀ ਹੀ ਲਭਦਾ ਹੈ। ਇਹ ਗੱਲ ਵਖਰੀ ਹੈ ਕਿ ਕਦੀ ਧਨ ਵਿਚੋਂ ਸਮਾਧੀ ਲਭਦਾ ਹੈ, ਕਦੀ ਪੁੱਤਰਾਂ ਵਿਚੋਂ ਅਨੰਦ ਲਭਦਾ ਹੈ, ਕਦੀ ਪਰਵਾਰ ਵਿਚੋਂ ਵਿਸ਼ਰਾਮ ਲਭਦਾ ਹੈ। ਕਦੀ ਖਾਣੇ ਪੀਣੇ ਵਿਚ ਰਸ ਲਭਦਾ ਹੈ। ਕਦੀ ਸੰਸਾਰ ਦੇ ਕੌਤਕਾਂ ਵਿਚ ਉਹ ਪਰਮ ਸਮਾਧੀ ਲਭਦਾ ਹੈ, ਪਰ ਸਮਾਧੀ ਜਿੱਥੇ ਹੈ ਵਾਕਿਈ

ਉੱਥੇ ਨਹੀਂ ਲਭਦਾ। ਜਿਸ ਢੰਗ ਨਾਲ ਖੋਹੀ ਹੈ, ਉਸੇ ਹੀ ਢੰਗ ਨਾਲ ਪ੍ਰਾਪਤ ਹੋ ਸਕਦੀ ਹੈ। ਮਨੁੱਖ ਜਿਸ ਦੁਆਰ ਤੋਂ ਘਰ ਤੋਂ ਬਾਹਰ ਆਇਆ ਹੈ, ਉਸੇ ਹੀ ਦੁਆਰ ਵਿਚ ਅੰਦਰ ਪਰਵੇਸ਼ ਕਰ ਸਕੇਗਾ। ਜਿਨ੍ਹਾਂ ਦਰਵਾਜ਼ਿਆਂ ਦੇ ਰਾਹੀਂ ਧਿਆਨ ਬਾਹਰ ਗਿਆ, ਹੁਣ ਉਨ੍ਹਾਂ ਹੀ ਦਰਵਾਜ਼ਿਆਂ ਦੇ ਰਾਹੀਂ ਪਰਵੇਸ਼ ਕਰਨਾ ਪਵੇਗਾ। ਕਬੀਰ ਇਸ ਨੂੰ ਕਹਿੰਦੇ ਨੇ।

**ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਵਾਜੇ ॥**

(ਅੰਗ 656)

ਮਾਤਾ ਦੇ ਗਰਭ ਵਿਚ ਜੈਸੇ ਗਿਆਨ ਇੰਦਰਿਆਂ ਦੇ ਦੁਆਰ ਬੰਦ ਸਨ, ਕਬੀਰ ਕਹਿੰਦੇ ਨੇ, ਮੈਂ ਫਿਰ ਬੰਦ ਕਰ ਲਏ। ਮੈਂ ਅੱਖਾਂ ਬੰਦ ਕਰ ਲਈਆਂ, ਮੈਂ ਕੰਨ ਬੰਦ ਕਰ ਲਏ, ਮੈਂ ਰਸਨਾ ਬੰਦ ਕਰ ਲਈ ਹੈ, ਮੈਂ ਨਾਸਕਾ ਬੰਦ ਕਰ ਲਈ ਹੈ, ਮੈਂ ਖਲੜੀ ਦਾ ਦੁਆਰ ਬੰਦ ਕਰ ਲਿਆ। ਤੁਸੀਂ ਆਖੋਗੇ ਐਸਾ ਅਸੰਭਵ ਹੈ, ਪਰ ਇਹ ਸੰਭਵ ਹੈ। ਕਬੀਰ ਕਹਿੰਦੇ ਨੇ ਹੁਣ ਅੱਖਾਂ ਮੇਰੀਆਂ ਖੁੱਲ੍ਹੀਆਂ ਨੇ ਧਿਆਨ ਬਾਹਰ ਨਹੀਂ ਜਾਂਦਾ, ਕੰਨ ਮੇਰੇ ਖੁੱਲ੍ਹੇ ਨੇ, ਧਿਆਨ ਬਾਹਰ ਨਹੀਂ ਜਾਂਦਾ, ਰਸਨਾ ਰਸ ਮਾਣਦੀ ਹੈ, ਧਿਆਨ ਬਾਹਰ ਨਹੀਂ ਜਾਂਦਾ। ਨਾਸਕਾ ਤੇ ਖਲੜੀ ਦੇ ਰਾਹੀਂ ਇਹ ਧਿਆਨ ਮੇਰਾ ਬਾਹਰ ਨਹੀਂ ਜਾਂਦਾ, ਮੈਂ ਅੰਤਰਮੁਖੀ ਹੋ ਗਿਆ ਹਾਂ, ਇਹ ਸਾਰੇ ਦੁਆਰ ਮੈਂ ਬੰਦ ਕਰ ਦਿਤੇ। ਕਹਿੰਦੇ ਨੇ, ਇਕ ਤੇ ਮਾਤਾ ਦੇ ਗਰਭ ਵਿਚ ਇਹ ਦੁਆਰ ਬੰਦ ਹਨ, ਇਕ ਸਮਾਧੀ ਲੀਨ ਜੋ ਪੁਰਖ ਹੈ ਉਸ ਦੇ ਦੁਆਰ ਬੰਦ ਨੇ, ਬਾਕੀ ਸਭ ਦੇ ਖੁਲ੍ਹੇ ਹਨ। ਇਹ ਦੁਆਰ, ਅਤੇ ਬਾਕੀ ਦੇ ਸਾਰਿਆਂ ਦੁਆਰਾਂ ਦੇ ਰਾਹੀਂ, ਧਿਆਨ ਬਾਹਰ ਭਟਕਦਾ ਰਹਿੰਦਾ ਹੈ। ਸਾਹਿਬ ਕਹਿੰਦੇ ਨੇ, **ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਵਾਜੇ ॥** ਦਰਅਸਲ ਧਰਮ ਦੀ ਸਾਰੀ ਸਾਧਨਾ ਵੀ ਇਹਨਾਂ ਦਰਵਾਜਿਆਂ ਨੂੰ ਬੰਦ ਕਰਨ ਦੀ ਹੈ। ਵੇਖਣ ਵਿਚ ਆਉਂਦਾ ਹੈ, ਕਿ ਮਨੁੱਖ ਮੰਦਰਾਂ ਦੇ ਦਰਵਾਜ਼ੇ ਖੋਲ੍ਹ ਲੈਂਦੇ ਨੇ, ਗੁਰਦੁਆਰਿਆਂ ਦੇ ਦਰਵਾਜੇ ਖੋਲ੍ਹ ਲੈਂਦੇ ਨੇ, ਮਸਜਿਦਾਂ ਦੇ ਬੂਹੇ ਖੋਲ੍ਹ ਲੈਂਦੇ ਨੇ ਔਰ ਅੰਦਰ ਪਰਵੇਸ਼ ਕਰ ਲੈਂਦੇ ਨੇ, ਪਰ ਐਸਾ ਧਰਮ ਦਾ ਜਿਹੜਾ ਬੋਧ ਹੈ, ਧਰਮ ਦਾ ਜਿਹੜਾ ਗਿਆਨ ਹੈ, ਕਿ ਪੁਰਖਾ ਜੀਵਨ ਦੇ ਦੁਆਰ ਤੇ ਬੰਦ ਕਰਨੇ ਪੈਣਗੇ, ਤਾਕਿ ਧਿਆਨ ਬਾਹਰ ਨਾ ਜਾਵੇ। ਤੂੰ ਮੰਦਰ ਦੇ ਅੰਦਰ ਪਰਵੇਸ਼ ਕੀਤਾ ਹੈ, ਹੁਣ ਧਿਆਨ ਨੂੰ ਜੀਵਨ ਮੰਦਰ ਵਿਚ ਪਰਵੇਸ਼ ਕਰਾ। ਤੂੰ ਮਸਜਿਦ ਵਿਚ ਪਰਵੇਸ਼ ਕੀਤਾ ਹੈ, ਹੁਣ ਜੀਵਨ ਦੀ ਮਸਜਿਦ ਵਿਚ ਪਰਵੇਸ਼ ਕਰ। ਤੂੰ ਗੁਰਦੁਆਰੇ ਵਿਚ ਪਰਵੇਸ਼ ਕੀਤਾ ਹੈ, ਹੁਣ ਜੀਵਨ ਦੀ ਧਰਮਸਾਲ ਵਿਚ ਪਰਵੇਸ਼ ਕਰ ਅਤੇ ਪਰਵੇਸ਼ ਕਰ ਕੇ ਦੁਆਰ ਬੰਦ ਕਰ ਦੇ, ਤਾਕਿ ਫਿਰ ਧਿਆਨ ਬਾਹਰ ਨਾ ਨਿਕਲੇ। ਇਸ ਤਰ੍ਹਾਂ ਦੇ ਪੁਰਖ ਨੂੰ ਕਹਿੰਦੇ ਨੇ ਸਮਾਧੀ ਲੀਨ, ਗਰਭ ਕਾਲ ਵਿਚ ਜਿਹੜੀ ਅਵਸਥਾ ਸੀ, ਉਸ ਨੇ ਫਿਰ ਪ੍ਰਾਪਤ ਕਰ ਲਈ, ਸਾਧਨਾ ਕਰਦਿਆਂ ਕਰਦਿਆਂ। ਇਸ ਲਈ ਸਤਜੁਗ ਜੀਵਨ ਦਾ ਗਰਭ ਕਾਲ ਸੀ। ਗਰਬ ਕਾਲ ਵਿਚ ਜੈਸੇ ਬੱਚਾ ਸਮਾਧੀ ਵਿਚ ਹੈ, ਸਤਜੁਗੀ ਜੀਵ ਸਮਾਧੀ ਵਿਚ ਹੈ, ਕਿਉਂਕਿ ਉਸ ਦੇ ਕੋਲ ਧਰਮ ਹੈ, ਉਸ ਦੇ ਕੋਲ ਸੰਤੋਖ ਹੈ। ਬਹੁ ਗਿਣਤੀ ਦੇ ਵਿਚ ਜਦ ਲੋਕਾਂ ਦੇ ਕੋਲ ਧਰਮ ਸੀ ਤੇ ਸੰਤੋਖ ਸੀ, ਉਸ ਜੁਗ ਨੂੰ ਸਤਜੁਗ ਕਹਿਣਾ ਪਿਆ। ਸਾਹਿਬ ਕਹਿੰਦੇ ਨੇ, **ਸਤਿਜੁਗ ਰਥੁ ਸੰਤੋਖ ਕਾ ਧਰਮ ਅਗੈ ਰਥਵਾਹੁ ॥** ਸਮੇਂ ਦੀ ਧਾਰਾ ਚਲਦੀ ਰਹੀ ਔਰ ਜੀਵਨ ਦੇ ਰੂਪ ਰੰਗ ਬਦਲਦੇ ਰਹੇ, ਪ੍ਰਾਪਤੀ ਦੇ ਸਾਧਨ ਬਦਲਦੇ ਰਹੇ। ਮਹਾਰਾਜ ਅਗਾਂਹ ਚਲ ਕੇ ਕਹਿੰਦੇ ਨੇ, ਤੀਸਰਾ ਜੁਗ, ਥਲਿਉਂ ਕਲਜੁਗ ਤੋਂ ਸ਼ੁਰੂ ਕਰੀਏ। ਦੂਜਾ ਜੁਗ ਦੁਆਪਰ, ਤੀਜਾ ਜੁਗ ਤ੍ਰੇਤਾ ਔਰ ਚੌਥਾ ਜੁਗ ਸਤਜੁਗ। ਚੌਥਾ ਜੁਗ, ਸਤਜੁਗ ਹੈ, ਇਹ ਥੱਲੇ ਤੋਂ ਗਿਣਤੀ ਕਰੀਏ। ਉਪਰੋਂ ਗਿਣਤੀ ਕਰੀਏ ਤਾਂ ਸਤਜੁਗ ਪਹਿਲਾ ਬਣਦਾ ਹੈ, ਪਰ ਇਹ ਗਿਣਤੀ ਪੂਰੀ ਨਹੀਂ ਉਤਰਦੀ, ਅਗਰ ਸਤਜੁਗ ਨੂੰ ਪਹਿਲਾ ਗਿਣ ਲਈਏ ਅਤੇ ਇਸ ਤੋਂ ਬਾਅਦ ਆਉਂਦਾ ਹੈ ਤਰੇਤਾ, ਤਰੇਤੇ ਦਾ ਮਤਲਬ ਹੈ ਤੀਸਰਾ ਜੁਗ, ਇਹ ਗਿਣਤੀ ਠੀਕ ਨਹੀਂ ਹੈ। ਸਤਜੁਗ ਚੌਥਾ ਜੁਗ ਹੈ, ਤਰੇਤਾ ਤੀਜਾ ਜੁਗ ਹੈ, ਦੁਆਪਰ ਦੂਜਾ ਜੁਗ ਹੈ, ਕਲਜੁਗ ਪਹਿਲਾ ਜੁਗ ਹੈ। ਜਿਸ ਜੁਗ ਵਿਚ ਅਸੀਂ ਜੀ ਰਹੇ ਹਾਂ, ਇੱਥੋਂ ਗਿਣਤੀ ਆਰੰਭ ਕਰੀਏ, ਤਾਂ ਇਹ ਤਰਤੀਬ ਠੀਕ ਬਣਦੀ ਹੈ। ਉਪਰੋਂ ਗਿਣਤੀ ਕਰੀਏ ਤਾਂ ਫਿਰ ਇਹ ਤਰਤੀਬ ਠੀਕ ਨਹੀਂ ਬਣਦੀ। ਸ਼ਤਿਗੁਰ ਕਹਿੰਦੇ ਨੇ, ਇਹ ਜੋ ਚੌਥਾ ਜੁਗ ਸਤਜੁਗ ਹੈ, ਦਰਅਸਲ ਇਹ ਜੀਵਨ ਦਾ ਬਚਪਨਾ ਸੀ। ਬਚਪਨੇ ਵਿਚ ਮਾਸੂਮੀਅਤ ਹੈ, ਪਵਿੱਤਰਤਾ ਹੈ। ਸਤਜੁਗੀ ਜੀਵ ਕੋਲ ਸੰਤੋਖ ਹੈ, ਧਰਮ ਹੈ,ਪਵਿੱਤਰਤਾ ਹੈ, ਮਾਸੂਮੀਅਤ ਹੈ। ਬਹੁ ਗਿਣਤੀ ਵਿਚ ਜਦ ਲੋਗ ਇਸ ਢੰਗ ਨਾਲ ਜਿਉਂਦੇ ਸਨ, ਉਸ ਜੁਗ ਨੂੰ ਸਤਜੁਗ ਆਖਣਾ ਪਿਆ।

**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥**

ਜ਼ਿੰਦਗੀ ਦਾ ਲਕਸ਼ ਇਹ ਹੋ ਗਿਆ ਜਿ ਜ਼ੋਰ ਚਾਹੀਦਾ ਹੈ, ਤਾਕਤ ਚਾਹੀਦੀ ਹੈ ਸਰੀਰ ਵਿਚ, ਸਰੀਰ ਵਿਚ ਸ਼ਕਤੀ ਚਾਹੀਦੀ ਹੈ। ਤਨ ਵਿਚ ਸ਼ਕਤੀ ਤੇ ਤਾਂ ਹੀ ਵੱਧ ਸਕੇਗੀ, ਜੇ ਜਤ ਹੋਵੇ, ਜਤ ਤੋਂ ਬਿਨਾਂ ਸਰੀਰ ਵਿਚ ਸ਼ਕਤੀ ਵਧਾਈ ਨਹੀਂ ਜਾ ਸਕਦੀ। ਸਾਹਿਬ ਕਹਿੰਦੇ ਨੇ, ਇਹ ਜੀਵਨ ਦਾ ਤੀਸਰਾ ਜੁਗ ਸੀ, ਜਦ ਮਨੁੱਖ ਨੇ ਜ਼ਿੰਦਗੀ ਦਾ ਨਿਸ਼ਾਨਾ ਰਖਿਆ ਜ਼ੋਰ, ਤਾਕਤ, ਜੀਵਨ ਸ਼ਕਤੀ, ਤੇ ਜੀਵਨ ਸ਼ਕਤੀ ਜਤ ਤੋਂ ਬਿਨਾਂ ਪ੍ਰਾਪਤ ਹੁੰਦੀ ਨਹੀਂ। ਜਦ ਬਹੁ ਗਿਣਤੀ ਵਿਚ ਲੋਕੀ ਜਤੀ ਹੋਵਣ ਤੇ ਜ਼ਿੰਦਗੀ ਦਾ ਲਕਸ਼ ਤਾਕਤ ਹੋਵੇ, ਇਸ ਤਰ੍ਹਾਂ ਦੇ ਜੁਗ ਨੂੰ ਕਹਿੰਦੇ ਨੇ, ਤਰੇਤਾ ਜੁਗ।

**ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**

ਜਦ ਜ਼ਿੰਦਗੀ ਦਾ ਮਕ਼ਸਦ ਹੋਵੇ ਸਤ ਦੀ ਪ੍ਰਾਪਤੀ, ਉੱਚੇ ਇਖਲਾਕ ਦੀ ਪ੍ਰਾਪਤੀ, ਉੱਚੇ ਆਚਰਣ ਦੀ ਪ੍ਰਾਪਤੀ, ਸਤ (ਈਸ਼ਵਰ) ਦੀ ਪ੍ਰਾਪਤੀ, ਤਾਂ ਫਿਰ ਪ੍ਰਾਪਤੀ ਦਾ ਸਾਧਨ ਤਪ ਹੈ। ਤਪ ਤੋਂ ਬਿਨਾਂ ਸਤ ਦੀ ਪ੍ਰਾਪਤੀ ਨਹੀਂ। ਸਾਹਿਬ ਕਹਿੰਦੇ ਨੇ, ਕਿ ਜਦ ਕੋਈ ਜੀਵਨ ਦਾ ਲਕਸ਼ ਸਤ ਰਖ ਲਵੇ ਤੇ ਪ੍ਰਾਪਤੀ ਦਾ ਸਾਧਨ ਉਸ ਕੋਲ ਤਪ ਹੋਵੇ, ਉਹ ਜੁਗ ਦੁਆਪਰ ਹੈ।

**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥੧॥**

ਜ਼ਿੰਦਗੀ ਅਗਰ ਤ੍ਰਿਸ਼ਨਾਲੂ ਹੈ ਤੇ ਤ੍ਰਿਸ਼ਨਾ ਦੀ ਪੂਰਤੀ ਤੇ ਕੂੜ ਦੇ ਆਸਰੇ ਤੇ ਹੋਵੇਗੀ, ਝੂਠ ਦੇ ਆਸਰੇ ਤੇ ਹੋਵੇਗੀ। ਝੂਠ ਹੀ ਝੂਠ ਹੋਵੇ ਤੇ ਤ੍ਰਿਸ਼ਨਾ ਹੀ ਚਾਰੋਂ ਪਾਸੇ ਪਸਰੀ ਹੋਵੇ, ਇਸ ਤਰ੍ਹਾਂ ਦੇ ਜੁਗ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਕਲਜੁਗ ਕਹਿੰਦੇ ਨੇ। ਅਜੋਕੇ ਸਮੇਂ ਵਿਚ ਝੂਠ ਤੇ ਤ੍ਰਿਸ਼ਨਾ ਸ਼ਿਖਰ ਤੇ ਪਹੁੰਚੀ ਹੋਈ ਹੈ। ਅਗਰ ਕੋਈ ਸਤਿ ਬੋਲੇ ਵੀ ਯਕੀਨ ਨਹੀਂ, ਕਿਉਂਕਿ ਝੂਠ ਇਤਨਾ ਵਿਆਪਕ ਹੈ, ਮਨੁੱਖ ਝੂਠ ਨੂੰ ਛੇਤੀ ਮੰਨ ਲੈਂਦਾ ਹੈ ਪਰ ਸੱਚ ਨੂੰ ਨਹੀਂ ਮੰਨਦਾ। ਕਿਸੇ ਬੰਦੇ ਬਾਰੇ ਆਖੀਏ ਕਿ ਇਹ ਚੋਰ ਹੈ, ਮਨੁੱਖ ਇਕ ਦਮ ਮੰਨਦਾ ਹੈ। ਕਿਸੇ ਬੰਦੇ ਬਾਰੇ ਇਹ ਆਖੀਏ ਕਿ ਇਹ ਬ੍ਰਹਮ ਗਿਆਨੀ ਹੈ, ਇਹ ਸਤਵਾਦੀ ਹੈ, ਮਨੁੱਖ ਦੇ ਅੰਦਰ ਸੰਦੇਹ ਹੈ, ਸ਼ੱਕ ਹੈ। ਕਿਸੇ ਮਨੁੱਖ ਬਾਰੇ ਆਖੀਏ, ਇਹ ਨਿੰਦਕ ਹੈ, ਬਦਮਾਸ਼ ਹੈ, ਚੋਰ ਹੈ, ਦੁਰਾਚਾਰੀ ਹੈ, ਮਨੁੱਖ ਬਿਨਾਂ ਸਬੂਤ ਤੋਂ ਮੰਨ ਲੈਂਦਾ ਹੈ। ਪਰ ਜੇ ਕਹੀਏ ਸਦਾਚਾਰੀ ਹੈ, ਸਤਵਾਦੀ ਹੈ, ਅਨੰਦ ਮਈ ਹੈ, ਸਮਾਧੀ ਲੀਨ ਹੈ, ਤਾਂ ਫਿਰ ਸਬੂਤ ਮੰਗਦਾ ਹੈ, ਕਿਉਂਕਿ ਸੰਦੇਹ ਹੈ, ਸੱਚ ਤੇ ਸੰਦੇਹ ਹੈ, ਝੂਠ ਤੇ ਵਿਸ਼ਵਾਸ ਹੈ, ਕਿਉਂਕਿ ਚਾਰੋਂ ਪਾਸੇ ਝੂਠ ਹੀ ਝੂਠ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਪ੍ਰਧਾਨਤਾ ਹੀ ਅੱਜ ਦੇ ਜੁਗ ਵਿਚ ਝੂਠ ਦੀ ਹੈ:-

**ਕੂੜੁ ਫਿਰੇ ਪਰਧਾਨੁ ਵੇ ਲਾਲੋ॥**

ਹਰ ਸਮਾਜ ਦੇ ਖਿੱਤੇ ਵਿਚ, ਰਾਜਨੀਤਕ ਦੁਨੀਆ ਵਿਚ, ਧਾਰਮਿਕ ਪਸਾਰੇ ਵਿਚ, ਝੂਠ ਪਰਧਾਨ ਹੈ, ਹਰ ਪਾਸੇ ਪਰਧਾਨਗੀ ਇਸ ਦੀ ਹੈ। ਕਬੀਰ ਜੀ ਨੇ ਇਸ ਨੂੰ ਕਿਹਾ ਹੈ:-

**ਮਾਰੁ ਮਾਰੁ ਸ੍ਰਪਨੀ ਨਿਰਮਲ ਜਲ ਪੈਠੀ॥**

ਇਹ ਝੂਠ ਦੀ ਸਪਨੀ ਸਮਾਜ ਦੇ ਸਰੋਵਰ ਨੂੰ ਗੰਦਾ ਕਰ ਚੁੱਕੀ ਹੈ, ਰਾਜਨੀਤੀ ਦੇ ਤਲਾਬ ਨੂੰ ਗੰਦਾ ਕਰ ਚੁੱਕੀ ਹੈ। ਪਰ ਹੁਣ ਧਰਮ ਦੇ ਸਰੋਵਰ ਨੂੰ ਵੀ ਇਸ ਨੇ ਭਰਿਸ਼ਟ ਕੀਤਾ ਹੈ। ਸਰੋਵਰ ਸਾਰੇ ਹੀ ਇਸ ਨੇ ਮੈਲੇ ਕਰ ਕੇ ਰਖ ਦਿੱਤੇ ਹਨ।

ਰਾਜਨੀਤਕ ਦੁਨੀਆ ਵਿਚ ਝੂਠ, ਸਮਾਜਿਕ ਦੁਨੀਆ ਵਿਚ ਝੂਠ, ਅਗਰ ਧਰਮ ਹੀ ਝੂਠ ਦੇ ਆਸਰੇ ਤੇ ਖੜਾ ਹੋਵੇ, ਧਰਮ ਦੀਆਂ ਅਨੰਤ ਸਾਖੀਆਂ, ਕਹਾਣੀਆਂ, ਜੇ ਇਹਨਾਂ ਨੂੰ ਸਚਾਈ ਦੀ ਕਸੌਟੀ ਤੇ ਪਰਖੀਏ ਤਾਂ ਪੂਰੀਆਂ ਨਹੀਂ ਉਤਰਦੀਆਂ। ਮਹਾਰਾਜ ਕਹਿੰਦੇ ਨੇ, ਜਦ ਤ੍ਰਿਸ਼ਨਾ ਪਰਧਾਨ ਹੋਵੇ, ਤੇ ਤ੍ਰਿਸ਼ਨਾ ਪੂਰਤੀ ਦਾ ਸਾਧਨ ਝੂਠ ਹੋਵੇ, ਤੇ ਇਹ ਬਹੁ ਗਿਣਤੀ ਵਿਚ ਚਲ ਪਵੇ, ਤੇ ਇਸ ਤਰ੍ਹਾਂ ਦੇ ਜੁਗ ਨੂੰ ਕਹਿੰਦੇ ਨੇ ਕਲਜੁਗ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦਰਿਸ਼ਟੀ ਜੁਗਾਂ ਦੀ ਵਿਆਖਿਆ ਇਸ ਢੰਗ ਨਾਲ ਕਰਦੀ ਹੈ। ਆਪ ਕਹਿੰਦੇ ਨੇ, ਜੀਵਨ ਦੇ ਲਕਸ਼ ਬਦਲਦਿਆਂ ਜੁਗ ਬਦਲ ਜਾਂਦੇ ਨੇ। ਸੂਰਜ ਚੰਦ ਤਾਰੇ ਓਹੀ ਰਹਿੰਦੇ ਹਨ, ਦਰਿਆ ਓਹੀ ਰਹਿੰਦੇ ਨੇ, ਪ੍ਰਿਥਵੀ ਓਹੀ ਰਹਿੰਦੀ ਹੈ। ਜ਼ਿੰਦਗੀ ਦੇ ਲਕਸ਼ ਬਦਲਦਿਆਂ ਜੁਗ ਬਦਲ ਗਿਆ। ਜੀਵਨ ਦੇ ਲਕਸ਼ ਬਦਲੇ ਨੇ, ਪ੍ਰਾਪਤੀ ਦੇ ਸਾਧਨ ਬਦਲੇ ਹਨ, ਤਾਂ ਵਾਸਤਵਿਕ ਹਕੀਕਤ ਵਿਚ ਉਸ ਨੂੰ ਕਹਿ ਦਿੱਤਾ ਜਾਂਦਾ ਹੈ, ਜੁਗ ਬਦਲ ਗਿਆ, ਸਮਾਂ ਬਦਲ ਗਿਆ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਫਲਸਫਾਨਾ ਢੰਗ ਨਾਲ, ਇਨ੍ਹਾਂ ਵਾਰ ਦੇ ਸਬਦਾਂ ਵਿਚ ਜੁਗਾਂ ਦੀ ਆਪਣੇ ਢੰਗ ਨਾਲ ਵਿਆਖਿਆ ਕੀਤੀ ਹੈ। ਅਗਲੇ ਸਲੋਕ ਵਿਚ ਆਪਣੇ ਢੰਗ ਨਾਲ ਇਨ੍ਹਾਂ ਜੁਗਾਂ ਦਾ ਖੁਲਾਸਾ ਕਰਨਗੇ।

**ਮ:੧॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥**
**ਸਭੁ ਕੋ ਸਚਿ ਸਮਾਵੈ॥ ਰਿਗੁ ਕਹੈ ਰਹਿਆ ਭਰਪੂਰਿ॥**
**ਰਾਮ ਨਾਮੁ ਦੇਵਾ ਮਹਿ ਸੂਰੁ॥ ਨਾਇ ਲਇਐ ਪਰਾਛਤ ਜਾਹਿ॥**
**ਨਾਨਕ ਤਉ ਮੋਖੰਤਰੁ ਪਾਹਿ॥**
**ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥**
**ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗ ਕੀਆ॥**
**ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥**
**ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥**
**ਚਾਰੇ ਵੇਦ ਹੋਏ ਸਚਿਆਰ॥ ਪੜਹਿ ਗੁਣਹਿ ਤਿਨ ਚਾਰ ਵੀਚਾਰ॥**
**ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥੨॥**

ਆਸਾ ਦੀ ਵਾਰ ਦੀ ਇਹ ਤੇਰ੍ਹਵੀਂ ਪਉੜੀ, ਜਿਸ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਾਵਨ ਉਚਾਰਨ ਕੀਤੇ ਹੋਏ ਦੋ ਸਲੋਕ, ਪ੍ਰਥਮ ਸਲੋਕ ਵਿਚ ਸਤਿਗੁਰ ਦਸਦੇ ਨੇ, ਕਿ ਵਾਸਤਵਿਕ ਚਾਰ ਜੁਗ ਕੀ ਹਨ? ਦਰਅਸਲ ਮਨੁੱਖ ਦੇ ਸੋਚਣ ਦਾ ਢੰਗ ਬਦਲਿਆ, ਮਨੁੱਖ ਦੀ ਜੀਵਨ-ਸ਼ੈਲੀ ਬਦਲੀ, ਜੁਗ ਬਦਲ ਗਏ ਔਰ ਉਸ ਨੂੰ ਆਪਣੇ ਢੰਗ ਨਾਲ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਜਾਗਰ ਕੀਤਾ ਹੈ। ਧਰਮ ਦਾ ਮੂਲ ਫਲ ਹੈ ਮੋਖਸ਼, ਚਾਹੇ ਉਸ ਨੂੰ ਨਾਮ ਕੁਛ ਵੀ ਦੇ ਦਿੱਤੇ ਜਾਣ, ਮਰਨ ਤੋਂ ਰਹਿਤ ਹੋਣਾ, ਪਰਮ ਸੁਖ ਦੀ ਪ੍ਰਾਪਤੀ, ਬਹਿਸ਼ਤ ਦੀ ਪ੍ਰਾਪਤੀ, ਜੰਨਤ ਦੀ ਪ੍ਰਾਪਤੀ, ਬੈਕੁੰਠ ਦੀ ਪ੍ਰਾਪਤੀ, ਪਰਮ ਧਾਮ ਦੀ ਪ੍ਰਾਪਤੀ, ਸਚਖੰਡ ਦੀ ਪ੍ਰਾਪਤੀ, ਨਾਮ ਅਨੇਕਾਂ ਹਨ, ਲੇਕਿਨ ਇਹਦੇ ਪਿੱਛੇ ਭਾਵਨਾ ਇਹੀ ਹੈ ਕਿ ਕਿਸੇ ਤਰੀਕੇ ਨਾਲ ਦੁੱਖਾਂ ਦੇ ਬੰਧਨ ਕਟਣ, ਕਿਸੇ ਤਰੀਕੇ ਨਾਲ ਜਨਮ ਤੇ ਮਰਨ ਦੇ ਬੰਧਨ ਕਟਣ ਅਤੇ ਬੰਧਨ ਜਦ ਕਟਦੇ ਨੇ, ਵਾਸਤਵਿਕ ਮਨੁੱਖ ਨੂੰ ਜੋ ਕੁਛ ਮਿਲਦਾ ਹੈ, ਉਸ ਨੂੰ ਕਹਿੰਦੇ ਨੇ ਮੋਖਸ਼, ਮੁਕਤੀ। ਮੁਕਤੀ ਕਿਵੇਂ ਪ੍ਰਾਪਤ ਹੋਵੇ? ਮਹਾਰਾਜ ਗੁਰੂ ਨਾਨਕ ਦੇਵ ਜੀ ਦੇ ਇਸ ਪਾਵਨ ਸਲੋਕ ਵਿਚ ਫੁਰਮਾਨ ਹੈ।

**ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥**

ਭਾਵਨਾ ਨਾਲ ਭਿੱਜੀ ਹੋਈ ਪ੍ਰਭੂ ਦੀ ਭਗਤੀ ਕਰੇ, ਭਗਤ ਕਹਿਲਾ ਰਿਹਾ ਹੈ, ਅਗਰ ਭਾਵਨਾ ਤੋਂ ਹੀਣਾ ਹੈ ਤਾਂ ਭਗਤ ਨਹੀਂ। ਭਗਤ ਦੇ ਅੱਖਰੀ ਅਰਥ ਵੀ ਇਹੀ ਹਨ, ਜਿੱਥੇ ਭਾਉ ਅੰਕਤ ਹੋ ਗਿਆ, ਜਿੱਥੇ ਭਾਉ ਪ੍ਰਗਟ ਹੋ ਗਿਆ। ਪਰ ਨਾਲ

ਗੁਰੂ ਨਾਨਕ ਦੇਵ ਜੀ ਮਹਾਰਾਜ ਇਹ ਜ਼ਰੂਰੀ ਗੱਲ ਜੋੜਦੇ ਨੇ, ਕਿ ਭਾਵਨਾ ਨਾਲ ਭਿੱਜੀ ਹੋਈ ਭਗਤੀ ਹੋਵੇ, ਲੇਕਿਨ ਅੰਦਰ ਇਹ ਖਿਆਲ ਨਾ ਹੋਵੇ ਕਿ ਜਗਤ ਮੈਨੂੰ ਭਗਤ ਆਖੇ, ਸੰਸਾਰ ਮੈਨੂੰ ਧਾਰਮਿਕ ਆਖੇ। ਅਖਵਾਉਣ ਦੀ ਰੁਚੀ ਇਹ ਹੋਵੇ, ਕੀ? **ਭਾਉ ਭਗਤਿ ਕਰਿ ਨੀਚੁ ਸਦਾਏ॥** ਜਗਤ ਨੀਵਾਂ ਆਖੇ, ਉੱਚਾ ਨਾ ਆਖੇ। ਚਾਰੋਂ ਪਾਸੇ ਨਵੇਂ ਨਵੇਂ ਉੱਠੇ ਜਜ਼ਬਿਆਂ ਵਾਲੇ ਭਗਤ ਨੂੰ ਜੇ ਵਡਿਆਈ ਮਿਲਣੀ ਸ਼ੁਰੂ ਹੋ ਜਾਏ, ਤੇ ਹਰ ਬੰਦਾ ਕਹਿਣ ਲਗ ਪਵੇ ਇਹ ਮਹਾਨ ਹੈ, ਇਹ ਮਹਾਨ ਹੈ, ਤਾਂ ਕਈ ਦਫ਼ਾ ਦੇਖਣ ਵਿਚ ਆਇਆ ਹੈ, ਇਸ ਵਡਿਆਈ ਨੂੰ ਹਜ਼ਮ ਕਰਨਾ ਔਖਾ ਹੋ ਜਾਂਦਾ ਹੈ, ਪਚਾਉਣਾ ਔਖਾ ਹੋ ਜਾਂਦਾ ਹੈ ਔਰ ਮਨੁੱਖ ਜੋ ਭਾਵਨਾ ਨਾਲ ਭਰਿਆ ਹੋਇਆ ਹੈ, ਭਾਵਨਾ ਤੇ ਇਕ ਪਾਸੇ ਹੋ ਜਾਂਦੀ ਹੈ, ਅਹੰਕਾਰ ਨਾਲ ਭਰ ਜਾਂਦਾ ਹੈ। ਇਸ ਵਾਸਤੇ ਸਤਿਗੁਰ ਨੇ ਲਾਜ਼ਮੀ ਤੇ ਜ਼ਰੂਰੀ ਜੋੜ ਦਿੱਤਾ ਕਿ, **ਭਾਉ ਭਗਤਿ ਕਰਿ ਨੀਚੁ ਸਦਾਏ॥** ਭਾਵਨਾ ਨਾਲ ਭਿੱਜੀ ਹੋਈ ਭਗਤੀ ਹੋਵੇ, ਐਸੀ ਭਾਉ ਪੂਰਤੀ ਭਗਤੀ ਕਰੇ, ਲੇਕਿਨ ਸੰਸਾਰ ਤੋਂ ਅਖਵਾਉਣ ਦਾ ਜਜ਼ਬਾ ਰਖੇ ਕਿ ਦੁਨੀਆ ਨੀਵਾਂ ਹੀ ਆਖੇ, ਨੀਚ ਆਖੇ। ਪ੍ਰਦਰਸ਼ਨੀ ਨਾ ਕਰੇ, ਬਹਸ ਨਾ ਕਰੇ, **ਤਉ ਨਾਨਕ ਮੋਖੰਤਰੁ ਪਾਏ॥** ਮਹਾਰਾਜ ਕਹਿੰਦੇ ਨੇ, ਤਾਂ ਉਸ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੋਵੇਗੀ, ਤਾਂ ਉਹ ਮੁਕਤ ਹੋ ਸਕੇਗਾ। ਇਸ ਤੋਂ ਇਲਾਵਾ ਸੰਸਾਰ ਵਿਚ ਜੋ ਕਰਮ ਕਾਂਡ ਪ੍ਰਚਲਤ ਹੈ, ਉਸ ਦਾ ਪੂਰਨ ਵੇਰਵੇ ਸਹਿਤ, ਇਸ ਪਾਵਨ ਸਲੋਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜ਼ਿਕਰ ਕਰਦੇ ਹਨ।

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੈ॥**

ਪ੍ਰਾਚੀਨ ਧਾਰਮਿਕ ਗ੍ਰੰਥ ਚਾਰ ਵੇਦ ਹਨ, ਸਾਮ ਵੇਦ, ਯਜੁਰ ਵੇਦ, ਵੇਦ ਰਿਗ ਔਰ ਅਥਰਬਨ ਵੇਦ। ਇਹਦੇ ਬਾਰੇ ਸਤਿਗੁਰ ਦਾ ਇਹ ਖਿਆਲ ਹੈ।

**ਸਾਮ ਵੇਦ ਰਿਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ॥**

ਇਹ ਤਿਨਾਂ ਗੁਣਾਂ ਦੀ ਵਿਚਾਰ ਹੈ, ਇਹ ਤਿੰਨ ਗੁਣ ਮਾਇਆ ਦੇ ਹੀ ਹਨ। ਇਸ ਨੂੰ ਦੁਆਪਰ ਜੁਗ ਦੇ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ ਨੇ ਇੰਝ ਆਖਿਆ ਹੈ:-

*ਤ੍ਰੈ ਗੁਣਏ ਵਿਸ਼ਿਆ ਵੇਦਾ ਨਿਸਤ੍ਰੈ ਗੁਣਿਓ ਭਵਾਰਜੁਨ।*

त्रैगुण्यविषया वेदा निस्त्रैगुण्यो भवार्जुन

(श्रीमद्गवद्गीता सू०अ० पृष्ठ ३७)

ਹੇ ਅਰਜੁਨ! ਵੇਦਾ ਦਾ ਵਿਸ਼ਾ ਤਿੰਨ ਗੁਣ ਹੀ ਹੈ, ਉਨ੍ਹਾਂ ਦੇ ਬਹੁਤ ਸਾਰੇ ਸਲੋਕ, ਵੇਦਾਂ ਦੀ ਬਹੁਤ ਸਾਰੀ ਵਿਆਖਿਆ, ਤਿੰਨ ਗੁਣਾਂ ਦੇ ਅੰਦਰ ਹੈ, ਭਾਵ ਸੰਸਾਰ ਦੀ ਹੀ ਵਿਆਖਿਆ ਹੈ, ਸੰਸਾਰ ਦੀ ਹੀ ਚਰਚਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਇਨ੍ਹਾਂ ਚਾਰ ਵੇਦਾਂ ਦੇ ਹਵਾਲੇ ਦੇ ਨਾਲ ਦਸਦੇ ਹਨ, ਕਿ ਪ੍ਰਭਾਓ ਮਨੁੱਖ ਤੇ ਕੀ ਪਿਆ, ਜਗਤ ਦੀ ਬਣਤਰ, ਖਾਸ ਕਰਕੇ ਮਨੁੱਖੀ ਦੁਨੀਆ ਦੀ ਬਣਤਰ, ਇਹਦੇ ਵਿਚ ਵੇਦਾਂ ਨੇ ਖ਼ਾਸ ਖ਼ਾਸ ਕੰਮ ਕੀ ਅਦਾ ਕੀਤਾ ਔਰ ਇਸ ਦਾ ਕਿਸ ਢੰਗ ਨਾਲ ਅਸਰ ਪਿਆ। ਮਨੁੱਖ ਕਿਸ ਢੰਗ ਨਾਲ ਵੇਦਾਂ ਦੇ ਅੱਗੇ ਝੁਕ ਕੇ ਆਪਣੀ ਜੀਵਨ ਸ਼ੈਲੀ ਬਤੀਤ ਕਰਦਾ ਰਿਹਾ ਹੈ। ਸਤਿਗੁਰ ਪ੍ਰਥਮ ਕਹਿੰਦੇ ਨੇ:-

**ਸਾਮ ਕਹੈ ਸੇਤੰਬਰੁ ਸੁਆਮੀ**
**ਸਚ ਮਹਿ ਆਛੈ ਸਾਚਿ ਰਹੈ॥**

ਸਾਮ ਵੇਦ ਵਿਚ ਜੋ ਮੂਲ ਵਿਆਖਿਆ ਈਸ਼ਵਰ ਬਾਰੇ ਮਿਲਦੀ ਹੈ, ਉਹ ਇਹ ਕਿ ਪਰਮਾਤਮਾ ਸੇਤੰਬਰ ਹੈ, ਚਿੱਟਾ ਹੈ, ਸਫ਼ੇਦ ਹੈ, ਸਾਫ਼ ਹੈ, ਸੁਥਰਾ ਹੈ। ਸ਼ਾਇਦ ਇਸ ਵਾਸਤੇ ਸਾਮ ਬੇਦ ਨੂੰ ਪੜ੍ਹਨ ਲਗਿਆਂ ਮਰਯਾਦਾ ਬਣਾਈ ਗਈ ਕਿ ਕਪੜੇ ਚਿੱਟੇ ਪਹਿਨੇ ਜਾਣ। ਰਿਗ ਵੇਦ ਪੜ੍ਹਨਾ ਹੈ, ਕਪੜੇ ਪੀਲੇ ਪਹਿਨੇ ਜਾਣ, ਯਜੁਰ ਵੇਦ ਪੜ੍ਹਨਾ ਹੈ, ਤਾਂ ਕਪੜੇ ਲਾਲ ਪਹਿਨੇ ਜਾਣ, ਅਥਰਬਨ ਵੇਦ ਦਾ ਪਾਠ ਕਰਨਾ ਹੈ, ਤਾਂ ਕਪੜੇ ਕਾਲੇ ਪਹਿਨੇ ਜਾਣ। ਵਖ ਵਖ ਇਹ ਜੋ ਰੰਗ ਚੁਣੇ ਗਏ, ਦਰਅਸਲ ਇਨ੍ਹਾਂ ਵੇਦਾ ਦਾ ਆਪਣਾ ਪ੍ਰਭਾਓ, ਇਨ੍ਹਾਂ ਵੇਦਾਂ ਦੀ ਆਪਣੀ ਵਿਚਾਰ। ਇਸ ਵਿਚਾਰ ਦੇ ਨਾਲ ਮਨੁੱਖ ਦੀ ਅੰਤਰ ਚੇਤਨਾ ਦੇ ਅੰਦਰ ਰੰਗ ਉਜਾਗਰ ਹੁੰਦੇ ਨੇ, ਹੂਬਹੂ ਉਸੇ ਤਰ੍ਹਾਂ ਦਾ ਰੰਗ ਬਾਹਰ ਧਾਰਨ ਕਰਨ ਦੀ ਆਗਿਆ ਕੀਤੀ ਗਈ। ਸਾਮ ਵੇਦ ਦੀ ਮੂਲ ਵਿਆਖਿਆ ਵਿਚ ਗੁਰੂ ਸਾਹਿਬ ਕਹਿੰਦੇ ਨੇ, ਕਿ ਪ੍ਰਭੂ ਸੇਤੰਬਰ ਹੈ, ਸਾਫ਼ ਹੈ, ਸੁਥਰਾ ਹੈ, ਚਿੱਟਾ ਹੈ। **ਸਚ ਮਹਿ ਆਛੈ ਸਾਚਿ ਰਹੈ॥** ਉਹ ਸੱਚ ਵਿਚ ਟਿਕਿਆ ਹੋਇਆ ਹੈ ਔਰ ਸੱਚ ਹੀ ਹੈ, ਇਹ ਸਾਮ ਵੇਦ ਦੀ ਮੂਲ ਵਿਆਖਿਆ ਹੈ। **ਸਭ ਕੋ ਸਚਿ ਸਮਾਵੈ॥** ਸਾਰਿਆਂ ਦੇ ਵਿਚ ਹੀ ਉਹ ਜੋ ਸਚ ਰਮਿਆ ਹੋਇਆ ਹੈ, ਵਿਆਪਕ ਹੈ। ਇੱਥੇ ਤਕ ਸਤਿਗੁਰ ਕਹਿੰਦੇ ਨੇ, ਇਹ ਸਾਮ ਵੇਦ ਦੀ ਮੂਲ ਵਿਆਖਿਆ ਹੈ। ਸਾਖੀਆਂ ਨੂੰ ਨਾ ਲਈਏ, ਅਣਗਿਣਤ ਕਹਾਣੀਆਂ ਨੂੰ ਨਾ ਲਈਏ, ਉਹਦੇ ਵਿਚ ਮੂਲ ਜਿਹੜੀ ਵਿਚਾਰ ਹੈ, ਪਰਮਾਤਮਾ ਦੀ, ਸਾਹਿਬ ਕਹਿੰਦੇ ਨੇ, ਓਹ ਇਹੀ ਹੈ।

**ਰਿਗੁ ਕਹੈ ਰਹਿਆ ਭਰਪੂਰਿ॥**

ਰਿਗ ਵੇਦ ਕਹਿੰਦਾ ਹੈ, ਕਿ ਪਰਮਾਤਮਾ ਭਰਪੂਰ ਹੈ, ਰਮਿਆ ਹੋਇਆ ਹੈ, ਰਿਗ ਵੇਦ ਤੋਂ ਪ੍ਰੇਰਿਤ ਹੋ ਕੇ ਪਰਮਾਤਮਾ ਦਾ ਨਾਮ ਪਿਆ 'ਰਾਮ'। ਰਿਗ ਵੇਦ ਦਾ ਜੋ ਪਹਿਲਾ ਅੱਖਰ ਹੈ, ਰਾਰਾ ਹੈ ਔਰ ਈਸ਼ਵਰ ਦਾ ਨਾਮ ਪਿਆ ਰਾਮ। ਸਾਮ ਵੇਦ ਦਾ ਪਹਿਲਾ ਅੱਖਰ ਹੈ, ਸੱਸਾ, ਈਸ਼ਵਰ ਦਾ ਨਾਮ ਪਿਆ ਸੇਤੰਬਰ। ਯਜੁਰ ਵੇਦ ਦਾ ਪਹਿਲਾ ਅੱਖਰ ਹੈ ਯੱਯਾ,ਪਰਮਾਤਮਾ ਦਾ ਨਾਮ ਦੁਆਪਰ ਵਿਚ ਪ੍ਰਚਲਤ ਹੋਇਆ ਯਾਦਮ। ਇਸੇ ਹੀ ਤਰੀਕੇ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ਼ਾਰਤਨ ਕਹਿੰਦੇ ਨੇ, ਅਥਰਬਨ ਵੇਦ ਵਿਚ ਪਹਿਲੇ ਹੈ ਐੜਾ, ਹਿੰਦੋਸਤਾਨ ਵਿਚ ਨਾਮ ਪਰਧਾਨ ਹੋ ਗਿਆ ਅੱਲਹਾ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵਕਤ ਅੱਲਹਾ, ਜਿਹਦੇ ਵਿਚ ਐੜਾ ਪ੍ਰਥਮ ਹੈ, ਜਿਸ ਵਿਚ ਐੜਾ ਪਹਿਲੇ ਹੈ। ਇਸ਼ਾਰਾ ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਹੂਬਹੂ ਇਹੀ ਕਰ ਰਹੇ ਹਨ। ਆਪ ਕਹਿੰਦੇ ਨੇ, **ਰਿਗੁ ਕਹੈ ਰਹਿਆ ਭਰਪੂਰਿ**, ਰਿਗ ਕਹਿ ਰਿਹਾ ਹੈ ਕਿ ਉਹ ਪ੍ਰਭੂ ਭਰਪੂਰ ਹੈ, ਰਮਿਆ ਹੋਇਆ ਹੈ। ਇਸ ਵਾਸਤੇ ਜਦ ਉਹ ਰਮਿਆ ਹੋਇਆ ਹੈ, ਉਹ ਰਾਮ ਹੈ।

**ਰਾਮ ਨਾਮੁ ਦੇਵਾ ਮਹਿ ਸੂਰੁ॥**

ਰਾਮ ਦਾ ਨਾਮ ਤਮਾਮ ਦੇਵੀ ਦੇਵਤਿਆਂ ਵਿਚੋਂ ਇੰਝ ਹੈ, ਜਿਵੇਂ ਉਹ ਸੂਰਜ ਹੈ। ਬਾਕੀ ਦੇਵੀ ਦੇਵਤੇ, ਤਾਰੇ ਨੇ ਸਿਤਾਰੇ ਨੇ, ਗ੍ਰਿਹ ਨਛੱਤਰ ਨੇ। ਲੇਕਿਨ ਸਿਰਮੌਰ ਪ੍ਰਕਾਸ਼ ਮਈ ਸੂਰਜ ਹੈ, 'ਰਾਮ', ਕਿਉਂਕਿ ਰਮਿਆ ਹੋਇਆ ਵਿਆਪਕ ਹੈ।

**ਨਾਇ ਲਇਐ ਪਰਾਛਤ ਜਾਹਿ॥**

ਰਾਮ ਦਾ ਨਾਮ ਲੈਂਦਿਆਂ ਹੀ ਪਾਪ ਮਿਟ ਜਾਂਦੇ ਨੇ, ਜਨਮਾ ਜਨਮਾਂਤਰਾਂ ਦੇ ਸੰਸਕਾਰ ਧੁਲ ਜਾਂਦੇ ਨੇ, ਧੱਬੇ ਮਿਟ ਜਾਂਦੇ ਨੇ, ਐਸਾ ਰਿਗ ਵੇਦ ਕਹਿੰਦਾ ਹੈ।

**ਨਾਨਕ ਤਉ ਮੋਖੰਤਰੁ ਪਾਹਿ॥**

ਨਾਮ ਲੈਂਦਿਆਂ ਪਰਾਛਤ ਮਿਟਦੇ ਨੇ ਔਰ ਇਸ ਢੰਗ ਨਾਲ ਮੋਖਸ਼ਗਤੀ ਦੀ ਪ੍ਰਾਪਤੀ ਹੁੰਦੀ ਹੈ, ਰਿਗ ਵੇਦ ਦਾ ਇਹ ਉਪਦੇਸ਼ ਤੇ ਸੰਦੇਸ਼।

**ਜੁਜ ਮਹਿ ਜੋਰਿ ਛਲੀ ਚੰਦ੍ਰਾਵਲ ਕਾਨ੍ ਕ੍ਰਿਸਨੁ ਜਾਦਮੁ ਭਇਆ॥**

ਜੁਜ ਜੁਜਰਿ ਬੇਦ, ਯਜੁਰ ਵੇਦ ਦੇ ਸਮੇਂ ਪਰਮਾਤਮਾ ਦਾ ਨਾਮ ਦੁਆਪਰ ਜੁਗ ਵਿਚ ਪਰਧਾਨ ਰਿਹਾ ਯਾਦਮ। ਯਾਦਮਾਂ ਦੀ ਕੁੱਲ ਵਿਚ ਸ੍ਰੀ ਕ੍ਰਿਸ਼ਨ ਜੀ ਹੋਏ ਨੇ। ਭਾਰਤੀ ਧਾਰਮਿਕ ਪਰੰਪਰਾ ਦੇ ਉੱਤੇ ਜੈਸਾ ਪ੍ਰਭਾਓ ਪਿਆ, ਔਰ ਜਿਸ ਜਿਸ ਵੇਦ ਦਾ ਪ੍ਰਭਾਓ ਸਮੇਂ ਦੀ ਗਤੀ ਅਨੁਸਾਰ ਦਿਖਾਈ ਦਿੱਤਾ, ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਵਿਚਾਰ ਸ਼ੈਲੀ ਦੁਆਰਾ ਇਸ ਸਲੋਕ ਵਿਚ ਪ੍ਰਗਟ ਕਰਦੇ ਨੇ ਔਰ ਇਥੋਂ ਇੰਝ ਵੀ ਜਾਪਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਆਪਣੇ ਪੱਖ ਦਾ ਆਪਣਾ ਅਧਿਐਨ ਸੀ ਔਰ ਜੀਵਨ ਦੇ ਹਰ ਪੱਖ ਵਿਚ ਬੜੀ ਬਾਰੀਕੀਆਂ ਨਾਲ ਝਾਤ ਮਾਰਦੇ ਨੇ। ਜੇ ਕੁਰਾਨ ਦੇ ਵਿਚ ਆਪ ਨੇ ਝਾਤ ਮਾਰੀ ਹੈ ਤਾਂ ਵੇਦਾਂ ਵਿਚ ਵੀ ਆਪ ਨੇ ਝਾਤ ਮਾਰੀ ਹੈ। ਜੇ ਅਰਬ ਦੇਸ਼ਾਂ ਨੂੰ ਆਪ ਨੇ ਬਹੁਤ ਗਹਿਰਾਈ ਨਾਲ ਵੇਖਿਆ, ਤਾਂ ਹਿੰਦੋਸਤਾਨ ਵਿਚ ਵੀ ਆਪ ਨੇ ਬੜੀ ਬਾਰੀਕੀਆਂ ਨਾਲ ਵੇਖਿਆ, ਕਿ ਧਰਮ ਕਿਸ ਰੂਪ ਵਿਚ ਪ੍ਰਚਲਤ ਹੈ ਔਰ ਧਰਮ ਨੂੰ ਕਿਸ ਰੂਪ ਵਿਚ ਮਨੁੱਖਾਂ ਨੇ ਕਬੂਲ ਕੀਤਾ ਹੋਇਆ ਹੈ। ਸਾਹਿਬ ਕਹਿੰਦੇ ਨੇ, ਦੁਆਪਰ ਜੁਗ ਦਾ ਪ੍ਰਭਾਓ, ਯੁਜਰ ਵੇਦ ਦਾ ਪ੍ਰਭਾਓ, ਪਰਮਾਤਮਾ ਦਾ ਨਾਮ, **ਕਾਨ੍ ਕ੍ਰਿਸਨੁ ਜਾਦਮੁ ਭਇਆ॥** ਉਸ ਦਾ ਨਾਮ ਯਾਦਮ ਪੈ ਗਿਆ, ਕਾਨ੍ਹਾ ਪੈ ਗਿਆ, ਕ੍ਰਿਸ਼ਨ ਪੈ ਗਿਆ। ਕ੍ਰਿਸ਼ਨ ਨੇ ਯਾਦਮੁ ਨੇ ਕੀ ਕੌਤਕ ਕੀਤਾ। ਸਾਹਿਬ ਕਹਿੰਦੇ ਨੇ, **ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ,** ਚੰਦ੍ਰਾਵਲ ਰਾਧਾ ਦੀ ਚਚੇਰੀ ਭੈਣ ਹੈ। ਚੰਦਰਭਾਨ ਦੀ ਲੜਕੀ ਸੀ, ਰਾਧਾ ਬਰਿਖਭਾਨ ਦੀ ਲੜਕੀ ਹੈ। ਚਚੇਰੀ ਭੈਣ ਹੋਣ ਦੇ ਨਾਤੇ ਰਾਧਾ ਤੇ ਚੰਦ੍ਰਾਵਲ ਵਿਚ ਸਨੇਹ ਵੀ ਕਾਫੀ ਸੀ, ਨਿਕਟਤਾ ਕਾਫੀ ਸੀ, ਖ਼ੂਨ ਦਾ ਰਿਸ਼ਤਾ ਤੇ ਸੀ ਪਰ ਆਪਸੀ ਪਿਆਰ ਵੀ ਕਾਫੀ ਸੀ। ਕਹਿੰਦੇ ਨੇ ਸ੍ਰੀ ਕ੍ਰਿਸ਼ਨ ਨੇ ਚੰਦ੍ਰਾਵਲ ਨੂੰ ਜ਼ੋਰ ਦੇ ਨਾਲ ਛਲਿਆ, ਛਲ ਕੇ ਲਿਆਂਦਾ, ਇਤਿਹਾਸ ਹੈ ਔਰ ਐਸਾ ਕ੍ਰਿਸ਼ਨ ਲੀਲਾ ਵਿਚ ਬਾਕਾਇਦਾ ਦਿਖਾਇਆ ਜਾਂਦਾ ਹੈ ਔਰ ਇਹ ਇਕ ਨਾਟਕੀ ਢੰਗ ਦੇ ਨਾਲ ਸ੍ਰੀ ਕ੍ਰਿਸ਼ਨ ਜੀ ਚੰਦ੍ਰਾਵਲ ਨੂੰ ਛਲ ਕੇ ਲਿਆਏ। ਉਹ ਜੋ ਦੁਆਪਰ ਜੁਗ ਦੇ ਵਿਚ ਪਰਧਾਨ ਨਾਮ ਪੈ ਗਿਆ ਯਾਦਮ। ਯਾਦਮ ਦੇ ਕੌਤਕ ਧਰਮ ਗ੍ਰੰਥ ਬਿਆਨ ਕਰਦੇ ਨੇ, **ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ॥** ਜ਼ੋਰ ਨਾਲ ਜਬਰ ਨਾਲ ਚੰਦ੍ਰਾਵਲ ਨੂੰ ਛਲ ਕੇ ਲਿਆਂਦਾ। ਪਰਮਾਤਮਾ ਦਾ ਨਾਮ ਪਿਆ ਕਾਨ੍, ਕ੍ਰਿਸ਼ਨ,ਯਾਦਮ। ਹੋਰ ਕੀ ਕੌਤਕ ਕੀਤੇ:-

**ਪਾਰਜਾਤੁ ਗੋਪੀ ਲੈ ਆਇਆ ਬਿਦ੍ਰਾਬਨ ਮਹਿ ਰੰਗੁ ਕੀਆ॥**

ਸਤਯਭਾਮਾ ਜੋ ਮੁਖੀ ਗੋਪੀ ਸੀ ਉਸ ਦੀ ਪ੍ਰਸਨੰਤਾ ਲਈ, ਉਹਦੇ ਕਹਿਣੇ, ਉਹਦੇ ਇਸ਼ਾਰੇ ਤੇ ਸ੍ਵਰਗ ਦੇ ਵਿਚੋਂ ਪਾਰਜਾਤ ਦਾ ਬ੍ਰਿਛ ਲਿਆਂਦਾ। ਪਾਰਜਾਤ ਬ੍ਰਿਛ ਬਾਰੇ ਐਸੀ ਇਕ ਮਿਥ ਹੈ ਕਿ ਉਹਦੇ ਥੱਲੇ ਜੋ ਬੈਠ ਜਾਏ, ਜੈਸੀ ਵੀ ਮਨੋਕਾਮਨਾ ਕਰੇ ਉਹ ਬ੍ਰਿਛ ਉਸ ਦੀ ਪੂਰੀ ਕਰਦਾ ਹੈ। ਲਿਹਾਜ਼ਾ ਹਿੰਦੋਸਤਾਨ ਦੇ ਤਮਾਮ ਧਾਰਮਿਕ ਗ੍ਰੰਥਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਪਾਰਜਾਤ ਦਾ ਜ਼ਿਕਰ ਹੈ। ਪਾਰਜਾਤ ਇਕ ਬ੍ਰਿਛ, ਇਸ ਨੂੰ ਲਿਆਂਦਾ ਸੀ ਸ੍ਰੀ ਕ੍ਰਿਸ਼ਨ ਜੀ ਨੇ ਸਤਯਭਾਮਾ ਦੀ ਪ੍ਰਸਨੰਤਾ ਲਈ, ਜੋ ਗੋਪੀਆਂ ਵਿਚੋਂ ਇਕ ਮੁਖੀ ਗੋਪੀ ਸੀ। **ਪਾਰਜਾਤੁ ਗੋਪੀ ਲੈ ਆਇਆ ਬਿਦ੍ਰਾਬਨ ਮਹਿ ਰੰਗ ਕੀਆ॥** ਔਰ ਬਿੰਦ੍ਰਾਬਨ ਵਿਚ, ਸਤਯਭਾਮਾ, ਰਾਧਕਾ ਅਤੇ ਹੋਰ ਅਨੇਕਾਂ ਗੋਪੀਆਂ ਤੇ ਗੁਆਲਿਆਂ ਦੇ ਸਮੇਤ ਰਾਸ ਲੀਲਾ ਰਚਾਈ। ਸਾਹਿਬ ਕਹਿੰਦੇ ਨੇ, ਦੁਆਪਰ ਜੁਗ ਦੀ ਇਹ ਪ੍ਰਧਾਨਤਾ ਹੈ। ਜਦ ਦੁਆਪਰ ਜੁਗ ਦਾ ਮੁਖੀ ਰਾਸ ਲੀਲਾ ਰਚਾ ਰਿਹਾ ਹੋਵੇ ਤਾਂ ਜੀਵਾਂ ਤੇ ਇਹ ਪ੍ਰਭਾਓ ਪਿਆ, ਪਰਮਾਤਮਾ ਦੀ ਪ੍ਰਾਪਤੀ ਲੀਲਾ ਨਾਲ ਹੋਵੇਗੀ, ਇੱਥੋਂ ਪ੍ਰਚਲਤ ਹੋ ਗਈ ਰਾਸ ਲੀਲਾ। ਭਾਰਤ ਦੇ ਕੋਨੇ ਕੋਨੇ ਵਿਚ ਰਾਸ ਲੀਲਾ ਫੈਲੀ ਔਰ ਰਾਸ ਲੀਲਾ ਦੇ ਆਸਰੇ ਤੇ ਲੋਕਾਂ ਨੇ ਸਮਾਧੀ ਲਭਣੀ ਚਾਹੀ, ਪਰਮਾਤਮਾ ਨੂੰ ਲਭਣਾ ਚਾਹਿਆ, ਪਰਮਾਤਮਾ ਤਕ ਪਹੁੰਚਣਾ ਚਾਹਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਆਪਣੀ ਇਕ ਸੋਚਣੀ ਹੈ, ਜੋ ਆਸਾ ਦੀ ਵਾਰ ਵਿਚ ਇਕ ਥਾਂ ਤੇ ਨਹੀਂ ਕਈ ਬਾਰ ਕਹਿ ਆਏ ਨੇ। **ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ॥** ਹਕ਼ੀਕ਼ਤ ਹੈ ਸਤਿਗੁਰ ਕਹਿੰਦੇ ਨੇ, ਕਿ ਇਹ ਮਨ

ਦਾ ਪਰਚਾਵਾ ਹੋ ਸਕਦਾ ਹੈ, ਸਮੇਂ ਨੂੰ ਸਫਲ ਕਰਨਾ ਨਹੀਂ ਹੈ। ਥੋੜੀ ਜਿਹੀ ਧਾਰਮਿਕ ਬਿਰਤੀਆਂ ਦੀ ਤ੍ਰਿਪਤੀ ਤੇ ਹੋ ਸਕਦੀ ਹੈ, ਪਰਮ ਅਨੰਦ ਤੇ ਸਮਾਧੀ ਨਹੀਂ, ਕਿਉਂਕਿ ਇਹਦੇ ਵਿਚ ਧਿਆਨ ਬਾਹਰਮੁਖੀ ਕਰਨਾ ਪੈਂਦਾ ਹੈ, ਰਾਸਲੀਲਾ ਵਿਚ ਧਿਆਨ ਨੂੰ ਅੱਖਾਂ ਦੇ ਰਾਹੀਂ ਬਾਹਰ ਸੁੱਟਣਾ ਪੈਂਦਾ ਹੈ। ਜਦ ਕਿ ਸਮਾਧੀ ਹੈ ਧਿਆਨ ਨੂੰ ਅੰਤਰਮੁਖੀ ਕਰਨਾ, ਬਿਰਤੀ ਦਾ ਪ੍ਰਭਾਓ ਅੰਤਰਮੁਖੀ ਕਰਨਾ। ਰਾਸ ਲੀਲਾ ਦੇਖੀ ਹੀ ਨਹੀਂ ਜਾ ਸਕਦੀ, ਜਿਤਨਾ ਚਿਰ ਧਿਆਨ ਨੂੰ ਮਨੁੱਖ ਬਾਹਰ ਨਾ ਕਰੇ, ਅੱਖਾਂ ਦੇ ਰਾਹੀਂ ਬਿਰਤੀ ਦਾ ਪ੍ਰਭਾਵ ਬਾਹਰ ਨਾ ਜਾਏ, ਤੇ ਮਨੁੱਖ ਵੇਖੇਗਾ ਕੀ? ਕੁਛ ਵੀ ਨਹੀਂ ਵੇਖ ਸਕੇਗਾ। ਜੇ ਧਿਆਨ ਬਾਹਰ ਜਾ ਰਿਹਾ ਹੈ ਤੇ ਫਿਰ ਗੁਰੂ ਨਾਨਕ ਜੀ ਦਾ ਫੈਸਲਾ ਹੈ:-

**ਬਾਹਰਿ ਟੋਲੈ ਸੋ ਭਰਮਿ ਭੁਲਾਹੀ॥**

(ਅੰਗ 102)

ਜੋ ਬਿਰਤੀ ਦਾ ਪ੍ਰਭਾਓ ਬਾਹਰ ਕਰਕੇ ਪਰਮ ਅਨੰਦ ਨੂੰ ਲਭਦਾ ਹੈ, ਸਮਾਧੀ ਨੂੰ ਲਭਦਾ ਹੈ, ਉਹ ਭਰਮ ਵਿਚ ਹੈ, ਭੁਲੇਖੇ ਵਿਚ ਹੈ। ਬਿਰਤੀ ਦਾ ਪ੍ਰਭਾਓ ਅਗਰ ਬਾਹਰ ਕੀਤਾ ਜਾਏਗਾ ਤਾਂ ਸੰਸਾਰ ਦਾ ਬੋਧ ਹੋਵੇਗਾ, ਧਨ ਸੰਪਦਾ ਦਾ ਬੋਧ ਹੋਵੇਗਾ, ਪਦਾਰਥ ਦਾ ਬੋਧ ਹੋਵੇਗਾ, ਪਰਮਾਤਮਾ ਦਾ ਨਹੀਂ। ਪਰਮਾਤਮਾ ਦੇ ਬੋਧ ਲਈ ਅੰਤਰਮੁਖੀ ਹੋਣਾ ਲਾਜ਼ਮੀ ਹੈ। ਪਰ ਸਾਹਿਬ ਕਹਿੰਦੇ ਨੇ, ਯਜੁਰ ਬੇਦ ਦੇ ਆਸਰੇ ਤੇ ਦੁਆਪਰ ਜੁਗ ਵਿਚ ਇਹ ਜੀਵਾਂ ਦੇ ਉੱਤੇ ਇਹ ਆਪਣਾ ਪ੍ਰਭਾਓ ਔਰ ਇਸ ਢੰਗ ਦੇ ਕੌਤਕ ਦੁਆਪਰ ਜੁਗ ਵਿਚ ਹੋਏ।

**ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥**

ਅਥਰਬਨ ਵੇਦ ਜਿਸ ਵਿਚ ਜੋਤਿਸ਼, ਜਾਦੂ ਟੂਣੇ, ਤੰਤਰ ਇਤਿ ਆਦਿਕ ਵਿਚਾਰਾਂ ਨੇ, ਹਰ ਇਕ ਵੇਦ ਦੇ ਵਿਚੋਂ ਕੁਛ ਨਾ ਕੁਛ ਨਿਕਲਿਆ। ਆਯੁਰ ਵੇਦ ਵਿਚ ਚਿਕਿਤਸਾ ਦਾ ਗਿਆਨ, ਸੰਗੀਤ ਦਾ ਗਿਆਨ, ਕਵਿਤਾ ਦਾ ਗਿਆਨ, ਜਾਦੂ ਟੂਣਿਆ ਦਾ ਗਿਆਨ, ਜੋਤਿਸ਼ ਦਾ ਗਿਆਨ, ਤੰਤਰ ਵਿਦਿਆ ਦਾ ਗਿਆਨ ਔਰ ਇਸ ਦੇ ਵਿਚ ਵਖ ਵਖ ਤਾਂਤਰਿਕ, ਕਾਲਾ ਲਾਲ ਜਾਂ ਸਫੈਦ ਇਹ ਸਾਰੀ ਵਿਦਿਆ ਵੇਦਾਂ ਦੇ ਰਾਹੀਂ ਬਾਹਰ ਪ੍ਰਚਲਤ ਹੋਈ ਔਰ ਹਰ ਇਕ ਵਿਦਿਆ ਨੂੰ ਕਿਸੇ ਮਨੁੱਖ ਨੇ ਖ਼ਾਸ ਅਧਿਐਨ ਕਰਕੇ ਪ੍ਰਚਲਤ ਕੀਤਾ। ਸਾਹਿਬ ਕਹਿੰਦੇ ਨੇ, ਜਿਹੜਾ ਅਥਰਬਨ ਬੇਦ ਹੈ ਇਸ ਦਾ ਵੀ ਆਪਣਾ ਪ੍ਰਭਾਓ ਭਾਰਤ ਵਿਚ ਪਇਆ, ਪਰਮਾਤਮਾ ਦਾ ਨਾਮ ਅੱਲਾ ਪੈ ਗਿਆ ਔਰ ਹੋਰ ਜੀਵ ਇਸ ਪ੍ਰਭਾਓ ਹੇਠ ਆਏ ਨੇ। **ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥** ਈਸ਼ਵਰ ਦਾ ਪਹਿਲੇ ਨਾਮ ਜਿੱਥੇ ਰਾਮ ਸੀ, ਯਾਦਮ ਸੀ, ਸੇਤੰਬਰ ਸੀ, ਪਰਧਾਨ ਹੋ ਗਿਆ ਅੱਲਾ, ਖ਼ੁਦਾ। ਸਤਿਗੁਰ ਇੱਥੇ ਸੇਤੰਬਰ, ਰਾਮ, ਯਾਦਮ, ਜਾ ਖ਼ੁਦਾ ਵਿਚ ਭੇਦ ਦਸਦੇ ਨੇ, ਬਈ ਇਨ੍ਹਾਂ ਨਾਮਾਂ ਵਿਚ ਕੁੱਝ ਭੇਦ ਹੈ, ਕੋਈ ਅੰਤਰਾ ਹੈ। ਸਾਹਿਬ ਦਸਦੇ ਨੇ, ਜੀਵਾਂ ਦੀ ਸੋਚਣੀ ਬਦਲਣ ਦੇ ਨਾਲ ਨਾਲ ਈਸ਼ਵਰ ਦੇ ਨਾਮ ਬਦਲਦੇ ਗਏ। ਈਸ਼ਵਰ ਦਾ ਸੁਭਾਉ ਵੀ ਮਨੁੱਖ ਬਦਲਦਾ ਗਿਆ। ਤੇ ਜਦ ਮਨੁੱਖ ਨੇ ਆਪਣੇ ਸੁਭਾਉ ਦੇ ਮੁਤਾਬਿਕ ਹੀ ਈਸ਼ਵਰ ਨੂੰ ਢਾਲਣਾ ਚਾਹਿਆ, ਤਾਂ ਫਿਰ ਕੁਦਰਤੀ ਗੱਲ ਹੈ, ਉਸ ਤਰ੍ਹਾਂ ਦੀ ਰੂਪ ਸ਼ੈਲੀ ਧਰਮ ਦੀ ਜਗਤ ਵਿਚ ਬਣਨੀ ਸੀ, ਜਦ ਕਿ ਧਰਮ ਦੀ ਸਾਧਨਾ ਹੈ ਕਿ ਆਪਣੇ ਆਪ ਨੂੰ ਈਸ਼ਵਰ ਵਰਗਾ ਬਣਾ। ਧਰਮ ਦੀ ਇਹ ਸਾਧਨਾ ਨਹੀਂ ਕਿ ਈਸ਼ਵਰ ਨੂੰ ਤੂੰ ਆਪਣੇ ਵਰਗਾ ਬਣਾ, ਈਸ਼ਵਰ ਨੂੰ ਅਸੀਂ ਆਪਣੇ ਵਰਗਾ ਬਣਾ ਹੀ ਨਹੀਂ ਸਕਦੇ। ਅਗਰ ਈਸ਼ਵਰ ਸਾਡੇ ਵਰਗਾ ਬਣ ਸਕਦਾ ਹੈ ਔਰ ਸਾਡੇ ਕਰਤਵ ਨਾਲ ਹੀ ਬਣ ਸਕਦਾ ਹੈ ਤਾਂ ਈਸ਼ਵਰ ਸਾਥੋਂ ਵੱਡਾ ਨਹੀਂ ਹੈ, ਮਹਾਨ ਨਹੀਂ ਹੈ। ਹਾਂ ਅਸੀਂ ਸਾਧਨਾ ਕਰਕੇ ਮਿਹਨਤ ਕਰਕੇ ਔਰ ਈਸ਼ਵਰ ਦੀ ਕਿਰਪਾ ਦੁਆਰਾ ਈਸ਼ਵਰ ਵਰਗੇ ਬਣਨ ਵਿਚ ਸਮਰੱਥ ਹੋ ਸਕਦੇ ਹਾਂ ਔਰ ਕਬੀਰ ਜੀ ਤੇ ਸਾਫ਼ ਕਹਿੰਦੇ ਨੇ।

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥**

(ਅੰਗ 1372)

ਹਰੀ ਦਾ ਭਗਤ ਐਸਾ ਚਾਹੀਦਾ ਹੈ ਜੈਸਾ ਕਿ ਹਰੀ ਆਪ ਹੈ। **ਨਾਉ ਖੁਦਾਈ ਅਲਹੁ ਭਇਆ॥** ਸਾਹਿਬ ਕਹਿੰਦੇ ਨੇ ਨਾਮ ਪ੍ਰਚਲਤ ਹੋਇਆ ਅੱਲਾ। ਅੱਜ ਕਰੀਬਨ ਕਰੀਬਨ ਇਹ ਨਾਮ ਸਮੁੱਚੀ ਦੁਨੀਆ ਵਿਚ ਬਹੁ ਗਿਣਤੀ ਵਿਚ ਉਜਾਗਰ ਹੈ। ਅਫਰੀਕਾ ਦਾ ਦੇਸ਼, ਅਰਬ, ਈਰਾਨ ਇਰਾਕ਼, ਅਫ਼ਗਾਨਿਸਤਾਨ, ਇੰਡੋਨੇਸ਼ੀਆ, ਮਲੇਸ਼ੀਆ, ਬੰਗਲਾ ਦੇਸ਼ ਪਾਕਿਸਤਾਨ ਔਰ ਹਿੰਦੁਸਤਾਨ ਵਿਚ ਵੀ ਕਾਫੀ ਤਾਦਾਦ ਵਿਚ ਰਸਨਾ ਤੇ ਨਾਮ ਹੈ ਅਲਹੁ। ਸਾਹਿਬ ਕਹਿੰਦੇ ਨੇ, ਇਹ ਸਮੇਂ ਦੇ ਮੁਤਾਬਿਕ਼ ਈਸ਼ਵਰ ਦਾ ਇਕ ਨਾਮ ਪਿਆ, ਜੋ ਪਹਿਲੇ ਕੁੱਝ ਹੋਰ ਨਾਮ ਸਨ, ਇਹ ਨਾਮ ਸਮੇਂ ਦੇ ਅਨੁਸਾਰ ਪ੍ਰਚਲਤ ਹੋਇਆ।

**ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥**

ਦੇਸ਼ ਵਾਸੀਆਂ ਨੇ ਕਪੜੇ ਨੀਲੇ ਪਹਨ ਲਏ, ਹਰੇ ਰੰਗ ਦੇ ਪਹਨ ਲਏ ਔਰ ਪਠਾਣ ਤੇ ਤੁਰਕ ਜਿਹੜੇ ਸਨ ਉਨ੍ਹਾਂ ਦਾ ਪਹਿਰਾਵਾ ਧਾਰਨ ਕਰਕੇ ਉਨ੍ਹਾਂ ਦੀ ਬੋਲੀ ਤੇ ਸ਼ੈਲੀ ਵੀ ਆਪਣੇ ਅਮਲ ਵਿਚ ਲਿਆਂਦੀ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਵਕ਼ਤ ਜੋ ਕੁੱਝ ਪ੍ਰਭਾਓ ਚਲ ਰਿਹਾ ਸੀ ਆਪ ਉਸ ਦਾ ਜ਼ਿਕਰ ਕਰਦੇ ਨੇ:-

**ਚਾਰੇ ਵੇਦ ਹੋਏ ਸਚਿਆਰ॥**

ਜਿਹੜੇ ਚਾਰੇ ਵੇਦ ਨੇ ਆਪਣੇ ਢੰਗ ਨਾਲ ਇਨ੍ਹਾਂ ਨੇ ਜੋ ਕੁੱਝ ਆਖਿਆ ਹੈ, ਜਿਹੜੀ ਵਿਚਾਰ ਹੈ ਉਹ ਸੱਚੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਇਹ ਇਕ ਖੂਬੀ ਹੈ ਕਿ ਆਪ ਕਿਸੇ ਵੀ ਧਰਮ, ਧਾਰਮਿਕ ਗ੍ਰੰਥ ਤੇ ਧਾਰਮਿਕ ਰਹਬਰ ਦੀ ਨਿੰਦਾ ਨਹੀਂ ਕਰਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੇ ਇਹ ਵਾਕ ਨੇ, **ਬੇਦ ਕਤੇਬ ਕਹਹੁ ਮਤ ਝੂਠੇ**, ਨਾ ਤੂੰ ਕਤੇਬਾਂ ਨੂੰ ਝੂਠਾ ਆਖ,ਨਾ ਤੂੰ ਬੇਦਾਂ ਨੂੰ ਝੂਠਾ ਆਖ। ਝੂਠਾ ਕੌਣ ਹੈ?

**ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨਾ ਬਿਚਾਰੈ॥**

(ਅੰਗ 1350)

ਜੋ ਇਨ੍ਹਾਂ ਦੀ ਸਹੀ ਵਿਚਾਰ ਨਹੀਂ ਕਰਦਾ ਬਸ ਓਹੀ ਝੂਠਾ ਹੈ, ਵਾਸਤਵਿਕ ਓਹੀ ਝੂਠਾ ਹੈ। ਹਰ ਧਰਮ ਗ੍ਰੰਥ ਵਿਚ ਕੁੱਝ ਖੂਬੀਆਂ ਮਿਲਣਗੀਆਂ, ਹਰ ਧਰਮ ਗ੍ਰੰਥ ਵਿਚ ਕੁੱਝ ਸੱਚ ਦੀ ਪ੍ਰੇਰਨਾ ਮਿਲੇਗੀ। ਪਰ ਜੋ ਪ੍ਰੇਰਨਾ ਲੈਣਾ ਹੀ ਨਹੀਂ ਚਾਹੁੰਦੇ ਉਹ ਅਵਗੁਣ ਲਭ ਲੈਣਗੇ। ਕਹਿੰਦੇ ਨੇ, ਇਕ ਦੋਸਤ ਹੈ, ਤਾਂ ਦੋਸਤ ਵਿਚ, ਮਿੱਤਰ ਵਿਚ, ਅਵਗੁਣ ਵੇਖਣੇ ਬੜੀ ਔਖੀ ਗੱਲ ਹੈ, ਨਹੀਂ ਵੇਖ ਸਕਦਾ, ਦਿਖਾਈ ਹੀ ਨਹੀਂ ਦਿੰਦੇ। ਉਹ ਮਿੱਤਰ ਕਲ ਜਦ ਦੁਸ਼ਮਨ ਬਣ ਗਿਆ, ਤਾਂ ਹੁਣ ਉਸ ਵਿਚ ਗੁਣ ਦਿਖਾਈ ਨਹੀਂ ਦਿੰਦੇ, ਦਰਿਸ਼ਟੀ ਬਦਲ ਗਈ, ਦੇਖਣ ਦਾ ਢੰਗ ਬਦਲ ਗਿਆ, ਹੁਣ ਉਸ ਨੂੰ ਇਕ ਵੀ ਗੁਣ ਦਿਖਾਈ ਨਹੀਂ ਦਿੰਦਾ। ਅਵਗੁਣ ਹੀ ਅਵਗੁਣ, ਚਰਚਾ ਵੀ ਕਰਦਾ ਹੈ ਅਵਗੁਣਾਂ ਦੀ, ਪਰ ਜਦ ਉਹ ਮਿੱਤਰ ਸੀ ਗੁਣ ਹੀ ਗੁਣ ਦਿਖਾਈ ਦਿੰਦੇ ਸਨ, ਅਵਗੁਣ ਦਿਖਾਈ ਹੀ ਨਹੀਂ ਦਿੰਦੇ ਸਨ। ਜਦ ਘਿਰਣਾ ਭਰੀ ਦਰਿਸ਼ਟੀ ਦੇ ਨਾਲ ਕੋਈ ਮਨੁੱਖ ਕਿਸੇ ਧਾਰਮਿਕ ਗ੍ਰੰਥ ਨੂੰ, ਧਾਰਮਿਕ ਰਹਬਰ ਨੂੰ, ਜਾਂ ਧਰਮ ਨੂੰ ਵੇਖਦਾ ਹੈ, ਤਾਂ ਉਸ ਨੂੰ ਕੋਈ ਗੁਣ ਨਹੀਂ ਦਿਖਾਈ ਦਿੰਦਾ। ਜਦ ਵਿਚਾਰ ਤਟਸਥਤਾ (Impartiality) ਨਾਲ, ਬਾਕਾਇਦਾ ਇਸ ਬਿਰਤੀ ਨਾਲ ਵੇਖਦਾ ਹੈ, ਤਾਂ ਹਰ ਧਰਮ ਗ੍ਰੰਥ ਵਿਚ ਕੁੱਝ ਖੂਬੀਆਂ, ਕੁਛ ਮਹਾਨ ਗੱਲਾਂ, ਕੁਝ ਜੀਵਨ ਦਾਇਕ ਗੱਲਾਂ ਉਸ ਨੂੰ ਦਿਖਾਈ ਦਿੰਦੀਆਂ ਹਨ ਔਰ ਹਰ ਧਰਮ ਗ੍ਰੰਥ ਨੂੰ ਵਿਚਾਰ ਦਰਿਸ਼ਟੀ ਨਾਲ ਹੀ ਪੜ੍ਹਨਾ ਚਾਹੀਦਾ ਹੈ, ਵੇਖਣਾ ਚਾਹੀਦਾ ਹੈ, ਤੇ ਸੁਣਨਾ ਚਾਹੀਦਾ ਹੈ। ਸਾਹਿਬ ਕਹਿੰਦੇ ਨੇ, **ਚਾਰੇ ਵੇਦ ਹੋਏ ਸਚਿਆਰ॥** ਆਪਣੀ ਥਾਂ ਤੇ ਚਾਰੇ ਵੇਦ ਸਚਿਆਰ ਹੋਏ।

**ਪੜਹਿ ਗੁਣਹਿ ਤਿਨ ਚਾਰ ਵੀਚਾਰ॥**

ਮਹਾਰਾਜ ਕਹਿੰਦ ਨੇ, ਇਨ੍ਹਾਂ ਨੂੰ ਜਿਹੜੇ ਪੜ੍ਹਨ ਵਾਲੇ ਸਨ, ਗੁਣਨ ਵਾਲੇ ਸਨ, ਉਹ ਐਸੀਆਂ ਐਸੀਆਂ ਉਕਤੀਆਂ ਤੇ ਯੁਕਤੀਆਂ ਦੇ ਮਾਲਕ ਸਨ, ਵਿਚਾਰਾਂ ਦੇ ਮਾਲਿਕ ਸਨ। ਪਰ ਮਹਾਰਾਜ ਕਹਿੰਦੇ ਨੇ, ਮੋਖਸ਼ ਕਿਵੇਂ ਪ੍ਰਾਪਤ ਹੋਵੇ? ਮੁਕਤੀ ਕਿਵੇਂ ਪ੍ਰਾਪਤ ਹੋਵੇ?

**ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥**

ਭਾਵਨਾ ਨਾਲ ਹਿਰਦਾ ਭਿਜਿਆ ਹੋਵੇ, ਤੇ ਭਾਉ ਪੂਰਤ ਪ੍ਰਭੂ ਦੀ ਬੰਦਗੀ ਕੀਤੀ ਜਾਏ ਤਾਂ ਹੀ ਪਰਮਾਤਮਾ ਵਲੋਂ ਮੋਖ ਦੀ ਪ੍ਰਾਪਤੀ ਹੋਵੇਗੀ, ਤੇ ਫਿਰ ਸਦਾਵੇ ਆਪਣੇ ਆਪ ਨੂੰ ਨੀਚ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**

(ਅੰਗ15)

**ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ॥**

(ਅੰਗ 812)

**ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥**

(ਅੰਗ12)

**ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥**
**ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵਿਸਰਿਆ॥**

(ਅੰਗ12)

ਇਸ ਤਰ੍ਹਾਂ ਦੇ ਸਤਿਗੁਰਾਂ ਦੇ ਇਹ ਬੋਲ ਨਿਰਮਾਣਤਾ ਦੇ ਨਾਲ ਭਰੇ ਹੋਏ, ਗ਼ਰੀਬੀ ਦੇ ਨਾਲ ਭਰੇ ਹੋਏ। ਸਤਿਗੁਰਾਂ ਦਾ ਇਹ ਮੂਲ ਉਪਦੇਸ਼॥ **ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥੨॥**

**ਪਉੜੀ॥**
**ਸਤਿਗੁਰ ਵਿਟਹੁ ਵਾਰਿਆ**
**ਜਿਤੁ ਮਿਲਿਐ ਖਸਮੁ ਸਮਾਲਿਆ॥**
**ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ**
**ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ॥**
**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥**
**ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥**
**ਕਰਿ ਕਿਰਪਾ ਪਾਰਿ ਉਤਾਰਿਆ॥੧੩॥**

**ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ॥** ਸਦਕੇ ਜਾਂਦੇ ਹਾਂ, ਕੁਰਬਾਨ ਜਾਂਦੇ ਹਾਂ ਅਸੀਂ ਸਤਿਗੁਰ ਤੋਂ ਜਿਸਨੂੰ ਮਿਲ ਕੇ, ਜਿਸਦੇ ਕੋਲ ਬੈਠ ਕੇ ਖਸਮ ਦੀ ਸੰਭਾਲ ਹੋਈ, ਖਸਮ ਦਾ ਪਤਾ ਚਲਿਆ, ਮਾਲਿਕ ਦਾ ਪਤਾ ਚਲਿਆ ਕਿ ਵਾਸਤਵਿਕ ਮਾਲਿਕ ਕੌਣ ਹੈ? ਸਾਰੇ ਜੀਵਾਂ ਦੀ ਸੰਭਾਲ ਕਰਨ ਵਾਲਾ ਕੌਣ ਹੈ? ਇਹ ਸਤਿਗੁਰੂ ਤੋਂ ਪਤਾ ਚਲਿਆ, ਅਸੀਂ ਉਸ ਤੋਂ ਕੁਰਬਾਨ ਜਾਂਦੇ ਹਾਂ, ਅਸੀਂ ਉਸ ਤੋਂ ਸਦਕੇ ਜਾਂਦੇ ਹਾਂ।

**ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨੑੀ ਨੇਤ੍ਰੀ ਜਗਤੁ ਨਿਹਾਲਿਆ॥**

ਜਿਸ ਨੇ ਆਪਣੇ ਉਪਦੇਸ਼ ਦੁਆਰਾ, ਆਪਣੀ ਸਿਖਿਆ ਦੁਆਰਾ ਅੱਖਾਂ ਦੇ ਵਿਚ ਐਸਾ ਸੁਰਮਾ ਪਾਇਆ, ਐਸਾ ਮਮੀਰਾ ਪਾਇਆ, **ਇਨੀ ਨੇਤ੍ਰੀ ਜਗਤੁ ਨਿਹਾਲਿਆ॥** ਫਿਰ ਅਸੀਂ ਇਨ੍ਹਾਂ ਅੱਖਾਂ ਨਾਲ ਜਗਤ ਦੀ ਅਸਲੀਅਤ ਵੇਖ ਲਈ, ਜਗਤ ਦੀ ਹਕ਼ੀਕ਼ਤ ਵੇਖ ਲਈ, ਇਹ ਜਗਤ ਕੀ ਹੈ? ਜਗਤ ਜੋ ਕੁਛ ਦਿਖਾਈ ਦੇ ਰਿਹਾ ਹੈ, ਉਹ ਕੁਛ ਨਹੀਂ ਹੈ।

**ਜੋ ਇਹੁ ਜਾਣਹੁ ਸੋ ਇਹੁ ਨਹਿ॥**

(ਅੰਗ 885)

ਭਗਤ ਕਬੀਰ ਜੀ ਕਹਿੰਦੇ ਨੇ, ਜੋ ਕੁੱਝ ਤੁਹਾਨੂੰ ਇਹ ਦਿਖਾਈ ਦੇ ਰਿਹਾ ਹੈ ਔਰ ਜੋ ਕੁੱਝ ਤੁਸੀਂ ਜਾਣਦੇ ਹੋ, ਇਹ ਨਹੀਂ ਹੈ। ਸਾਹਿਬਾਂ ਦਾ ਵੀ ਇਹੀ ਫ਼ਰਮਾਨ, ਕਿ ਜੋ ਕੁਛ ਜਗਤ ਬਾਰੇ ਆਪਣੀ ਸੋਚਣੀ ਰਖਦੇ ਹੋ ਜਗਤ ਇਹ ਕੁੱਝ ਨਹੀਂ ਹੈ। ਜਗਤ ਦੀ ਹਕ਼ੀਕ਼ਤ ਦਾ ਉਦੋਂ ਪਤਾ ਚਲਦਾ ਹੈ। **ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨੀ ਨੇਤ੍ਰੀ ਜਗਤੁ ਨਿਹਾਲਿਆ॥** ਅੰਜਨੁ=ਸੁਰਮਾ, ਅੰਜਨੁ=ਮਮੀਰਾ। ਜਿਸ ਨੇ ਗਿਆਨ ਦਾ ਸੁਰਮਾ, ਗਿਆਨ ਦਾ ਮਮੀਰਾ, ਅੱਖਾਂ ਵਿਚ ਪਾਇਆ ਹੈ, ਅੱਖਾਂ ਖੁਲ੍ਹ ਗਈਆਂ ਔਰ ਐਸੀਆਂ ਖੁਲ੍ਹੀਆਂ ਕਿ **ਇਨੀ ਨੇਤ੍ਰੀ ਜਗਤੁ ਨਿਹਾਲਿਆ॥** ਫਿਰ ਅਸੀਂ ਇਹਨਾਂ ਅੱਖਾਂ ਦੇ ਨਾਲ ਜਗਤ ਦੀ ਅਸਲੀਅਤ ਵੇਖ ਲਈ। ਅਸਲੀਅਤ ਉਦੋਂ ਦਿਖਾਈ ਦਿੰਦੀ ਹੈ, ਜਦੋਂ ਗੁਰੂ ਗਿਆਨ ਦਾ ਸੁਰਮਾ ਅੱਖਾਂ ਵਿਚ ਪਾਉਂਦਾ ਹੈ। ਫਿਰ ਬਿਰਖ ਕੁਛ ਹੋਰ ਦਿਖਾਈ ਦਿੰਦੇ ਹਨ, ਫਿਰ ਇਹ ਗ੍ਰਿਹ ਨਛੱਤਰ, ਸੂਰਜ ਚੰਦ, ਤਾਰੇ ਸਾਨੂ ਕੁਛ ਹੋਰ ਦਿਖਾਈ ਦਿੰਦੇ ਹਨ। ਭਗਤ ਨਾਮਦੇਵ ਦੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ ਹੈ, ਆਪ ਕਹਿੰਦੇ ਨ।

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥**

(ਅੰਗ 485)

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥**

(ਅੰਗ 485)

ਮੈਂ ਤੇ ਜਿਧਰ ਵੇਖਦਾ ਹਾਂ ਉਹ ਇਕ ਹੀ ਵਿਆਪਕ ਹੈ ਔਰ ਸਭ ਕੁਛ ਉਹ ਗੋਬਿੰਦ ਹੀ ਹੈ। ਇਹ ਤਾਂ ਹੀ ਹੋ ਸਕਦਾ ਹੈ ਕਿ ਗਿਆਨ ਦਾ ਸੁਰਮਾ ਅੱਖਾਂ ਵਿਚ ਹੋਵੇ। **ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨੀ ਨੇਤ੍ਰੀ ਜਗਤੁ ਨਿਹਾਲਿਆ॥**

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥**

ਉਸ ਮਾਲਿਕ ਨੂੰ ਛਡ ਕੇ ਜਿਹੜੇ ਕਿਸੇ ਹੋਰ ਦੀ ਇਬਾਦਤ ਵਿਚ ਜੁਟੇ ਹੋਏ ਹਨ, ਉਸ ਨੂੰ ਗੁਰੂ ਅੰਗਦ ਦੇਵ ਜੀ ਮਹਾਰਾਜ ਫਰਮਾਨ ਕਰਦੇ ਹਨ।

**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥**
**ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥**

(ਅੰਗ 229)

ਬਈ ਨੌਕਰ ਦੀ ਅਤੇ ਸੇਵਕ ਦੀ ਤੇ ਇਹ ਸੇਵਾ ਕਰ ਰਿਹਾ ਹੈ, ਮਾਲਿਕ ਦਿਖਾਈ ਨਹੀਂ ਦੇ ਰਿਹਾ। **ਚੇਰੀ ਦੀ ਸੇਵਾ ਕਰਹਿ**, ਚੇਲੇ ਦੀ ਸੇਵਾ ਕਰਦਾ ਪਿਆ, **ਠਾਕੁਰੁ ਨਹੀ ਦੀਸੈ॥** ਮਾਲਿਕ ਦਿਖਾਈ ਹੀ ਨਹੀਂ ਦਿੰਦਾ, ਮਾਲਿਕ ਦਾ ਬੋਧ ਹੀ ਨਹੀਂ। **ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥** ਮਟਕੀ ਦੇ ਵਿਚ ਅਗਰ ਪਾਣੀ ਪਾ ਕੇ ਰਿੜਕੀਏ ਤਾਂ ਮਖੱਣ ਨੇ ਥੋੜੀ ਨਿਕਲਨਾ ਹੈ, ਪਾਣੀ ਨੂੰ ਰਿੜਕ ਕੇ ਮਖੱਣ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ

ਇੱਥੇ ਵੀ ਕੁਛ ਐਸਾ ਹੀ ਫੁਰਮਾਨ ਕਰਦੇ ਨੇ। ਕਿ ਜਗਤ ਦਹੀਂ ਦੇ ਭੁਲੇਖੇ ਵਿਚ ਅਧਿਕਤਰ ਪਾਣੀ ਹੀ ਰਿੜਕ ਰਿਹਾ ਹੈ। ਇਸ ਨੂੰ ਕਬੀਰ ਜੀ ਵੀ ਕਹਿੰਦੇ ਨੇ।

**ਐਸੋ ਅਚਰਜੁ ਦੇਖਿਓ ਕਬੀਰ॥ ਦਧਿ ਕੈ ਭੋਲੇ ਬਿਰੋਲੈ ਨੀਰੁ॥**

(ਅੰਗ 326)

ਮੈਂ ਅਸਚਰਜ ਵੇਖਿਆ ਹੈ ਸੰਸਾਰ ਵਿਚ, ਕਿ ਦੁਨੀਆ ਦਹੀਂ ਦੇ ਭੁਲੇਖੇ ਵਿਚ ਪਾਣੀ ਰਿੜਕ ਰਹੀ ਹੈ। **ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥** ਮਾਲਿਕ ਨੂੰ ਛਡ ਕੇ ਦੂਜਿਆਂ ਦੀ ਬੰਦਗੀ ਵਿਚ ਜੋ ਲਗੇ ਹੋਏ ਨੇ,ਆਖ਼ਿਰ ਇਹ ਵਣਜਾਰੇ ਭਉ ਸਾਗਰ ਵਿਚ ਡੁਬ ਜਾਂਦੇ ਨੇ, ਗ਼ਰਕ ਹੋ ਜਾਂਦੇ ਨੇ। ਪਰ ਮਹਾਰਾਜ ਕਹਿੰਦੇ ਨੇ, **ਵਿਰਲੈ ਕਿਨੈ ਵੀਚਾਰਿਆ॥** ਕਿਸੇ ਵਿਰਲੇ ਨੇ ਆਪਣੀ ਵਿਚਾਰ ਵਿਚ ਇਹ ਗੱਲ ਲਿਆਂਦੀ ਹੈ, ਕਿ ਸਤਿਗੁਰ ਬੋਹਿਥ ਹੈ, ਸਤਿਗੁਰ ਜਹਾਜ਼ ਹੈ, ਇਹਦੇ ਵਿਚ ਬੈਠ ਕੇ ਪਾਰ ਹੋਇਆ ਜਾ ਸਕਦਾ ਹੈ, ਜੀਵਨ ਵਿਚ ਕੋਈ ਵਿਰਲਾ ਹੀ ਇਸ ਵਿਚਾਰ ਨੂੰ ਲਿਆਉਂਦਾ ਹੈ।

**ਕਰਿ ਕਿਰਪਾ ਪਾਰਿ ਉਤਾਰਿਆ॥੧੩॥**

ਜਿਸ ਦੇ ਉੱਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਹੋ ਜਾਏ, ਜਿਸਦੇ ਉੱਤੇ ਰਹਮਤ ਹੋ ਜਾਏ, ਉਸ ਨੂੰ ਸਤਿਗੁਰ ਬੋਹਿਥ ਦੀ ਪ੍ਰਾਪਤੀ ਹੋ ਜਾਂਦੀ ਹੈ ਔਰ ਅਕਾਲ ਪੁਰਖ ਦੀ ਕਿਰਪਾ ਦੁਆਰਾ ਉਹ ਪਾਰ ਉਤਰ ਜਾਂਦਾ ਹੈ, ਪਰਮ ਅਨੰਦ ਦੀ ਪ੍ਰਾਪਤੀ ਕਰ ਲੈਂਦਾ ਹੈ, ਸਮਾਧੀ ਦੀ ਪ੍ਰਾਪਤੀ ਕਰ ਲੈਂਦਾ ਹੈ। ਤੇਰ੍ਹਵੀਂ ਪਉੜੀ ਵਿਚ ਸਤਿਗੁਰ ਦੇਵ ਜੀ ਮਹਾਰਾਜ ਮੂਲ ਗੱਲ ਜਿਹੜੀ ਦੱਸਦੇ ਨੇ, ਉਹ ਇਹੀ ਕਿ ਸਤਿਗੁਰੂ ਇਕ ਜਹਾਜ਼ ਹੈ, ਜਿਸਦੇ ਵਿਚ ਬੈਠ ਕੇ ਅਸੀਂ ਪਾਰ ਹੋਣਾ ਹੈ ਅਤੇ ਸਤਿਗੁਰੂ ਇਕ ਗਿਆਨ ਹੈ, ਇਸ ਲਈ ਆਪਣੇ ਸੁਭਾਉ ਨੂੰ ਇਕ ਪਾਸੇ ਰਖ ਕੇ ਗੁਰੂ ਦਾ ਸੁਭਾਉ, ਤੇ ਅਕਾਲ ਪੁਰਖ ਦਾ ਸੁਭਾਉ ਪ੍ਰਾਪਤ ਕਰਨਾ ਹੈ। ਅਕਾਲ ਪੁਰਖ ਨੂੰ ਵੇਖ ਸਕਾਂਗੇ ਗੁਰੂ ਦੀ ਵਿਚਾਰ ਨਾਲ। ਆਪ ਕਹਿੰਦੇ ਨੇ, ਗੁਰੂ ਇਕ ਬੋਹਿਥ ਹੈ, ਇਸਦੇ ਵਿਚ ਬੈਠੋ, ਭਉ ਸਾਗਰ ਤੋਂ ਪਾਰ ਹੋਵੋ,ਪਰਮਧਾਮ ਵਿਚ ਪਹੁੰਚੋ।



**ਸਲੋਕੁ ਮਹਲਾ ੧॥**

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥**
**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥**
**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥**
**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥**
**ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥**
**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥**
**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥**

ਆਸਾ ਦੀ ਵਾਰ ਦੀ ਇਹ ਮਹਾਨ ਰਚਨਾ ਦੀ ਇਹ ਚੌਧਵੀਂ ਪਉੜੀ ਜਿਸ ਦੇ ਨਾਲ ਉਚਾਰਨ ਕੀਤੇ ਹੋਏ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਪਾਵਨ ਦੋ ਸਲੋਕ। ਪ੍ਰਥਮ ਸਲੋਕ ਵਿਚ ਮਨੁੱਖ ਦੀ ਉਸ ਮਹਾਨ ਭੁਲ, ਉਸ ਮਹਾਨ ਔਗੁਣ ਦਾ ਜ਼ਿਕਰ ਕਰਦੇ ਹਨ, ਜਿਸ ਵਿਚ ਕਰੀਬਨ ਕਰੀਬਨ ਅੱਜ ਸਾਰਾ ਜਗਤ ਗ੍ਰਸਿਆ ਹੋਇਆ ਹੈ। ਮਨੁੱਖ ਦਾ ਮੂਲ ਔਗੁਣ ਹੈ:-

**ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਕੀਨਾ॥**
**ਦ੍ਰਿਸਟਿ ਰੋਗ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥**
**ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥ ਰਹਾਉ॥**

(ਅੰਗ 1140)

ਮਨੁੱਖ ਦਾ ਜਿਹੜਾ ਮੂਲ ਰੋਗ ਹੈ, ਉਹ ਹੈ ਅਹੰਕਾਰ। ਹਾਥੀ ਦਾ ਮੂਲ ਰੋਗ ਹੈ ਕਾਮ, ਪਤੰਗੇ ਦਾ ਮੂਲ ਰੋਗ ਹੈ ਦਰਿਸ਼ਟ ਰੋਗ, ਉਸ ਦਾ ਸਾਰਾ ਔਗੁਣ ਦਰਿਸ਼ਟੀ ਤੇ ਖੜਾ ਹੈ। ਭੌਰੇ ਦਾ ਸਾਰਾ ਔਗੁਣ ਨਾਸਕਾ ਤੇ ਖੜਾ ਹੈ ਔਰ ਹਾਥੀ ਦਾ ਸਾਰਾ ਔਗੁਣ ਖਲੜੀ ਤੇ ਖੜਾ ਹੈ। ਮਨੁੱਖ ਦਾ ਸਾਰਾ ਔਗੁਣ ਮਨੁੱਖ ਦੀ ਸੋਚਣੀ ਤੇ ਖੜਾ ਹੈ, ਮਨੁੱਖ ਦੇ ਮਨ ਤੇ ਖੜਾ ਹੈ। ਮਨੁੱਖ ਦਾ ਜਿਹੜਾ ਸੂਖਸ਼ਮ ਇੰਦਰਾ ਮਨ ਹੈ, ਇਸ ਉੱਤੇ ਹੀ ਜਿਹੜਾ ਮਨੁੱਖ ਦਾ ਮੂਲ ਔਗਣ ਹੈ ਅਹੰਭਾਉ, ਮੈਂ ਹਾਂ, ਮੈਂ ਹੋਵਾਂ, ਦੂਜਾ ਨਹੀਂ ਹੋਣਾ ਚਾਹੀਦਾ। ਦੂਜਾ ਅਗਰ ਹੈ ਵੀ ਤਾਂ ਉਹ ਮੇਰੇ ਕੋਲੋਂ ਦਬਿਆ ਹੋਇਆ ਹੋਵੇ, ਮੇਰੇ ਪੈਰਾਂ ਦੇ ਥੱਲੇ ਹੋਵੇ, ਮੇਰੇ ਸਿਰ ਦੀ ਬਰਾਬਰੀ ਤੇ ਨਾ ਹੋਵੇ ਔਰ ਮੇਰੇ ਸਿਰ ਨਾਲੋਂ ਉੱਚਾ ਤਾਂ ਬਿਲਕੁਲ ਹੀ ਨਹੀਂ ਚਾਹੀਦਾ। ਮਨੁੱਖ ਦੀ ਇਹ ਮੂਲ ਮੰਗ ਹੈ ਔਰ ਹਰ ਵਕ਼ਤ, ਜੋ ਵੀ ਹੋਵੇ ਉਹ ਮੇਰੇ ਪੈਰਾਂ ਦੇ ਥੱਲੇ ਹੋਵੇ। ਅਗਰ ਕੋਈ ਉਠਿਆ ਵੀ ਹੈ ਤਾਂ ਉਸ ਦੀ ਬੁਲੰਦੀ ਮੇਰੇ ਸਿਰ ਤਕ ਹੋਵੇ, ਮੇਰੇ ਸਿਰ ਤੋਂ ਉੱਚਾ ਕੋਈ ਵੀ ਨਹੀਂ ਹੋਣਾ ਚਾਹੀਦਾ। ਜਦ ਮੇਰੇ ਸਿਰ ਤੋਂ ਕੋਈ ਉੱਚਾ ਹੋਵੇ ਤਾਂ ਉਸ ਦਾ ਸਿਰ ਕ਼ਲਮ ਕਰ ਦਿੱਤਾ ਜਾਏ, ਉਸਦੇ ਸਿਰ ਨੂੰ ਦਬਾ ਦਿੱਤਾ ਜਾਏ। ਗਰਜ਼ ਕਿ ਮਨੁੱਖਾਂ ਦੀ ਇਸੇ ਅਹੰਭਾਉ ਬਿਰਤੀ ਤੋਂ ਪਤਾ ਨਹੀਂ ਕਿਤਨੇ ਸਿਰ ਕੱਟੇ ਜਾਂਦੇ ਨੇ, ਕਿਤਨੇ ਸਿਰ ਦਬਾਏ ਜਾਂਦੇ ਹਨ। ਰੋਜ਼ ਪ੍ਰਿਥਵੀ ਤੇ ਬੇਸ਼ੁਮਾਰ ਸਿਰਾਂ ਨੂੰ ਦਬਾਇਆ ਜਾਂਦਾ ਹੈ, ਬੇਸ਼ੁਮਾਰ ਸਿਰ ਕ਼ਤਲ ਕਰਕੇ ਪਰਾਂ ਸੁੱਟ ਦਿੱਤੇ ਜਾਂਦੇ ਨੇ, ਕਿਹੜੇ ਸਿਰ, ਜੋ ਬਰਾਬਰੀ ਤੇ ਆਉਣ ਜਾਂ ਉੱਚਾ ਉਠਣ ਦੀ ਕੋਸ਼ਿਸ਼ ਕਰਨ। ਮਨੁੱਖ ਆਪਣਾ ਸਿਰ ਉੱਚਾ ਕਰਨਾ ਚਾਹੁੰਦਾ ਹੈ, ਦੂਜਿਆਂ ਦੇ ਸਿਰ ਨੀਵੇਂ ਕਰਨੇ ਚਾਹੁੰਦਾ ਹੈ। ਇਹ ਮਨੁੱਖ ਦੀ ਜਨਮ ਤੋਂ ਔਰ ਜੁਗਾਂ ਜੁਗਾਂ ਤੋਂ ਮੰਗ ਚਲੀ ਆ ਰਹੀ ਹੈ। ਮੂਲ ਔਗੁਣ ਅਹੰਭਾਉ ਹੈ, ਦੂਜਿਆਂ ਦਾ ਸਿਰ ਨੀਵਾਂ ਹੋਵੇ, ਮੇਰਾ ਸਿਰ ਉੱਚਾ ਅਤੇ ਮੰਗ ਹਰ ਇਕ ਦੀ ਇਹੀ ਕਿ, ਮੇਰਾ ਸਿਰ ਉੱਚਾ ਹੋਵੇ। ਔਰ

ਕੋਈ ਸਿਰ ਹੈ ਬਾਕੀ ਤਾਂ ਉਹ ਮੇਰੇ ਪੈਰਾਂ ਥੱਲੇ ਚਾਹੀਦਾ ਹੈ, ਨੀਵੇਂ ਚਾਹੀਦੇ ਹਨ। ਇਸ ਵਾਸਤੇ ਜਿਸ ਕੋਲ ਜਿਤਨੀ ਜ਼ਿਆਦਾ ਤ਼ਾਕ਼ਤ ਆਉਂਦੀ ਹੈ, ਉਹ ਦੂਜਿਆਂ ਦੇ ਸਿਰ ਕੁਚਲਦਾ ਹੈ ਜਾਂ ਕਟਦਾ ਹੈ। ਇਸ ਪ੍ਰਿਥਵੀ ਦੇ ਉੱਤੇ ਪਤਾ ਨਹੀਂ ਕਿਤਨੇ ਸਿਰ ਕੱਟੇ ਜਾ ਚੁੱਕੇ ਨੇ, ਕਿਤਨੇ ਸਿਰ ਕੁਚਲੇ ਜਾ ਚੁੱਕੇ ਨੇ, ਕਿਤਨੇ ਸਿਰ ਦਬਾਏ ਜਾ ਚੁੱਕੇ ਨੇ ਔਰ ਇਹ ਸਿਲਸਿਲਾ ਜਾਰੀ ਹੈ, ਖ਼ਤਮ ਨਹੀਂ ਹੋਇਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਸਲੋਕ ਵਿਚ, ਗੁਣਾਂ ਦਾ ਮੂਲ ਗੁਣ ਦਸਦੇ ਹਨ ਅਤੇ ਔਗੁਣਾਂ ਦਾ ਮੂਲ ਔਗੁਣ ਦਸਦੇ ਹਨ। ਸਿਰਮੌਰ ਔਗੁਣ ਕੀ ਹੈ ਅਹੰਭਾਉ। ਅਗਰ ਅਹੰਭਾਉ ਸਿਰਮੌਰ ਔਗਣ ਹੈ ਤਾਂ ਫਿਰ ਕੁਦਰਤੀ ਗੱਲ ਹੈ, ਨਿਰਮਾਣਤਾ ਸਿਰਮੌਰ ਗੁਣ ਹੋਵੇਗੀ। ਇਸ ਲਈ ਸਾਹਿਬ ਕਹਿੰਦੇ ਨੇ:-

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥**

(ਅੰਗ 470)

ਚੰਗਿਆਈਆਂ ਦਾ ਤਤ, ਮੂਲ ਨਿਚੋੜ, **ਮਿਠਤੁ ਨੀਵੀ**, ਨਿਰਮਾਣਤਾ ਔਰ ਮਿਠਾਸ। ਬੋਲਾਂ ਵਿਚ ਮਧੁਰਤਾ ਔਰ ਜੀਵਨ ਵਿਚ, ਵਰਤਣ ਵਿਚ, ਨਿਰਮਾਣਤਾ। ਅਗਰ ਜੀਵਨ ਵਿਚ, ਸੋਚਣੀ ਵਿਚ ਨਿਰਮਾਣਤਾ ਹੈ ਤਾਂ ਬੋਲਾਂ ਵਿਚ ਮਧੁਰਤਾ ਹੋਵੇਗੀ। ਅਗਰ ਸੋਚਣੀ ਵਿਚ, ਮਨ ਵਿਚ ਅਹੰਭਾਉ ਹੈ, ਤਾਂ ਬੋਲਾਂ ਵਿਚ ਕਠੋਰਤਾ ਹੋਵੇਗੀ, ਬੋਲਾਂ ਵਿਚ ਸਖ਼ਤੀ ਹੋਵੇਗੀ ਔਰ ਕਠੋਰ ਬੋਲ ਤਾਂ ਹਿੰਸਾ ਕਰਦੇ ਨੇ, ਕਠੋਰ ਬੋਲ ਦੂਜੇ ਨੂੰ ਚੋਟ ਪਹੁੰਚਾਉਂਦੇ ਨੇ। ਮਹਾਰਾਜ ਕਹਿੰਦੇ ਨੇ ਉਹ ਤੇ ਵਾਸਤਵਿਕ ਮੂਰਖ ਹੀ ਹੁੰਦਾ ਹੈ।

**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥**

(ਅੰਗ 473)

ਸਤਿਗੁਰ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਹਨ ਕਿ, **ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥** ਤਮਾਮ ਦੈਵੀ ਗੁਣਾਂ ਚੰਗਿਆਈਆਂ ਦਾ ਤਤ ਕੀ ਹੈ? ਬੋਲਾਂ ਵਿਚ ਮਿਠਾਸ ਔਰ ਸੋਚਣੀ ਵਿਚ ਨਿਮਰਤਾ। ਜੈਸੇ ਤਿਲਾਂ ਨੂੰ ਨਿਚੋੜ ਕੇ ਉਹਨਾਂ ਦਾ ਤੇਲ ਕਢੀ ਦਾ ਹੈ, ਬਦਾਮਾਂ ਦਾ ਬਦਾਮ ਰੋਗਨ, ਫੁਲਾਂ ਦਾ ਸੈਂਟ ਕਢੀ ਦਾ ਹੈ। ਇਸ ਤਰ੍ਹਾਂ ਦੁਨੀਆ ਭਰ ਦੀਆਂ ਸਾਰੀਆਂ ਚੰਗਿਆਈਆਂ ਦਾ ਅਗਰ ਨਿਚੋੜ ਹੈ ਤਾਂ ਉਹ ਹੈ ਨਿਮਰਤਾ ਔਰ ਬੋਲਾਂ ਵਿਚ ਮਧੁਰਤਾ ਤੇ ਮਿਠਾਸ। ਸੰਬੰਧ ਟੁੱਟਦੇ ਨੇ ਕਠੋਰ ਬਚਨਾਂ ਨਾਲ, ਜੈਸੇ ਕਠੋਰ ਪੱਥਰ ਨਾਲ ਸ਼ੀਸ਼ਾ ਟੁੱਟਦਾ ਹੈ। ਕਠੋਰ ਬਚਨਾਂ ਨਾਲ ਦਿਲ ਟੁੱਟਦੇ ਨੇ, ਕਠੋਰ ਬਚਨਾਂ ਨਾਲ ਹਿਰਦੇ ਟੁੱਟਦੇ ਨੇ। ਇਸ ਵਾਸਤੇ ਬਚਨਾਂ ਦੀ ਕਠੋਰਤਾ ਇਕ ਮਹਾਨ ਪਾਪ ਹੈ ਔਰ ਇਹ ਪਾਪ ਉਦਯ ਹੁੰਦਾ ਹੈ ਅਹੰਭਾਉ ਤੋਂ, ਅਹੰਕਾਰ ਤੋਂ। ਸਤਿਗੁਰ ਦੇਵ ਜੀ ਕਹਿੰਦੇ ਨੇ, ਇਹ ਗੁਣ ਦੈਵੀ ਸੰਪਦਾ ਦਾ ਤਤ ਹੈ, ਜ਼ਿੰਦਗੀ ਦੀ ਸੋਚਣੀ ਵਿਚ ਨਿਮਰਤਾ ਔਰ ਬੋਲਾਂ ਵਿਚ ਮਧੁਰਤਾ। ਇਸ ਤੋਂ ਉਲਟ ਜਿਹੜਾ ਅਹੰਕਾਰੀ ਹੈ, ਉਸ ਦੇ ਵਾਸਤੇ ਆਪ ਨੇ ਬੜਾ ਸੁੰਦਰ ਪ੍ਰਮਾਣ ਦੇ ਕੇ ਸਮਝਾਇਆ ਹੈ, ਉਹ ਐਸਾ:-

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥**

ਦਰਖ਼ਤਾਂ ਵਿਚੋਂ ਸਿੰਮਲ ਦਾ ਦਰਖ਼ਤ, ਬੜਾ ਉੱਚਾ ਹੈ, ਬੜਾ ਸਿੱਧਾ ਹੈ, ਬੜਾ ਇਸ ਦਾ ਵਿਸਥਾਰ ਹੈ, ਬੁਲੰਦੀਆਂ ਨੂੰ ਛੋਂਹਦਾ ਹੈ, ਗਗਨ ਚੁੰਮੀ ਇਸ ਦੀਆਂ ਸ਼ਾਖਾਂ ਨੇ, ਇਹਦੇ ਪੱਤੇ ਨੇ, ਇਹਦੀਆਂ ਟਹਿਣੀਆਂ ਨੇ। ਦਰਖ਼ਤਾਂ ਵਿਚੋਂ ਉੱਚਾ ਸਿੱਧਾ ਫੈਲਿਆ ਹੋਇਆ, ਬਹੁਤ ਵੱਡਾ, ਬਹੁਤ ਦੀਰਘ, ਬਹੁਤ ਸਿੱਧਾ, ਲੇਕਿਨ:-

**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥**

ਦੂਰੋਂ ਉੱਡਦੇ ਹੋਏ ਪੰਛੀ ਜੇ ਇਹ ਆਸ ਕਰਕੇ ਆਉਣ, ਇਹ ਦਰਖ਼ਤ ਬਹੁਤ ਵੱਡਾ ਹੈ, ਇਹ ਦਰਖ਼ਤ ਬਹੁਤ ਦੀਰਘ ਹੈ, ਇਸ ਦੀਆਂ ਸ਼ਾਖਾਂ, ਗਗਨ ਚੁੰਮੀ ਨੇ, ਤੇ ਸਿਰਫ ਉਸ ਦੇ ਵਡਪੁਣੇ ਨੂੰ ਹੀ ਸਾਹਮਣੇ ਰਖ ਕੇ, ਆਸ ਰਖ ਕੇ

ਆਉਣ ਤਾਂ ਮਹਾਰਾਜ ਕਹਿੰਦੇ ਨੇ, ਉਹ ਨਿਰਾਸ ਹੋ ਕੇ ਕਿਧਰ ਜਾਣ, ਭਾਵ ਨਿਰਾਸੇ ਹੁੰਦੇ ਹਨ, ਮਾਯੂਸੀ ਹੁੰਦੀ ਹੈ। ਪੰਛੀ ਦੀ ਆਸ਼ਾ ਤੇ ਇਹ ਹੁੰਦੀ ਹੈ ਕਿ ਛਾਇਆ ਮਿਲੇ, ਫਲ ਮਿਲਣ ਅਤੇ ਇਹ ਦੋਵੇਂ ਸਿੰਮਲ ਦੇ ਦਰਖ਼ਤ ਕੋਲ ਨਹੀਂ ਹਨ। ਅਹੰਕਾਰੀ ਕੋਲ ਦਰਅਸਲ ਹਲੀਮੀ ਸੁਭਾਉ ਨਹੀਂ ਹੈ, ਉਹ ਕਿਸੇ ਦਾ ਆਸਰਾ ਨਹੀਂ ਬਣਦਾ ਔਰ ਕਿਸੇ ਦੀ ਆਸ ਪੁਜਾਂਦਾ ਹੀ ਨਹੀਂ, ਜੋ ਮਨੁੱਖ ਕਿਸੇ ਨੂੰ ਨਿਰਾਸ ਤੋਰ ਦਿੰਦਾ ਹੈ, ਇਹ ਵੀ ਘੋਰ ਪਾਪ ਹੈ ਔਰ ਖ਼ਾਸ ਕਰਕੇ ਇਕ ਛੋਟਾ ਆਵੇ, ਤੇ ਇਕ ਵੱਡਾ ਉਸ ਦੀ ਆਸ ਨਾ ਪੂਰੀ ਕਰੇ, ਆਪਣੀ ਯੋਗਤਾ ਦੇ ਮੁਤਾਬਿਕ ਤਾਂ ਇਹ ਵੀ ਇਕ ਘੋਰ ਪਾਪ ਹੈ। ਇਸ ਦੁਨੀਆ ਵਿਚ ਕੋਈ ਵਿਰਲੇ ਹੀ ਵੱਡੇ ਮਨੁੱਖ ਹਨ ਜੋ ਛੋਟਿਆਂ ਦੀ ਆਸ ਪੂਰੀ ਕਰਦੇ ਹਨ। ਜਿਹੜਾ ਥੁੜਿਆ ਹੋਇਆ ਹੈ, ਜਿਹੜਾ ਛੋਟਾ ਹੈ, ਆਖ਼ਿਰ ਉਹ ਆਸ ਰੱਖ ਕੇ ਕਿਸੇ ਵੱਡੇ ਕੋਲ ਹੀ ਆ ਸਕਦਾ ਹੈ। ਨਿਰਧਨ ਧਨਵਾਨ ਦੇ ਕੋਲ ਆ ਸਕਦਾ ਹੈ, ਨਿਰਬਲ ਬਲਵਾਨ ਦੇ ਕੋਲ ਆ ਸਕਦਾ ਹੈ ਔਰ ਇਸੇ ਤਰੀਕੇ ਨਾਲ ਮਾਸੂਮ ਤੇ ਪਵਿੱਤਰ ਕਿਸੇ ਬਹੁਤ ਵੱਡੇ ਸੱਤਾਧਾਰੀ ਕੋਲ ਆ ਸਕਦਾ ਹੈ ਜਿਸ ਦੇ ਉੱਤੇ ਜੁਰਮ ਹੋਇਆ ਹੈ। ਮਜ਼ਲੂਮ ਹੈ, ਉਹ ਇਨਸਾਫ ਲੈਣ ਲਈ ਕਿਸੇ ਰਾਜੇ ਕੋਲ ਹੀ ਆ ਸਕਦਾ ਹੈ, ਇਹ ਤੇ ਇਕ ਨਿਯਮਾਵਲੀ ਹੈ। ਅਗਰ ਧਨਵਾਨ ਕੋਲੋਂ ਨਿਰਧਨ ਦੀ ਇੱਛਾ ਪੂਰੀ ਨਹੀਂ ਹੋਈ, ਬਲਵਾਨ ਕੋਲ ਨਿਰਬਲ ਦਾ ਦਰਅਸਲ ਦਿਲ ਤੇ ਦੁੱਖ ਨਹੀਂ ਵੰਡਾਇਆ ਗਿਆ ਔਰ ਇਕ ਮਜ਼ਲੂਮ ਨੂੰ ਸੱਤਾਧਾਰੀ ਦੇ ਪਾਸੋਂ ਨਿਆਂ ਨਹੀਂ ਮਿਲਿਆ, ਇਨਸਾਫ ਨਹੀਂ ਮਿਲਿਆ ਤਾਂ ਮਹਾਰਾਜ ਕਹਿੰਦੇ ਨੇ, ਉਹ ਤਾਂ ਸਿੰਮਲ ਰੁਖ ਦੀ ਤਰ੍ਹਾਂ ਹੈ, ਉੱਚਾ ਜ਼ਰੂਰ ਹੈ, ਵੱਡਾ ਜ਼ਰੂਰ ਹੈ, ਦੀਰਘ ਜ਼ਰੂਰ ਹੈ, ਫੈਲਿਆ ਹੋਇਆ ਜ਼ਰੂਰ ਹੈ, ਦਰਖ਼ਤਾਂ ਵਿਚੋਂ ਸਭ ਤੋਂ ਬੁਲੰਦ ਹੈ, ਲੇਕਿਨ ਕਿਸੇ ਦਾ ਆਸਰਾ ਨਹੀਂ ਹੈ, ਕਿਸੇ ਦੀ ਵਾਰਸ ਨਹੀਂ ਬਣਦਾ, ਕਿਸੇ ਦੇ ਸੁਖ ਦਾ ਬਾਇਸ ਇਹ ਨਹੀਂ ਬਣਦਾ। ਦੁਨੀਆ ਵਿਚ ਸਿੰਮਲ ਰੁਖ ਦੀ ਤਰ੍ਹਾਂ ਪਤਾ ਨਹੀਂ ਕਿਤਨੇ ਹੀ ਮਨੁੱਖ ਹਨ, ਧਨ ਸੰਪਦਾ ਦੀ ਬੁਲੰਦੀ ਉਨ੍ਹਾਂ ਕੋਲ ਹੈ, ਰਾਜ ਸੱਤਾ ਦੀ ਬੁਲੰਦੀ ਉਨ੍ਹਾਂ ਕੋਲ ਹੈ ਔਰ ਕਈ ਗੁਣਾਂ ਦੀ ਬੁਲੰਦੀ ਉਨ੍ਹਾਂ ਕੋਲ ਹੈ, ਲੇਕਿਨ ਉਹ ਕਿਸੇ ਨਿਆਸਰੇ ਦਾ ਆਸਰਾ ਨਹੀਂ ਬਣ ਸਕਦੇ, ਕਿਸੇ ਲੋੜਵੰਦ ਦੀ ਲੋੜ ਪੂਰੀ ਨਹੀਂ ਕਰ ਸਕਦੇ। ਜੋ ਵੱਡਾ ਹੋ ਕੇ ਕਿਸੇ ਲੋੜਵੰਦ ਦੀ ਪੂਰਤੀ ਨਹੀਂ ਕਰ ਸਕਦਾ। ਜੋ ਮਹਾਨ ਚੋਟੀ ਦਾ ਧਨਵਾਨ ਹੋ ਕੇ ਕਿਸੇ ਨਿਰਧਨ ਦਾ ਆਸਰਾ ਨਹੀਂ ਬਣ ਸਕਦਾ, ਜੋ ਮਹਾਨ ਬਲਵਾਨ ਹੋ ਕੇ ਕਿਸੇ ਮਜ਼ਲੂਮ ਦਾ ਆਸਰਾ ਨਹੀਂ ਬਣ ਸਕਦਾ, ਸਾਹਿਬ ਕਹਿੰਦੇ ਨੇ, ਉਹ ਤੇ ਸਿੰਮਲ ਰੁਖ ਹੈ। ਸੂਰਮਾ ਤੇ ਓਹੀ ਹੈ, ਬੜਾ ਸੁੰਦਰ ਵਾਕ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ:-

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥**

(ਅੰਗ 1105)

ਦੀਨ ਕੇ ਹੇਤ, ਨਿਤਾਣਾ, ਨਿਮਾਣਾ, ਗ਼ਰੀਬ, ਮੁਫ਼ਲਿਸ, ਕਮਜ਼ੋਰ। ਸੂਰਮਾ ਉਹ ਹੈ, ਜੋ ਕਿਸੇ ਕਮਜ਼ੋਰ ਦੀ ਬਾਂਹ ਪਕੜੇ। ਜ਼ਾਲਮ ਉਹ ਹੈ ਜੋ ਕਿਸੇ ਕਮਜ਼ੋਰ ਦੀਆਂ ਬਾਹਾਂ ਤੋੜੇ, ਕਟ ਦੇਵੇ, ਜ਼ਾਲਮ ਓਹੀ ਹੈ, ਜਾਬਰ ਓਹੀ ਹੈ ਕਿ ਕਿਸੇ ਮਜ਼ਲੂਮ ਕਮਜ਼ੋਰ ਨਿਮਾਣੇ, ਨਿਤਾਣੇ ਦੀਆਂ ਦੋਵੇਂ ਬਾਹਾਂ ਤੋੜ ਕੇ ਰੱਖ ਦੇਵੇ। ਸੂਰਮਾ ਓਹੀ ਹੈ, ਮਹਾਂਬਲੀ ਓਹੀ ਹੈ ਜੋ ਕਿਸੇ ਕਮਜ਼ੋਰ ਦੀਆਂ ਬਾਹਾਂ ਦਾ ਆਸਰਾ ਬਣ ਜਾਏ। ਕਿਸੇ ਕਮਜ਼ੋਰ ਦੀਆਂ ਬਾਹਾਂ ਦੇ ਨਾਲ ਆਪਣੀਆਂ ਬਾਹਾਂ ਜੋੜ ਕੇ ਉਸ ਨੂੰ ਬਲਬਾਨ ਬਣਾ ਦੇਵੇ, ਉਸ ਨੂੰ ਮਹਾਨ ਬਣਾ ਦੇਵੇ, ਬਸ ਉਹ ਸੂਰਮਾ ਹੈ। ਸੂਰਮੇ ਉਹ ਨਹੀਂ ਜੋ ਕਿਸੇ ਦੀਆਂ ਬਾਹਾਂ ਤੋੜ ਦਿੰਦੇ ਹਨ। ਸੂਰਮੇ ਉਹ ਜੋ ਕਮਜ਼ੋਰ ਦੀਆਂ ਬਾਹਾਂ ਨਾਲ ਜੋੜ ਕੇ ਉਸ ਨੂੰ ਬਲਵਾਨ ਬਣਾ ਦਿੰਦੇ ਹਨ, ਕਿਸੇ ਦੀ ਬਾਂਹ ਬਣਦੇ ਨੇ, ਕਿਸੇ ਦਾ ਆਸਰਾ ਬਣਦੇ ਨੇ, ਕਿਸੇ ਦੀ ਵਾਰਸ ਬਣ ਜਾਂਦੇ ਨੇ। ਜਿੱਥੇ ਸੂਰਮਾ ਉਹ ਹੈ, ਉੱਥੇ ਧਨਵਾਨ ਵੀ ਓਹੀ ਹੈ, ਜਿਸ ਦਾ ਦਿਲ ਵੱਡਾ ਹੈ। ਜਿਸਦੇ ਧਨ ਤੋਂ ਕਿਸੇ ਨੂੰ ਸੁਖ ਮਿਲ ਸਕਦਾ ਹੈ। ਗੁਣਵਾਨ ਵੀ ਓਹੀ ਵੱਡਾ ਹੈ, ਜੋ ਆਪਣੇ ਗੁਣਾਂ ਨੂੰ ਵੰਡਦਾ ਹੈ, ਤਕ਼ਸੀਮ ਕਰਦਾ ਹੈ, ਹੋਰ ਵੀ ਕਈਆਂ ਦੀ ਝੋਲੀ ਵਿਚ ਗੁਣਾਂ ਨੂੰ ਪਾਉਂਦਾ ਹੈ, ਗੁਣਵਾਨ ਹੋ ਕੇ ਅਗਰ ਗੁਣ ਨਹੀਂ ਵੰਡ ਰਿਹਾ, ਧਨਵਾਨ ਹੋ ਕੇ ਅਗਰ ਨਿਰਧਨ ਦਾ ਆਸਰਾ ਨਹੀਂ ਬਣ ਰਿਹਾ, ਤੇ ਬਲਵਾਨ ਹੋ ਕੇ ਕਿਸੇ ਕਮਜ਼ੋਰ ਦੀ ਬਾਂਹ ਨਹੀਂ ਪਕੜਦਾ, ਤਾਂ ਮਹਾਰਾਜ ਕਹਿੰਦੇ ਨੇ ਉਹ ਤੇ ਸਿੰਮਲ ਰੁਖ ਦੀ ਤਰ੍ਹਾਂ ਹੈ। ਨਾ ਉਹ ਗੁਣਵਾਨ ਹੈ, ਨਾ ਉਹ ਧਨਵਾਨ ਹੈ, ਨਾ ਹੀ ਉਹ ਬਲਵਾਨ ਹੈ, ਉਹ ਤੇ ਸਿੰਮਲ ਰੁਖ ਦੀ ਤਰ੍ਹਾਂ ਹੈ। ਉੱਚਾ ਜ਼ਰੂਰ ਹੈ, ਫੈਲਿਆ ਹੋਇਆ ਜ਼ਰੂਰ ਹੈ, ਪਸਰਿਆ ਹੋਇਆ ਜ਼ਰੂਰ ਹੈ, ਲੇਕਿਨ,

**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥**

ਉਹ ਜੋ ਫਲ ਦੀ ਆਸ ਕਰਕੇ ਆਏ ਨੇ, ਛਾਇਆ ਦੀ, ਆਸਰੇ ਦੀ, ਉਹ ਹੁਣ ਨਿਰਾਸ ਹੋ ਕੇ ਕਿੱਥੇ ਜਾਣ, ਭਾਵ ਨਿਰਾਸ ਹੀ ਜਾਣਗੇ। ਇਸ ਸਿੰਮਲ ਰੁਖ ਪਾਸੋਂ ਉਨ੍ਹਾਂ ਦੀ ਇੱਛਾ ਦੀ ਪੂਰਤੀ ਹੋ ਨਹੀਂ ਸਕਦੀ, ਸਾਹਿਬ ਕਹਿੰਦੇ ਨੇ:-

**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥**

ਕਿਆ ਸਿੰਮਲ ਦਾ ਰੁਖ ਫਲੀਭੂਤ ਨਹੀਂ ਹੁੰਦਾ, ਉਸ ਨੂੰ ਫਲ ਨਹੀਂ ਲਗਦੇ, ਉਹ ਜੋ ਆਉਂਦੇ ਨੇ, ਉਹ ਪੰਛੀ ਜੋ ਨਿਰਾਸ ਚਲੇ ਜਾਂਦੇ ਨੇ, ਕਿਆ ਇਹ ਫਲੀਭੂਤ ਨਹੀਂ ਹੁੰਦਾ? ਕਿਆ ਇਹਦੇ ਕੋਲ ਫਲ ਨਹੀਂ? ਦਰਖ਼ਤ ਦੇ ਫਲ ਨੇ, ਦਰਖ਼ਤ ਦੇ ਫੁੱਲ ਨੇ, ਮਨੁੱਖ ਕੋਲ ਵੀ ਫਲ ਨੇ ਮਨੁੱਖ ਕੋਲ ਵੀ ਫੁੱਲ ਨੇ। ਮਨੁੱਖ ਦਾ ਫਲ ਹੈ, ਉਸ ਦੀ ਔਲਾਦ। ਸਰੀਰ ਦਾ ਫਲ ਹੈ, ਤਨ ਦਾ ਫਲ ਹੈ, ਪੁੱਤਰ, ਪੋਤਰੇ, ਪੜੋਤੇ, ਇਹ ਤਰ੍ਹਾਂ ਤਰ੍ਹਾਂ ਦੇ ਫਲ ਤੇ ਫੁੱਲ ਹੋਏ। ਰੁਖ ਦੀ ਸੰਪਦਾ, ਇਹ ਇਹਦੇ ਪੱਤੇ ਨੇ, ਇਹ ਇਸਦੀਆਂ ਟਹਿਣੀਆਂ ਨੇ। ਪਰ ਮਹਾਰਾਜ ਕਹਿੰਦੇ ਨੇ, **ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥** ਜਿਹੜਾ ਫਿੱਕਾ ਬੰਦਾ ਹੈ, ਅਹੰਕਾਰੀ ਬੰਦਾ ਹੈ, ਉਸਦੀ ਔਲਾਦ ਵੀ ਫਿੱਕੀ ਹੈ, ਉਸਦੀ ਔਲਾਦ ਵੀ ਅਹੰਕਾਰੀ ਹੈ। ਉਸਦੇ ਪੁੱਤਰ, ਪੋਤਰੇ, ਉਸਦੇ ਫਲ ਤੇ ਫੁੱਲ ਵੀ ਫਿੱਕੇ ਨੇ, ਕਿਸੇ ਕੰਮ ਦੇ ਨਹੀਂ। ਨਾ ਉਸਦੇ ਪੁੱਤਰ ਕਿਸੇ ਦਾ ਸਹਾਰਾ ਬਣਦੇ ਹਨ, ਨਾ ਉਸਦੇ ਪੋਤਰੇ ਕਿਸੇ ਦਾ ਸਹਾਰਾ ਬਣਦੇ ਨੇ, **ਕੰਮਿ ਨ ਆਵਹਿ ਪਤ॥** ਉਸਦੀ ਧਨ ਸੰਪਦਾ ਵੀ ਕਿਸੇ ਕੰਮ ਨਹੀਂ ਆਉਂਦੀ। ਉਹ ਜੋ ਪੱਤੇ ਨੇ, ਉਹ ਜੋ ਸ਼ਾਖ਼ਾਂ ਨੇ, ਉਹ ਜੋ ਸਾਰਾ ਪਸਾਰਾ ਹੈ, ਉਹ ਵੀ ਕਿਸੇ ਨਿਆਸਰੇ ਦੀ ਆਸ ਨਹੀਂ ਪੁਜਾਂਦਾ। ਕਿਸੇ ਨਿਮਾਣੇ ਦਾ ਮਾਣ ਨਹੀਂ ਬਣਦਾ, ਕਿਸੇ ਨਿਤਾਣੇ ਦੀ ਓਟ ਨਹੀਂ ਬਣਦਾ। ਮਹਾਰਾਜ ਕਹਿੰਦੇ ਨੇ, ਇਸ ਤਰ੍ਹਾਂ ਦਾ ਧਨਵਾਨ, ਇਸ ਤਰ੍ਹਾਂ ਦਾ ਬਲਵਾਨ ਬੰਦਾ, ਬਸ ਸਿੰਮਲ ਰੁਖ ਦੀ ਤਰ੍ਹਾਂ ਹੈ। **ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥**

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥**

ਜਿਸ ਦਰਖ਼ਤ ਨੂੰ ਮਿੱਠੇ ਫਲ ਲਗਦੇ ਨੇ, ਸੁਆਦੀ ਫਲ ਲਗਦੇ ਨੇ, ਉਹ ਝੁਕ ਜਾਂਦਾ ਹੈ, ਫਲਾਂ ਦੇ ਸਮੇਤ ਝੁਕ ਜਾਂਦਾ ਹੈ। ਉਸਦਾ ਝੁਕਣਾ ਇਸ ਗੱਲ ਦਾ ਸਬੂਤ ਹੈ, ਕਿ ਕੋਈ ਆਸਾਨੀ ਦੇ ਨਾਲ ਫਲ ਤੋੜ ਸਕੇ। ਬਹੁਤ ਅਹੰਕਾਰੀ ਬੰਦੇ ਦੇ ਅੱਗੇ ਤੇ ਮਨੁੱਖ ਪ੍ਰਾਰਥਨਾ ਵੀ ਨਹੀਂ ਕਰ ਸਕਦਾ, ਉਹਦੇ ਨਾਲ ਤੇ ਸੰਬੰਧ ਜੁੜਦਾ ਹੀ ਨਹੀਂ। ਪਰ ਜਿਹੜਾ ਝੁਕ ਕੇ ਜ਼ਮੀਨ ਦੀ ਤਰਫ਼ ਆ ਗਿਆ, ਉੱਥੇ ਤਕ ਬੰਦੇ ਦੇ ਹੱਥ ਪਹੁੰਚ ਜਾਂਦੇ ਨੇ। ਜਿਸਦੇ ਕੋਲ ਨਿਰਮਾਣਤਾ ਹੈ, ਮਿਠਾਸ ਹੈ, ਉੱਥੇ ਹਰ ਇਕ ਦੀ ਪਹੁੰਚ ਹੋ ਜਾਂਦੀ ਹੈ, ਹਰ ਇਕ ਨੂੰ ਢਾਰਸ ਬੱਝਦੀ ਹੈ। ਹਰ ਇਕ ਸੋਚਦਾ ਹੈ, ਇਸ ਕੋਲ ਚਲੇ ਜਾਈਏ, ਕਿਉਂਕਿ ਫਲਾਂ ਨਾਲ ਲਦਿਆ ਹੋਇਆ ਹੈ, ਮਿੱਠੇ ਫਲਾਂ ਨਾਲ ਲਦਿਆ ਹੋਇਆ ਹੈ, ਇਹ ਦਰਖ਼ਤ ਝੁਕ ਜਾਂਦਾ ਹੈ। ਹਰ ਇਕ ਦਾ ਹੱਥ ਪਹੁੰਚ ਜਾਂਦਾ ਹੈ। ਵਾਸਤਵਿਕ ਧਨਵਾਨ ਓਹੀ ਹੈ, ਜੋ ਧਨ ਪਾ ਕੇ ਝੁਕ ਗਿਆ ਹੈ, ਗੁਣਵਾਨ ਓਹੀ ਹੈ ਜੋ ਗੁਣਵਾਨ ਹੋ ਕੇ ਝੁਕ ਗਿਆ ਔਰ ਸੱਤਾਧਾਰੀ, ਤਾਕਤਵਰ, ਬਲਵਾਨ ਓਹੀ ਹੈ, ਜੋ ਬਲ ਸ਼ਕਤੀ ਪਾ ਕੇ ਝੁਕ ਗਿਆ ਹੈ। ਜਿਹਦਾ ਬਲ ਕਿਸੇ ਕਮਜ਼ੋਰ ਨੂੰ ਕੁਚਲਣ ਲਈ ਹੈ, ਜਿਹਦਾ ਧਨ ਸੂਮਪੁਣੇ ਦੀ ਚਾਰ ਦਿਵਾਰੀ ਦੇ ਵਿਚ ਜੋ ਬੰਦ ਹੈ ਔਰ ਜਿਸਦੇ ਗੁਣ ਕੇਵਲ ਆਪਣੇ ਹੀ ਲਈ ਹਨ, ਵੰਡਣਾ ਹੀ ਨਹੀਂ, ਬਸ ਉਹ ਤੇ ਸਿੰਮਲ ਰੁਖ ਦੀ ਤਰ੍ਹਾਂ ਹੈ, ਉਸ ਦੀ ਹੋਂਦ ਬੇਅਸੂਲ ਹੈ। ਉਸ ਦਾ ਜ਼ਮੀਨ ਦੇ ਉੱਤੇ ਹੋਣਾ ਇਕ ਬੋਝ ਹੀ ਹੈ, ਹੋਰ ਕੁਛ ਨਹੀਂ, ਨਾ ਛਾਂ, ਨਾ ਪੱਤੇ, ਨਾ ਫਲ ਹੀ ਕਿਸੇ ਕੰਮ ਆਉਂਦਾ ਹੈ। ਇਹ ਸਿੰਮਲ ਰੁਖਾਂ ਦੀ ਤਰ੍ਹਾਂ, ਪਤਾ ਨਹੀਂ ਪ੍ਰਿਥਵੀ ਦੇ ਉੱਤੇ, ਕਿਤਨੇ ਕੁ ਮਨੁੱਖ ਘੁੰਮ ਰਹੇ ਹਨ, ਜੋ ਕਿਸੇ ਕੰਮ ਦੇ ਨਹੀਂ। ਉਂਝ ਸਭ ਕੁਛ ਉਨ੍ਹਾਂ ਦੇ ਕੋਲ ਹੈ, ਉੱਚੇ ਹਨ, ਫਲ ਵੀ ਹੈਗੇ ਨੇ, ਪੱਤੇ ਵੀ ਹੈਗੇ ਨੇ, ਭਾਵ ਪਰਵਾਰ ਹੈ, ਪੁੱਤਰ ਨੇ, ਪੋਤਰੇ ਨੇ, ਧਨ ਹੈ, ਸੰਪਦਾ ਹੈ, ਉਂਝ ਫਲੀਭੂਤ ਹੋਏ ਹਨ, ਲੇਕਿਨ ਨਾ ਫਲ ਕਿਸੇ ਕੰਮ ਦੇ, ਨਾ ਪੱਤੇ ਕਿਸੇ ਕੰਮ ਦੇ, ਉਹਨਾਂ ਦੀ ਹੋਂਦ

ਸਿਰਫ ਧਰਤੀ ਦੇ ਉੱਤੇ ਬੋਝ ਤੋਂ ਇਲਾਵਾ ਹੋਰ ਕੁਛ ਵੀ ਨਹੀਂ ਹੈ। **ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥** ਸਾਰੀਆਂ ਚੰਗਿਆਈਆਂ ਦਾ ਨਿਚੋੜ, ਤਤ ਹੈ, ਮਿਠਾਸ ਤੇ ਨਿਰਮਾਣਤਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬਚਨਾਂ ਵਿਚ ਥਾਂ ਥਾਂ ਤੇ ਨਿਰਮਾਣਤਾ ਹੀ ਡੁਲ੍ਹਦੀ ਹੈ। ਗੁਰੂ ਹੋਣ ਦਾ ਮਾਣ ਨਹੀਂ, ਅਵਤਾਰੀ ਪੁਰਸ਼ ਹੋਣ ਦਾ ਦਾਅਵਾ ਨਹੀਂ, ਪੈਗੰਬਰੀ ਪੁਰਸ਼ ਮੈਂ ਹਾਂ, ਐਸਾ ਸਤਿਗੁਰ ਕਿਧਰੇ ਨਹੀਂ ਕਹਿੰਦੇ। ਐਸਾ ਵੀ ਨਹੀਂ ਆਖਦੇ ਕਿ ਦੁਨੀਆ ਮਾੜੀ ਹੈ। ਗੁਰੂ ਨਾਨਕ ਦੇਵ ਜੀ ਤੇ ਐਸਾ ਆਖਦੇ ਨੇ:-

**ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥**

(ਅੰਗ 728)

ਇਸ ਜਗਤ ਵਿਚ ਕੋਈ ਬੁਰਾ ਨਹੀਂ, ਇਸ ਜਗਤ ਵਿਚ ਅਸੀਂ ਚੰਗੇ ਨਹੀਂ, ਮੈਂ ਚੰਗਾ ਨਹੀਂ, ਕੋਈ ਬੁਰਾ ਨਹੀਂ। ਮੈਂ ਚੰਗਾ ਨਹੀਂ ਇਹ ਬਹੁਤ ਵੱਡੀ ਨਿਰਮਾਣਤਾ, ਅਹੰਕਾਰ ਖ਼ਤਮ। ਕੋਈ ਬੁਰਾ ਨਹੀਂ, ਤਾਂ ਘਿਰਣਾ ਖ਼ਤਮ, ਨਫ਼ਰਤ ਖ਼ਤਮ, ਪ੍ਰੇਮ ਹੀ ਪ੍ਰੇਮ। ਦਰਅਸਲ ਦੈਵੀ ਗੁਣਾਂ ਦੀ ਮਹਾਨ ਸੰਪਦਾ ਇਸੇ ਹੀ ਗੁਣ ਨਾਲ ਪ੍ਰਾਪਤ ਹੁੰਦੀ ਹੈ। **ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥** ਅਗਾਂਹ ਚਲ ਕੇ ਸਤਿਗੁਰ ਕਹਿੰਦੇ ਨੇ:-

**ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥**

ਹਕ਼ੀਕ਼ਤ ਤਾਂ ਇਹ ਹੈ ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ, ਕਿ ਲਿਫਣ ਵਿਚ, ਝੁਕਣ ਵਿਚ ਇਸਦਾ ਵੀ ਆਪਣਾ ਆਪਣਾ ਅੰਦਾਜ਼ ਹੈ। ਹਕ਼ੀਕ਼ਤ ਤੇ ਇਹ ਹੈ, ਕਿ ਹਰ ਮਨੁੱਖ ਆਪਣੇ ਲਈ ਹੀ ਝੁਕਦਾ ਹੈ, ਝੁਕਣ ਵਿਚ ਉਸ ਦਾ ਭਾਵ ਇਹ ਹੁੰਦਾ ਹੈ, ਕਿ ਮੇਰੀ ਕੁਛ ਪੂਰਤੀ ਹੋਵੇ ਔਰ ਮੈਂ ਇਸ ਵਾਸਤੇ ਝੁਕਣਾ ਹੈ, ਕਿ ਸਿਰ ਉੱਚਾ ਕਰ ਸਕਾਂ, ਮੈਂ ਇਸ ਵਾਸਤੇ ਝੁਕਣਾ ਹੈ, ਕਿ ਮੈਂ ਉੱਚਾ ਹੋ ਸਕਾਂ, ਉਸਦਾ ਝੁਕਣਾ ਹੀ ਉੱਚਾ ਹੋਣ ਲਈ ਹੈ ਔਰ ਇਹ ਹਕ਼ੀਕ਼ਤ ਹੈ ਕਿ ਜੋ ਇਸ ਤਰ੍ਹਾਂ ਦੀ ਝੁਕਣ ਦੀ ਕਲਾ ਜਾਣਦਾ ਹੈ, ,ਉਹ ਫਿਰ ਉੱਪਰ ਵੀ ਉਠਦਾ ਹੈ। ਜਿਹੜਾ ਬੀਜ ਧਰਤੀ ਵਿਚ ਦਫ਼ਨ ਨਹੀਂ ਹੋਣਾ ਚਾਹੁੰਦਾ, ਉਹਦੀਆਂ ਸ਼ਾਖਾਂ ਆਸਮਾਨ ਨੂੰ ਚੁੰਮ ਵੀ ਨਹੀਂ ਸਕਦੀਆਂ। ਕੋਈ ਦਰਖ਼ਤ ਅਗਰ ਇਹ ਚਾਹੁੰਦਾ ਹੈ, ਕਿ ਮੈਂ ਆਸਮਾਨ ਨੂੰ ਛੂਹਣਾ ਹੈ, ਤਾਂ ਉਸ ਦੀਆਂ ਜੜ੍ਹਾਂ ਨੂੰ ਪਾਤਾਲ ਨੂੰ ਛੂਹਣਾ ਪਵੇਗਾ। ਜੜ੍ਹਾਂ ਪਾਤਾਲ ਨੂੰ ਨਹੀਂ ਛੋਂਹਦੀਆਂ ਤੋ ਸਿਰ ਆਸਮਾਨ ਨੂੰ ਨਹੀਂ ਛੂਹ ਸਕੇਗਾ, ਹਕ਼ੀਕ਼ਤ ਹੈ, ਬਹੁਤ ਵੱਡੀ ਸਚਾਈ ਹੈ। ਬਹੁਤ ਉੱਚੇ ਉੱਚੇ ਦਰਖ਼ਤਾਂ ਦੀਆਂ ਜੜ੍ਹਾਂ ਬਹੁਤ ਗਹਿਰੀਆਂ ਪਾਤਾਲ ਵਿਚ ਹੁੰਦੀਆਂ ਨੇ। ਦੁਨੀਆ ਵਿਚ ਓਹੀ ਮਹਾਨ ਮਨੁੱਖ ਹੋਏ ਨੇ, ਜਿਹੜੇ ਝੁਕੇ ਨੇ ਔਰ ਜਿਤਨੇ ਜ਼ਿਆਦਾ ਝੁਕੇ ਨੇ, ਉਤਨੇ ਹੀ ਜ਼ਿਆਦਾ ਉੱਚੇ ਹੋਏ ਨੇ। ਮਹਾਰਾਜ ਕਹਿੰਦੇ ਨੇ, ਅਸਲੀ ਗੱਲ ਤੇ ਇਹ ਹੈ, ਕਿ ਹਰ ਬੰਦਾ ਆਪਣੇ ਲਈ ਹੀ ਝੁਕਦਾ ਹੈ। **ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥** ਦਰਅਸਲ ਕੋਈ ਕਿਸੇ ਲਈ ਨਹੀਂ ਨਿਵਦਾ, ਹਰ ਇਕ ਆਪਣੇ ਲਈ ਹੀ ਦੂਜੇ ਨੂੰ ਨਿਵਾਉਂਦਾ ਹੈ, ਆਪਣੀ ਹੋਂਦ ਨੂੰ ਸਾਹਮਣੇ ਰਖ ਕੇ, ਆਪਣਾ ਸੁਆਰਥ ਹੀ ਸਾਹਮਣੇ ਰਖ ਕੇ ਬੰਦਾ ਝੁਕਦਾ ਹੈ। ਪਰ ਹਕ਼ੀਕ਼ਤ ਇਹ ਹੈ।

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥**

ਤਰਾਜ਼ੂ ਨਾਲ ਤੋਲ ਕੇ ਦੇਖੀਏ, ਜਿਹੜਾ ਪਲੜਾ ਝੁਕ ਗਿਆ, ਓਹੀ ਭਾਰੀ ਹੈ, ਓਹੀ ਮਹਾਨ ਹੈ, ਓਹੀ ਵੱਡਾ ਹੈ। ਜਿਹੜਾ ਪਲੜਾ ਝੁਕ ਗਿਆ, ਉਹਦੇ ਵਿਚ ਵਸਤੂ ਜ਼ਿਆਦਾ ਹੈ, ਉਹਦੀ ਹੋਂਦ ਜ਼ਿਆਦਾ ਹੈ, ਉਹ ਭਾਰਾ ਹੈ, ਦਰਅਸਲ ਝੁਕਣ ਨਾਲ ਹੀ ਮਨੁੱਖ ਮਹਾਨ ਹੁੰਦਾ ਹੈ। ਇਸ ਵਾਸਤੇ ਧਾਰਮਿਕ ਦੁਨੀਆ ਵਿਚ ਸਿਜਦੇ ਮਹਾਨ ਹੋ ਗਏ। ਧਾਰਮਿਕ ਦੁਨੀਆ ਵਿਚ ਸਿਜਦਾ ਉੱਤਮ ਕਰਮ ਹੋ ਗਿਆ। ਮੱਥਾ ਟੇਕਣਾ ਇਕ ਮਹਾਨ ਰਸਮ ਪ੍ਰਚਲਤ ਹੋਈ। ਇਸਲਾਮ ਦੇ ਵਿਚ ਬਾਰ ਬਾਰ ਸਿਜਦਾ ਕਰਨਾ, ਨਮਾਜ਼ ਦੇ ਵਿਚ ਬਾਰ ਬਾਰ ਮੱਥਾ ਟੇਕੀ ਜਾਣਾ, ਇਸ ਦੀ ਬਹੁਤ ਵੱਡੀ ਮਹਾਨਤਾ ਹੋ ਗਈ

ਔਰ ਇਹ ਬਾਰ ਬਾਰ ਦਾ ਝੁਕਣਾ ਮਹਜ਼ ਇਸ ਲਈ ਹੈ, ਕਿ ਐ ਬੰਦੇ! ਤੂੰ ਝੁਕ, ਨਿਰਮਾਣਤਾ ਸਿੱਖ, ਗਰੀਬੀ ਸਿੱਖ, ਤੇਰਾ ਸਿਰ ਤਾਂ ਹੀ ਆਸਮਾਨ ਨੂੰ ਛੂ ਸਕੇਗਾ ਪਹਿਲੇ ਜ਼ਮੀਨ ਨੂੰ ਛੂ, ਪਹਿਲੇ ਥੱਲੇ ਝੁਕੇ। ਮਹਾਰਾਜ ਕਹਿੰਦੇ ਨੇ। **ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥**

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**

ਕਿਸੇ ਦਾ ਗਿਆਨ ਕਪਟ ਤੇ ਖੜਾ ਹੋ ਸਕਦਾ ਹੈ, ਕਿਸੇ ਦਾ ਦਾਨ ਅਹੰਕਾਰ ਤੇ ਖੜਾ ਹੋ ਸਕਦਾ ਹੈ, ਕਿਸੇ ਦੀ ਪੂਜਾ ਵਹਮ ਤੇ ਖੜੀ ਹੋ ਸਕਦੀ ਹੈ ਔਰ ਕਿਸੇ ਦੀ ਇਹ ਮਿਠਾਸ, ਨਿਰਮਾਣਤਾ, ਇਹ ਝੁਕਣਾ, ਪਾਪ ਤੇ ਵੀ ਖੜਾ ਹੋ ਸਕਦਾ ਹੈ। ਅਗਰ ਇਕ ਕੰਮ ਚੰਗਾ ਕਰਨਾ ਹੈ, ਤਾਂ ਉਹਦਾ ਆਧਾਰ ਵੀ ਚੰਗਾ ਰਖੀਏ। ਕਚੀਆਂ ਬੁਨਿਆਦਾਂ ਤੇ ਪੱਕੇ ਮਹਲ ਉਸਾਰਨੇ ਬੜੀ ਕਠਿਨ ਗੱਲ ਹੈ, ਬੜੀ ਔਖੀ ਗੱਲ ਹੈ। ਜੇ ਪੱਕੇ ਮਹਲ ਉਸਾਰਨੇ ਹਨ, ਤਾਂ ਫਿਰ ਬੁਨਿਆਦ ਵੀ ਪੱਕੀ ਚਾਹੀਦੀ ਹੈ, ਵਰਨਾ ਪੱਕੇ ਮਹਲ ਉਸਾਰਨੇ ਔਖੇ ਹੋ ਜਾਣਗੇ। ਮਹਾਰਾਜ ਕਹਿੰਦੇ ਨੇ, **ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥** ਕਈ ਦਫ਼ਾ ਤੇ ਵੇਖਣ ਵਿਚ ਆਇਆ ਹੈ, ਕਿ ਅਪਰਾਧੀ ਬਹੁਤ ਝੁਕਦਾ ਹੈ, ਗੁਨਾਹਗਾਰ ਬਹੁਤ ਝੁਕਦਾ ਹੈ ਔਰ ਗੁਨਾਹਗਾਰ ਇਸ ਲਈ ਨਹੀਂ ਝੁਕ ਰਿਹਾ, ਕਿ ਮੈਂ ਗੁਨਾਹਾਂ ਦੀ ਪੰਡ ਨੂੰ ਸੁੱਟਣਾ ਹੈ, ਉਹ ਜ਼ਰਾ ਇਸ ਵਾਸਤੇ ਝੁਕ ਰਿਹਾ ਹੈ ਕਿ ਮੈਂ ਗੁਨਾਹਾਂ ਦੀ ਪੰਡ ਵਿਚ ਹੋਰ ਗੁਨਾਹ ਪਾ ਛਡਾਂ, ਗੁਨਾਹਾਂ ਦੀ ਪੰਡ ਨੂੰ ਹੋਰ ਭਾਰਾ ਕਰਾਂ, ਇਹਦੇ ਵਿਚ ਹੋਰ ਗੁਨਾਹ ਪਾਵਾਂ। ਪੰਡ ਵਿਚ ਹੋਰ ਕੁਝ ਪਾਉਣ ਲਈ ਵੀ ਪੰਡ ਨੂੰ ਨੀਵਾਂ ਕਰਨਾ ਪੈਂਦਾ ਹੈ, ਸਿਰ ਨੂੰ ਨੀਵਾਂ ਕਰਨਾ ਪੈਂਦਾ ਹੈ। ਮਹਾਰਾਜ ਨੇ ਇਕ ਉਦਾਹਰਣ ਦਿੱਤਾ ਹੈ, ਜੈਸੇ ਸ਼ਿਕਾਰੀ ਜਦੋਂ ਹਿਰਨ ਦਾ, ਕਿਸੇ ਜੰਗਲੀ ਜਾਨਵਰ ਦਾ ਨਿਸ਼ਾਨਾ ਬਣਾਉਂਦਾ ਹੈ, ਤਾਂਸ ਜ਼ਮੀਨ ਤੇ ਲੇਟ ਜਾਂਦਾ ਹੈ ਔਰ ਸ਼ਿਸਤ ਲਾਉਂਦਾ ਹੈ, ਨਿਸ਼ਾਨਾ ਬਣਾਉਂਦਾ ਹੈ। ਹੁਣ ਜ਼ਮੀਨ ਤੇ ਇਹ ਲੇਟਣਾ, ਦਰਅਸਲ ਇਹ ਜੰਗਲੀ ਜਾਨਵਰ ਨੂੰ ਮੱਥਾ ਟੇਕਣਾ ਨਹੀਂ ਹੈ, ਇਹ ਹਿਰਨ ਨੂੰ ਮੱਥਾ ਟੇਕਣਾ ਨਹੀ ਹੈ, ਇਹ ਹਿਰਨ ਦੀ ਜਿੰਦ ਜਾਨ ਖੋਹਣਾ ਹੈ, ਉਸ ਨੂੰ ਨਿਸ਼ਾਨਾ ਬਣਾ ਕੇ, ਉਸ ਨੂੰ ਮੌਤ ਦੇ ਘਾਟ ਉਤਾਰਨਾ ਹੈ। ਕਿਸੇ ਦੇ ਅੱਗੇ ਝੁਕ ਕੇ ਉਸ ਨੂੰ ਬਹੁਤ ਕੁੱਝ ਵੀ ਦਿੱਤਾ ਜਾ ਸਕਦਾ ਹੈ, ਉਸ ਨੂੰ ਸਨਮਾਨ ਦਿੱਤਾ ਜਾ ਸਕਦਾ ਹੈ, ਆਦਰ ਦਿੱਤਾ ਜਾ ਸਕਦਾ ਹੈ, ਸੁਖ ਦਿੱਤਾ ਜਾ ਸਕਦਾ ਹੈ, ਸਤਿਕਾਰ ਦਿੱਤਾ ਜਾ ਸਕਦਾ ਹੈ, ਮਾਣ ਪ੍ਰਤਿਸ਼ਟਾ ਦਿੱਤੀ ਜਾ ਸਕਦੀ ਹੈ। ਪਰ ਝੁਕ ਕੇ ਅਗਲੇ ਦੀ ਜਿੰਦ ਜਾਨ ਵੀ ਖੋਹ ਲਈ ਜਾ ਸਕਦੀ ਹੈ, ਜੈਸੇ ਕਿ ਸ਼ਿਕਾਰੀ ਖੋਹ ਲੈਂਦੇ ਨੇ। ਜ਼ਮੀਨ ਤੇ ਲੇਟ ਗਿਆ, ਨਿਸ਼ਾਨਾ ਬਣਾਇਆ, ਖਿੱਚ ਕੇ ਤੀਰ ਮਾਰਿਆ, ਹਿਰਨ ਢਹਿ ਢੇਰੀ ਹੋ ਗਿਆ, ਤੜਫ਼ ਕੇ ਉਸ ਦੇ ਪ੍ਰਾਣ ਨਿਕਲੇ ਨੇ। ਇਹ ਜ਼ਮੀਨ ਤੇ ਜੋ ਝੁਕਿਆ ਸੀ, ਵਾਸਤਵਿਕ ਇਹਦਾ ਝੁਕਣਾ ਮਾਰਨਾ ਹੀ ਸੀ, ਅਗਲੇ ਨੂੰ ਖ਼ਤਮ ਕਰਨਾ ਸੀ। ਇਸੇ ਤਰ੍ਹਾਂ ਕਿਧਰੇ ਐਸਾ ਵੀ ਹੋ ਸਕਦਾ ਹੈ, ਦਾਨ ਅਹੰਕਾਰ ਤੇ ਖੜਾ ਹੋਵੇ, ਗਿਆਨ ਕਪਟ ਤੇ ਖੜਾ ਹੋਵੇ, ਤੇ ਨਿਰਮਾਣਤਾ ਬਹੁਤ ਵੱਡੇ ਧੋਖੇ ਅਤੇ ਅਪਰਾਧ ਤੇ ਖੜੀ ਹੋਵੇ। ਉਸ ਦਾ ਵੀ ਸਤਿਗੁਰ ਜ਼ਿਕਰ ਕਰਦੇ ਨੇ। ਜਦੋਂ ਝੁਕਣਾ ਹੈ, ਦੂਸਰੇ ਦੇ ਅੱਗੇ ਹੀ ਝੁਕਣਾ, ਦੂਜੇ ਨੂੰ ਸਤਿਕਾਰ ਦੇਣਾ ਹੈ, ਸਨਮਾਨ ਦੇਣਾ ਹੈ ਔਰ ਇਸ ਢੰਗ ਨਾਲ ਝੁਕਣਾ ਹੈ ਕਿ ਆਪਣਾ ਵੱਡਪੁਣਾ ਕਿਧਰੇ ਵੀ ਜ਼ਾਹਿਰ ਨਾ ਹੋਵੇ, ਆਪਣੀ ਹੋਂਦ ਕਿਧਰੇ ਵੀ ਜ਼ਾਹਿਰ ਨਾ ਹੋਵੇ। **ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥** ਅਪਰਾਧੀ ਦੂਣਾ ਝੁਕਦਾ ਹੈ, ਜਿਵੇਂ ਜੀਵਾਂ ਦੀ ਹੱਤਿਆ ਕਰਨ ਵਾਲਾ ਸ਼ਿਕਾਰੀ, ਹਿਰਨ ਦੇ ਅੱਗੇ ਝੁਕਦਾ ਹੈ, ਤੇ ਝੁਕ ਕੇ ਹਿਰਨ ਮਾਰਦਾ ਹੈ।

**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥**

ਇਸ ਤਰ੍ਹਾਂ ਦਾ ਸਿਰ ਝੁਕਣਾ ਕੀ ਮਾਅਨੇ ਰਖਦਾ ਹੈ, ਜਦ ਹਿਰਦਾ ਝੁਕਿਆ ਹੀ ਨਹੀਂ, ਮਨ ਝੁਕਿਆ ਹੀ ਨਹੀਂ। ਸਿਰ ਜ਼ਮੀਨ ਤੇ ਹੈ, ਹਿਰਦਾ ਆਸਮਾਨ ਤੇ ਹੈ, ਸਿਰ ਜ਼ਮੀਨ ਤੇ ਝੁਕ ਰਿਹਾ ਹੈ, ਮਨ ਆਸਮਾਨ ਦੀਆਂ ਬੁਲੰਦੀਆਂ ਨੂੰ ਛੂਹ ਰਿਹਾ ਹੈ, ਮਹਾਂ ਅਹੰਕਾਰ, ਮਹਾਂ ਕਠੋਰਤਾ, ਸਿਰਫ਼ ਸਿਰ ਨਿਵਿਆਂ ਹੈ। ਮਹਾਰਾਜ ਕਹਿੰਦੇ ਨੇ, ਇਸ ਤਰ੍ਹਾਂ ਦਾ ਸਿਰ ਝੁਕਾਉਣਾ ਬੇਮਾਅਨੀ ਹੈ। **ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥** ਸਿਰ ਝੁਕਿਆ, ਤੇ ਮਨ ਝੁਕਿਆ, ਐਸਾ

ਮਨੁੱਖ ਸਭ ਤੋਂ ਉੱਤਮ ਹੈ, ਐਸਾ ਮਨੁੱਖ, ਇਸ ਗੱਲ ਦਾ ਸਬੂਤ ਹੈ, ਕਿ ਫਲਦਾਰ ਦਰਖ਼ਤ ਹੈ, ਇਸ ਤੋਂ ਲੋਗਾਂ ਨੂੰ ਮਿਠਾਸ ਮਿਲੇਗੀ, ਰਸ ਮਿਲੇਗਾ, ਅਨੰਦ ਮਿਲੇਗਾ। ਯਕੀਨ ਜਾਣੋ, ਦੁਨੀਆ ਵਿਚ ਜਗਤ ਵਿਚ, ਕਿਸੇ ਨੇ ਕਿਸੇ ਨੂੰ ਕੁਛ ਦਿੱਤਾ ਹੈ ਤਾਂ, **ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥** ਇਸ ਤਰ੍ਹਾਂ ਚੰਗਿਆਈਆਂ ਦਾ ਤਤ ਜਿਨ੍ਹਾਂ ਕੋਲ ਸੀ, ਮਿਠਾਸ ਤੇ ਨਿਰਮਾਣਤਾ ਉਨ੍ਹਾਂ ਨੇ ਹੀ ਦਿੱਤੀ ਹੈ, ਉਨ੍ਹਾਂ ਨੇ ਹੀ ਲੋਗਾਂ ਦੀਆਂ ਝੋਲੀਆਂ ਭਰੀਆਂ ਨੇ।

**ਮ:੧॥ ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥**
**ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥**
**ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥**
**ਜੇ ਜਾਨਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥**
**ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥੨॥**

ਚੌਧੁਵੀਂ ਪਉੜੀ ਦੇ ਨਾਲ ਸੰਬੰਧਤ ਸਲੋਕ, **ਪੜਿ ਪੁਸਤਕ ਸੰਧਿਆ ਬਾਦੰ॥** ਇਸ ਤੋਂ ਪਹਿਲੇ ਸਲੋਕ ਜਿਸ ਦੇ ਵਿਚ ਅਹੰਕਾਰੀ ਦੀ ਤਸਵੀਰ ਸਤਿਗੁਰਾਂ ਨੇ, ਸਿੰਮਲ ਰੁਖ ਦੇ ਨਾਲ ਦਿੱਤੀ ਹੈ। ਸਿੰਮਲ ਰੁਖ ਦੇ ਪੱਤੇ, ਫੁੱਲ ਤੇ ਫਲ ਸਾਰੇ ਫਿੱਕੇ ਔਰ ਕਿਸੇ ਲਈ ਆਧਾਰ, ਆਸਰਾ ਵੀ ਨਹੀਂ ਬਣਦੇ। ਅਹੰਕਾਰੀ ਦੀ ਔਲਾਦ ਵੀ ਅਹੰਕਾਰੀ, ਭਾਵ ਉਹ ਵੀ ਕਿਸੇ ਦਾ ਆਸਰਾ ਨਹੀਂ ਬਣਦੀ ਔਰ ਕਿਸੇ ਨੂੰ ਟੇਕ ਨਹੀਂ ਦਿੰਦੀ। ਸਾਹਿਬ ਇਸ ਵਿਚ ਕਹਿੰਦੇ ਨੇ, **ਜੇ ਜਾਨਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥** ਜੇ ਕੋਈ ਮਨੁੱਖ ਵਾਸਤਵਿਕ ਧਰਮ ਦੇ ਕਰਮ ਜਾਣਦਾ ਹੋਵੇ, ਜਿਹਦੇ ਨਾਲ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ ਤਾਂ ਉਸ ਨੂੰ ਇਹ ਫੋਕਟ ਕਰਮ ਜਾਣਕੇ, ਫੋਕਟ ਤੋਂ ਮੁਰਾਦ ਹੈ, ਉਹ ਕਰਮ ਜਿਸ ਦਾ ਮੁਆਵਿਜ਼ਾ ਕੁਛ ਵੀ ਨਾ ਮਿਲੇ। ਉਹ ਕਰਮ ਜਿਸ ਨੂੰ ਕੀਤਿਆਂ ਸਮਾਂ ਜ਼ਾਇਆ ਹੋਵੇ, ਸਮਾਂ ਸਫਲ ਨਾ ਹੋਵੇ। ਉਹ ਕਰਮ ਜੋ ਜੀਵਨ ਦਾ ਬੋਝ ਬਣ ਜਾਣ ਜੀਵਨ ਦੇ ਤਨਾਉ ਨੂੰ ਖ਼ਤਮ ਨਾ ਕਰਨ। ਉਹ ਕਰਮ ਜੋ ਰਸਤੇ ਦਾ ਰੋੜਾ ਬਣ ਜਾਣ, ਮਾਰਗ ਨੂੰ ਸਾਫ਼ ਨਾ ਕਰਨ, ਸੁਥਰਾ ਨਾ ਕਰਨ। ਐਸੇ ਕਿਹੜੇ ਕਰਮ ਨੇ? ਭਾਵਨਾ ਹੀਣ, ਯਕੀਨ ਹੀਣ, ਸ਼ਰਧਾ ਤੋਂ ਬਿਨਾਂ, ਸੂਝ ਤੇ ਬੂਝ ਤੋਂ ਬਿਨਾਂ, ਜਿਤਨੇ ਵੀ ਕਰਮ ਕੀਤੇ ਜਾਣਗੇ, ਉਹ ਬੋਝ ਹਨ। ਸਾਹਿਬ ਕਹਿੰਦੇ ਨੇ:-

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥ ਰਹਾਉ॥**

(ਅੰਗ 702)

ਜਿਸ ਕਰਮ ਦੇ ਨਾਲ ਲਾਲਚ ਜੁੜ ਜਾਏ, ਜਿਸ ਕਰਮ ਦੇ ਨਾਲ ਅਹੰਕਾਰ ਜੁੜ ਜਾਏ, ਜਿਸ ਕਰਮ ਦੇ ਨਾਲ ਵਾਸ਼ਨਾ ਜੁੜ ਜਾਏ, ਜਿਸ ਕਰਮ ਦੇ ਨਾਲ ਦੁਬਿਧਾ ਜੁੜ ਜਾਏ, ਉਹ ਹਰ ਕਰਮ ਜੀਵਨ ਲਈ ਬੋਝ ਹੈ। ਇਹ ਕਰਮ ਚਾਹੇ ਦੁਕਾਨ ਤੇ ਬੈਠ ਕੇ ਕੀਤੇ ਜਾਣ, ਚਾਹੇ ਗੁਰਦੁਆਰੇ ਬੈਠ ਕੇ ਕੀਤੇ ਜਾਣ।

**ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥**

ਪੁਸਤਕਾਂ ਨੂੰ ਸਾਹਮਣੇ ਖੋਲ੍ਹ ਕੇ ਪੜ੍ਹਦਾ ਹੈ ਔਰ ਪੜ੍ਹਨ ਤੋਂ ਬਾਅਦ, ਵਾਦ ਵਿਵਾਦ ਕਰਦਾ ਹੈ, ਬਹਸ ਮੁਬਾਸਹ ਕਰਦਾ ਹੈ, ਪੱਥਰ ਦੀ ਪੂਜਾ ਕਰਦਾ ਹੈ ਔਰ ਸਭ ਕੁਛ ਕਰਨ ਲਗਿਆਂ, ਸਮਾਧੀ ਇੰਝ ਲਗਾਉਂਦਾ ਹੈ ਜੈਸੇ ਬਗਲਾ, **ਬਗੁਲ ਸਮਾਧੰ॥** ਅੱਖਾਂ ਉਸ ਨੇ ਵੀ ਮੀਟੀਆਂ ਹੁੰਦੀਆਂ ਨੇ ਔਰ ਬਦਨ ਉਸ ਦਾ ਵੀ ਚਿੱਟਾ ਹੈ। ਜਿਸ ਵਕਤ ਉਹ ਅੱਖਾਂ ਮੀਟ ਕੇ ਇਕ ਪੈਰ ਦੇ ਉੱਪਰ ਖੜਾ ਹੁੰਦਾ ਹੈ, ਇਕ ਜੋਗੀ ਲਗਦਾ ਹੈ। ਪਰ ਉਸ ਦੇ ਅੰਦਰ ਝਾਤੀ ਮਾਰੀਏ ਤਾਂ ਤਲਾਸ਼ ਮੱਛੀ ਦੇ ਸ਼ਿਕਾਰ ਦੀ ਹੈ। ਹੂਬਹੂ ਪੱਥਰ ਦੀ ਪੂਜਾ ਕਰਨ ਲਗਿਆਂ, ਧਰਮ ਗ੍ਰੰਥਾਂ ਦਾ ਪਾਠ ਕਰਨ ਲਗਿਆਂ,ਵਾਦ ਵਿਵਾਦ ਕਰਨ ਲਗਿਆਂ, ਅੰਦਰ ਪ੍ਰਬਲ ਵਾਸ਼ਨਾ ਚਲ ਰਹੀ ਹੈ, ਅੰਦਰ ਪ੍ਰਬਲ ਤ੍ਰਿਸ਼ਨਾ ਚਲ ਰਹੀ ਹੈ ਔਰ ਧਰਮ ਗ੍ਰੰਥਾਂ ਨਾਲ ਕੋਈ ਸੰਬੰਧ

ਨਹੀਂ, ਅੰਦਰ ਭਰੋਸਾ, ਗਿਆਨ ਤੇ ਸ਼ਰਧਾ ਨਹੀਂ। ਸਾਹਿਬ ਕਹਿੰਦੇ ਨੇ, ਇਹ ਸਮਾਧੀ ਬਗੁਲ ਸਮਾਧੀ ਹੈ ਔਰ ਇਸ ਨਾਲ ਸਮਾਂ ਜ਼ਾਇਆ ਕਰਨਾ ਹੈ, ਸਮਾਂ ਸਫਲ ਨਹੀਂ।

**ਮੁਖਿ ਝੂਠ ਬਿਭੂਖਣ ਸਾਰੰ॥**

ਹੈ ਤੇ ਜ਼ਬਾਨ ਤੋਂ ਝੂਠ ਬੋਲਦਾ, ਪਰ ਉਸ ਨੂੰ ਸੱਚ ਦੇ ਗਹਿਣਿਆਂ ਨਾਲ ਸ਼ਿੰਗਾਰਿਆ ਹੈ। ਬਿਭੂਖਣ ਕਹਿੰਦੇ ਨੇ ਗਹਿਣਿਆਂ ਨੂੰ, ਭਾਵ ਝੂਠ ਨੂੰ ਇਤਨਾ ਸਫਾਈ ਨਾਲ ਬੋਲਦਾ ਹੈ, ਝੂਠ ਨੂੰ ਇਤਨਾ ਸ਼ਿੰਗਾਰ ਕੇ ਬੋਲਦਾ ਹੈ, ਝੂਠ ਨੂੰ ਇਤਨਾ ਵਿਸਥਾਰ ਦਿੰਦਾ ਹੈ ਕਿ ਸਰੋਤੇ ਨੂੰ ਯਕੀਨ ਹੋ ਜਾਂਦਾ ਹੈ ਕਿ ਸੱਚ ਹੈ। ਇਸ ਗੱਲ ਨੂੰ ਤਾਂ ਮਨੋਵਗਿਆਨੀਆਂ ਨੇ ਮੰਨ ਲਿਆ ਹੈ, ਅਗਰ ਇਕ ਝੂਠ ਬਾਰ ਬਾਰ ਦੁਹਰਾਇਆ ਜਾਏ ਔਰ ਢੰਗ ਨਾਲ ਦੁਹਰਾਇਆ ਜਾਏ, ਤਰੀਕੇ ਨਾਲ ਦੁਹਰਾਇਆ ਜਾਏ, ਤਾਂ ਉਹ ਝੂਠ, ਝੂਠ ਨਹੀਂ ਰਹਿੰਦਾ, ਸੱਚ ਜਾਣ ਕੇ ਕ਼ਾਬਲੇ ਕ਼ਬੂਲ ਹੋ ਜਾਂਦਾ ਹੈ, ਲੋਕਾਂ ਦੇ ਹਿਰਦਿਆਂ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਵੇਖਣ ਵਿਚ ਆਇਆ ਹੈ, ਇਸ ਨਜ਼ਰੀਏ ਨੂੰ ਸੰਸਾਰ ਭਰ ਦੇ ਵਿਉਪਾਰੀਆਂ ਨੇ ਵੀ ਜਾਣਿਆ ਹੈ, ਕਿ ਇਕ ਗੱਲ ਬਾਰ ਬਾਰ ਰਿਪੀਟ (Repeat) ਕੀਤੀ ਜਾਏ, ਦੁਹਰਾਈ ਜਾਏ, ਚਾਹੇ ਉਸ ਵਿਚ ਸਚਾਈ ਹੈ ਕਿ ਨਹੀਂ, ਲੇਕਿਨ ਆਮ ਜੰਤਾ ਲਈ ਉਹ ਕ਼ਾਬਲੇ ਕ਼ਬੂਲ ਹੋ ਜਾਂਦੀ ਹੈ, ਇੱਥੋਂ ਹੀ ਐਡਵਰਟਾਈਜ਼ਮੈਂਟ(Advertisement) ਦਾ ਸਿਲਸਿਲਾ ਚਲਿਆ। ਇੱਥੋਂ ਹੀ ਇਹ ਸਾਰਾ ਅਡੰਬਰ ਚਲਿਆ, ਕਿ ਇਕ ਗੱਲ ਨੂੰ ਬਾਰ ਬਾਰ ਬਿਆਨ ਕੀਤਾ ਜਾਏ। ਕਿਸੇ ਵਸਤੂ ਦੀ ਖ਼ੂਬੀ ਨੂੰ ਬਾਰ ਬਾਰ ਬਿਆਨ ਕੀਤਾ ਜਾਏ। ਇਹ ਸੱਚ ਹੈ ਪਰ ਉਸ ਵਸਤੂ ਵਿਚ ਕੋਈ ਖ਼ੂਬੀ ਨਹੀਂ, ਵਸਤੂ ਵਿਚ ਕੋਈ ਮਹਾਨਤਾ ਨਹੀਂ। ਲੇਕਿਨ ਉਸ ਦੀ ਮਹਾਨਤਾ ਦਾ ਬਾਰ ਬਾਰ ਜ਼ਿਕਰ ਕੀਤਾ ਜਾਏ, ਵਸਤੂ ਨੂੰ ਮਹਾਨ ਸਮਝ ਲਿਆ ਜਾਂਦਾ ਹੈ, ਇਹ ਗੱਲ ਵਖਰੀ ਹੈ ਕਿ ਵਸਤੂ ਮਹਾਨ ਨਹੀਂ। ਸਾਹਿਬ ਕਹਿੰਦੇ ਨੇ, ਜੋ ਕੁਛ ਇਹ ਬੋਲ ਰਿਹਾ ਹੈ, ਹੈ ਤੇ ਝੂਠ। ਸਵਾਲ ਇਹ ਪੈਦਾ ਹੁੰਦਾ ਹੈ, ਕਿ ਧਾਰਮਿਕ ਦੁਨੀਆ ਵਿਚ ਵੀ ਝੂਠ ਹੈ। ਬੜਾ ਵਿਆਪਕ ਝੂਠ ਚਲਿਆ ਹੈ, ਜੋ ਅੱਜ ਦੇ ਵਿਗਿਆਨ ਤੇ ਸਮੇਂ ਦੀ ਧਾਰਾ ਨਾਲ ਮੇਲ ਨਹੀਂ ਖਾਂਦਾ। ਬੇਸ਼ਤਰ ਐਸੀਆਂ ਗੱਲਾਂ ਨੇ, ਐਸੀਆਂ ਕਹਾਣੀਆਂ ਨੇ, ਜਿਨ੍ਹਾਂ ਨੂੰ ਅੱਜ ਦਾ ਵਿਗਿਆਨ ਰੱਦ ਕਰਦਾ ਹੈ, ਅੱਜ ਦਾ ਸਮਾਂ ਨਾਲ ਚਲਾਉਂਦਾ ਨਹੀਂ। ਲੇਕਿਨ ਫਿਰ ਵੀ ਕਈ ਹਿਰਦੇ ਉਸ ਨੂੰ ਤਸਲੀਮ ਕਰਦੇ ਨੇ ਤਾਂ ਮਹਜ਼ ਇਸ ਬਿਨਾ ਤੇ ਕਿ ਉਸ ਨੂੰ ਦੁਹਰਾਇਆ ਗਿਆ ਹੈ ਐਸੇ ਸੋਹਣੇ ਢੰਗ ਨਾਲ, ਕਿ ਜਗਤ ਲਈ ਉਹ ਕ਼ਾਬਲੇ ਕ਼ਬੂਲ ਹੋ ਗਿਆ। **ਮੁਖਿ ਝੂਠ ਬਿਭੂਖਣ ਸਾਰੰ॥** ਹੈ ਤੇ ਝੂਠ, ਜੋ ਮੂੰਹ ਵਿਚੋਂ ਬੋਲ ਰਿਹਾ ਹੈ ਪਰ ਉਸ ਨੂੰ ਸੱਚ ਦੇ ਗਹਿਣੇ ਪੁਆ ਦਿੱਤੇ ਗਏ ਨੇ। ਝੂਠੇ ਤੋਂ ਝੂਠਾ ਮਨੁੱਖ ਵੀ ਦਾਅਵੇ ਨਾਲ ਕਹਿੰਦਾ ਹੈ, ਜੋ ਮੈਂ ਕਹਿ ਰਿਹਾ ਹਾਂ, ਇਹ ਸੱਚ ਕਹਿ ਰਿਹਾ ਹਾਂ। ਸੱਚ ਉਸ ਨਾਲ ਜੋੜਨਾ ਹੀ ਪੈਂਦਾ ਹੈ, ਸੱਚ ਨਾਲ ਉਸ ਨੂੰ ਸੁਆਰਨਾ ਹੀ ਪੈਂਦਾ ਹੈ, ਵਰਨਾ ਝੂਠ ਆਪਣੇ ਆਪ ਵਿਚ ਮੁਰਦਾ ਹੈ, ਚਲ ਹੀ ਨਹੀਂ ਸਕੇਗਾ। ਸਾਹਿਬ ਕਹਿੰਦੇ ਨੇ ਪੱਥਰ ਦੀ ਪੂਜਾ, ਧਰਮ ਗ੍ਰੰਥਾਂ ਦਾ ਅਧਿਐਨ ਔਰ ਬਗਲੇ ਦੀ ਸਮਾਧੀ, ਮੁਖ ਦੇ ਵਿਚ ਝੂਠ, ਲੇਕਿਨ ਸੱਚ ਦੇ ਗਹਿਣਿਆਂ ਨਾਲ ਸ਼ਿੰਗਾਰਿਆ ਹੋਇਆ, ਤੇ ਫਿਰ:-

**ਤ੍ਰੈਪਾਲ ਤਿਹਾਲ ਬਿਚਾਰੰ॥**

ਤ੍ਰੈਪਾਲ, ਜਿਸ ਨੂੰ ਤਿਪਦਾ ਕਹਿੰਦੇ ਨੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਇਸ ਤਰ੍ਹਾਂ ਦੇ ਪਦੇ ਆਏ ਨੇ, ਇਕ ਪਦਾ, ਦੋ ਪਦਾ, ਤਿੰਨ ਪਦਾ, ਚੌਪਦਾ, ਪੰਚਪਦੇ, ਹੱਤਾ ਕਿ ਅਸਟਪਦੀਆਂ। ਕਿਸੇ ਇਕ ਖਿਆਲ ਨੂੰ ਅੱਠ ਪੈਰਾਂ ਤੇ ਤੋਰਨਾ, ਉਸ ਨੂੰ ਅਸਟਪਦੀ ਕਹਿੰਦੇ ਨੇ। ਉਸ ਨੂੰ ਤਿੰਨ ਪੈਰਾਂ ਤੇ ਤੋਰਨਾ, ਤ੍ਰੈਪਾਲ, ਤਿਪਦਾ। ਤਿੰਨ ਪਦਿਆਂ ਵਾਲੀ ਇਹ ਗਾਇਤਰੀ, ਜਿਸ ਦੇ ਜਾਪ, ਜਿਸ ਦੇ ਮੰਤ੍ਰਾਂ ਦਾ ਉਚਾਰਨ ਜਗਤ ਵਿਚ ਬੜਾ ਪਵਿੱਤਰ ਮੰਨਿਆ ਜਾਂਦਾ ਹੈ, ਮਹਾਨ ਮੰਨਿਆ ਜਾਂਦਾ ਹੈ। ਸਾਹਿਬ ਕਹਿੰਦੇ ਨੇ, ਤਿੰਨ ਪਦਿਆਂ ਵਾਲੀ ਇਹ ਜਿਹੜੀ ਗਾਇਤਰੀ ਹੈ, ਸੰਧਿਆ ਦੇ ਸਮੇਂ ਇਹ ਉਸ ਦਾ ਜਾਪ ਕਰਦਾ ਹੈ, ਵਿਚਾਰ ਕਰਦਾ ਹੈ, ਪਾਠ ਕਰਦਾ ਹੈ, ਧਰਮ ਗ੍ਰੰਥਾਂ ਦਾ ਅਧਿਐਨ ਕਰਦਾ ਹੈ, ਲੇਕਿਨ ਸਾਰੀ ਸਮਾਧੀ ਬਗਲੇ ਵਾਲੀ ਸਮਾਧੀ ਹੈ, **ਬਗੁਲ ਸਮਾਧੰ॥** ਇਸ ਤੋਂ ਇਲਾਵਾ:-

**ਗਲਿ ਮਾਲਾ ਤਿਲਕੁ ਲਿਲਾਟੰ॥**

ਮਾਲਾ ਗਲ ਵਿਚ ਪਾਉਂਦਾ, ਮੱਥੇ ਤਿਲਕ ਧਾਰਨ ਕਰਦਾ ਹੈ। ਪਰ ਮਾਲਾ ਤੇ ਸੀ ਹੱਥ ਵਿਚ ਫੇਰਨ ਲਈ, ਗਲ ਵਿਚ ਪਾ ਲਈ ਹੈ, ਸਿਰਫ ਇਸ ਵਾਸਤੇ ਕਿ ਮਾਲਾ ਧਰਮ ਦਾ ਇਕ ਚਿੰਨ੍ਹ ਹੈ॥ ਧਾਰਮਿਕ ਦਿਖਾਈ ਦੇ ਜਾਣਾ ਇਕ ਸ਼ਿੰਗਾਰ ਹੈ। ਧਰਮ ਦੀ ਦੁਨੀਆ ਦੇ ਬੜੇ ਸ਼ਿੰਗਾਰ ਹਨ ਔਰ ਸ਼ਿੰਗਾਰ ਕਰਕੇ ਹੀ ਬਹੁਤ ਸਾਰੇ ਲੋਕ ਧਾਰਮਿਕ ਬਣੇ ਹੋਏ ਨੇ। ਇਹ ਸ਼ਿੰਗਾਰ ਇਕ ਪਾਸੇ ਕਰ ਦੇਈਏ, ਤੇ ਮਨੁੱਖ ਦਾ ਧਾਰਮਿਕ ਹੋਣਾ ਇੰਝ ਬਹਿ ਜਾਏਗਾ, ਜਿਵੇਂ ਬਰਸਾਤ ਵਿਚ ਕੱਚਾ ਰੰਗ ਬਹਿ ਜਾਂਦਾ ਹੈ। ਸਾਹਿਬ ਕਹਿੰਦੇ ਨੇ **ਗਲਿ ਮਾਲਾ ਤਿਲਕੁ ਲਿਲਾਟੰ॥** ਗਲ ਵਿਚ ਰੁਦਰਾਖਸ਼ ਜਾਂ ਤੁਲਸੀ ਦੀ ਮਾਲਾ ਪਹਿਨੀ ਹੋਈ ਹੈ, ਮਸਤਕ ਤੇ ਤਿਲਕ ਲਾਇਆ ਹੋਇਆ ਹੈ।

**ਦੁਇ ਧੋਤੀ ਬਸਤ੍ਰ ਕਪਾਟੰ॥**

ਨਿਯਮ ਅਨੁਸਾਰ ਦੋ ਧੋਤੀਆਂ ਰਖੀਆਂ ਹੋਈਆਂ ਨੇ ਔਰ ਵੇਦਾਂ ਦਾ ਪਾਠ ਕਰਨ ਲਗਿਆਂ ਰੇਸ਼ਮੀ ਕਪੜੇ ਪਹਿਨ ਲੈਂਦੇ ਨੇ। ਰੇਸ਼ਮੀ ਕਪੜਿਆਂ ਨੂੰ ਪਾਵਨ ਮੰਨਿਆ ਗਿਆ ਹੈ, ਜਦ ਕਿ ਦੇਖਿਆ ਜਾਏ ਹਜ਼ਾਰਾਂ ਕੀੜਿਆਂ ਨੂੰ ਮਾਰ ਕੇ ਥੋੜਾ ਜਿਹਾ ਰੇਸ਼ਮ ਪ੍ਰਾਪਤ ਹੁੰਦਾ ਹੈ ਔਰ ਉਸੇ ਰੇਸ਼ਮ ਦੇ ਬਸਤਰ ਬਣਦੇ ਹਨ। ਕਿਸ ਬਿਨਾ ਤੇ ਰੇਸ਼ਮ ਨੂੰ ਪਾਵਨ ਆਖਿਆ ਹੈ, ਪਵਿੱਤਰ ਆਖਿਆ ਹੈ। ਇਸ ਦਾ ਕੁੱਝ ਵਿਗਿਆਨਕ ਤਤ ਸਾਹਮਣੇ ਨਹੀਂ ਆਇਆ। ਪਵਿੱਤਰ ਜਾਣ ਕੇ ਪਹਿਨਦੇ ਨੇ ਰੇਸ਼ਮੀ ਕਪੜੇ, ਦੋ ਧੋਤੀਆਂ ਜੋ ਰਖਦਾ ਹੈ, ਸਵੇਰੇ ਹੋਰ ਸ਼ਾਮੀਂ ਹੋਰ, ਮੱਥੇ ਤੇ ਤਿਲਕ ਲਾਉਂਦਾ ਹੈ। ਸਾਰੇ ਇਸ ਤਰ੍ਹਾਂ ਦੇ ਕਰਮ ਕਰਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਅਖੀਰ ਵਿਚ ਫ਼ਰਮਾਨ ਕਰਦੇ ਹਨ।

**ਜੇ ਜਾਣਸਿ ਬ੍ਰਹਮੰ ਕਰਮੰ॥**

ਜੇ ਬ੍ਰਹਮ ਦੀ ਪ੍ਰਾਪਤੀ ਦਾ ਇਹ ਕਰਮ ਜਾਣਦਾ ਹੋਵੇ ਤਾਂ ਉਸ ਦੇ ਸਾਹਮਣੇ।

**ਸਭਿ ਫੋਕਟ ਨਿਸਚਉ ਕਰਮੰ॥**

ਇਹ ਸਪਸ਼ਟ ਹੋ ਜਾਏਗਾ, ਇਹ ਸਾਰੇ ਕਰਮ ਫੋਕਟ ਨੇ, ਫਜ਼ੂਲ ਨੇ, ਵਿਅਰਥ ਨੇ। ਸਾਰਥਿਕ ਕਰਮ ਕਿਹੜੇ? ਜਿਨ੍ਹਾਂ ਦੇ ਕੀਤਿਆਂ ਬ੍ਰਹਮ ਦੀ ਪ੍ਰਾਪਤੀ ਹੋਵੇ, ਈਸ਼ਵਰ ਦੀ ਪ੍ਰਾਪਤੀ ਹੋਵੇ, ਅਗਰ ਇਹ ਵਿਅਰਥ ਹੈ, ਤਾਂ ਸਾਹਿਬ ਕਹਿੰਦੇ ਨੇ:-

**ਕਹੁ ਨਾਨਕ ਨਿਹਚਉ ਧਿਆਵੈ॥**

ਨਿਸਚੇ ਨਾਲ ਪ੍ਰਭੂ ਵਿਚ ਧਿਆਨ ਜੋੜੇ ਔਰ ਇਹ ਗੱਲ ਸਪਸ਼ਟ ਹੋ ਗਈ ਨਿਸਚੇ ਦੀ। ਪੱਥਰ ਦੀ ਪੂਜਾ ਅਗਰ ਨਿਸਚਾ ਵਧਾ ਗਈ ਹੈ, ਉਸ ਦੇ ਨਿਸਚੇ ਦਾ ਸਦਕਾ ਸਾਰਾ ਸੰਸਾਰ ਉਸ ਲਈ ਪਰਮਾਤਮਾ ਦੀ ਮੂਰਤੀ ਹੋਵੇਗਾ। ਨਿਸਚਾ ਵੱਧ ਗਿਆ ਵੇਦਾਂ ਦਾ ਪਾਠ ਕਰਦਿਆਂ ਹੋਇਆਂ, ਤਾਂ ਸਾਰਾ ਸੰਸਾਰ ਉਸ ਲਈ ਧਾਰਮਿਕ ਗ੍ਰੰਥ ਹੋ ਗਿਆ। ਨਿਸਚਾ ਵੱਧ ਗਿਆ ਪ੍ਰਭੂ ਵਿਚ, ਤਾਂ ਪਰਮਾਤਮਾ ਦੇ ਸਾਰੇ ਗੁਣ ਉਹਦੇ ਕੰਠ ਦਾ ਹਾਰ ਬਣ ਜਾਣਗੇ, ਮਾਲਾ ਬਣ ਜਾਣਗੇ। ਅਗਰ ਨਿਸਚਾ ਪੂਰਾ ਹੋ ਗਿਆ ਤਾਂ ਉਸ ਨੂੰ ਹਰ ਪਾਸੇ ਗਾਇਤਰੀ ਦਾ ਜਾਪ ਹੁੰਦਾ ਦਿਖਾਈ ਦੇਵੇਗਾ। ਭਾਵ ਪਰਮਾਤਮਾ ਦੇ ਬੋਲ ਤਾਂ ਕਿੱਥੇ ਨਹੀਂ ਨਿਕਲੇ ਹੋਏ, ਕਿਸ ਥਾਂ ਤੇ ਪ੍ਰਗਟ ਨਹੀਂ, ਕਿਸ ਥਾਂ ਤੇ ਲਿਖੇ ਹੋਏ ਨਹੀਂ, ਉਸ ਨੂੰ ਹਰ ਥਾਂ ਤੇ ਲਿਖੇ ਹੋਏ ਦਿਖਾਈ ਦੇਣਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਤਦੇ ਤੇ ਇਕ ਅਰਦਾਸ ਹੈ, ਉਹ ਅਰਦਾਸ ਇਹ ਹੈ:-

**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਾਥ॥**

(ਅੰਗ 256)

ਹੇ ਪ੍ਰਭੂ! ਆਪਣਾ ਹੱਥ ਮਸਤਕ ਤੇ ਰਖ ਤਾਕਿ ਮਨ ਡੋਲੇ ਨਾ, ਮਨ ਵਿਚ ਨਿਸਚਾ ਬਣਿਆ ਰਵੇ। ਅਕਸਰ ਦੇਖਣ ਵਿਚ ਆਇਆ ਹੈ ਜਦ ਮਨੁੱਖ ਦਾ ਨਿਸਚਾ ਡੋਲਦਾ ਹੈ, ਸ਼ੱਕ ਪ੍ਰਬਲ ਹੁੰਦਾ ਹੈ, ਪਿਛੇ ਮੁੜ ਜਾਂਦਾ ਹੈ। ਜਦ ਸ਼ਰਧਾ ਬਣਦੀ ਹੈ, ਨਿਸਚਾ ਟਿਕਦਾ ਹੈ, ਇਹ ਥੋੜਾ ਜਿਹਾ ਅੱਗੇ ਜਾਂਦਾ ਹੈ। ਸਾਰਾ ਜੀਵਨ ਇਸ ਤਰੀਕੇ ਨਾਲ ਬਤੀਤ ਹੋ ਜਾਂਦਾ ਹੈ, ਸ਼ੱਕ ਸ਼ਰਧਾ, ਸ਼ੱਕ ਸ਼ਰਧਾ। ਸ਼ਰਧਾ ਪੈਦਾ ਹੋਈ ਇਕ ਕਦਮ ਅੱਗੇ ਔਰ ਸ਼ੱਕ ਪੈਦਾ ਹੋਇਆ, ਇਕ ਕਦਮ ਪਿੱਛੇ। ਜਗਤ ਵਿਚ ਐਸਾ ਵੀ ਕੁਛ ਹੈ ਜਿਸ ਨਾਲ ਸ਼ਰਧਾ ਵਧਦੀ ਹੈ। ਪਰ ਜਗਤ ਵਿਚ ਐਸਾ ਬਹੁਤ ਕੁਛ ਹੈ, ਜਿਸ ਨਾਲ ਸ਼ੱਕ ਵਧਦਾ ਹੈ। ਸੰਸਾਰ ਨੂੰ ਪੜ੍ਹੀਏ ਤੇ ਸੰਸਾਰ ਦੇ ਹਾਲਾਤ ਦਾ ਅਧਿਐਨ ਕਰੀਏ, ਸੰਸਾਰ ਵਿਚ ਜੋ ਕੁਛ ਹੋ ਰਿਹਾ ਹੈ, ਇਹ ਸਭ ਕੁਛ ਨੂੰ ਵੇਖ ਕੇ ਪੜ੍ਹ ਕੇ, ਸੁਣ ਕੇ ਸ਼ੱਕ ਵਧਦਾ ਹੈ। ਧਾਰਮਿਕ ਮੰਦਰ ਵਿਚ ਚਲੇ ਜਾਂਦੇ ਹਾਂ, ਧਾਰਮਿਕ ਗ੍ਰੰਥ ਦਾ ਪਾਠ ਪਠਨ ਕਰਦੇ ਹਾਂ, ਥੋੜਾ ਜਿਹਾ ਨਿਸਚਾ ਬਣਦਾ ਹੈ, ਥੋੜੀ ਜਿਹੀ ਸ਼ਰਧਾ ਬਣਦੀ ਹੈ। ਜੀਵਨ ਸਾਰੇ ਦਾ ਸਾਰਾ ਸ਼ੱਕ ਤੇ ਸ਼ਰਧਾ ਵਿਚ ਬਤੀਤ ਹੋ ਜਾਏ, ਇਕ ਕਦਮ ਅੱਗੇ ਤੇ ਇਕ ਕਦਮ ਪਿੱਛੇ, ਇਸ ਤਰ੍ਹਾਂ ਦਾ ਮਨੁੱਖ ਅੰਤਮ ਸਮੇਂ ਤਕ ਵੀ ਕਿਧਰੇ ਪਹੁੰਚੇਗਾ ਨਹੀਂ। ਇਹੀ ਕਾਰਣ ਹੈ ਕਿ ਧਾਰਮਿਕ ਦੁਨੀਆ ਵਿਚ ਵਿਕਾਸ ਨਹੀਂ ਹੋ ਰਿਹਾ, ਇਕ ਕਦਮ ਅੱਗੇ ਇਕ ਕਦਮ ਪਿੱਛੇ। ਜਿਤਨੇ ਛੇਤੀ ਤੋਂ ਛੇਤੀ ਧਨਵਾਨ ਪੈਦਾ ਹੋ ਰਹੇ ਹਨ, ਗੁਣਵਾਨ ਪੈਦਾ ਹੋ ਰਹੇ ਹਨ, ਰਾਜਨੀਤਕ ਪੈਦਾ ਹੋ ਰਹੇ ਹਨ, ਭਗਤ ਪੈਦਾ ਨਹੀਂ ਹੋ ਰਹੇ, ਭਗਤਾਂ ਦਾ ਇਤਨਾ ਵਿਕਾਸ ਨਹੀਂ ਹੋ ਰਿਹਾ, ਧਾਰਮਿਕ ਦੁਨੀਆ ਇਤਨੀ ਉੱਨਤ ਨਹੀਂ ਹੋ ਰਹੀ, ਜਿਤਨੀ ਧਨ ਦੀ ਦੁਨੀਆ ਉੱਨਤ ਹੋ ਰਹੀ ਹੈ, ਰਾਜਨੀਤਕ ਦੁਨੀਆ ਉੱਨਤ ਹੋ ਰਹੀ ਹੈ, ਹੋਰ ਵਿਗਿਆਨ ਦੀ ਦੁਨੀਆ ਉੱਨਤ ਹੋ ਰਹੀ ਹੈ। ਧਰਮ ਦੀ ਦੁਨੀਆ ਉਤਨੀ ਵਿਕਸਤ ਨਹੀਂ ਹੋ ਰਹੀ। ਉਹਦਾ ਮੁਖ ਕਾਰਣ ਇਹ ਹੈ ਕਿ ਸ਼ੱਕ ਤੇ ਸ਼ਰਧਾ, ਸ਼ੱਕ ਤੇ ਸ਼ਰਧਾ, ਇਕ ਕਦਮ ਅੱਗੇ, ਇਕ ਕਦਮ ਪਿੱਛੇ। ਅਗਰ ਜੀਵਨ ਭਰ ਐਸਾ ਹੁੰਦਾ ਰਹੇ ਤਾਂ ਮਨੁੱਖ ਕਿਧਰੇ ਵੀ ਨਹੀਂ ਪਹੁੰਚਦਾ। ਇਹੀ ਕਾਰਣ ਹੈ ਕਿ ਦੇਖਿਆ ਜਾਂਦਾ ਹੈ, ਚਾਲੀ ਚਾਲੀ ਸਾਲ ਤੋਂ ਜਿਨ੍ਹਾਂ ਨੂੰ ਧਾਰਮਿਕ ਸਾਧਨਾ ਕਰਦਿਆਂ ਹੋ ਗਏ ਹਨ, ਧਾਰਮਿਕ ਮੰਦਰਾਂ ਵਿਚ ਆਪਣਾ ਸਿਰ ਰਗੜਦਿਆਂ ਹੋ ਗਏ ਹਨ, ਉਹ ਵੀ ਕਿਧਰੇ ਨਹੀਂ ਪਹੰਚੇ, ਅੱਜ ਤੋਂ ਚਾਲੀ ਸਾਲ ਪਹਿਲਾਂ ਜਿੱਥੇ ਸਨ, ਅੱਜ ਵੀ ਉੱਥੇ ਨੇ ਔਰ ਆਮ ਪਬਲਿਕ ਜਦ ਨਾਸਤਿਕਤਾ ਲੈਂਦੀ ਹੈ, ਉਹਨਾਂ ਮਨੁੱਖਾਂ ਨੂੰ ਵੇਖ ਕੇ ਜਨਮ ਲੈਂਦੀ ਹੈ, ਜਿਨ੍ਹਾਂ ਨੂੰ ਚਾਲੀ ਸਾਲ ਹੋ ਗਏ ਨੇ ਇਕ ਕਦਮ ਵੀ ਅੱਗੇ ਨਹੀਂ ਚਲੇ। ਲੇਕਿਨ ਚਲੇ ਬਹੁਤ ਨੇ, ਹਜ਼ਾਰਾਂ ਕਦਮ ਚਲੇ ਨੇ, ਲੇਕਿਨ ਇਸ ਢੰਗ ਨਾਲ ਚਲੇ ਨੇ, ਇਕ ਕਦਮ ਅੱਗੇ, ਇਕ ਕਦਮ ਪਿੱਛੇ, ਥੱਕੇ ਨੇ, ਟੁੱਟੇ ਨੇ, ਬਹੁਤ ਕੁਛ ਕੀਤਾ ਹੈ, ਲੇਕਿਨ ਵਿਕਾਸ ਨਹੀਂ ਹੋਇਆ, ਉੱਨਤੀ ਨਹੀਂ ਹੋਈ। ਕੁਛ ਅੱਗੇ ਖਿੱਚਦਾ ਹੈ, ਕਦਮ ਅੱਗੇ, ਪਰ ਕੁਛ ਪਿੱਛੇ ਖਿੱਚਦਾ ਹੈ ਇਸ ਨੂੰ, ਕਦਮ ਪਿੱਛੇ। ਸੰਸਾਰ ਪਿੱਛੇ ਹੈ, ਨਿਰੰਕਾਰ ਅੱਗੇ ਹੈ। ਖਿੱਚ ਦੋਹਾਂ ਦੀ ਬਿਲਕੁਲ ਬਰਾਬਰ ਹੈ। ਜੈਸੇ ਇਕ ਮਨੁੱਖ ਦੇ ਨਾਲ ਐਸਾ ਰੱਸਾ ਲਪੇਟ ਦੇਈਏ, ਤੇ ਉਸ ਨੂੰ ਦੋਹਾਂ ਸਿਰਿਆਂ ਤੋਂ ਖਿੱਚੀਏ ਔਰ ਪੂਰੀ ਤਾਕਤ ਨਾਲ ਖਿੱਚੀਏ, ਬਰਾਬਰ ਦੀ ਤਾਕਤ ਨਾਲ ਖਿਚੀਏ, ਵਿਚਾਰਾ ਰੱਸਾ ਟੁੱਟ ਜਾਏਗਾ, ਰੇਜ਼ਾ ਰੇਜ਼ਾ ਹੋ ਜਾਏਗਾ। ਇਸ ਲਈ ਮਨੁੱਖ ਦੋਹਾਂ ਦੀ ਖਿੱਚ ਵਿਚ ਜਕੜਿਆ ਪਿਆ ਹੈ, ਸੰਸਾਰ ਦੀ ਖਿੱਚ, ਨਿਰੰਕਾਰ ਦੀ ਖਿੱਚ। ਪਰਮਾਤਮਾ ਦੀ ਪਕੜ ਤੇ ਸੰਸਾਰ ਦੀ ਪਕੜ, ਦੋਵੇਂ ਪਕੜ ਬਰਾਬਰ ਦੀਆਂ ਹਨ। ਥੋੜਾ ਜਿਹਾ ਵੀ ਅਗਰ ਪ੍ਰਭੂ ਦੀ ਪਕੜ ਤੇਜ਼ ਹੋਵੇ, ਜ਼ਿਆਦਾ ਹੋਵੇ, ਤਾਂ ਮਨੁੱਖ ਅੱਗੇ ਲੰਘ ਸਕਦਾ ਹੈ, ਧਾਰਮਿਕ ਦੁਨੀਆ ਵਿਚ ਅੱਗੇ ਲੰਘ ਜਾਏਗਾ। ਪਰ ਇਹ ਪਕੜ ਇਤਨੀ ਬਰਾਬਰ ਹੈ ਕਿ ਜਿਤਨੀ ਪਰਵਾਰ ਦੀ ਪਕੜ ਉਤਨੀ ਹੀ ਨਿਰੰਕਾਰ ਦੀ ਪਕੜ, ਜਿਤਨੀ ਨਿਰੰਕਾਰ ਦੀ ਪਕੜ ਹੈ, ਉਤਨੀ ਹੀ ਸੰਸਾਰ ਦੀ ਪਕੜ, ਜਿਤਨੀ ਕਰਤਾਰ ਦੀ ਪਕੜ ਹੈ, ਉਤਨੀ ਬਾਜ਼ਾਰ ਦੀ ਪਕੜ। ਔਰ ਇਸ ਪਕੜ ਵਿਚ ਤੇ ਦੋਹਾਂ ਦਿਸ਼ਾਵਾਂ ਦੀ ਖਿੱਚ ਵਿਚ ਮਨੁੱਖ ਦਾ ਭੜਥਾ ਹੋ ਗਿਆ ਹੈ, ਮਨੁੱਖ ਦਾ ਕਚੂਮਰ ਨਿਕਲ ਗਿਆ ਹੈ ਔਰ ਇਹ ਕਿਧਰੇ ਪਹਚੁੰਦਾ ਹੋਇਆ ਦਿਖਾਈ ਨਹੀਂ ਦੇ ਰਿਹਾ। ਸਾਹਿਬ ਕਹਿੰਦੇ ਨੇ, ਐਹ ਮਨੁੱਖ! ਜਿਸ ਨਾਲ ਤੇਰਾ ਨਿਸਚਾ ਡੋਲੇ ਉਸ ਤੋਂ ਬਚਣ ਦੀ ਕੋਸ਼ਿਸ਼ ਕਰ ਅਤੇ ਜਿਸ ਨਾਲ ਤੇਰਾ ਨਿਸਚਾ ਵਧੇ, ਉਸ ਦੇ ਨੇੜੇ ਆ। ਸਤਸੰਗ ਦਾ ਮਤਲਬ ਹੀ ਇਨਾ ਹੈ। ਰੋਜ਼ ਰੋਜ਼ ਸਤਸੰਗ, ਇਹਦਾ ਇਤਨਾ ਹੀ ਮਤਲਬ ਹੈ ਕਿ ਆਪਣੇ ਨਿਸਚੇ ਨੂੰ ਵਧਾਉਣਾ ਹੈ। ਸਤਸੰਗ ਦਾ ਫਲ ਮਿਲ ਰਿਹਾ ਹੈ। ਅਸੀਂ ਇਸੇ ਹੀ ਪੈਮਾਨੇ ਨਾਲ ਨਾਪ ਸਕਦੇ ਹਾਂ ਕਿ ਸ਼ਰਧਾ ਵੱਧ ਰਹੀ ਹੈ ਕਿ ਨਹੀਂ। ਅਗਰ ਵੱਧ ਰਹੀ ਹੈ ਤਾਂ ਸਤਸੰਗ ਦਾ

ਫਲ ਨਾਲ ਦੇ ਨਾਲ ਮਿਲ ਰਿਹਾ ਹੈ। ਅਗਰ ਸ਼ਰਧਾ ਵੱਧ ਰਹੀ ਹੈ ਤਾਂ ਸੁਣੇ ਹੋਏ ਕੀਰਤਨ ਦਾ, ਕੀਤੇ ਹੋਏ ਪਾਠ ਦਾ ਫਲ ਨਾਲ ਦੇ ਨਾਲ ਮਿਲ ਰਿਹਾ ਹੈ। ਸ਼ਰਧਾ ਦਾ ਵਧਣਾ ਹੀ ਸਤਿਸੰਗ ਦਾ ਫਲ ਹੈ, ਇਸ ਵਾਸਤੇ ਸਾਹਿਬ ਕਹਿੰਦੇ ਨੇ:-

**ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥੨॥**

ਪਰ ਨਿਸਚੇ ਦੀ ਇਹ ਵਾਟ, ਭਰੋਸੇ ਦਾ ਇਹ ਮਾਰਗ, ਸ਼ਰਧਾ ਦਾ ਇਹ ਮਾਰਗ, ਬਿਨਾਂ ਗੁਰੂ ਦੀ ਸੰਗਤ ਤੋਂ ਪ੍ਰਾਪਤ ਨਹੀਂ ਹੋਵੇਗਾ, ਬਿਨਾਂ ਸਤਸੰਗ ਤੋਂ ਪ੍ਰਾਪਤ ਨਹੀਂ ਹੋਵੇਗਾ। ਸਤਸੰਗ ਵਿਚ ਹੀ ਮਨੁੱਖ ਦਾ ਨਿਸਚਾ ਬੱਝਦਾ ਹੈ, ਜਿੱਥੇ ਸਤਿ ਦੀ ਵਿਚਾਰ, ਜਿੱਥੇ ਸਤਿ ਦਾ ਚਿੰਤਨ, ਜਿੱਥੇ ਸਤਿ ਦੀ ਪ੍ਰੇਰਨਾ ਹੋਵੇ, ਉਸ ਮਹੌਲ ਵਿਚ ਮਨੁੱਖ ਰੋਜ਼ ਜਾਵੇ ਤੇ ਨਿਸਚਾ ਵਧਦਾ ਜਾਏਗਾ। ਕੁਛ ਦਿਨ ਨਾਗਾ ਪਾਵੇ ਤਾਂ ਕਈ ਦਫ਼ਾ ਬਣਿਆ ਹੋਇਆ ਨਿਸਚਾ ਵੀ ਡੋਲ ਜਾਂਦਾ ਹੈ। ਰੋਜ਼ ਰੋਜ਼ ਮਨੁੱਖ ਨੂੰ ਪਾਣੀ ਚਾਹੀਦਾ ਹੈ, ਰੋਜ਼ ਰੋਜ਼ ਭੋਜਨ ਚਾਹੀਦਾ ਹੈ, ਰੋਜ਼ ਰੋਜ਼ ਹਵਾ ਚਾਹੀਦੀ ਹੈ, ਹਰ ਵਕਤ ਚਾਹੀਦੀ ਹੈ। ਹੂਬਹੂ ਸਤਸੰਗ ਵੀ ਚਾਹੀਦਾ ਹੈ, ਐਸਾ ਅਸਥਾਨ ਜਿੱਥੇ ਜਾ ਕੇ ਮਨੁੱਖ ਦੀ ਸ਼ਰਧਾ ਵਿਕਸਤ ਹੋਵੇ ਤੇ ਸ਼ਰਧਾ ਦਾ ਵਿਕਾਸ ਹੀ ਧਰਮ ਦਾ ਵਿਕਾਸ ਹੈ, ਸ਼ਰਧਾ ਦਾ ਬੱਝ ਜਾਣਾ ਹੀ ਧਰਮ ਦੀ ਪ੍ਰਾਪਤੀ ਹੈ। ਸਾਹਿਬ ਕਹਿੰਦੇ ਨੇ, **ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥੨॥** ਨਿਸਚਾ ਔਰ ਇਹ ਭਰੋਸੇ ਦਾ ਮਾਰਗ ਬਿਨਾਂ ਗੁਰਦੇਵ ਤੋਂ ਪ੍ਰਾਪਤ ਨਹੀਂ ਹੋਣ ਲੱਗਾ। ਇਹਨਾਂ ਦੋ ਸਲੋਕਾਂ ਦੇ ਨਾਲ ਸੰਬੰਧਤ ਪਉੜੀ ਇਹ ਹੈ:-

**ਪਉੜੀ॥**
**ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥**
**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥**
**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥**
**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥**
**ਕਰਿ ਅਉਗਣ ਪਛੋਤਾਵਣਾ॥੧੪॥**

ਭਾਵੇਂ ਸਰੀਰ ਦਾ ਇਹ ਚੋਲਾ ਬਹੁਤ ਖ਼ੂਬਸੂਰਤ ਹੈ, ਬੜਾ ਪਿਆਰਾ ਹੈ ਔਰ ਸਭ ਤੋਂ ਜ਼ਿਆਦਾ ਪਕੜ ਵੀ ਇਸ ਚੋਲੇ ਦੀ ਹੈ। ਇਸ ਚੋਲੇ ਦੇ ਉੱਤੇ ਕਪੜਿਆਂ ਦੇ ਚੋਲੇ ਪਾ ਲਏ ਜਾਣ, ਤਾਂ ਇਹ ਰੂਪ ਹੋਰ ਸੁਹਾਵਣਾ ਹੋ ਜਾਂਦਾ ਹੈ। ਦੇਖਣ ਵਿਚ ਆਇਆ ਹੈ, ਕਿ ਮਨੁੱਖ ਦਾ ਸਾਰਾ ਸੁੱਹਪਣ ਕਪੜਿਆਂ ਦੇ ਆਸਰੇ ਤੇ ਖੜਾ ਹੈ ਔਰ ਇਹੀ ਕਾਰਨ ਹੈ ਕਿ ਮਨੁੱਖੀ ਦੁਨੀਆ ਵਿਚ ਨਵੇਂ ਤੋਂ ਨਵੇਂ ਫੈਸ਼ਨ ਪੈਦਾ ਹੁੰਦੇ ਹਨ, ਨਵੇਂ ਤੋਂ ਨਵੇਂ ਕਪੜਿਆਂ ਦਾ ਸਿਲਸਿਲਾ ਜਨਮ ਲੈਂਦਾ ਰਹਿੰਦਾ ਹੈ, ਮਹਜ਼ ਇਸ ਲਈ ਕਿ ਕਪੜਿਆਂ ਦੇ ਨਾਲ ਸੁੰਦਰਤਾ ਵਧਦੀ ਹੈ ਪਰ ਸਾਹਿਬ ਕਹਿੰਦੇ ਨੇ, ਇਹ ਠੀਕ ਹੈ ਕਿ ਰੂਪ ਅਤਿ ਸੁਹਾਵਣਾ ਹੈ, ਅਤਿ ਸੁੰਦਰ ਹੈ। ਜਿਤਨਾ ਇਹ ਜੀਵਨ ਹੈ, ਮਨੁੱਖ ਉਨ੍ਹਾਂ ਸਾਰਿਆਂ ਨਾਲੋਂ ਖ਼ੂਬਸੂਰਤ ਹੈ। ਇਤਨਾ ਖ਼ੂਬਸੂਰਤ ਹਾਥੀ, ਘੋੜੇ ਨਹੀਂ ਹਨ, ਇਤਨੇ ਖ਼ੂਬਸੂਰਤ ਪਸ਼ੂ ਪੰਛੀ ਨਹੀਂ ਹਨ, ਪਰਿੰਦੇ ਚਰੰਦੇ ਨਹੀਂ ਹਨ। ਜਲ ਜੰਤੂ, ਥਲ ਜੰਤੂ ਨਹੀਂ ਹਨ, ਜਿਤਨਾ ਕਿ ਮਨੁੱਖ ਹੈ। ਪਰਿਪੂਰਨ ਪਰਮਾਤਮਾ ਨੇ ਇਸ ਨੂੰ ਬਣਾਉਣ ਲਗਿਆਂ, ਇਸ ਨੂੰ ਸਜਾਉਣ ਲਗਿਆਂ ਵਿਸ਼ੇਸ ਤਰ੍ਹਾਂ ਦੀ ਕਾਰੀਗਰੀ ਤੋਂ ਕੰਮ ਲਿਆ, ਵਿਸ਼ੇਸ ਰਹਮਤ ਕੀਤੀ ਹੈ, ਵਿਸ਼ੇਸ ਬਖ਼ਸ਼ਿਸ਼ ਕੀਤੀ ਹੈ। ਇਹ ਸੰਪੂਰਨ ਔਰ ਵਿਕਾਸਸ਼ੀਲ ਸਰੀਰ ਹੈ, ਪਰ ਸਾਹਿਬ ਕਹਿੰਦੇ ਨੇ, ਇਸ ਦੀ ਪਕੜ ਨਹੀਂ ਚਾਹੀਦੀ, ਕਿਉਂਕਿ, **ਛਡਿ ਦੁਨੀਆ ਅੰਦਰਿ ਜਾਵਣਾ॥** ਇਹ ਚੋਲਾ ਛੱਡਣਾ ਪੈਂਦਾ ਹੈ। ਹਾਂ ਇਸ ਨੂੰ ਵਰਤਣਾ ਹੈ, ਇਹਦਾ ਇਸਤੇਮਾਲ ਕਰਨਾ ਹੈ, ਇਹਦੀ ਪਕੜ ਨਹੀਂ ਚਾਹੀਦੀ। ਜਿਤਨੀ ਜ਼ਿਆਦਾ ਪਕੜ ਹੋਵੇਗੀ, ਛੱਡਣ ਲਗਿਆਂ ਉਤਨਾ ਹੀ ਜ਼ਿਆਦਾ ਦੁੱਖ ਹੋਵੇਗਾ, ਤਿਆਗਣ ਲਗਿਆਂ ਉਤਨੀ ਹੀ ਜ਼ਿਆਦਾ ਪਰੇਸ਼ਾਨੀ ਹੋਵੇਗੀ। ਜਿਨ੍ਹਾਂ ਦੇ ਅੰਦਰ ਜੀਵਨ ਦਾ ਬੜਾ ਪ੍ਰਬਲ ਮੋਹ ਹੁੰਦਾ ਹੈ, ਬੜੇ ਦੁਖਤ ਮਰਦੇ ਹਨ, ਉਨ੍ਹਾਂ ਦੀ ਮੌਤ ਬੜੀ ਦੁਖਤ ਹੁੰਦੀ ਹੈ, ਉਨ੍ਹਾਂ ਦੀ ਮੌਤ ਬੜੀ ਭਿਆਨਕ ਹੁੰਦੀ ਹੈ ਅਤੇ ਜਿਹੜੇ

ਇਹ ਸੋਚਦੇ ਨੇ ਬਸ ਇਸ ਜੀਵਨ ਦਾ ਸਿਰਫ ਇਸਤੇਮਾਲ ਹੀ ਕਰਨਾ ਹੈ, ਇਹਦੀ ਸਿਰਫ ਵਰਤੋਂ ਹੀ ਕਰਨੀ ਹੈ। ਇਹ ਤੇ ਇਕ ਵਾਹਕ ਦੀ ਤਰ੍ਹਾਂ ਹੈ, ਇਹਦੇ ਉੱਤੇ ਅਸਵਾਰ ਹੋ ਕੇ ਪਰਮਾਤਮਾ ਤਕ ਪਹੁੰਚਣਾ ਹੈ, ਈਸ਼ਵਰ ਤਕ ਪਹੁੰਚਣਾ ਹੈ, ਐਸੇ ਮਨੁੱਖ ਲਈ ਸਰੀਰ ਦਾ ਚੋਲਾ ਤਿਆਗਣਾ ਕੋਈ ਕਠਿਨ ਨਹੀਂ ਹੁੰਦਾ। ਬਲਕਿ ਭਗਤ ਕਬੀਰ ਤੇ ਕਹਿੰਦੇ ਨੇ:-

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥**

(ਅੰਗ 1365)

ਆਪ ਕਹਿੰਦੇ ਨੇ, ਮਰਨਾ ਮੇਰੇ ਲਈ ਦੁੱਖ ਨਹੀਂ ਹੈ। ਜੀਵਨ ਦੀ ਸਫਲਤਾ ਹੀ ਇਸ ਗੱਲ ਵਿਚ ਛੁਪੀ ਪਈ ਹੈ, ਕਿ ਮਰਨ ਵਿਚ ਇਸ ਮਨੁਖ ਨੂੰ ਖੁਸ਼ੀ ਮਿਲੇਗੀ। ਅਗਰ ਮਰਨ ਵਿਚ ਖੁਸ਼ੀ ਨਹੀਂ, ਮਰਨ ਵਿਚ ਸੁਖ ਮਹਿਸੂਸ ਨਹੀਂ ਹੋ ਰਿਹਾ, ਮੌਤ ਕ਼ਾਬਲੇ ਕ਼ਬੂਲ ਨਹੀਂ ਹੋ ਰਹੀ, ਤਾਂ ਸਮਝ ਲੈਣਾ ਚਾਹੀਦਾ ਹੈ, ਜੀਵਨ ਢੰਗ ਨਾਲ ਬਤੀਤ ਨਹੀਂ ਕੀਤਾ, ਜੀਵਨ ਸਫਲ ਨਹੀਂ ਹੋਇਆ, ਜੀਵਨ ਵਿਚ ਅਜੇ ਕੁਛ ਕਰਨਾ ਬਾਕੀ ਹੈ। ਕਹਿੰਦੇ ਨੇ, ਜਿਸ ਨੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ, ਉਸ ਨੇ ਸਭ ਕੁਛ ਨੂੰ ਪ੍ਰਾਪਤ ਕਰ ਲਿਆ, ਜਿਸਨੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ, ਉਸਨੇ ਆਪਣਾ ਘਰ ਪ੍ਰਾਪਤ ਕਰ ਲਿਆ। ਜੋ ਘਰ ਤਕ ਪਹੁੰਚ ਜਾਂਦਾ ਹੈ, ਉਸ ਨੂੰ ਫਿਰ ਵਾਹਨ ਦੀ ਲੋੜ ਨਹੀਂ ਪੈਂਦੀ, ਵਾਹਨ ਬਾਹਰ ਖੜਾ ਕਰਨਾ ਪੈਂਦਾ ਹੈ, ਫਿਰ ਬਾਹਨ ਨੂੰ ਆਪਣੇ ਕਮਰੇ ਵਿਚ ਨਹੀਂ ਲੈ ਜਾਈਦਾ, ਉਸ ਨੂੰ ਬਾਹਰ ਖੜਾ ਕਰਨਾ ਪੈਂਦਾ ਹੈ। ਫਿਰ ਸਰੀਰ ਦੇ ਚੋਲੇ ਦੀ ਪਕੜ ਨਹੀਂ ਰਹਿ ਗਈ, ਕਿਉਂਕਿ ਪਰਮ ਧਾਮ ਤਕ ਪਹੁੰਚ ਗਏ। ਕਬੀਰ ਜੀ ਕਹਿੰਦੇ ਨੇ, **ਜਿਸੁ ਮਰਨੇ ਤੇ ਜਗ ਡਰੈ ਮੇਰੇ ਮਨਿ ਅਨੰਦ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥** ਸਾਹਿਬ ਕਹਿੰਦੇ ਨੇ, ਇਹ ਚੋਲਾ ਭਾਵੇਂ ਬੜਾ ਸੁੰਦਰ ਹੈ, ਬੜਾ ਸੁਹਾਵਣਾ ਹੈ, ਲੇਕਿਨ ਛੱਡਣਾ ਪੈਂਦਾ। ਐਸਾ ਸਤਿਗੁਰ ਇਸ ਵਾਸਤੇ ਆਖ ਰਹੇ ਨੇ, ਕਿ ਇਸ ਢੰਗ ਨਾਲ ਜੀਵਨ ਬਤੀਤ ਕਰ, ਕਿ ਛੱਡਣ ਲਗਿਆਂ ਤੈਨੂੰ ਦੁੱਖ ਨਾ ਹੋਵੇ, ਤਿਆਗਣ ਲਗਿਆਂ ਬੇਚੈਨੀ ਨਾ ਹੋਵੇ:-

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥**

ਜੋ ਕੁਛ ਤੂੰ ਚੰਗਾ ਤੇ ਮਾੜਾ ਕੀਤਾ ਹੈ, ਇਸ ਦਾ ਫਲ ਦੂਜੇ, ਤੀਜੇ, ਚੌਥੇ, ਪੰਜਵੇਂ ਨੇ ਨਹੀਂ ਭੋਗਣਗੇ, ਤੂੰ ਹੀ ਭੋਗੇਂਗਾ ਔਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਬਾਣੀ ਦਾ ਫ਼ਰਮਾਨ, ਕਿ ਮਨੁੱਖ ਤਤਛਿਨ ਕਰਮ ਦਾ ਫਲ ਭੋਗਦਾ ਹੈ:-

**ਅਹਿ ਕਰੁ ਕਰੈ ਸੋ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ॥**

(ਅੰਗ 1098)

ਇਕ ਹੱਥ ਨਾਲ ਕਰੇ ਦੂਜੇ ਨਾਲ ਪ੍ਰਾਪਤ ਕਰ ਲਵੇ। ਜੈਸੇ ਕੋਈ ਮਨੁੱਖ ਅੱਗ ਵਿਚ ਹੱਥ ਪਾਏ, ਤਾਂ ਹੱਥ ਦੇ ਪਾਉਂਦਿਆਂ ਹੀ ਹੱਥ ਜਲਦਾ ਹੈ, ਪੀੜਾ ਹੁੰਦੀ ਹੈ, ਤਕਲੀਫ਼ ਹੁੰਦੀ ਹੈ। ਇਹ ਥੋੜੀ ਐ ਕਿ ਅੱਗ ਦੇ ਵਿਚ ਹੱਥ ਅੱਜ ਪਾਏ ਤੇ ਪੀੜਾ ਕਲ ਹੋਵੇ, ਅਗਲੇ ਜਨਮ ਵਿਚ ਹੋਵੇ, ਇਕ ਸਾਲ ਬਾਅਦ ਹੋਵੇ, ਨਹੀਂ ਤਤਛਿਨ ਪੀੜਾ ਹੁੰਦੀ ਹੈ। ਇਹ ਗੱਲ ਵਖਰੀ ਹੈ ਕਿ ਅੱਗ ਵਿਚ ਜਲੇ ਹੋਏ ਦਾ ਦਾਗ਼ ਲੰਬੇ ਸਮੇਂ ਤਕ ਰਹਿੰਦਾ ਹੈ। ਕੀਤੇ ਹੋਏ ਕਰਮ ਦਾ ਫਲ ਤੇ ਮਨੁੱਖ ਉਸੇ ਵਕ਼ਤ ਭੋਗਦਾ ਹੈ, ਲੇਕਿਨ ਉਸ ਦੇ ਸੰਸਕਾਰ ਨਾਲ ਚਲਦੇ ਹਨ, ਉਸ ਦੀ ਰੇਖਾ ਨਾਲ ਚਲਦੀ ਹੈ। ਇਕ ਸ਼ੁਭ ਕੰਮ ਮਨੁੱਖ ਨੇ ਕੀਤਾ ਤਾਂ ਅੰਦਰ ਉਲਾਸ ਪੈਦਾ ਹੋ ਜਾਂਦਾ ਹੈ, ਖੁਸ਼ੀ ਪੈਦਾ ਹੋ ਜਾਂਦੀ ਹੈ। ਜਾਂ ਇਸ ਨੂੰ ਇਸ ਢੰਗ ਨਾਲ ਬਿਆਨ ਕਰੀਏ, ਜਿਸ ਕਰਮ ਨਾਲ ਖੁਸ਼ੀ ਮਿਲੀ ਹੈ, ਹਲੀਮੀ ਮਿਲੀ ਹੈ, ਪਿਆਰ ਮਿਲਿਆ ਹੈ, ਅਨੰਦ ਵਧਿਆ ਹੈ, ਬਸ ਉਸੇ ਹੀ ਕਰਮ ਨੂੰ ਸ਼ੁਭ ਕਰਮ ਕਹਿਣਾ ਚਾਹੀਦਾ ਹੈ। ਜਿਹੜਾ ਕਰਮ ਬੋਝ ਬਣ ਗਿਆ, ਤਨਾਉ ਨੂੰ ਜਨਮ ਦਿੰਦਾ ਪਿਆ, ਬੇਚੈਨੀ ਪੈਦਾ ਕਰ ਗਿਆ ਹੈ ਔਰ ਭਾਰ ਬਣ ਗਿਆ ਹੈ, ਬਸ ਓਹੀ ਕਰਮ ਅਸ਼ੁਭ ਹੈ। ਸਹੀ ਮਾਅਨਿਆਂ ਵਿਚ ਵਾਸਤਵਿਕ ਗੱਲ ਇਹੀ ਹੈ, ਜਿਹੜਾ ਕਰਮ ਬੋਝ ਬਣ ਜਾਏ ਔਰ ਅਸ਼ੁਭ ਕਰਮ ਬੋਝ ਬਣਦਾ ਹੈ। ਅਸ਼ੁਭ ਕੀ ਹੈ? ਕਿਸੇ ਲਈ ਐਸਾ ਕੁੱਝ ਕਰਮ ਕਰਨਾ ਜੋ ਅਸ਼ੁਭ ਹੋਵੇ, ਜੋ ਅਸ਼ੁਭ ਦੂਜੇ ਲਈ ਹੈ। ਭਾਵ ਮੇਰੇ ਬੋਲ ਤੋਂ, ਮੇਰੇ ਕਰਮ ਤੋਂ, ਮੇਰੀ ਸੋਚਣੀ ਤੋਂ ਕਿਸੇ ਦਾ ਅਹਿਤ ਹੋ

ਜਾਏ, ਕਿਸੇ ਦਾ ਨੁਕਸਾਨ ਹੋ ਜਾਏ, ਬਸ ਇਹੀ ਅਸ਼ੁਭ ਕਰਮ ਹੈ। ਕਿਸੇ ਦਾ ਨੁਕਸਾਨ ਦਰਅਸਲ ਆਪਣਾ ਹੀ ਨੁਕਸਾਨ ਹੈ। ਕਿਸੇ ਦੇ ਘਰ ਨੂੰ ਅੱਗ ਲਾਉਣ ਲਗਿਆਂ, ਪਹਿਲੇ ਅੱਗ ਆਪਣੇ ਹੱਥਾਂ ਵਿਚ ਰਖਣੀ ਪੈਂਦੀ ਹੈ। ਕਿਸੇ ਨੂੰ ਪੀੜਤ ਕਰਨ ਲਗਿਆਂ ਪਹਿਲੇ ਆਪਣਾ ਹਿਰਦਾ ਪੀੜਤ ਹੁੰਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ, ਜੋ ਤੂੰ ਚੰਗਾ ਕੀਤਾ, ਜੋ ਤੂੰ ਮਾੜਾ ਕੀਤਾ, ਇਸ ਦਾ ਫਲ ਤੂੰ ਆਪ ਭੋਗੇਂਗਾ, ਆਪ ਪ੍ਰਾਪਤ ਕਰੇਂਗਾ।

**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥**

ਜੋ ਮਨ ਨੇ ਆਖਿਆ, ਓਹੀ ਹੁਕਮ ਕੀਤਾ, ਜੋ ਮਨ ਨੇ ਚਾਹਿਆ, ਜਗਤ ਵਿਚ ਓਹੀ ਪਦਾਰਥਾਂ ਦੇ ਭੋਗ ਭੋਗੇ। ਸਾਹਿਬ ਕਹਿੰਦੇ ਨੇ, ਉਸਦੇ ਲਈ ਅਗਲਾ ਪੈਂਡਾ ਦੁਖਦਾਈ ਹੋ ਜਾਵੇਗਾ, ਕਿਉਂਕਿ ਮਨ ਦੀ ਚਾਹਤ ਨੜਿਨਵੇਂ ਫ਼ੀ ਸਦੀ ਮਾੜੀ ਹੈ, ਮਨ ਦੇ ਫੁਰਨੇ ਨੜਿਨਵੇਂ ਫ਼ੀ ਸਦੀ ਚੰਗੇ ਨਹੀਂ। ਕਿਧਰੇ ਇਕ ਅੱਧਾ ਚੰਗਾ ਫੁਰਨਾ ਪੈਦਾ ਹੁੰਦਾ ਹੈ, ਬਾਕੀ ਸਾਰੇ ਅਨਰਥ, ਅਤੇ ਜੋ ਮਨ ਦੇ ਫੁਰਨਿਆਂ ਦੇ ਅਧੀਨ ਚਲ ਪਿਆ, ਜੋ ਮਨ ਨੇ ਆਖਿਆ ਓਹੀ ਕਰਨਾ ਹੈ। ਜੋ ਮਨ ਕਹਿ ਰਿਹਾ ਹੈ ਓਹੀ ਖਾਵੇ, ਓਹੀ ਪੀਵੇ, ਓਹੀ ਭੋਗਵੇ, ਓਹੀ ਕੁਛ ਕਰਨਾ ਹੈ, ਤਾਂ ਸਾਹਿਬ ਕਹਿੰਦੇ ਨੇ, ਇਸ ਤਰ੍ਹਾਂ ਦੇ ਬੰਦੇ ਲਈ ਅਗਲਾ ਰਸਤਾ ਦੁਖਦਾਈ ਹੋ ਜਾਂਦਾ ਹੈ।

**ਨੰਗਾ ਦੋਜਿਕ ਚਾਲਿਆ ਤਾ ਦਿਸੈ ਖਰਾ ਡਰਾਵਣਾ॥**

ਇਸ ਤਰ੍ਹਾਂ ਦਾ ਪੁਰਸ਼ ਦਰਗਾਹ ਵਿਚ ਨੰਗਾ ਜਾਂਦਾ ਹੈ ਔਰ ਪ੍ਰਭੂ ਉਸ ਨੂੰ ਦੋਜ਼ਖ਼ ਦੀ ਅੱਗ ਵਿਚ ਸਾੜਦਾ ਹੈ। ਨੰਗੇ ਤੋਂ ਮੁਰਾਦ ਹੈ ਕਿ ਜਿਹੜੇ ਕਰਮ ਇਸ ਨੇ ਕੀਤੇ, ਤੇ ਕਰਮਾਂ ਤੇ ਪੜਦਾ ਪਾਇਆ, ਜਗਤ ਨੂੰ ਪਤਾ ਹੀ ਨਹੀਂ ਚਲਿਆ। ਹੁਣ ਅੱਗੇ ਨੰਗਾ ਜਾ ਰਿਹਾ ਹੈ, ਕਿਉਂਕਿ ਅੱਗੇ ਹੁਣ ਕੋਈ ਪੜਦਾ ਨਹੀਂ ਕਿ ਕੀਤਿਆਂ ਹੋਇਆਂ ਤੇ ਪੜਦਾ ਪਾ ਸਕੇ, ਕੀਤਾ ਹੋਇਆ ਸਭ ਕੁਛ ਸਾਹਮਣੇ ਆ ਗਿਆ। ਅੰਤਮ ਸਮੇਂ ਸਰੀਰ ਨੂੰ ਦਫ਼ਨ ਕਰ ਦਿੱਤਾ ਜਾਂਦਾ ਹੈ, ਜਾਂ ਜਲਾ ਦਿੱਤਾ ਜਾਂਦਾ ਹੈ, ਅੱਗੇ ਜੋ ਜਾਂਦਾ ਹੈ, ਉਹ ਹੈ ਸੰਸਕਾਰਾਂ ਦਾ ਢਾਂਚਾ। ਜੀਵਨ ਭਰ ਜੋ ਕੁਛ ਕੀਤਾ, ਉਹ ਸਭ ਨਾਲ ਲਿਖਿਆ ਹੋਇਆ ਹੈ, ਮਿਟਦਾ ਨਹੀਂ:-

**ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥**

(ਅੰਗ 662)

ਬੜੇ ਬੜੇ ਗ੍ਰੰਥ ਪੜ੍ਹ ਲੈਂਦਾ ਹੈ, ਬੜੀਆਂ ਬੜੀਆਂ ਕਿਤਾਬਾਂ ਪੜ੍ਹ ਲੈਂਦਾ ਹੈਂ ਪਰ ਸਿਰ ਦੇ ਲੇਖ ਤੈਨੂੰ ਪੜ੍ਹਨ ਦੀ ਜਾਚ ਹੀ ਨਹੀਂ ਆਈ। ਮਹਾਰਾਜ ਕਹਿੰਦੇ ਨੇ:-

**ਦਰਗਹ ਘੜੀਅਹਿ ਤੀਨੇ ਲੇਖ॥ ਖੋਟਾ ਕਾਮਿ ਨਾ ਆਵੈ ਵੇਖੁ॥**

ਦਰਗਾਹ ਦੇ ਵਿਚ ਇਹ ਤਿੰਨੇ ਲੇਖ ਪੜ੍ਹੇ ਜਾਣਗੇ, ਜੋ ਤੂੰ ਬੋਲ ਕੇ ਕੀਤਾ ਹੈ, ਜੋ ਤੂੰ ਸੋਚ ਕੇ ਕੀਤਾ ਹੈ ਔਰ ਜੋ ਤੂੰ ਹੱਥਾਂ ਪੈਰਾਂ ਨਾਲ ਕੀਤਾ ਹੈ। ਇਨ੍ਹਾਂ ਨੂੰ ਵਾਚਕ ਕਰਮ ਕਹਿੰਦੇ ਨੇ, ਸਰੀਰਕ ਕਰਮ, ਮਾਨਸਿਕ ਕਰਮ। ਇਹ ਤਿੰਨ ਤਰ੍ਹਾਂ ਦੇ ਲੇਖ ਤੂੰ ਲਿਖੇ ਨੇ। ਦਰਗਾਹ ਵਿਚ ਸਾਰੇ ਹੀ ਪੜ੍ਹੇ ਜਾਣਗੇ, ਵਾਚੇ ਜਾਣਗੇ। ਇਹ ਗੱਲ ਵਖਰੀ ਹੈ, ਤੂੰ ਆਪਣੀ ਸੋਚਣੀ ਤੇ ਪੜਦਾ ਪਾਇਆ ਹੈ, ਤੂੰ ਆਪਣੇ ਕੀਤਿਆਂ ਤੇ ਵੀ ਪੜਦਾ ਪਾਇਆ ਹੈ ਔਰ ਤੂੰ ਆਪਣੇ ਬੋਲੇ ਹੋਏ ਤੇ ਵੀ ਪੜਦਾ ਪਾਇਆ ਹੈ। ਲੇਕਿਨ ਇਹ ਸਰੀਰ ਦਾ ਪੜਦਾ ਔਰ ਤਾਕਤ ਦਾ ਪੜਦਾ, ਧਨ ਦਾ ਪੜਦਾ, ਸ਼ਕਤੀ ਦਾ ਪੜਦਾ, ਇਹ ਚਿਤਾ ਵਿਚ, ਜਾਂ ਕਬਰ ਵਿਚ ਦਫ਼ਨ ਹੋ ਜਾਣਾ ਹੈ, ਜਲ ਜਾਣਾ ਹੈ। ਸਾਹਿਬ ਕਹਿੰਦੇ ਨੇ, **ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥** ਅਗਾਂਹ ਚਲ ਕੇ ਇੰਝ ਡਰਾਉਣਾ ਪਰਤੀਤ ਹੁੰਦਾ ਹੈ,

**ਜਿਉ ਡਰਨਾ ਖੇਤ ਮਾਹਿ ਡਰਾਇਆ॥**

ਜਿਵੇਂ ਖੇਤਾਂ ਵਿਚ ਇਕ ਪੁਰਾਣਾ ਚੋਲਾ ਟੰਗ ਦਿੱਤਾ ਜਾਂਦਾ ਹੈ, ਕਿਸਾਨ ਆਪਣੇ ਖੇਤ ਵਿਚ ਟੰਗਦਾ ਹੈ, ਪਰ ਉਸਦੇ ਵਿਚ ਜਿੰਦ ਜਾਨ ਨਹੀਂ ਹੁੰਦੀ, ਉਹ ਸਿਰਫ ਪੰਛੀਆਂ ਨੂੰ ਡਰਾਉਣ ਦੀ ਖ਼ਾਤਰ ਹੁੰਦਾ ਹੈ। ਐਸੇ ਮਨੁੱਖ ਦਾ ਪੜਦਾ ਜਦ ਉਗੜ ਜਾਂਦਾ ਹੈ ਤਾਂ ਜਗਤ ਲਈ ਡਰਾਉਣਾ ਹੁੰਦਾ ਹੈ, ਬਿਲਕੁਲ ਡਰਾਉਣਾ, ਉਸ ਤੋਂ ਭੈ ਲਗਦਾ ਹੈ ਕਿਉਂਕਿ ਪਾਜ ਉਗੜ ਗਿਆ। ਦਰਗਾਹ ਵਿਚ, ਪ੍ਰਭੂ ਦੇ ਇਨਸਾਫ ਵਿਚ, ਇਹ ਪੜਦੇ ਰਹਿਣਗੇ ਨਹੀਂ। ਸਾਹਿਬ ਕਹਿੰਦੇ ਨੇ:-

**ਕਰਿ ਅਉਗਣ ਪਛੋਤਾਵਣਾ॥੧੪॥**

ਆਖ਼ਿਰ ਇਸ ਤਰ੍ਹਾਂ ਦੇ ਔਗੁਣ ਕਰਕੇ ਅਖੀਰ ਵਿਚ ਪਛਤਾਉਂਦਾ ਹੈ, ਪਸਚਾਤਾਪ, ਪਿੱਛੇ ਤਾਪ ਕਰਨਾ। ਇਹ ਕੋਈ ਸਿਆਣਪ ਨਹੀਂ, ਹਰ ਮਨੁੱਖ ਪਸਚਾਤਾਪ ਕਰਦਾ ਹੈ। ਲੇਕਿਨ ਪ੍ਰਥਮ ਤਾਪ, ਪਹਿਲਾ ਤਾਪ ਹੈ, ਕਰਨ ਤੋਂ ਪਹਿਲੇ ਸੁਚੇਤ ਹੋ ਜਾਣਾ, ਕੀਤਾ ਅਜੇ ਨਹੀਂ, ਲੇਕਿਨ ਸੁਚੇਤ ਹੋ ਗਿਆ। ਇਸ ਨੂੰ ਕਹਿੰਦੇ ਨੇ, ਪ੍ਰਥਮ ਤਾਪ। ਲੇਕਿਨ ਕਰ ਚੁਕਿਆ ਹੈ ਫਿਰ ਤਾਪ ਪੈਦਾ ਹੋਇਆ ਹੈ, ਇਸ ਨੂੰ ਕਹਿੰਦੇ ਨੇ, ਪਸਚਾਤਾਪ, ਪਿੱਛੇ ਤਾਪ ਪੈਦਾ ਹੋਣਾ, ਪਿੱਛੋਂ ਅਫਸੋਸ ਪੈਦਾ ਹੋਣਾ, ਕਰਨ ਤੋਂ ਪਹਿਲੇ ਜਿਸ ਦੇ ਅੰਦਰ ਅਫ਼ਸੋਸ ਪੈਦਾ ਹੋ ਗਿਆ, ਬਈ ਨਹੀਂ ਕਰਨਾ, ਸਿਆਣਾ ਹੈ, ਦਾਨਿਸ਼ਮੰਦ ਹੈ ਅਤੇ ਕਰ ਚੁਕਿਆ ਹੈ ਫਿਰ ਤਾਪ ਕਰ ਰਿਹਾ ਹੈ, ਇਹ ਅਕਲ਼ਮੰਦੀ ਨਹੀਂ, ਇਹ ਸਿਆਣਪ ਨਹੀਂ। ਸਾਹਿਬ ਕਹਿੰਦੇ ਨੇ, **ਕਰਿ ਅਉਗਣ ਪਛੋਤਾਵਣਾ॥** ਇਹ ਤੇ ਪਸਚਾਤਾਪ ਕਰ ਰਿਹਾ ਹੈ, ਪਸਚਾਤਾਪ ਉਸ ਨੂੰ ਕਰਨਾ ਹੀ ਪਵੇਗਾ। ਜਿਹੜੇ ਇਸ ਕੋਲ ਔਗੁਣ ਨੇ ਔਰ ਉਹ ਔਗੁਣ ਲੰਬੇ ਸਮੇਂ ਤਕ ਛੁਪਾਏ ਨਹੀਂ ਜਾ ਸਕਣਗੇ। ਆਖ਼ਿਰ ਇਕ ਦਿਨ ਪਾਜ ਉਘੜੇਗਾ।



## ਸਲੋਕੁ ਮ: ੧॥

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥** ਦੁਨੀਆ ਵਿਚ ਭਿੰਨ ਭਿੰਨ ਮਜ਼ਹਬ ਹਨ, ਧਰਮ ਹਨ, ਉਨ੍ਹਾਂ ਦੀ ਪਹਿਚਾਣ ਮਾਤਰ ਲਈ ਆਪਣੇ ਆਪਣੇ ਚਿੰਨ੍ਹ ਵੀ ਨੇ। ਗਲੇ ਵਿਚ ਕਰਾਸ ਪਾਇਆ ਹੋਵੇ, ਪਛਾਣ ਹੋ ਜਾਂਦੀ ਹੈ ਕਿ ਇਹ mn¥ kirsc Ia n (Chritian) ਹੈ। ਇਸ ਤਰੀਕੇ ਨਾਲ ਰਹਿਤ ਬਹਿਤ ਧਾਰਨ ਕੀਤੀ ਹੋਵੇ, ਪੰਜ ਕਕਾਰ ਪਹਿਨੇ ਹੋਵਣ ਸਿੱਖ ਦੀ ਪਛਾਣ ਹੋ ਜਾਂਦੀ ਹੈ ਕਿ ਇਹ ਅੰਮ੍ਰਿਤਧਾਰੀ ਹੈ। ਗਲ ਦੇ ਵਿਚ ਜਨੇਊ ਹੈ, ਮੱਥੇ ਤੇ ਤਿਲਕ ਹੈ, ਚੋਟੀ ਇਤ ਆਦਿਕ ਹੈ, ਇਸ ਤੋਂ ਪਛਾਣ ਹੋ ਜਾਂਦੀ ਹੈ, ਕਿ ਬ੍ਰਾਹਮਣ ਹੈ, ਹਿੰਦੂ ਹੈ। ਹੂਬਹੂ ਸੁੰਨਤ ਤੇ ਕੁੱਝ ਵਿਸ਼ੇਸ ਪਹਿਰਾਵਾ ਮੁਸਲਮਾਨ ਦਾ ਪਛਾਣ ਦਾ ਚਿੰਨ੍ਹ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਸਲੋਕ ਦੇ ਵਿਚ ਫ਼ਰਮਾਨ ਕਰ ਰਹੇ ਨੇ, ਕਿ ਚਿੰਨ੍ਹ ਓਹੀ ਠੀਕ ਹੈ ਜਿਸ ਦਾ ਸੰਬੰਧ ਮਨ ਨਾਲ ਹੋਵੇ, ਕਿਉਂਕਿ ਧਰਮ ਦੀ ਸਾਰੀ ਸਾਧਨਾ ਤੇ ਮਨ ਦੀ ਸਾਧਨਾ ਹੈ। ਅਗਰ ਉਹ ਚਿੰਨ੍ਹ ਸਰੀਰ ਲਈ ਵੀ ਲਾਭਕਾਰੀ ਨਾ ਹੋਵੇ, ਤੇ ਮਨ ਲਈ ਵੀ ਕੋਈ ਉੱਨਤੀ ਦਾ ਮਾਰਗ ਨਾ ਦੱਸੇ, ਤਾਂ ਉਹ ਚਿੰਨ੍ਹ ਸਰੀਰ ਤੇ ਇਕ ਬੋਝ ਹੈ, ਉਹ ਚਿੰਨ੍ਹ ਦਰਅਸਲ ਇਕ ਦਿਖਾਵਾ ਤੇ ਪ੍ਰਗਟਾਵਾ ਹੈ। ਹੂਬਹੂ ਉਸੇ ਤਰੀਕੇ ਨਾਲ ਧਾਰਮਿਕ ਦੁਨੀਆ ਦਾ ਇਹ ਜਨੇਊ ਜੋ ਗ਼ਾਲਬਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਵੀ ਪਹਿਨਾਉਣ ਲਗੇ ਸਨ, ਕਿਉਂਕਿ ਆਪ ਦਾ ਅਵਤਾਰ ਬੇਦੀ ਬੰਸ ਵਿਚ ਹੋਇਆ, ਬੇਦੀਆਂ ਦੀ ਕੁੱਲ ਵਿਚ ਹੋਇਆ ਤੇ ਬੇਦੀ ਉਹ ਸਨ ਜਿਹੜੇ:-

**ਬੇਦ ਪੜ੍ਹੇ ਸੋ ਬੇਦੀ ਕਹਾਇ।**

ਜੋ ਬੇਦ ਪੜ੍ਹਾਉਣ ਦਾ ਕੰਮ ਕਰਦੇ ਸਨ, ਵਾਸਤਵਿਕ ਉਹ ਬੇਦੀ ਸਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਆਯੂ ਜਿਸ ਵਕ਼ਤ ਨੌ ਸਾਲ ਦੀ ਹੋਈ ਤਾਂ, ਮਾਤਾ ਪਿਤਾ ਨੇ ਅਤੇ ਸ਼ਰੀਕਾਂ ਨੇ ਸੋਚਿਆ, ਕਿ ਲਾਲ ਜੀ ਨੂੰ ਜਨੇਊ ਪਹਿਨਾਈਏ। ਪਾਂਧਾ ਜਨੇਊ ਪਹਿਨਾਉਣ ਦੀ ਪੂਰੀ ਰਸਮ ਦੀ ਤਿਆਰੀ ਵਿਚ ਸੀ, ਉਸ ਵਕ਼ਤ ਗੁਰੂ ਮਹਾਰਾਜ ਜੀ ਨੇ ਜਨੇਊ ਪਹਿਨਣ ਤੋਂ ਇਨਕਾਰ ਕਰ ਦਿੱਤਾ। ਇਹ ਠੀਕ ਹੈ ਇਸਦੇ ਵਿਚ ਕਿਸੇ ਧਾਰਮਿਕ ਚਿੰਨ੍ਹ ਦੀ ਮੁਖ਼ਾਲਫਤ ਨਹੀਂ। ਬਲਕਿ ਅਸੀਂ ਦੇਖਦੇ ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨੌਵੀਂ ਜੋਤ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਨੇ ਜਨੇਊ ਦੀ ਰਖਿਆ ਲਈ ਆਪਣਾ ਬਲੀਦਾਨ ਦਿੱਤਾ, ਆਪਣੀ ਕੁਰਬਾਨੀ ਦਿੱਤੀ। ਮੂਲ ਗੱਲ ਇਤਨੀ ਹੈ, ਕਿ ਬ੍ਰਾਹਮਣ ਜਨੇਊ ਪਹਿਨਾਉਣਾ ਚਾਹੁੰਦਾ ਸ਼ੀ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕਹਿ ਦਿੱਤਾ ਨਹੀਂ ਪਹਿਨਣਾ। ਲੇਕਿਨ ਜਦੋਂ ਵਕ਼ਤ ਦੀ ਹਕੂਮਤ ਜਬਰਨ ਜਨੇਊ ਉਤਾਰਨਾ ਚਾਹੁੰਦੀ ਸੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਹਿ ਦਿੱਤਾ, ਜਨੇਊ ਉਤਾਰਨ ਨਹੀਂ ਦੇਣਾ, ਜ਼ਬਰ ਨੂੰ ਕ਼ਬੂਲ ਨਹੀਂ ਕਰਨਾ ਔਰ ਜੋ ਜ਼ਬਰ ਦੇ ਅੱਗੇ ਝੁਕ ਜਾਏ, ਉਹ ਸੰਤ ਵੀ ਨਹੀਂ, ਉਹ

ਮਹਾਂਪੁਰਸ਼ ਵੀ ਨਹੀਂ, ਜਦ ਸਾਰਿਆਂ ਨੇ ਐਸਾ ਮਹੌਲ ਬਣਾ ਦਿੱਤਾ ਕਿ ਜਨੇਊ ਪਹਿਨਣਾ ਹੀ ਹੈ ਤਾਂ ਉਸ ਵਕ਼ਤ ਸਾਹਿਬਾਂ ਨੇ ਫ਼ਰਮਾਨ ਕੀਤਾ:-

**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**

ਮੂਲ ਪੰਗਤੀ ਇਹ ਜਨੇਊ ਤੇਰੇ ਕੋਲ ਹੈ ਤੇ ਮੈ ਪਹਿਨਣ ਨੂੰ ਤਿਆਰ ਹਾਂ, ਮੈਨੂੰ ਕੋਈ ਇਤਰਾਜ਼ ਨਹੀਂ, ਇਸ ਤਰ੍ਹਾਂ ਦਾ ਅਗਰ ਜਨੇਊ ਤੂੰ ਮੈਨੂੰ ਪਹਿਨਾਉਣਾ ਚਾਹੇਂ ਮੈਂ ਖ਼ੁਸ਼ੀ ਨਾਲ ਪਹਨ ਲਵਾਂਗਾ, ਤੇਰਾ ਸ਼ੁਕਰਾਨਾ ਕਰਾਂਗਾ, ਤੇਰਾ ਧੰਨਵਾਦ ਕਰਾਂਗਾ। ਉਹ ਕਿਹੜਾ ਜਨੇਊ? ਸਾਹਿਬ ਕਹਿਦੇ ਨੇ:-

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**

ਜਨੇਊ ਕਪਾਹ ਤੋਂ, ਤੇ ਕਪਾਹ ਦੇ ਕੱਤੇ ਹੋਏ ਸੂਤ ਅਤੇ ਸੂਤ ਨੂੰ ਦਿੱਤੀਆਂ ਹੋਈਆਂ ਗੰਢਾਂ ਤੇ ਵੱਟ, ਇਤ ਆਦਿਕ ਨਾਲ ਇਹ ਤਿਆਰ ਹੁੰਦਾ ਹੈ। ਮਹਾਰਾਜ ਕਹਿੰਦੇ ਨੇ ਕਪਾਹ ਹੋਵੇ ਦਇਆ ਦੀ, ਉਸ ਤੋਂ ਬਣੇ ਜਿਹੜਾ ਸੂਤ, ਉਹ ਸੰਤੋਖ ਹੋਵੇ ਔਰ ਉਸ ਨੂੰ ਉੱਚੇ ਆਚਰਣ ਦੀ ਗੰਢ ਦਿੱਤੀ ਹੋਵੇ, ਉਸ ਨੂੰ ਜਤ ਸਤ ਦੀ ਵੱਟ ਦਿੱਤੀ ਹੋਵੇ। **ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥** ਵਾਸਤਵਿਕ ਧਰਮ ਦੇ ਮੂਲ ਬੁਨਿਆਦੀ ਗੁਣ ਦਇਆ ਤੇ ਸੰਤੋਖ ਹਨ। ਸਾਹਿਬ ਕਹਿੰਦੇ ਨੇ, ਦਇਆ ਤੋਂ ਹੀਣਾ, ਸੰਤੋਖ ਤੋਂ ਹੀਣਾ, ਜਤ ਸਤ ਤੋਂ ਹੀਣਾ, ਜਨੇਊ ਕੀ ਮਾਅ਼ਨੇ ਰਖੇਗਾ। ਧਰਮ ਦੀ ਹੋਂਦ ਤਾਂ ਕੁਛ ਅਧਿਆਤਮਿਕ ਗੁਣਾਂ ਤੇ ਖੜੀ ਹੈ, ਕੁਛ ਦੈਵੀ ਗੁਣ ਤੇ ਖੜੀ ਹੈ, ਨਾ ਕੇ ਦਿਖਾਵਟੀ ਚੱਕ੍ਰ ਚਿਹਨ ਤੇ। ਸਾਹਿਬ ਕਹਿੰਦੇ ਨੇ ਇਸ ਤਰ੍ਹਾਂ ਦੀ ਕਪਾਹ ਦਾ ਬਣਿਆ ਹੋਇਆ ਜਨੇਊ ਜੇ ਤੇਰੇ ਕੋਲ ਹੈ, **ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥** ਜੇ ਹੈਗਾ ਤਾਂ ਮੇਰੇ ਗਲ ਦੇ ਵਿਚ ਪਾ ਦੇ। ਜਗਤ ਵਿਚ ਸਭ ਕੁਛ ਦਿੱਤਾ ਜਾ ਸਕਦਾ ਹੈ, ਇਹ ਦੈਵੀ ਗੁਣ ਨਾ ਦਿੱਤੇ ਜਾ ਸਕਦੇ ਨੇ ਨਾ ਲੀਤੇ ਜਾ ਸਕਦੇ ਹਨ। ਦੈਵੀ ਗੁਣਾਂ ਦੀ ਤੜਪ ਦਿੱਤੀ ਜਾ ਸਕਦੀ ਹੈ, ਦੈਵੀ ਗੁਣਾਂ ਦੀ ਪਿਆਸ ਦਿੱਤੀ ਜਾ ਸਕਦੀ ਹੈ, ਬਸ ਸਤਸੰਗ ਤੇ ਮਹਾਂਪੁਰਸ਼ਾਂ ਦੇ ਕਲਾਮ ਦਾ ਇਤਨਾ ਹੀ ਲਾਭ ਹੈ ਔਰ ਉਹ ਸਮਝ ਲਵੋ ਲਾਹਾ ਖਟ ਕੇ ਲੈ ਗਿਆ ਜਿਸਦੇ ਅੰਦਰ ਇਹ ਤੜਪ ਪੈਦਾ ਹੋ ਗਈ, ਜਿਸਦੇ ਅੰਦਰ ਇਹ ਪਿਆਸ ਪੈਦਾ ਹੋ ਗਈ। ਸਾਹਿਬ ਕਹਿੰਦੇ ਨੇ, ਦਇਆ ਦੀ ਵਾਸਤਵਿਕ ਕਪਾਹ ਹੋਵੇ ਔਰ ਉਸ ਦਾ ਵਟਿਆ ਹੋਇਆ ਸੰਤੋਖ ਸੂਤ ਹੋਵੇ, ਉਹਨੂੰ ਜਤ ਤੇ ਸਤ ਦੀ ਵੱਟ ਚੜ੍ਹੀ ਹੋਵੇ ਤੇ ਗੰਢਾਂ ਦਿੱਤੀਆਂ ਹੋਵਣ। **ਏਹ ਜਨੇਊ ਜੀਅ ਕਾ ਹਈ ਤ ਪਾਡੇ ਘਤੇ॥**

**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥**

ਸਾਹਿਬ ਕਹਿੰਦੇ ਨੇ, ਜਿਹੜਾ ਜਨੇਊ ਤੂੰ ਮੈਨੂੰ ਪਹਿਨਾਏਂਗਾ ਆਖ਼ਿਰ ਇਕ ਦਿਨ ਕਮਜ਼ੋਰ ਹੋ ਜਾਏਗਾ, ਟੁੱਟ ਜਾਏਗਾ, ਫਿਰ ਮੈਲਾ ਹੋਵੇਗਾ। ਲੇਕਿਨ ਐਸਾ ਜਨੇਊ ਜੋ ਦਇਆ ਦੀ ਕਪਾਹ ਤੋਂ ਬਣਦਾ ਹੈ, **ਨਾ ਏਹੁ ਤੁਟੈ**, ਇਹ ਟੁੱਟਦਾ ਨਹੀਂ, ਇਸ ਨੂੰ ਮੈਲ ਨਹੀਂ ਲਗਦੀ ਔਰ ਅੰਤਮ ਸਮੇਂ ਕਾਇਆ ਨੂੰ ਜਲਾਇਆ ਜਾਂਦਾ ਹੈ ਤੇ ਇਹ ਜਨੇਊ ਜਲਦਾ ਵੀ ਨਹੀਂ। ਮਹਾਰਾਜ ਫ਼ਰਮਾਨ ਕਰਦੇ ਨੇ:-

**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**

ਪੂਜਣ ਜੋਗ ਨੇ ਉਹ ਮਨੁੱਖ, ਧੰਨ ਧੰਨ ਨੇ ਉਹ ਮਨੁੱਖ, ਜੋ ਇਸ ਤਰ੍ਹਾਂ ਦਾ ਜਨੇਊ ਪਹਿਨ ਕੇ ਪ੍ਰਭੂ ਦੇ ਦਰ ਤੇ ਜਾਂਦੇ ਨੇ। ਜੋ ਇਸ ਤਰ੍ਹਾਂ ਦਾ ਜਨੇਊ ਆਪਣੇ ਤਨ ਦੇ ਉੱਤੇ ਸ਼ਿੰਗਾਰਦੇ ਨੇ। ਦੈਵੀ ਗੁਣਾਂ ਦਾ ਸ਼ਿੰਗਾਰ ਪਹਿਨ ਕੇ ਉਹ ਪ੍ਰਭੂ ਦੀ ਦਰਗਾਹ ਵਿਚ ਹਾਜ਼ਰ ਹੁੰਦੇ ਨੇ, ਪੂਜਣ ਜੋਗ ਨੇ। ਬਾਕੀ ਜਿਹੜਾ ਜਨੇਊ ਤੂੰ ਪਹਿਨਾਉਣਾ ਚਾਹੁੰਦਾ ਹੈਂ ਇਹ ਤੇ:-

**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**

ਚਉਕੜ, ਚਾਰ ਕੌਡੀਆਂ ਦਾ ਸੂਤ, ਚਾਰ ਕੌਡੀਆਂ ਦੀ ਕਪਾਹ, ਇਸ ਦਾ ਮੁੱਲ ਤੇ ਇਤਨਾ ਕੁ ਹੀ ਹੈ, ਜੋ ਤੂੰ ਖ਼ਰੀਦ ਕੇ ਲਿਆਂਦਾ ਹੈ, ਤੇ ਚੌਕੇ ਵਿਚ ਬਿਠਾ ਕੇ ਜਜਮਾਨ ਨੂੰ ਪਹਿਨਾਉਣਾ ਹੈ।

**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥**

ਤੇ ਕੰਨ ਵਿਚ ਤੂੰ ਇਹ ਸਿਖਿਆ ਦੇਂਦਾ ਹੈਂ ਕਿ ਅੱਜ ਤੋਂ ਤੇਰਾ ਗੁਰੂ ਬ੍ਰਾਹਮਣ ਹੋ ਗਿਆ, ਕਿਉਂਕਿ ਤੈਨੂੰ ਜਨੇਊ ਪਹਿਨਾ ਦਿੱਤਾ ਹੈ, ਇਸ ਲਈ ਅੱਜ ਤੋਂ ਤੇਰਾ ਗੁਰੂ ਬ੍ਰਾਹਮਣ ਹੋ ਗਿਆ। ਸਾਹਿਬ ਕਹਿੰਦੇ ਨੇ:-

**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥**

ਜਦ ਸਮਾਂ ਪਾਕੇ ਉਹ ਗੁਜ਼ਰ ਗਿਆ, ਮਰ ਗਿਆ, ਉਸ ਨੂੰ ਜਲਾ ਦਿੱਤਾ ਗਿਆ, ਜਨੇਊ ਤੇ ਝੜ ਗਿਆ, **ਵੇਤਗਾ ਗਇਆ॥** ਉਹ ਬਿਨਾਂ ਜਨੇਊ ਤੋਂ ਹੀ ਅੱਗੇ ਚਲਾ ਗਿਆ, ਤੇਰਾ ਪਾਇਆ ਹੋਇਆ ਜਨੇਊ ਸਾਥ ਤੇ ਗਿਆ ਨਹੀਂ, ਚਾਹੀਦਾ ਤੇ ਇਹ ਸੀ ਕਿ ਉਹ ਜਨੇਊ ਸਾਥ ਜਾਏ। ਜੋ ਮਰਨ ਤੋਂ ਬਾਅਦ ਕੰਮ ਨਹੀਂ ਆਉਂਦਾ ਉਹ ਕੋਈ ਧਾਰਮਿਕ ਚਿੰਨ੍ਹ ਨਹੀਂ, ਉਹ ਕੋਈ ਧਾਰਮਿਕ ਗੁਣ ਨਹੀਂ। ਇਹ ਠੀਕ ਹੈ, ਕੁੱਝ ਚਿੰਨ੍ਹ ਐਸੇ ਨੇ ਸਰੀਰ ਦੀ ਰਖਿਆ ਲਈ, ਉਹਦੇ ਨਾਲ ਧਰਮ ਦਾ ਅੰਗ ਇਸ ਕਰਕੇ ਜੋੜ ਦਿੱਤਾ ਗਿਆ, ਕਿ ਮਨੁੱਖ ਉਨ੍ਹਾਂ ਨੂੰ ਪਹਿਨੀ ਰੱਖੇ, ਧਾਰਨ ਕਰੀ ਰੱਖੇ। ਲੇਕਿਨ ਦਿਖਾਉਣਾ ਐਸਾ ਪਰਤੀਤ ਹੁੰਦਾ ਹੈ, ਕਿ ਜਨੇਊ ਨਾ ਕੋਈ ਸਰੀਰ ਦੀ ਰਖਿਆ ਕਰਦਾ ਹੈ, ਨਾ ਮਨ ਦੀ, ਨਾ ਇਹਦੇ ਨਾਲ ਕੋਈ ਸਰੀਰਕ ਲਾਭ ਹੈ ਅਤੇ ਨਾ ਹੀ ਹਿਰਦੇ ਨਾਲ ਕੋਈ ਅਧਿਆਤਮਿਕ ਤਲ ਤੇ ਉੱਨਤੀ ਹੁੰਦੀ ਹੈ।

ਦੂਸਰੇ ਸਲੋਕ ਵਿਚ ਜੋ ਇਹ ਪੰਦਰਵੀਂ ਪਉੜੀ ਦੇ ਨਾਲ ਹੈ ਸਤਿਗੁਰੂ ਫ਼ਰਮਾਨ ਕਰਦੇ ਨ।

**ਮ:੧॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥**

ਜੇ ਦੇਖਿਆ ਜਾਏ, ਜਨੇਊ ਪਹਿਨਿਆ ਹੈ, ਲੇਕਿਨ ਧਾਰਨ ਕੀਤਿਆਂ ਹੋਇਆਂ ਵੀ, ਲੱਖਾਂ ਤਰ੍ਹਾਂ ਦੀਆਂ ਚੋਰੀਆਂ ਚਲਦੀਆਂ ਨੇ, ਯਾਰੀਆਂ ਚਲਦੀਆਂ ਨੇ ਔਰ ਤਰ੍ਹਾਂ ਤਰ੍ਹਾਂ ਦਾ ਕੂੜ ਚਲਦਾ ਹੈ, ਝੂਠ ਅਤੇ ਬੇਸ਼ੁਮਾਰ ਗਾਲ੍ਹਾਂ ਚਲਦੀਆਂ ਨੇ, ਬੋਲ ਸੁਥਰੇ ਨਹੀਂ, ਗਾਲ੍ਹੀਆਂ ਦੇ ਨਾਲ ਭਰੇ ਹੋਏ ਨੇ।

**ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥**

ਇਕ ਤਰ੍ਹਾਂ ਦੀ ਠੱਗੀ ਨਹੀਂ, ਲੱਖਾਂ ਤਰ੍ਹਾਂ ਦੀਆਂ ਠਗੀਆਂ ਤੇ ਪਹਨਾਮੀਆਂ, ਅਮਾਨਤ ਵਿਚ ਖ਼ਿਆਨਤ ਕਰਨੀ, ਵਿਸ਼ਵਾਸ ਘਾਤ ਕਰਨਾ ਬਹੁਤ ਵੱਡਾ ਗੁਨਾਹ ਹੈ, ਬਹੁਤ ਵੱਡਾ ਪਾਪ ਜੋ ਜਗਤ ਵਿਚ ਚਲ ਰਿਹਾ ਹੈ। **ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥** ਇਸ ਜੀਵ ਦੇ ਨਾਲ ਤਰ੍ਹਾਂ ਤਰ੍ਹਾਂ ਦੀਆਂ ਠਗੀਆਂ, ਤਰ੍ਹਾਂ ਤਰ੍ਹਾਂ ਦਾ ਵਿਸ਼ਵਾਸ ਘਾਤ, ਤਰ੍ਹਾਂ ਤਰ੍ਹਾਂ ਦੀਆਂ ਗਾਲ੍ਹੀਆਂ ਤੇ ਝੂਠ, ਤਰ੍ਹਾਂ ਤਰ੍ਹਾਂ ਦੀਆਂ ਚੋਰੀਆਂ ਤੇ ਯਾਰੀਆਂ ਜੁੜੀਆਂ ਹੋਈਆਂ ਨੇ।

**ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥**

ਸਾਹਿਬ ਕਹਿੰਦੇ ਨੇ, ਇਹ ਜੋ ਦਿਨ ਰਾਤ ਜੀਵਾਂ ਦੇ ਨਾਲ ਅਨਰਥ ਹੈ, ਤੂੰ ਕਪਾਹ ਨੂੰ ਕੱਤ ਕੇ, ਵੱਟ ਕੇ ਤੇ ਆ ਕੇ ਗਲੇ ਦੇ ਵਿਚ ਪਾ ਦਿੰਦਾ ਹੈਂ, ਤੇ ਪਾਉਣ ਦੀ ਰਸਮ ਸਮੇਂ ਐਸਾ ਕਰਦਾ ਹੈਂ:-

**ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ॥**

ਖਤਰੀਆਂ ਨੂੰ ਜਦ ਜਨੇਊ ਪਹਿਨਾਇਆ ਜਾਂਦਾ ਸੀ ਤਾਂ ਘਰ ਦੇ ਵਿਚ ਬਾਕਾਇਦਾ ਬਕਰਾ ਰਿੰਨ੍ਹ ਕੇ ਤਮਾਮ ਰਿਸ਼ਤੇਦਾਰਾਂ ਨੂੰ ਖੁਆਇਆ ਜਾਂਦਾ ਸੀ। ਉਸ ਨੂੰ ਇਕ ਮਹਾਨ ਖੁਸ਼ੀ ਦੀ ਰਸਮ ਸਮਝ ਕੇ ਸਾਰਿਆਂ ਲਈ ਪ੍ਰੀਤੀ ਭੋਜਨ ਦਾ ਇੰਤਜ਼ਾਮ ਕੀਤਾ ਜਾਂਦਾ ਸੀ। ਸਾਹਿਬ ਕਹਿੰਦੇ ਨੇ, **ਕੁਹਿ ਬਕਰਾ ਰਿੰਨਿ ਖਾਇਆ**, ਬਕਰੇ ਨੂੰ ਕੁਹਿਆ ਗਿਆ, ਰਿੰਨ੍ਹਿਆ ਗਿਆ ਔਰ ਫਿਰ ਸਾਰਿਆਂ ਨੇ ਖਾਧਾ। ਇਸ ਤਰ੍ਹਾਂ ਦਾ ਪ੍ਰੀਤੀ ਭੋਜਨ ਕਿਉਂ ਹੋਇਆ। **ਸਭੁ ਕੋ ਆਖੈ ਪਾਇ॥** ਸਾਰਿਆਂ ਨੂੰ ਆਖ ਰਿਹਾ ਪਾਂਡਾ, ਕਿ ਜਨੇਊ ਪਾ ਦਿੱਤਾ, ਜਨੇਊ ਪਾ ਦਿੱਤਾ ਹੈ। ਪੈ ਗਿਆ ਇਸ ਨੂੰ ਜਨੇਊ। ਇਕ ਮਹਾਨ ਧਰਮ ਰਸਮ ਹੋ ਗਈ। ਸਾਹਿਬ ਕਹਿੰਦੇ ਨੇ:-

**ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥**

ਜਦ ਉਹ ਜਨੇਊ ਪੁਰਾਣਾ ਹੋ ਜਾਂਦਾ ਹੈ, ਟੁੱਟ ਜਾਂਦਾ ਹੈ ਤੇ ਫਿਰ ਹੋਰ ਪਾਇਆ ਜਾਂਦਾ ਹੈ, ਬਾਰ ਬਾਰ ਬਦਲਿਆ ਜਾਂਦਾ ਹੈ:-

**ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥੨॥**

ਵਾਸਤਵਿਕ ਜ਼ੋਰ ਵਾਲਾ ਅਗਰ ਜਨੇਊ ਹੋਵੇ, ਤਾਕਤ ਵਾਲਾ ਅਗਰ ਜਨੇਊ ਹੋਵੇ, ਉਸ ਨੂੰ ਅਗਰ ਧਾਰਨ ਕੀਤਾ ਜਾਏ, ਤਾਂ ਮਹਾਰਾਜ ਕਹਿੰਦੇ ਨੇ, ਉਹ ਜਨੇਊ ਟੁੱਟਦਾ ਨਹੀਂ, ਸਦੀਵੀ ਰਹਿੰਦਾ ਹੈ, ਸਦੀਵ ਕਾਲ ਰਹਿੰਦਾ ਹੈ। ਇਹ ਦੈਵੀ ਗੁਣ ਸਦੀਵ ਕਾਲ ਲਈ ਰੋਸ਼ਨੀ ਦੇ ਬਾਇਸ ਬਣਦੇ ਨੇ।

**ਮ:੧॥ ਨਾਇ ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ॥**

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਤੀਜਾ ਸਲੋਕ। ਆਪ ਕਹਿੰਦੇ ਨੇ ਸਿਫ਼ਤੋ ਸਾਲਾਹ ਦਾ ਸੂਤ ਹੋਵੇ, ਪ੍ਰਭੂ ਦੇ ਨਾਮ ਨੂੰ ਜਿਹੜਾ ਮੰਨਣਾ ਹੈ, ਇਸ ਤੋਂ ਮਿਲੀ ਹੋਈ ਪਤ ਹੋਵੇ, ਤੇ ਸਿਫ਼ਤੋ ਸਾਲਾਹ ਦਾ ਕਤਿਆ ਹੋਇਆ ਸੂਤ ਹੋਵੇ।

**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥੩॥**

ਇਸ ਤਰ੍ਹਾਂ ਦਾ ਜੋ ਪਵਿੱਤਰ ਜਨੇਊ ਹੈ, ਇਸ ਤਰ੍ਹਾਂ ਦਾ ਜੋ ਪਵਿੱਤਰ ਧਾਗਾ ਹੈ, ਉਹ ਟੁੱਟਦਾ ਨਹੀਂ, ਪੂਤ ਤੋਂ ਮੁਰਾਦ ਪਵਿੱਤਰ ਔਰ ਮਨੁੱਖ ਦਰਗਹ ਦੇ ਅੰਦਰ ਪਰਵੇਸ਼ ਕਰ ਜਾਂਦਾ ਹੈ, ਭਾਵ ਪਰਮਾਤਮਾ ਨੂੰ ਕ਼ਬੂਲ ਹੋ ਜਾਂਦਾ ਹੈ, ਈਸ਼ਵਰ ਨੂੰ ਕ਼ਬੂਲ ਹੋ ਜਾਂਦਾ ਹੈ। ਸਾਹਿਬ ਦਾ ਅਗਾਂਹ ਫ਼ਰਮਾਨ ਹੈ:-

**ਮ:੧॥ ਤਗੁ ਨ ਇੰਦ੍ਰੀ ਤਗੁ ਨ ਨਾਰੀ॥**

ਤੇਰੇ ਜਿਤਨੇ ਗਿਆਨ ਇੰਦਰੇ ਨੇ, ਇਹਨਾਂ ਨੂੰ ਕੋਈ ਜਨੇਊ ਨਹੀਂ, ਇਹਨਾਂ ਨੂੰ ਕੋਈ ਬੰਧਨ ਨਹੀਂ, ਬੇਕਾਬੂ ਨੇ ਤੇਰੀਆਂ ਅੱਖਾਂ, ਬੇਕਾਬੂ ਨੇ ਤੇਰੇ ਕੰਨ, ਤੇਰੇ ਹੱਥ, ਤੇਰੇ ਪੈਰ, ਤੇਰੀ ਰਸਨਾ, ਤੇਰੀ ਤੁੱਚਾ(ਖਲੜੀ), **ਤਗੁ ਨ ਇੰਦ੍ਰੀ ਤਗੁ ਨ**

**ਨਾਰੀ॥** ਇਸਤਰੀ ਮਨੁੱਖ ਦਾ ਅਰਧ ਅੰਗ ਹੈ, ਇਹ ਜਨੇਊ ਕਰੀਬਨ ਕਰੀਬਨ ਇਸਤਰੀ ਜਾਤ ਨੂੰ ਨਹੀਂ ਪਹਿਨਾਇਆ ਜਾਂਦਾ, ਇਸ ਲਈ ਮਨੁੱਖਤਾ ਦਾ ਅੱਧਾ ਅੰਗ ਜਨੇਊ ਤੋਂ ਬਿਨਾਂ ਰਹਿ ਗਿਆ। ਕਈ ਟੀਕਾਕਾਰ ਅਤੇ ਵਿਆਖਿਆਕਾਰ ਨਾਰੀ ਦੇ ਅਰਥ ਨਾੜੀਆਂ ਕਰਦੇ ਨੇ, ਨਾ ਇੰਦਰਿਆਂ ਨੂੰ ਤੂੰ ਤਾਗਾ ਪਹਿਨਾਇਆ ਅਤੇ ਨਾ ਹੀ ਸਰੀਰਕ ਨਾੜੀਆਂ ਨੂੰ:-

**ਭਲਕੇ ਥੁਕ ਪਵੈ ਨਿਤ ਦਾੜੀ॥**

ਰੋਜ਼ ਰੋਜ਼ ਤੇਰੀ ਬੇਇਜ਼ਤੀ ਹੁੰਦੀ ਹੈ, ਕਿਸੇ ਦੀ ਬੇਇਜ਼ਤੀ ਹੋ ਜਾਏ, ਸਮਝਿਆ ਜਾਂਦਾ ਸੀ ਫਲਾਣੇ ਦੀ ਦਾਹੜੀ ਮੈਲੀ ਹੋ ਗਈ, ਜਾਂ ਐਸਾ ਵੀ ਰਿਵਾਜ਼ ਸੀ ਕਿ ਕਿਸੇ ਦੀ ਬੇਇਜ਼ਤੀ ਕਰਨੀ, ਉਸ ਦੀ ਦਾਹੜੀ ਨੂੰ ਹਥ ਪਾਓ, ਉਸ ਦੀ ਦਾਹੜੀ ਤੇ ਥੁੱਕ ਦਿਉ, ਮੂਲ ਗੱਲ ਇਤਨੀ ਹੁੰਦੀ ਸੀ, ਕਿ ਇਸ ਦੀ ਬੇਇਜ਼ਤੀ ਕਰਨੀ ਹੈ। ਸਾਹਿਬ ਕਹਿੰਦੇ ਨੇ ਰੋਜ਼ ਰੋਜ਼ ਬੇਇਜ਼ਤੀ ਹੁੰਦੀ ਹੈ। ਕਾਰਨ ਕਿ ਇੰਦਰੇ ਕਾਬੂ ਵਿਚ ਨਹੀਂ, ਬੇਕਾਬੂ ਜੋ ਚਲ ਰਹੇ ਨੇ, ਇਨ੍ਹਾਂ ਨੂੰ ਕਿਸ ਕਰਕੇ ਕੋਈ ਜਨੇਊ ਨਹੀਂ ਪਹਿਨਾਇਆ ਹੋਇਆ:-

**ਤਗੁ ਨ ਪੈਰੀ ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥**

ਨਾ ਤੇਰੇ ਪੈਰਾਂ ਨੂੰ ਜਨੇਊ, ਨਾ ਤੇਰੇ ਹੱਥਾਂ ਨੂੰ ਜਨੇਊ। ਨਾ ਜ਼ਬਾਨ ਨੂੰ ਜਨੇਊ ਪਹਿਨਾਇਆ, ਨਾ ਅੱਖਾਂ ਨੂੰ।

**ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥**

ਐਹ ਬ੍ਰਾਹਮਣ! ਤੂੰ ਆਪ ਤੇ ਬਿਨਾਂ ਜਨੇਊ ਤੋਂ ਘੁੰਮ ਰਿਹਾ ਹੈਂ, ਤੇਰੇ ਕਿਸੇ ਗਿਆਨ ਇੰਦਰੇ ਨੂੰ ਜਨੇਊ ਨਹੀਂ ਪਹਿਨਾਇਆ ਗਿਆ, ਬਿਨਾਂ ਜਨੇਊ ਤੋਂ ਤੂੰ ਵਿਚਰ ਰਿਹਾ ਹੈਂ, ਅਤੇ ਆਪ ਧਾਗਾ ਵਟ ਵਟ ਕੇ ਸਾਰਿਆ ਨੂੰ ਪਹਿਨਾਈ ਜਾਂਦਾ ਹੈਂ।

**ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥**

ਫਿਰ ਸੌਦਾ ਕਰਕੇ, ਭਾੜਾ ਲੈ ਕੇ, ਯਜਮਾਨ ਦੀ ਲੜਕੀ ਦਾ ਤੂੰ ਵਿਆਹ ਕਰਦਾ ਹੈ, ਸ਼ਾਦੀ ਕਰਦਾ ਹੈਂ। ਉਹਦੇ ਵਿਚ ਤੂੰ ਆਪਣਾ ਭਾੜਾ ਪਹਿਲੇ ਹੀ ਮੁਹੱਈਆ ਕਰ ਲੈਂਦਾ ਹੈਂ। ਸਾਹਿਬ ਗੁਰੂ ਅਮਰਦਾਸ ਜੀ ਫ਼ਰਮਾਨ ਕਰਦੇ ਨੇ:-

**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ**
**ਏਤੁ ਧਾਨਿ ਖਾਧੇ ਤੇਰਾ ਜਨਮੁ ਗਇਆ॥**

(ਅੰਗ 435)

ਯਜਮਾਨ ਦੀ ਬੱਚੀ, ਤੇਰੀ ਬੱਚੀ ਹੀ ਹੈ ਅਤੇ ਉਸ ਦੇ ਵਿਆਹ ਦਾ ਤੂੰ ਭਾੜਾ ਲੈ ਰਿਹਾ ਹੈਂ, ਇਹ ਤੇ ਆਪਣੀ ਬੱਚੀ ਦਾ ਲੈ ਰਿਹਾ ਹੈਂ ਔਰ ਇਸ ਤਰ੍ਹਾਂ ਦੇ ਧਨ ਦੇ ਨਾਲ ਤੇਰਾ ਜਨਮ ਤੇ ਜੀਵਨ ਖੁਆਰ ਹੋ ਗਿਆ। **ਲੈ ਭਾੜਿ ਕਰੇ ਵਿਆਹੁ॥ ਕਢਿ ਕਾਗਲੁ ਦਸੇ ਰਾਹੁ॥** ਫਿਰ ਧਰਮ ਗ੍ਰੰਥਾਂ ਨੂੰ ਅੱਗੇ ਕਰਕੇ ਤੂੰ ਜਗਤ ਨੂੰ ਪਰਮਾਤਮਾ ਦਾ ਰਸਤਾ ਦਸਦਾ ਹੈਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ:-

**ਸੁਣਿ ਵੇਖਹੁ ਲੋਕਾ ਇਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥੪॥**

ਹੇ ਜਗਤ ਦੇ ਲੋਕੋ ਇਕ ਅਸਚਰਜ ਕੌਤਕ ਵੇਖੋ, ਇਕ ਨਿਰਾਲਾ ਕੌਤਕ ਵੇਖੋ। ਹੈ ਤੇ ਮਨ ਦਾ ਅੰਧਾ, ਲੇਕਿਨ ਸਿਆਣਾ ਕਰਕੇ ਜਾਣਿਆ ਜਾਂਦਾ ਹੈ। ਹੈ ਤੇ ਅੰਧਾ ਲੇਕਿਨ ਰਾਹ ਦਿਖਾ ਰਿਹਾ ਹੈ, ਪ੍ਰਭੂ ਦੇ ਮਾਰਗ ਦਾ ਕੋਈ ਪਤਾ ਨਹੀਂ, ਕੋਈ ਬੋਧ ਨਹੀਂ, ਤੇ ਫਿਰ ਵੀ ਚਰਚਾ ਕਰੀ ਜਾਂਦਾ ਹੈ, ਫਿਰ ਵੀ ਸਾਰੇ ਜਗਤ ਨੂੰ ਦੱਸੀ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਉਸ ਕਰਮ ਨੂੰ, ਉਸ ਚਿੰਨ੍ਹ ਨੂੰ, ਫੋਕਟ ਮੰਨਦੇ ਨੇ, ਜੋ ਜੀਵਨ ਲਈ ਬੋਝ ਬਣ ਜਾਏ ਅਤੇ ਜਿਸਦੇ ਵਿਚ ਕੁਛ ਵੀ ਅਧਿਆਤਮਿਕ ਗੁਣਾਂ ਦੀ ਝਲਕ ਨਾ ਮਿਲੇ। ਬਸ ਇੱਥੋਂ ਹੀ ਗੁਰੂ ਨਾਨਕ ਦੇਵ ਜੀ ਦੀ ਦੁਨੀਆ ਨਿਰਾਲੀ ਹੋ ਗਈ ਔਰ ਇੱਥੋਂ ਹੀ ਗੁਰੂ ਨਾਨਕ ਦੇਵ ਜੀ ਨੂੰ ਸਮਝਣਾ ਔਖਾ ਹੋ ਗਿਆ। ਜਗਤ ਦੇ ਬੇਸ਼ੁਤਰ ਲੋਕਾਂ ਨੇ ਕਹਿ ਦਿੱਤਾ ਇਹ ਕੁਰਾਹੀਆ ਹੈ, ਭਾਵ ਗ਼ਲਤ ਰਸਤੇ ਤੇ ਚਲ ਰਿਹਾ ਹੈ। ਕੋਈ ਇੰਝ ਕਹਿ ਦਿੰਦੇ ਸਨ, ਇਹ ਭੂਤਨਾ ਹੈ, ਬੇਤਾਲਾ ਹੈ। ਸਤਿਗੁਰ ਆਪ ਵੀ ਆਪਣੀ ਬਾਣੀ ਵਿਚ ਕਹਿੰਦੇ ਨੇ:-

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ॥**

(ਅੰਗ 991)

ਇਹ ਵਿਚਾਰਾ ਨਾਨਕ, ਇਸ ਨੂੰ ਭੂਤਨੇ ਲਗ ਗਏ ਨੇ, ਇਹ ਬੇਤਾਲਾ ਹੋ ਗਿਆ ਹੈ। ਜੋ ਸਾਰੇ ਜਗਤ ਦੇ ਭੂਤ ਉਤਾਰਨ ਲਈ ਆਇਆ ਸੀ, ਦੁਨੀਆ ਨੇ ਉਸ ਨੂੰ ਹੀ ਭੂਤਨਾ ਕਿਹਾ। ਸਮੱਗਰ ਜ਼ਿੰਦਗੀ ਨੂੰ ਤਾਲ ਦੇਣ ਲਈ ਆਇਆ ਸੀ, ਜਗਤ ਨੇ ਉਸ ਨੂੰ ਹੀ ਬੇਤਾਲਾ ਆਖਿਆ, ਨਾਸਮਝੀ ਦੇ ਕਾਰਣ ਕਰਕੇ ਅਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ। ਵੇਖੋ ਐਹ ਜਗਤ ਦੇ ਲੋਕੋ! ਇਕ ਅਸਚਰਜ ਕੌਤਕ ਕਿ ਆਪ ਤੇ ਅੰਧਾ ਹੈ, ਰਸਤੇ ਦਾ ਕੋਈ ਪਤਾ ਨਹੀਂ। ਰਸਤਾ ਹੈ ਰੱਬੀ ਗੁਣ, ਦਯਾ, ਸੰਤੋਖ, ਸ਼ੀਲ ਸੰਜਮ, ਵਿਸ਼ਾਲਤਾ, ਦਿਆਲਤਾ, ਸਮ ਦਰਿਸ਼ਟੀ। ਇਹ ਜਿਹੜੇ ਦੈਵੀ ਗੁਣ ਹਨ, ਬਸ ਪ੍ਰਭੂ ਦਾ ਮਾਰਗ ਹੈ, ਇਹੀ ਈਸ਼ਵਰ ਦਾ ਰਸਤਾ ਹੈ ਅਤੇ ਗੁਣਾਂ ਤੋਂ ਬਿਨਾਂ ਜਿਤਨੇ ਵੀ ਕਰਮ ਕਾਂਡ ਨੇ ਸਾਹਿਬ ਕਹਿੰਦੇ ਨੇ, ਇਹ ਜੀਵਨ ਦਾ ਬੋਝ ਹੈ। ਇਨ੍ਹਾਂ ਸਲੋਕਾਂ ਦੇ ਨਾਲ ਜਿਹੜੀ ਪਉੜੀ ਹੈ, ਉਹ ਇਹ ਹੈ:-

**ਪਉੜੀ॥**

**ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥**
**ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥**
**ਹੁਕਮਿ ਮੰਨਿਐ ਹੋਵੈ ਪਰਵਾਣੁ॥ ਤਾ ਖਸਮੈ ਕਾ ਮਹਲੁ ਪਾਇਸੀ॥**
**ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥**
**ਤਾ ਦਰਗਹ ਪੈਧਾ ਜਾਇਸੀ॥੧੫॥**

ਸਾਹਿਬ ਕਹਿੰਦੇ ਨੇ, ਉਹ ਮਾਲਿਕ ਜੇ ਦਯਾ ਦੇ ਘਰ ਵਿਚ ਆ ਜਾਏ, ਜੇ ਕਿਰਪਾ ਕਰ ਦੇਵੇ, ਤਾਂ ਹੀ ਉਹ ਇਸ ਤਰ੍ਹਾਂ ਦੀ ਕਾਰ ਕਰਾਉਂਦਾ ਹੈ, ਜਿਸ ਕਾਰ ਵਿਚ ਸੰਤੋਖ ਹੁੰਦਾ ਹੈ, ਜਿਸ ਕੰਮ ਵਿਚ ਸਬਰ ਹੁੰਦਾ ਹੈ, ਜਿਸ ਕੰਮ ਵਿਚ ਗਿਆਨ ਹੁੰਦਾ ਹੈ। ਜਿਸ ਕੰਮ ਵਿਚ ਜਤ ਤੇ ਸਤ ਇਤ ਆਦਿਕ ਹੁੰਦੇ ਨੇ। ਜੋ ਧਾਰਮਿਕ ਜਨੇਊ ਹੈ, ਇਹ ਓਹੀ ਧਾਰਨ ਕਰਦਾ ਹੈ ਜਿਸਦੇ ਉੱਤੇ ਸਾਹਿਬ ਦਯਾ ਕਰੇ, ਜਿਸਦੇ ਉਤੇ ਮਾਲਿਕ ਦੀ ਮੇਹਰਬਾਨੀ ਹੋ ਜਾਏ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਉਸ ਪਰਿਪੂਰਨ ਪਰਮਾਤਮਾ ਨੂੰ ਬਾਰ ਬਾਰ, ਸਾਹਿਬ ਕਹਿੰਦੇ ਨੇ। ਸਾਹਿਬ ਦਾ ਮਤਲਬ ਮਾਲਿਕ, ਮਾਲਕੀਅਤ ਉਸੇ ਦੀ ਹੈ, ਬਾਕੀ ਤਾਂ:-

**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥**

(ਅੰਗ 856)

ਬਾਕੀ ਮਾਲਕੀਅਤ ਤੇ ਚਾਰ ਦਿਨ ਦੀ ਹੈ, ਅੱਜ ਕੋਈ ਮਾਲਿਕ, ਕੱਲ ਕੋਈ ਹੋਰ ਮਾਲਿਕ, ਉਸ ਤੋਂ ਪਹਿਲੇ ਕੋਈ ਹੋਰ ਮਾਲਿਕ ਸੀ, ਪਰਸੋਂ ਕੋਈ ਹੋਰ ਮਾਲਿਕ। ਉਸ ਤੋਂ ਪਹਿਲੇ ਕੋਈ ਹੋਰ ਮਾਲਿਕ ਅਤੇ ਜਦ ਇਸ ਤਰ੍ਹਾਂ ਮਾਲਿਕ ਬਦਲਦੇ ਜਾਣ ਤੇ ਵਾਸਤਵਿਤਕ ਵਸਤੂ ਪਈ ਰਹੇ, ਇਸ ਤਰ੍ਹਾਂ ਮਾਲਿਕ ਤੇ ਝੂਠਾ ਹੋਇਆ, ਮਾਲਿਕ ਤੇ ਓਹੀ ਹੈ ਜੋ ਸਦੀਵੀ ਹੋਵੇ, ਹਮੇਸ਼ਾ ਹੋਵੇ। ਸਾਹਿਬ ਕਹਿੰਦੇ ਨੇ, ਉਹ ਮਾਲਿਕ ਸੱਚਾ ਹੈ। ਜੇ ਉਹ ਦਯਾ ਕਰੇ, ਤਾਂ ਮਨੁੱਖ ਤੋਂ ਓਹੀ ਕਾਰ ਕਰਾਉਂਦਾ ਹੈ, ਜੋ ਉਸ ਦੀ ਕਿਰਪਾ ਤੇ ਮੇਹਰਬਾਨੀ ਹੁੰਦੀ ਹੈ, ਜੋ ਉਸ ਦੀ ਰਹਮਤ ਤੇ ਖੜੀ ਹੁੰਦੀ ਹੈ।

**ਸੋ ਸੇਵਕੁ ਸੇਵਾ ਕਰੇ ਜਿਸ ਨੂੰ ਹੁਕਮੁ ਮਨਾਇਸੀ॥**

ਸਾਹਿਬ ਕਹਿੰਦੇ ਨੇ, ਵਾਸਤਵਿਕ ਉਸ ਸੇਵਕ ਨੇ ਹੀ ਧਾਰਮਿਕ ਸੇਵਾ ਕੀਤੀ ਹੈ, ਪ੍ਰਭੂ ਦੀ ਸੇਵਾ ਕੀਤੀ ਹੈ, ਜਿਸ ਨੇ ਪ੍ਰਭੂ ਦੇ ਹੁਕਮ ਨੂੰ ਮੰਨ ਲਿਆ, ਉਸ ਦੇ ਵਿਧਾਨ ਨੂੰ ਮੰਨ ਲਿਆ, ਉਸ ਦੇ ਨਿਯਮ ਨੂੰ ਮੰਨ ਲਿਆ, ਉਸ ਦੀ ਮਰਯਾਦਾ ਨੂੰ ਮੰਨ ਲਿਆ। ਉਸ ਦੇ ਨਿਯਮ ਦੀ ਕ਼ਤਈ ਵੀ ਉਲੰਘਣਾ ਨਹੀਂ ਕਰਦਾ, ਜੋ ਕੁਛ ਜੀਵਨ ਵਿਚ ਹੋ ਜਾਂਦਾ ਹੈ, ਉਸ ਨੂੰ ਉਹ ਉਸ ਦਾ ਹੁਕਮ ਸਮਝਦਾ ਹੈ। ਸਾਹਿਬ ਥਾਂ ਥਾਂ ਤੇ ਇਹੀ ਫਰਮਾਨ ਕਰਦੇ ਨੇ, ਕਿ ਜਿਹੜਾ ਹੁਕਮ ਨੂੰ ਮੰਨ ਲਵੇ, ਬਸ ਹੁਕਮੀ ਦੀ ਪ੍ਰਸੰਨਤਾ ਦਾ ਪਾਤਰ ਬਣ ਜਾਂਦਾ ਹੈ:-

**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥**

(ਅੰਗ 885)

ਉਸ ਨੇ ਭੇਦ ਜਾਣ ਲਿਆ, ਉਸ ਨੇ ਪ੍ਰਮਾਤਮਾ ਦੀ ਰਮਜ਼ ਨੂੰ ਜਾਣ ਲਿਆ, ਉਸ ਨੇ ਹੁਕਮ ਨੂੰ ਪਹਿਚਾਣ ਲਿਆ, ਤੇ ਹੁਕਮ ਨੂੰ ਮੰਨ ਵੀ ਲਿਆ। ਸਾਹਿਬ ਅਗਾਂਹ ਚਲ ਕੇ ਕਹਿੰਦੇ ਨੇ:-

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**

ਜਿਹੜਾ ਹੁਕਮ ਨੂੰ ਮੰਨ ਲਵੇ ਦਰਗਹ ਵਿਚ ਪਰਵਾਨ ਹੋ ਜਾਂਦਾ ਹੈ, ਕ਼ਾਬਲੇ ਕ਼ਬੂਲ ਹੋ ਜਾਂਦਾ ਹੈ, ਈਸ਼ਵਰ ਦੀ ਪ੍ਰਸੰਨਤਾ ਦਾ ਪਾਤਰ ਬਣ ਜਾਂਦਾ ਹੈ। ਇੱਥੇ ਸਮਝਣਾ ਪਵੇਗਾ ਕਿ ਹੁਕਮ ਕੀ ਹੈ? ਜੰਮਣਾ ਹੁਕਮ ਹੈ, ਮਰਣਾ ਹੁਕਮ ਹੈ, ਦਿਨ ਇਕ ਹੁਕਮ ਹੈ ਅਤੇ ਰਾਤ ਵੀ ਇਕ ਹੁਕਮ ਹੈ, ਉਹਦੇ ਹੁਕਮ ਵਿਚ ਚਲ ਰਹੀ ਹੈ। ਸਰਦੀ ਦਾ ਹੋ ਜਾਣਾ ਹੁਕਮ ਹੈ, ਗਰਮੀ ਦਾ ਹੋ ਜਾਣਾ ਉਸ ਦਾ ਬਣਾਇਆ ਹੋਇਆ ਇਕ ਨਿਯਮ ਹੈ। ਇਸ ਨੂੰ ਸਤਿਗੁਰ ਹੁਕਮ ਕਹਿੰਦੇ ਨੇ, ਜਿਸ ਨਿਯਮ ਨੂੰ ਟਾਲਿਆ ਨਹੀਂ ਜਾ ਸਕਦਾ, ਉਹ ਹੁਕਮ ਹੈ ਔਰ ਉਸ ਹੁਕਮ ਨੂੰ ਮੰਨਣ ਵਿਚ ਵੀ ਪਰਮ ਸੁਖ ਹੈ, ਪਰਮ ਅਨੰਦ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਜਿਹੜਾ ਹੁਕਮ ਮੰਨ ਲਵੇ, ਖਿੜੇ ਮੱਥੇ ਤਸੱਲੀ ਕਰ ਲਵੇ। **ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥** ਪਰਮਾਤਮਾ ਨੂੰ ਜੋ ਕੁਛ ਭਾਵੇ ਓਹੀ ਉਹ ਕਰੇ। ਕੀ ਪਤਾ ਚਲੇ ਕਿ ਪਰਮਾਤਮਾ ਨੂੰ ਕੀ ਭਾਉਂਦਾ ਹੈ? ਜਗਤ ਦੇ ਜਿਤਨੇ ਰਹਬਰੀ ਪੁਰਸ਼ ਨੇ, ਮਹਾਂਪੁਰਸ਼ ਨੇ, ਉਹ ਪਰਮਾਤਮਾ ਦਾ ਕਲਾਮ ਲੈ ਕੇ ਹੀ ਜਗਤ ਵਿਚ ਆਏ। ਉਸ ਕਲਾਮ ਵਿਚ ਪਰਮਾਤਮਾ ਕੀ ਚਾਹੁੰਦਾ ਹੈ? ਪਰਮਾਤਮਾ ਦੀ ਕੀ ਮੰਗ? ਸਭ ਕੁਛ ਮਹਾਂਪੁਰਸ਼ਾਂ ਨੇ ਜਗਤ ਦੇ ਸਾਹਮਣੇ ਰੱਖ ਦਿੱਤਾ ਹੈ, ਦਰਸਾ ਦਿੱਤਾ ਹੈ ਔਰ ਪਰਮਾਤਮਾ ਦੀ ਖੁਸ਼ੀ ਇਸ ਦੇ ਵਿਚ ਹੈ ਕਿ ਤੂੰ ਹੁਕਮ ਮੰਨ, ਉਲੰਘਣਾ ਤੇ ਹੋ ਹੀ ਨਹੀਂ ਸਕਦੀ। ਇਹ ਗੱਲ ਵਖਰੀ ਹੈ, ਕਿ ਕੋਈ ਰੋਂਦਿਆਂ ਹੋਇਆਂ ਉਸ ਦੇ ਹੁਕਮ ਵਿਚ ਰਹੇ। ਜੈਸੇ ਮੱਛੀ ਸਾਗਰ ਤੋਂ ਬਾਹਰ ਨਹੀਂ ਨਿਕਲ ਸਕਦੀ, ਸਾਰਾ ਕਲੋਲ ਪਾਣੀ ਵਿਚ ਹੀ ਕਰ ਸਕਦੀ ਹੈ। ਹਾਂ, ਇਤਨੀ ਸੁਤੰਤਰਤਾ ਜ਼ਰੂਰ ਹੈ ਕਿ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਤਕ ਜਾ ਸਕਦੀ ਹੈ, ਬੜੀ ਸੁਤੰਤਰਤਾ ਦੇ ਨਾਲ ਜਾ ਸਕਦੀ ਹੈ, ਲੇਕਿਨ ਹੁਣ ਆਖੇ ਮੈਂ ਪਾਣੀ ਤੋਂ ਬਾਹਰ ਨਿਕਲਨਾ ਹੈ, ਫਿਰ ਮੁਸ਼ਕਿਲ ਹੈ, ਫਿਰ ਤੜਪੇਗੀ, ਫਿਰ ਮਰੇਗੀ। ਲੇਕਿਨ ਮੱਛੀ ਸ਼ਾਇਦ ਪਾਣੀ ਤੋਂ ਬਾਹਰ ਨਿਕਲ ਵੀ ਸਕਦੀ ਹੈ, ਪਰ ਮਨੁੱਖ ਹੁਕਮ ਤੋਂ ਬਾਹਰ ਨਿਕਲ ਹੀ ਨਹੀਂ ਸਕਦਾ।

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**

(ਜਪੁਜੀ ਸਾਹਿਬ)

ਸਭ ਕੁਛ ਉਸ ਹੁਕਮੀ ਦੇ ਹੁਕਮ ਵਿਚ ਹੈ। ਸਾਹਿਬ ਕਹਿੰਦੇ ਨੇ:-

**ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥**

ਇਸ ਤਰ੍ਹਾਂ ਦਾ ਬੰਦਾ ਜੋ ਪ੍ਰਭੂ ਦੇ ਹੁਕਮ ਨੂੰ ਮੰਨਦਾ ਹੈ, ਖਿੜੇ ਮੱਥੇ ਮੰਨਦਾ ਹੈ, ਉਹ ਮਨ ਬਾਂਛਿਤ ਫਲ ਦੀ ਪ੍ਰਾਪਤੀ ਕਰਦਾ ਹੈ, ਜੋ ਉਸ ਦੀ ਇੱਛਾ ਹੁੰਦੀ ਹੈ, ਪੂਰੀ ਹੋ ਜਾਂਦੀ ਹੈ। ਇਸ ਨੂੰ ਧਾਰਮਿਕ, ਅਧਿਆਤਮਿਕ ਸਾਧਨਾ ਕਰਨ ਵਾਲੇ ਪੁਰਸ਼ ਕਹਿੰਦੇ ਨੇ, ਪਰਮਾਤਮਾ ਦਾ ਨਾਮ ਜਪਣ ਦੇ ਨਾਲ, ਉਸ ਦੀ ਰਜ਼ਾ ਮੰਨਣ ਦੇ ਨਾਲ, ਚੰਗੀਆਂ ਖ਼ਾਹਸ਼ਾਂ ਪੂਰੀਆਂ ਹੋ ਜਾਂਦੀਆਂ ਨੇ, ਮਾੜੀਆਂ ਮਰ ਜਾਂਦੀਆਂ ਨੇ।

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥**

(ਅੰਗ 638)

ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਚੰਗਾ ਲਗਦਾ ਹੈ, ਪਿਆਰਾ ਲਗਦਾ ਹੈ, ਅਚਨਚੇਤ ਪਰਮਾਤਮਾ ਉਨ੍ਹਾਂ ਦੇ ਕੰਮ ਕਰ ਦਿੰਦਾ ਹੈ, ਸੰਵਾਰ ਦਿੰਦਾ ਹੈ, ਸ਼ਿੰਗਾਰ ਦਿੰਦਾ ਹੈ। ਸਤਿਗੁਰ ਦੇਵ ਜੀ ਮਹਾਰਾਜ ਦਾ ਫ਼ਰਮਾਨ, **ਹੁਕਮਿ ਮੰਨਿਐ ਹੋਵੈ ਪਰਵਾਣੁ॥ ਤਾ ਖਸਮੈ ਕਾ ਮਹਲੁ ਪਾਇਸੀ॥ ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥**

**ਤਾ ਦਰਗਹ ਪੈਧਾ ਜਾਇਸੀ॥੧੫॥**

ਇਸ ਤੋਂ ਪਹਿਲੀ ਚੌਧਵੀਂ ਪਉੜੀ ਵਿਚ ਕਹਿ ਦਿੱਤਾ, **ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥** ਪੰਦਰਵੀਂ ਪਉੜੀ ਵਿਚ ਸਾਹਿਬ ਕਹਿੰਦੇ ਨੇ, **ਤਾ ਦਰਗਹ ਪੈਧਾ ਜਾਇਸੀ॥੧੫॥** ਉਹ ਕਪੜੇ ਪਾ ਕੇ ਜਾਏਗਾ, ਕੱਜਿਆ ਹੋਇਆ ਜਾਏਗਾ, ਢਕਿਆ ਹੋਇਆ ਜਾਏਗਾ, ਨਗਨ ਨਹੀਂ, ਬੇਇਜ਼ਤ ਨਹੀਂ। ਨਗਨ ਹੋ ਜਾਣਾ, ਬੇਇਜ਼ਤੀ ਹੈ, ਜੈਸੇ ਭਰੀ ਮਹਫ਼ਿਲ ਦੇ ਵਿਚ ਦਰਜੋਧਨ ਨੇ ਕਿਹਾ, ਦਰੋਪਤੀ ਨੂੰ ਨਗਨ ਕਰੋ, ਨਗਨ ਕਰਨ ਤੋਂ ਮੁਰਾਦ, ਬੇਇਜ਼ਤ ਕਰਨਾ, ਨਗਨ ਕਰਨ ਤੋਂ ਮੁਰਾਦ, ਕਿ ਉਸ ਦਾ ਪਾਜ ਉਘਾੜੋ। ਸਾਹਿਬ ਕਹਿੰਦੇ ਨੇ, ਜੋ ਉਸ ਪਰਿਪੂਰਨ ਪਰਮਾਤਮਾ ਦਾ ਹੁਕਮ ਮੰਨਦਾ ਹੈ, ਹੁਕਮ ਦੇ ਮੰਨਣ ਨਾਲ ਹੀ ਉਹ ਕੱਜਿਆ ਜਾਂਦਾ ਹੈ, ਉਹ ਢਕਿਆ ਜਾਂਦਾ ਹੈ, ਉਹ ਮਹਾਨ ਹੋ ਜਾਂਦਾ ਹੈ। ਉਹ ਦਰਗਹ ਵਿਚ ਇੱਜ਼ਤ ਨਾਲ ਜਾਂਦਾ ਹੈ, ਜਗਤ ਦੇ ਵਿਚ ਇੱਜ਼ਤ ਨਾਲ ਰਹਿੰਦਾ ਹੈ। **ਤਾ ਦਰਗਹ ਪੈਧਾ ਜਾਇਸੀ॥੧੫॥**



**ਸਲੋਕ ਮਹਲਾ ੧॥**

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥**
**ਧੋਤੀ ਟਿਕਾ ਤੈ ਜਪ ਮਾਲੀ ਧਾਨੁ ਮਲੇਛਾਂ ਖਾਈ॥**
**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥**
**ਛੋਡੀਲੇ ਪਾਖੰਡਾ॥ਨਾਮਿ ਲਇਐ ਜਾਹਿ ਤਰੰਦਾ॥੧॥**

ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਪਰਮ ਸ਼ਕਤੀ ਨੂੰ ਸੱਚ ਕਹਿੰਦੇ ਨੇ। ਵੈਸੇ ਤੇ ਜਗਤ ਦੇ ਤਮਾਮ ਰਹਬਰੀ ਪੁਰਸ਼ਾਂ ਨੇ ਉਸ ਪਰਮ ਅਗੰਮੀ ਸ਼ਕਤੀ ਨੂੰ ਸਤਿ ਕਹਿ ਕੇ ਆਖਿਆ ਹੈ, ਸੱਚ ਕਰਕੇ ਆਖਿਆ ਹੈ, ਹਕ਼ੀਕ਼ਤ ਕਰਕੇ ਆਖਿਆ ਹੈ॥। ਉਸ ਦੀ ਪ੍ਰਾਪਤੀ ਕਿਵੇਂ ਹੋਵੇਗੀ? ਉਸ ਦੀ ਪ੍ਰਾਪਤੀ ਦਾ ਸਾਧਨ ਕੀ ਹੈ? ਇਨ੍ਹਾਂ ਦੋ ਸਲੋਕਾਂ ਵਿਚ ਜੋ ਸੋਲ੍ਹਵੀਂ ਪਉੜੀ ਦੇ ਨਾਲ ਸੰਬੰਧਤ ਨੇ, ਮੂਲ ਪੰਗਤੀ ਇਹ ਹੈ:-

**ਕਹੁ ਨਾਨਕ ਸਚੁ ਧਿਆਈਐ॥ਸੁਚਿ ਹੋਵੈ ਤਾ ਸਚੁ ਪਾਈਐ॥੨॥**

ਸੁੱਚ ਤਾਂ ਹੀ ਹੋ ਸਕਦੀ ਹੈ, ਜੇ ਸੱਚ ਦੀ ਪ੍ਰਾਪਤੀ ਹੋਵੇ। ਜੇ ਸੱਚ ਮਿਲਿਆ ਹੀ ਨਹੀਂ ਤਾਂ ਫਿਰ ਸੁੱਚ ਹੈ ਹੀ ਨਹੀਂ, ਸੱਚ ਦੇ ਨਾਲ ਹੀ ਸੁੱਚ ਆਉਂਦੀ ਹੈ। ਸੱਚ ਦੇ ਨਾਲ ਹੀ ਪਵਿੱਤਰਤਾ ਆਉਂਦੀ ਹੈ।

**ਸਾਚੁ ਬਿਨਾ ਸੂਚਾ ਕੋ ਨਾਹੀ॥**

(ਅੰਗ 946)

ਸੱਚ ਤੋ ਬਿਨਾਂ ਕਿਵੇਂ ਕੋਈ ਸੁੱਚਾ ਹੋ ਸਕਦਾ ਹੈ। ਭਾਵ ਜੈਸੇ ਸੂਰਜ ਤੇ ਰੋਸ਼ਨੀ, ਪ੍ਰਕਾਸ਼ ਇਕੱਠੇ ਰਹਿੰਦੇ ਹਨ। ਸੱਚ ਤੇ ਸੁੱਚ ਇਕੱਠੇ ਹੀ ਰਹਿੰਦੇ ਹਨ। ਜਿਵੇਂ ਪ੍ਰਕਾਸ਼ ਸੂਰਜ ਵਿਚੋਂ ਉਦਯ ਹੁੰਦਾ ਹੈ, ਹੂਬਹੂ ਸੱਚ ਤੋਂ ਹੀ ਸੁੱਚ ਪ੍ਰਗਟ ਹੁੰਦੀ ਹੈ, ਸੱਚ ਤੋਂ ਹੀ ਪਵਿੱਤਰਤਾ ਪ੍ਰਗਟ ਹੁੰਦੀ ਹੈ। ਇਸ ਤੋਂ ਇਲਾਵਾ ਜਿਹੜੇ ਕਰਮ ਕੀਤੇ ਜਾਂਦੇ ਨੇ, ਉਸ ਦੇ ਨਾਲ ਮਨੁੱਖ ਸੁੱਚਾ ਨਹੀਂ ਹੋ ਸਕਦਾ। ਗੁਰੂ ਜੀ ਦੇ ਸਾਹਮਣੇ, ਇਕ ਕੌਤਕ, ਇਕ ਵਾਕ਼ਿਆ ਹੋਇਆ। ਦਰਿਆ ਦੇ ਪੱਤਣ ਤੇ ਇਕ ਬ੍ਰਾਹਮਣ ਆਪਣੀ ਗਊ ਨੂੰ ਪਾਰ ਲੰਘਾਉਣਾ ਚਾਹੁੰਦਾ ਹੈ, ਲੇਕਿਨ ਪੱਤਣ ਤੇ ਬੈਠਾ ਇਕ ਮੀਰ ਮੁੰਨਸ਼ੀ ਜੋ ਖੱਤਰੀ ਸੀ, ਉਸ ਨੇ ਆਖਿਆ ਟੈਕਸ ਦੇਣਾ ਪਵੇਗਾ, ਕਰ ਦੇਣਾ ਪਵੇਗਾ। ਬ੍ਰਾਹਮਣ ਦੇ ਕੋਲੋਂ ਕਰ ਵਸੂਲ ਕਰ ਲਿਆ, ਗਊ ਕੋਲੋਂ ਕਰ ਵਸੂਲ ਕਰ ਲਿਆ। ਗਊ ਤੇ ਵੀ ਬਾਕਾਇਦਾ ਕਰ ਲਾਇਆ ਜੋ ਬ੍ਰਾਹਮਣ ਨੂੰ ਦੇਣਾ ਪਿਆ। ਪਾਰ ਹੋ ਕੇ ਬ੍ਰਾਹਮਣ ਨੇ ਆਪਣਾ ਭੋਜਨ ਬਣਾਇਆ, ਗਊ ਨੇ ਗੋਬਰ ਕੀਤਾ, ਖੱਤਰੀ ਉਹ ਗੋਬਰ ਚੁੱਕ ਲਿਆਇਆ ਤੇ ਆਪਣਾ ਚੌਂਕਾ ਲਿਪ ਕੇ ਉਸ ਨੂੰ ਪਵਿੱਤਰ ਕਰਨ ਲੱਗਾ। ਇਹ ਕੌਤਕ ਕਿਉਂਕਿ ਗੁਰੂ ਜੀ ਦੇ ਸਾਹਮਣੇ ਹੋਇਆ, ਇਸ ਵਾਸਤੇ ਆਪ ਕਹਿੰਦੇ ਨੇ:-

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥**

ਬ੍ਰਾਹਮਣ ਤੇ ਕਰ ਲਾਉਂਦਾ ਹੈਂ, ਗਊ ਤੇ ਕਰ ਲਾਉਂਦਾ ਹੈਂ, ਉਸ ਦੇ ਗੋਬਰ ਦੇ ਨਾਲ ਤੂੰ ਆਖੇਂ ਸੁੱਚ ਹੋ ਜਾਵੇਗੀ, ਪਵਿੱਤਰਤਾ ਹੋ ਜਾਵੇਗੀ ਔਰ ਮੈਂ ਭਵ ਸਾਗਰ ਤੋਂ ਪਾਰ ਹੋ ਜਾਵਾਂਗਾ। ਸਾਹਿਬ ਕਹਿੰਦੇ ਨੇ, ਇਹ ਤੇਰਾ ਮਿਥਿਆ ਭਰੋਸਾ ਹੈ, ਇਸ ਭਰੋਸੇ ਰਹਿਣਾ, ਆਪਣਾ ਜੀਵਨ ਅਕਾਰਥ ਕਰਨਾ ਹੈ।

**ਧੋਤੀ ਟਿਕਾ ਤੈ ਜਪ ਮਾਲੀ ਧਾਨੁ ਮਲੇਛਾਂ ਖਾਈ॥**

ਇਸ ਮੁੰਨਸ਼ੀ ਦੀ ਰੂਪ ਰੇਖਾ ਸਤਿਗੁਰ ਇੰਝ ਬਿਆਨ ਕਰਦੇ ਨੇ। ਧੋਤੀ ਪਹਿਨੀ ਹੋਈ ਹੈ, ਮਸਤਕ ਤੇ ਤਿਲਕ ਲਾਇਆ ਹੋਇਆ ਹੈ, ਹੱਥ ਵਿਚ ਛੋਟੀ ਜਪਮਾਲਾ ਵੀ ਹੈ, ਲੇਕਿਨ ਮਲੇਛਾਂ ਦਾ ਗ਼ੁਲਾਮ ਹੈ। ਰੋਜ਼ੀ ਉਨ੍ਹਾਂ ਦੇ ਆਸਰੇ ਤੇ ਚਲਾਉਂਦਾ ਹੈ, ਜਿਨ੍ਹਾਂ ਨੂੰ ਮਲੇਛ ਕਹਿੰਦਾ ਹੈ। ਉਸ ਦੀ ਰੋਜ਼ੀ ਵੀ ਉਨ੍ਹਾਂ ਕੋਲ ਹੈ। ਉਨ੍ਹਾਂ ਤੋਂ ਹੀ ਰਿਜ਼ਕ ਪ੍ਰਾਪਤ ਕਰਦਾ ਹੈ।

**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥**

ਅੰਦਰ ਛੁਪ ਕੇ ਤੇ ਪੂਜਾ ਪਾਠ ਕਰਦਾ ਹੈ, ਲੇਕਿਨ ਬਾਹਰ ਆ ਕੇ ਇਸਲਾਮੀ ਕਰਮ ਕਰਦਾ ਹੈ ਦਿਖਾਉਣ ਵਾਸਤੇ ਕਿ ਹਾਕਿਮ ਖ਼ੁਸ਼ ਹੋਵਣ, ਹੁਕਮਰਾਨ ਪ੍ਰਸੰਨ ਹੋਵਣ। ਤੁਰਕਾਂ ਵਾਲਾ ਸੰਜਮ ਰਖਦਾ ਹੈ, ਉਨ੍ਹਾਂ ਦੀ ਮਰਯਾਦਾ ਦੀ ਪਾਲਣਾ ਕਰਦਾ ਹੈ। ਕਿਤਾਬ ਇਤ ਆਦਿਕ ਪੜ੍ਹਦਾ ਹੈ, ਲੇਕਿਨ ਅੰਦਰ ਮੂਰਤੀ ਪੂਜਨ ਕਰਦਾ ਹੈ। ਅੰਤਰੀਵ ਵਾਸਤਵਿਕ ਓਹੀ ਕਰਮ ਕਰਦਾ ਹੈ ਜੋ ਵੈਦਕ ਰੀਤੀ ਦੇ ਮੁਤਾਬਿਕ ਹੋਣੇ ਚਾਹੀਦੇ ਨੇ, ਲੇਕਿਨ ਬਾਹਰ ਨਹੀਂ, ਬਾਹਰੋਂ ਡਰਦਾ ਹੈ। ਇਕ ਦੌਰ ਐਸਾ ਲੰਘਿਆ ਕਿ ਭਾਰਤ ਦੇ ਲੋਕ ਡਰ ਗਏ ਸਨ, ਉਨ੍ਹਾਂ ਨੂੰ ਪੂਜਾ ਪਾਠ ਕਰਨ ਲਗਿਆਂ ਵੀ ਔਖਆਈ ਹੁੰਦੀ ਸੀ ਔਰ ਇਹ ਭਾਰਤੀ ਇਤਨਾ ਭੈ ਭੀਤ ਹੋਇਆ ਕਿ ਛੁਪ ਕੇ, ਲੁਕ ਕੇ ਇਹ ਪੂਜਾ ਪਾਠ ਕਰਦਾ ਸੀ, ਸਾਹਮਣੇ ਨਹੀਂ ਕਰਦਾ ਸੀ। ਅੰਦਰ ਤੇ ਪੂਜਾ ਪਾਠ ਕਰਦਾ ਹੈ, ਬਾਹਰ ਦੂਸਰੇ ਧਰਮਾਂ ਦੀ ਰੂਪ ਰੇਖਾ ਤੇ ਚਲਦਾ ਹੈ। ਮਹਾਰਾਜ ਕਹਿੰਦੇ ਨੇ ਇਹ ਤੇ ਪਾਖੰਡ ਹੈ, ਕਰਦਾ ਕੁਛ ਹੋਰ ਹੈ ਤੇ ਦਿਖਾਉਂਦਾ ਕੁਛ ਹੋਰ ਹੈ, ਅੰਦਰ ਤੇਰੀ ਭਾਵਨਾ ਕੁਛ ਹੋਰ ਹੈ ਅਤੇ ਬਾਹਰ ਪ੍ਰਗਟ ਤੂੰ ਹੋਰ ਕਰਦਾ ਹੈਂ। ਪਾਖੰਡ ਕਿਸ ਨੂੰ ਕਹਿੰਦੇ ਨੇ, ਕਰੇ ਕੁਛ ਤੇ ਹੋਵੇ ਕੁਛ। ਇਸ ਵਾਸਤੇ ਸਾਹਿਬ ਕਹਿੰਦੇ ਨੇ।

**ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥**

ਪਰਮਾਤਮਾ ਦਾ ਨਾਮ ਜਪ ਤਾਂ ਹੀ ਤਰ ਸਕੇਂਗਾ, ਭਵ ਸਾਗਰ ਤੋਂ, **ਗੋਬਰਿ ਤਰਨ ਨ ਜਾਈ॥** ਗੋਬਰ ਦੇ ਆਸਰੇ, ਗੋਬਰ ਨਾਲ ਲਿਪ ਕੇ, ਨਾ ਤੂੰ ਪਵਿੱਤਰ ਹੋ ਸਕਦਾ ਹੈਂ ਅਤੇ ਪਵਿੱਤਰ ਹੋਏ ਬਿਨਾਂ ਨਾ ਕੋਈ ਤਰ ਸਕਦਾ ਹੈ। ਪਵਿੱਤਰ ਹੁੰਦਾ ਹੈ ਸੱਚ ਨਾਲ, ਤੇ ਸੱਚ ਕਰਕੇ ਹੀ ਮਨੁੱਖ ਭਵ ਸਾਗਰ ਤੋਂ ਪਾਰ ਹੁੰਦਾ ਹੈ। ਅਗਾਂਹ ਚਲ ਕੇ ਜੋ ਜੀਵਨ ਰੀਤੀ ਹੈ, ਜਿਸ ਢੰਗ ਨਾਲ ਜੀਵਨ ਜੀਵਿਆ ਜਾ ਰਿਹਾ ਸੀ, ਮਹਾਰਾਜ ਉਸ ਦਾ ਵੀ ਜ਼ਿਕਰ ਕਰਦੇ ਨੇ।

ਮ: ੧॥

**ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥**
**ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥**
**ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥**
**ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥**
**ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥**
**ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥**
**ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥**

ਦੋ ਵੱਡੇ ਧਰਮ ਸਨ ਇਸ ਦੇਸ ਦੇ ਵਿਚ, ਹਿੰਦੂ ਤੇ ਮੁਸਲਮਾਨ। ਮਹਾਰਾਜ ਕਹਿੰਦੇ ਨੇ, ਜਿਨ੍ਹਾਂ ਦੇ ਗਲ ਵਿਚ ਜਨੇਊ ਹੈ, ਉਨ੍ਹਾਂ ਦਾ ਕੰਮ ਹੋ ਗਿਆ ਛੁਰੀ ਚਲਾਉਣਾ, ਭਾਵ ਜ਼ਬਰ ਕਰਨਾ, ਜ਼ੁਰਮ ਕਰਨਾ, ਪਰਾਇਆ ਹੱਕ ਖਾਣਾ। **ਮਾਣਸ ਖਾਣੇ ਕਰਹਿ ਨਿਵਾਜ॥** ਤੇ ਜੋ ਨਮਾਜ਼ ਪੜ੍ਹਦੇ ਨੇ, ਇਨ੍ਹਾਂ ਦਾ ਵੀ ਕਰਮ ਇਹੀ ਬਣ ਗਿਆ ਹੈ ਮਨੁੱਖਾਂ ਨੂੰ ਖਾਣਾ, ਮਨੁੱਖ ਦੀ ਰਤ ਪੀਣੀ, ਬੰਦੇ ਦਾ ਲਹੂ ਪੀਣਾ। ਭਾਵ ਦੋਹੀਂ ਪਾਸੀਂ ਜ਼ਬਰ ਹੈ। ਜਦ ਕੇ ਧਾਰਮਿਕ ਮਨੁੱਖ ਕ਼ਤਈ ਜ਼ਬਰ ਨਹੀਂ ਕਰਦਾ। ਅਗਰ ਧਾਰਮਿਕ ਮਨੁੱਖ ਵੀ ਜਬਰ ਕਰੇ ਤਾਂ ਫਿਰ ਜਗਤ ਵਿਚ ਕੋਈ ਬਚਦਾ ਹੀ ਨਹੀਂ, ਜਿਹਦੇ ਵਿਚ ਮਨੁੱਖ ਕੁਛ ਮਹਿਕ ਲੈ ਸਕੇ, ਅਨੰਦ ਲੈ ਸਕੇ। ਧਾਰਮਿਕ ਮਨੁੱਖ ਹੀ ਤੇ ਮੁਖੀ ਗੁਲਿਸਤਾਨ ਦੀ ਰੌਣਕ ਹੈ। ਸਾਹਿਬ ਕਹਿੰਦੇ ਨੇ:-

**ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥**

ਜਿਹੜੇ ਨਮਾਜ਼ ਪੜ੍ਹਦੇ ਨੇ ਉਹ ਮਨੁੱਖਾਂ ਦੀ ਰਤ ਪੀਂਦੇ ਨੇ, ਪਰ ਜਿਨ੍ਹਾਂ ਨੇ ਜਨੇਊ ਧਾਰਨ ਕੀਤਾ ਹੈ, ਉਹ ਵੀ ਛੁਰੀ ਮਾਰਨ ਤੋਂ ਬਾਜ਼ ਨਹੀਂ ਆਉਂਦੇ।

**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਾ ਭਿ ਆਵਹਿ ਓਈ ਸਾਦ॥**

ਐਸੇ ਜੋ ਛੁਰੀ ਵਗਾ ਕੇ ਆਪਣਾ ਸੁਆਰਥ ਸਿੱਧ ਕਰਦੇ ਨੇ, ਉਨ੍ਹਾਂ ਦੇ ਘਰ ਜਾ ਕੇ ਬ੍ਰਾਹਮਣ ਸੰਖ ਪੂਰਦਾ ਹੈ, ਕਿਉਂਕਿ ਉਨ੍ਹਾਂ ਦੇ ਯਜਮਾਨ ਨੇ ਅਤੇ ਯਜਮਾਨ ਦੇ ਘਰ ਜਾਣਾ, ਨਾਦ ਪੂਰਨਾ, ਸੰਖ ਪੂਰਨਾ, ਉਨ੍ਹਾਂ ਨੂੰ ਉਪਦੇਸ਼ ਦੇਣਾ ਬ੍ਰਾਹਮਣ ਦੀ ਰਹੁ ਰੀਤੀ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, **ਉਨ੍ਾ ਭਿ ਆਵਹਿ ਓਈ ਸਾਦ॥** ਜਿਹੋ ਜਿਹਾ ਸੁਆਦ ਖਤਰੀਆਂ ਨੂੰ ਲਗਿਆ, ਕਿ **ਛੁਰੀ ਵਗਾਇਨਿ ਤਿਨ ਗਲਿ ਤਾਗ॥** ਇਸ ਤਰ੍ਹਾਂ ਦੇ ਪੁਰਸ਼ ਦਾ ਦਾਨ ਲੈ ਕੇ ਆਖ਼ਿਰ ਬ੍ਰਾਹਮਣ ਨੂੰ ਵੀ ਉਹਾ ਜਿਹਾ ਸੁਆਦ ਆਵੇਗਾ। ਆਮ ਸਾਡੇ ਦੇਸ਼ ਵਿਚ ਇਹ ਗੱਲ ਪ੍ਰਚਲਤ ਹੈ, ਕਿ *ਜੈਸਾ ਅੰਨ ਤੈਸਾ ਮਨ। ਜੈਸਾ ਪਾਣੀ ਤੈਸੀ ਬਾਣੀ।* ਮਨੁੱਖ ਦੇ ਬੋਲ ਚਾਲ ਦੇ ਉੱਤੇ ਬਹੁਤ ਸਾਰਾ ਪਾਣੀ ਦਾ ਪ੍ਰਭਾਓ ਹੈ, ਮਨੁੱਖ ਦੇ ਮਨ ਦੇ ਉੱਤੇ ਅੰਨ ਦਾ ਪ੍ਰਭਾਓ ਹੈ, ਸਾਡੇ ਦੇਸ਼ ਵਿਚ ਇਕ ਆਮ ਕਹਾਵਤ ਹੈ। ਕਿਸ ਢੰਗ ਨਾਲ ਰਿਜ਼ਕ ਆਇਆ, ਰੋਜ਼ੀ ਆਈ ਹੈ, ਬਸ ਉਸ ਦਾ ਮਨ ਉੱਤੇ ਅਸਰ ਪੈਣਾ ਲਾਜ਼ਮੀ ਹੈ। ਰਿਜ਼ਕ ਆਇਆ ਜ਼ੋਰ ਜਬਰ ਨਾਲ, ਰਿਜ਼ਕ ਆਇਆ ਅਨਰਥ ਭਰੇ ਥਾਂ ਤੋਂ, ਰਿਜ਼ਕ ਆਇਆ ਵਾਸਤਵਿਕ ਮੁਰਦਾਰ, ਜੋ ਆਪਣਾ ਹੱਕ ਹੀ ਨਹੀਂ। ਤਾਂ ਉਨ੍ਹਾਂ ਦੇ ਨਾਲ ਮਨ ਦੀ ਬਣਤਰ ਤੇ ਵੈਸੀ ਹੀ ਬਣੇਗੀ, ਕਿਉਂਕਿ ਰੋਜ਼ੀ ਨਾਲ ਹੀ ਖ਼ੂਨ ਬਣੇਗਾ, ਤੇ ਖ਼ੂਨ ਹੀ ਸਰੀਰ ਵਿਚ ਚਲੇਗਾ, ਜੀਵਨ ਬਣੇਗਾ, ਮਾਨਸਿਕ ਸ਼ਕਤੀ ਬਣੇਗੀ। ਇਸ ਵਾਸਤੇ ਆਮ ਕਹਾਵਤ ਪ੍ਰਚਲਤ ਹੋ ਗਈ, *ਜੈਸਾ ਅੰਨ ਤੈਸਾ ਮਨ।* ਅੰਨ ਸ਼ੁਧ ਨਹੀਂ ਤਾਂ ਮਨ ਦਾ ਸ਼ੁਧ ਹੋਣਾ ਬੜਾ ਔਖਾ ਹੈ। ਜੋ ਛੁਰੀ ਚਲਾ ਕੇ ਆਪਣਾ ਸੁਆਰਥ ਸੁਆਰਦੇ ਨੇ, ਉਨ੍ਹਾਂ ਦੇ ਘਰ ਜਾ ਕੇ ਬ੍ਰਾਹਮਣ ਸੰਖ ਪੂਰਦਾ ਹੈ। ਉਨ੍ਹਾਂ ਤੋਂ ਦਾਨ ਲੈਂਦਾ ਹੈ, ਆਪਣੀ ਉਪਜੀਵਕਾ ਚਲਾਉਂਦਾ ਹੈ, ਇਸ ਵਾਸਤੇ ਬ੍ਰਾਹਮਣ ਨੂੰ ਵੀ ਓਹੀ ਰਸ ਆ ਜਾਂਦਾ ਹੈ, ਓਹੀ ਸੁਆਦ ਆਉਂਦਾ ਹੈ, ਜਿਹੜਾ ਛੁਰੀ ਵਗਾਉਣ ਵਾਲਿਆਂ ਨੂੰ ਆਉਂਦਾ ਹੈ, **ਉਨ੍ਾ ਭਿ ਆਵਹਿ ਓਈ ਸਾਦ॥**

**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**

ਮਹਾਰਾਜ ਕਹਿੰਦੇ ਨੇ, ਮੈਨੂੰ ਤਾਂ ਐਸਾ ਦਿਖਾਈ ਦੇ ਰਿਹਾ ਹੈ, ਕਿ ਸਾਰੀ ਮੂੜ੍ਹੀ ਹੀ ਕੂੜ ਦੀ ਹੈ। ਇਹ ਸਾਰਾ ਧਰਮ ਦਾ ਵਪਾਰ ਹੀ ਕੂੜ ਤੇ ਖੜਾ ਹੈ। ਜਦ ਕਿ ਧਰਮ ਸ਼ੁੱਚ ਹੈ, ਪਰਮਾਤਮਾ ਸੱਚ ਹੈ ਅਤੇ ਜਦ ਇਤਨਾ ਕੂੜ ਹੈ ਉਸ ਨੂੰ ਧਰਮ ਕਹਿਣਾ ਵੀ ਅਨਿਆਏ ਹੈ। ਸਾਰੀ ਮੂੜ੍ਹੀ ਕੂੜ ਦੀ, ਸਾਰਾ ਧੰਦਾ, ਵਪਾਰ ਕੂੜ ਦਾ ਔਰ **ਕੂੜੁ ਬੋਲਿ ਕਰਹਿ ਆਹਾਰੁ॥** ਆਪਣਾ ਰਿਜ਼ਕ ਚਲਾਉਂਦਾ ਹੈ, ਆਪਣੇ ਆਹਾਰ ਦੀ ਪੂਰਤੀ ਕਰਦਾ ਹੈ, ਕੂੜ ਬੋਲ ਬੋਲ ਕੇ, ਝੂਠ ਬੋਲ ਬੋਲ ਕੇ। ਰੋਜ਼ੀ ਮਿਲ ਰਹੀ ਹੈ ਅਗਰ ਝੂਠ ਬੋਲ ਕੇ, ਤਾਂ ਇਸ ਰਿਜ਼ਕ ਨਾਲ ਅੰਤਸ਼ਕਰਣ ਵਿਚ ਝੂਠ ਨੂੰ ਵਧਾਉਣਾ ਹੈ। ਲਫਜ਼ ਫਿਰ

ਦੁਹਰਾਈਏ, *ਜੈਸਾ ਅੰਨ ਤੈਸਾ ਮਨ।* ਅਗਰ ਰੋਜ਼ੀ ਝੂਠ ਤੇ ਖੜੀ ਹੈ, ਧੋਖੇ ਤੇ ਖੜੀ ਹੈ, ਫਰੇਬ ਤੇ ਖੜੀ ਹੈ, ਤਾਂ ਉਸ ਰਿਜ਼ਕ ਕਰਕੇ ਮਨ ਦੀ ਹਾਲਤ ਵੈਸੀ ਹੀ ਬਣ ਜਾਏਗੀ। ਸਾਹਿਬ ਕਹਿੰਦੇ ਨੇ, **ਕੂੜੁ ਬੋਲਿ ਕਰਹਿ ਆਹਾਰੁ ॥**

**ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥**

ਪਾਤਸ਼ਾਹ ਕਹਿੰਦੇ ਨੇ, ਧਰਮ ਤੇ ਸ਼ਰਮ ਇਹਦਾ ਤੇ ਡੇਰਾ, ਇਹਦਾ ਤੇ ਅਸਥਾਨ ਮਾਨੋ ਮਨੁੱਖੀ ਜ਼ਿੰਦਗੀ ਤੋਂ ਬਹੁਤ ਦੂਰ ਹੈ, ਧਰਮ ਦੀ ਕੋਈ ਨੇੜਤਾ ਨਹੀਂ, ਸ਼ਰਮ ਦੀ ਕੋਈ ਨੇੜਤਾ ਨਹੀਂ। ਅਗਰ ਨੇੜਤਾ ਹੈ ਤਾਂ ਕੂੜ ਦੀ ਹੈ, ਕੂੜ ਦੇ ਆਸਰੇ ਤੇ ਆਪਣਾ ਰਿਜ਼ਕ ਚਲਾ ਰਿਹਾ ਹੈ। ਰੋਜ਼ੀ ਚਲ ਰਿਹਾ ਹੈ ਕੂੜ ਦੇ ਆਸਰੇ ਤੇ। ਧਾਰਮਿਕ ਕਰਮ ਚਲ ਰਹੇ ਨੇ, ਕੂੜ ਦੇ ਆਸਰੇ ਤੇ, ਸਾਰਾ ਵਿਵਹਾਰ ਚਲ ਰਿਹਾ ਹੈ, ਸਾਰੀ ਜ਼ਿੰਦਗੀ ਚਲ ਰਹੀ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਮੈਂ ਤੇ ਇੰਝ ਵੇਖਦਾ ਪਿਆ ਹਾਂ, **ਨਾਨਕ ਕੂੜੁ ਰਹਿਆ ਭਰਪੂਰਿ ॥** ਜੀਵਨ ਦੇ ਹਰ ਪੱਖ ਵਿਚ ਝੂਠ ਭਰਪੂਰ ਹੈ, ਤੇ ਜੀਵਨ ਦੇ ਬੁਨਿਆਦੀ ਪੱਖ ਤੇ ਆਖ਼ਿਰ ਇਹੀ ਨੇ, ਵਿਵਹਾਰਕ, ਆਰਥਿਕ, ਸਮਾਜਿਕ ਤੇ ਰਾਜਨੀਤਕ। ਸਾਹਿਬ ਕਹਿੰਦੇ ਨੇ, ਜੀਵਨ ਦੇ ਹਰ ਪੱਖ ਵਿਚ ਕੂੜ ਭਰਪੂਰ ਹੈ, ਕੂੜ ਵਿਆਪਕ ਹੈ, ਕੂੜ ਦੇ ਆਸਰੇ ਤੇ ਰਿਜ਼ਕ ਚਲ ਰਿਹਾ ਹੈ, ਕੂੜ ਦੇ ਆਸਰੇ ਤੇ ਧਾਰਮਿਕ ਕਰਮ ਖੜੇ ਹਨ ਔਰ ਕੂੜ ਦੇ ਆਸਰੇ ਤੇ ਸੱਤਾ ਖੜੀ ਹੈ।

**ਮਥੈ ਟਿਕਾ ਤੇੜਿ ਧੋਤੀ ਕਖਾਈ ॥**
**ਹਥਿ ਛੁਰੀ ਜਗਤ ਕਾਸਾਈ ॥**

ਉਂਝ ਧਾਰਮਿਕ ਚਿੰਨ੍ਹ ਸਾਰੇ ਧਾਰਨ ਕੀਤੇ ਹੋਏ ਨੇ। ਮੱਥੇ ਤੇ ਤਿਲਕ ਹੈ, ਤੇੜ ਧੋਤੀ ਪਹਿਨੀ ਹੋਈ ਹੈ, ਕਖਾਈ (ਕੱਖਾਂ ਦੀ ਮਾਲਾ) ਗਲ ਵਿਚ ਪਹਿਨੀ ਹੋਈ ਹੈ, ਪਰ ਹੱਥ ਦੇ ਵਿਚ ਤੇ ਛੁਰਾ ਹੈ, ਇਹ ਕਿਸੇ ਬਕਰੀ ਦਾ ਕਸਾਈ ਨਹੀਂ, ਇਹ ਬਕਰੀ ਨੂੰ ਨਹੀਂ ਕੋਂਹਦਾ, ਕਿਸੇ ਗਊ ਦਾ ਜ਼ਿਬਹ ਕਰਨ ਵਾਸਤੇ ਇਹ ਕਸਾਈ ਨਹੀਂ ਬਣਿਆ, ਇਹ ਕਿਸੇ ਮੁਰਗੇ ਨੂੰ ਨਹੀਂ ਕਟਣਾ ਚਾਹੁੰਦਾ। **ਜਗਤ ਕਾਸਾਈ**, ਇਹ ਤੇ ਜਗਤ ਦਾ ਕਸਾਈ ਹੈ, ਜਗਤ ਨੂੰ ਹੀ ਵੱਢਣਾ ਚਾਹੁੰਦਾ ਹੈ, ਜਗਤ ਨੂੰ ਹੀ ਧੋਖਾ ਦੇਣਾ ਚਾਹੁੰਦਾ ਹੈ, ਜਗਤ ਦਾ ਹੀ ਗਲ ਵੱਢਣਾ ਚਾਹੁੰਦਾ ਹੈ। ਐਨਾ ਵੱਡਾ ਕਸਾਈ, ਝੂਠ ਦਾ ਛੁਰਾ ਕੋਲ ਹੈ, ਕੋਈ ਵੀ ਇਸ ਦੀ ਲਪੇਟ ਵਿਚ ਆਵੇ, ਇਹ ਗਰਦਨ ਕਟਣ ਨੂੰ ਤਿਆਰ ਹੈ। ਭਾਵ ਝੂਠ ਦਾ ਵਿਵਾਹਰ ਇਹ ਸਾਰਿਆਂ ਨਾਲ ਕਰੀ ਜਾਂਦਾ ਹੈ। ਹੱਥ ਵਿਚ ਇਸੇ ਝੂਠ ਦੀ ਛੁਰੀ ਨਾਲ, ਹਰ ਇਕ ਨੂੰ ਜ਼ਿਬਾਹ ਕਰੀ ਜਾਂਦਾ ਹੈ, ਹਰ ਇਕ ਨੂੰ ਕੋਹੀ ਜਾਂਦਾ ਹੈ।

**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥**
**ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥**

ਉਸ ਵਕਤ ਦੀ ਰੂਪ ਰੇਖਾ। ਸਾਹਿਬ ਕਹਿੰਦੇ ਨੇ ਜਿਹੜਾ ਖੱਤਰੀ ਹੈ, ਜਦੋਂ ਰਾਜ ਦਰਬਾਰ ਤਕ ਪਹੁੰਚਣਾ ਹੁੰਦਾ ਹੈ ਤਾਂ ਵਸਤਰ ਨੀਲੇ ਪਹਿਨ ਲੈਂਦਾ ਹੈ, ਕਿਉਂਕਿ ਤਾਂ ਹੀ ਪਰਵਾਨ ਹੁੰਦਾ ਸੀ, ਤਾਂ ਹੀ ਰਾਜ ਸਭਾ ਵਿਚ ਜਾਣ ਦਿੱਤਾ ਜਾਂਦਾ ਸੀ ਔਰ ਮਲੇਛਾਂ ਦਾ ਧਾਨ ਲੈਂਦਾ ਹੈ, ਲੇਕਿਨ ਪੂਜਦਾ ਪੁਰਾਣ ਨੂੰ ਹੈ। ਪੂਜਾ ਪੁਰਾਣ ਦੀ ਕਰਦਾ ਹੈ ਫਿਰ:-

**ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥**

ਕਹਿੰਦਾ ਹੈ ਮੇਰੇ ਚਉਕੇ ਵਿਚ ਕੋਈ ਵੀ ਨਾ ਆਵੇ, ਕਿਉਂਕਿ ਮੇਰਾ ਚੌਂਕਾ ਸੁੱਚਾ ਹੈ, ਪਵਿੱਤਰ ਹੈ, ਲੇਕਿਨ **ਅਭਾਖਿਆ ਕਾ ਕੁਠਾ ਬਕਰਾ ਖਾਣਾ ॥** ਕੋਹਿਆ ਹੋਇਆ ਬਕਰਾ ਜਿਸਦੇ ਉੱਤੇ ਇਸਲਾਮੀ ਸ਼ਰਾ ਦੇ ਮੁਤਾਬਿਕ ਕਲਮਾ

ਪੜ੍ਹ ਕੇ ਕੋਹਿਆ ਗਿਆ, ਉਸ ਨੂੰ ਕਹਿੰਦੇ ਨੇ ਕੁੱਠਾ। ਮਹਾਰਾਜ ਕਹਿੰਦੇ ਨੇ, ਕਸਾਈ ਕੋਲੋਂ ਤੂੰ ਇਹ ਕੋਹਿਆ ਹੋਇਆ ਬਕਰਾ ਲਿਆਇਆ, ਜੋ ਉਸ ਨੇ ਆਪਣੇ ਢੰਗ ਨਾਲ ਕੋਹਿਆ ਹੈ, ਆਪਣੀ ਇਸਲਾਮੀ ਤਰਜ਼ੇ ਢੰਗ ਨਾਲ ਉਸ ਨੂੰ ਜ਼ਿਬਾਹ ਕੀਤਾ ਹੈ, ਉਸ ਨੂੰ ਲਿਆਇਆ ਹੈ ਔਰ ਚੌਂਕੇ ਵਿਚ ਉਸ ਨੂੰ ਚਾੜ੍ਹ ਰਿਹਾ ਹੈ, ਤੇ ਫਿਰ ਕਹਿੰਦਾ ਹੈ ਕਿ ਮੇਰੇ ਚੌਂਕੇ ਵਿਚ ਕੋਈ ਨਾ ਆਵੇ, ਮੇਰਾ ਚੌਂਕਾ ਸੁੱਚਾ ਹੈ। ਮਹਾਰਾਜ ਕਹਿੰਦੇ ਨੇ, ਤੇਰਾ ਚੌਂਕਾ ਸੁੱਚਾ ਕਿਸ ਤਰ੍ਹਾਂ ਹੋ ਗਿਆ, ਉਹ ਤੇ ਅਪਵਿੱਤਰ ਹੈ।

**ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥**

ਲੀਪਾ ਪੋਚੀ ਕਰਕੇ ਚਾਰੇ ਪਾਸੇ ਕਾਰਾਂ ਕਢ ਦਿੱਤੀਆਂ, ਲਕੀਰਾਂ ਪਾ ਦਿੱਤੀਆਂ ਕਿ ਮੇਰੇ ਚੌਂਕੇ ਵਿਚ ਕੋਈ ਨਾ ਆਵੇ। ਸਾਹਿਬ ਕਹਿੰਦੇ ਨਹੀਂ, ਇਹ ਜੋ ਚੌਂਕੇ ਵਿਚ ਬੈਠੇ ਨੇ ਕੂੜੇ ਨੇ, ਝੂਠੇ ਨੇ ਅਤੇ ਜੇ ਕੂੜੇ ਚੌਂਕੇ ਵਿਚ ਬੈਠੇ ਨੇ, ਤਾਂ ਚੌਂਕਾ ਸੁੱਚਾ ਨਹੀਂ ਹੈ, ਚੌਂਕਾ ਅਪਵਿੱਤਰ ਹੈ।

**ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥**

ਤੂੰ ਮਤਾਂ ਕਹਿੰਦਾ ਹੈਂ ਕਿ ਮੇਰਾ ਅੰਨ ਭਿੱਟ ਨਾ ਜਾਏ। ਕੋਈ ਮੇਰੇ ਚੌਂਕੇ ਵਿਚ ਨਾ ਆਵੇ। ਮੇਰਾ ਭੋਜਨ ਭਰਿਸ਼ਟ ਨਾ ਹੋ ਜਾਏ। ਪਰ ਸਾਹਿਬ ਕਹਿੰਦੇ ਨੇ ਤੂੰ ਅੰਦਰ ਗਿਆ ਹੈਂ ਪਰ ਤੇਰੇ ਹਿਰਦੇ ਵਿਚ ਕੂੜ ਹੈ ਤੇ ਜੇ ਚੌਂਕੇ ਵਿਚ ਕੂੜ ਚਲਾ ਗਿਆ, ਝੂਠ ਚਲਾ ਗਿਆ, ਤਾਂ ਚੌਂਕਾ ਸੁੱਚਾ ਕਿਸ ਤਰ੍ਹਾਂ ਹੋ ਗਿਆ। ਚੌਂਕਾ ਪਾਵਨ ਕਿਸ ਤਰ੍ਹਾਂ ਹੋਇਆ।

**ਤਨਿ ਫਿਟੈ ਫੇੜ ਕਰੇਨਿ॥**
**ਮਨਿ ਜੂਠੈ ਚੁਲੀ ਭਰੇਨਿ॥**

ਤਨ ਅਪਵਿੱਤਰ ਹੈ, ਮਲੀਨ ਹੈ, ਇਹ ਭੋਜਨ ਛਕਦਾ ਹੈ, ਤੇ ਝੂਠਾ ਮਨ ਹੈ, ਇਹ ਚੂਲੀਆਂ ਪਇਆ ਭਰਦਾ ਹੈ, ਚੂਲੀ ਪਿਆ ਕਰਦਾ ਹੈ, ਭਾਵ ਹੱਥ ਮੂੰਹ ਸਾਫ਼ ਪਿਆ ਕਰਦਾ ਹੈ, ਸਾਹਿਬ ਕਹਿੰਦੇ ਨੇ:-

**ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥**

ਸੁੱਚ ਤੇ ਤਾਂ ਹੀ ਹੁੰਦੀ ਹੈ, ਜੇ ਸੱਚ ਦੀ ਪ੍ਰਾਪਤੀ ਹੋਵੇ, ਤੇ ਸੱਚ ਦੀ ਪ੍ਰਾਪਤੀ ਤਾਂ ਹੁੰਦੀ ਹੈ, ਜੇ ਸੱਚ ਵਿਚ ਧਿਆਨ ਜੋੜੀਏ॥ **ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥** ਨਾਲ ਜੋ ਸੋਲ੍ਹਵੀਂ ਪਉੜੀ ਹੈ, ਉਸ ਦੇ ਵਿਚ ਸਤਿਗੁਰ ਦੇਵ ਜੀ ਫ਼ਰਮਾਨ ਕਰਦੇ ਨੇ, ਕਿ ਉਹ ਜਿਹੜਾ ਪਰਿਪੂਰਨ ਪਰਮਾਤਮਾ ਹੈ, ਮਤਾਂ ਕਿਧਰੇ ਤੇਰੇ ਅੰਦਰ ਖ਼ਿਆਲ ਪੈਦਾ ਹੋ ਜਾਏ ਕਿ ਇਤਨਾ ਵੱਡਾ ਉਸ ਨੇ ਪਸਾਰਾ ਪਸਾਰਿਆ ਹੈ, ਐਨੇ ਬ੍ਰਹਮੰਡ, ਸੂਰਜ, ਚੰਦ ਤਾਰੇ, ਗ੍ਰਿਹ ਨਛੱਤਰ, ਇਤਨੇ ਪਸ਼ੂ ਤੇ ਪੰਛੀ ਔਰ ਸਾਗਰ, ਦਰਿਆ,ਪਹਾੜ, ਕੁੱਝ ਕੁ ਨੂੰ ਉਹ ਭੁਲ ਗਿਆ ਹੋਵੇਗਾ। ਮਹਾਰਾਜ ਕਹਿੰਦੇ ਐਸੀ ਗੱਲ ਨਹੀਂ ਹੈ।

**ਪਉੜੀ॥**

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥**
**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ॥**
**ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥**

**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥**
**ਦਰਿ ਮੰਗਨਿ ਭਿਖ ਨ ਪਾਇਦਾ॥੧੬॥**

**ਚਿਤੈ ਅੰਦਰਿ ਸਭੁ ਕੋ॥** ਸਾਹਿਬ ਕਹਿੰਦੇ ਨੇ, ਉਸ ਦੇ ਚੇਤੇ ਵਿਚ ਸਭ ਕੁਛ ਹੈ, ਐਸਾ ਨਹੀਂ ਕਿ ਉਹ ਕਿਸੇ ਨੂੰ ਭੁਲ ਗਿਆ ਹੈ। ਇਕ ਕੀੜੀ ਵੀ ਉਸ ਦੇ ਚੇਤੇ ਵਿਚ ਹੈ, ਇਕ ਹਾਥੀ ਵੀ ਉਸ ਦੇ ਚੇਤੇ ਵਿਚ ਹੈ। ਰੇਤ ਦਾ ਇਕ ਜ਼ੱਰਾ ਵੀ ਉਸ ਦੇ ਚੇਤੇ ਵਿਚ ਹੈ ਔਰ ਸੂਰਜ ਵੀ ਉਸ ਦੇ ਚੇਤੇ ਵਿਚ ਹੈ। ਇਕ ਪੱਤਾ ਵੀ ਉਸ ਦੇ ਚੇਤੇ ਵਿਚ ਹੈ ਔਰ ਇਕ ਪਹਾੜ ਵੀ ਉਸ ਦੇ ਚੇਤੇ ਵਿਚ ਹੈ। ਇਕ ਕੀੜੀ ਵੀ ਉਸ ਦੇ ਚੇਤੇ ਵਿਚ ਹੈ, ਇਕ ਮਨੁੱਖ ਵੀ ਉਸ ਦੇ ਚੇਤੇ ਵਿਚ ਹੈ। ਤੂੰ ਉਸ ਦੀ ਯਾਦ ਵਿਚ ਹੈਂ, ਸਭ ਕੁਛ ਉਸ ਦੇ ਚੇਤੇ ਵਿਚ ਹੈ। ਇੱਥੋਂ ਹੀ ਪਤਾ ਚਲਦਾ ਹੈ ਕਿ ਉਸ ਪਰਮਾਤਮਾ ਦਾ ਚੇਤਾ ਕਿਤਨਾ ਮਹਾਨ ਹੈ, ਉਸ ਦੀ ਚੇਤੇ ਸ਼ਕਤੀ ਅਜ਼ੀਮ ਹੈ। ਪਰ ਮਹਾਰਾਜ ਕਹਿੰਦੇ ਨੇ ਨਿਰਾ ਇਹੀ ਨਹੀਂ ਕਿ ਸਭ ਕੁਛ ਉਸ ਦੇ ਚੇਤੇ ਵਿਚ ਹੈ, ਬਲਕਿ ਸਭ ਕੁਛ ਉਸ ਦੀ ਨਿਗਾਹ ਦੇ ਹੇਠ ਹੈ। ਉਸ ਦੀ ਨਿਗਾਹ ਦੇ ਥੱਲੇ ਹੈ।

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥**

ਸਭ ਕੁਛ ਨੂੰ ਆਪਣੀ ਨਿਗਾਹ ਦੇ ਹੇਠ ਰਖਦਾ ਹੈ ਔਰ ਸਾਰਾ ਬ੍ਰਹਮੰਡ ਚਲ ਰਿਹਾ ਹੈ ਉਸ ਦੀ ਨਿਗਾਹ ਦੇ ਹੇਠ, ਸਾਰਾ ਬ੍ਰਹਮੰਡ ਕਾਰ ਕਰ ਰਿਹਾ ਹੈ, ਸਭ ਕੁਛ ਉਸ ਦੇ ਚੇਤੇ ਵਿਚ, ਭੁਲਿਆ ਕੁਛ ਵੀ ਨਹੀਂ। ਕਿਸੇ ਵੀ ਮਨੁੱਖ ਨੂੰ ਆਪਣੇ ਘਰ ਦਾ ਸਾਰਾ ਸਾਜੋ ਸਮਾਨ ਚੇਤੇ ਵਿਚ ਨਹੀਂ ਹੋਵੇਗਾ, ਕੁਛ ਐਸਾ ਹੁੰਦਾ ਹੈ ਜੋ ਚੇਤੇ ਵਿਚੋਂ ਨਿਕਲ ਜਾਂਦਾ ਹੈ। ਨਿੱਕਾ ਜਿਹਾ ਘਰ ਥੋੜਾ ਜਿਹਾ ਸਾਜ਼ ਸਾਮਾਨ, ਲੇਕਿਨ ਸਭ ਕੁਛ ਉਸ ਦੇ ਚੇਤੇ ਵਿਚ ਨਹੀਂ ਹੈ। ਮਹਾਨ ਬ੍ਰਹਮੰਡ ਕਿਨੇ ਕੁ ਨੇ, ਇਹਦੀ ਗਿਣਤੀ ਵੀ ਨਹੀਂ, ਮਨੁੱਖ ਕੋਲ ਆਂਕੜੇ ਵੀ ਨਹੀਂ ਕਿ ਆਖ ਸਕੇ, ਸੰਖਿਆ ਕਰ ਸਕੇ ਗਿਣ ਸਕੇ, ਪਰ ਸਭ ਕੁਛ ਉਸ ਦੇ ਚੇਤੇ ਵਿਚ ਹੈ, ਚਾਹੇ ਸੂਖਸ਼ਮ ਹੈ, ਚਾਹੇ ਅਸਥੂਲ ਹੈ, ਚਾਹੇ ਤੁਛ ਹੈ, ਚਾਹੇ ਮਹਾਨ ਹੈ, ਚਾਹੇ ਕਮਜ਼ੋਰ ਹੈ, ਚਾਹੇ ਸ਼ਕਤੀ ਸ਼ਾਲੀ ਹੈ, ਸਭ ਕੁਛ ਉਸ ਦੇ ਚੇਤੇ ਵਿਚ ਹੈ।

**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ॥**

ਐਸਾ ਬਖ਼ਸ਼ਿੰਦ ਪਰਿਪੂਰਨ ਪਰਮਾਤਮਾ ਹੈ, ਉਹ ਆਪ ਹੀ ਬਖਸ਼ਿਸ਼ ਕਰ ਕੇ ਵਡਿਆਈਆਂ ਦੇ ਦਿੰਦਾ ਹੈ, ਵਡਿਆਈ ਕਈ ਪੱਖਾਂ ਦੀ, ਕਈ ਪਹਿਲੂਆਂ ਦੀ ਔਰ ਸਾਰਿਆਂ ਵਿਚ ਬੈਠ ਕੇ ਤਰ੍ਹਾਂ ਤਰ੍ਹਾਂ ਦੇ ਕਰਮਾਂ ਦੀ ਪ੍ਰੇਰਨਾ ਆਪ ਉਹ ਦੇ ਰਿਹਾ ਹੈ।

**ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥**

ਵੱਡਿਆਂ ਤੋਂ ਵੱਡਾ, ਮਹਾਨ ਵੱਡਾ, ਸਾਰੀ ਸਰਿਸ਼ਟੀ ਦਾ ਰਚਨਹਾਰ ਅਤੇ ਮਾਲਿਕ ਹੈ। ਹਰ ਇਕ ਨੂੰ ਆਪਣੇ ਧੰਧੇ ਤੇ ਲਾਇਆ ਹੋਇਆ ਹੈ। **ਸਿਰੇ ਸਿਰਿ ਧੰਧੈ ਲਾਇਦਾ॥**

**ਤੁਧੁ ਸੰਸਾਰੁ ਉਪਾਇਆ ਸਿਰੇ ਸਿਰਿ ਧੰਧੈ ਲਾਇਆ॥**

(ਅੰਗ 71)

ਵੰਡ ਦਿੱਤੇ ਨੇ ਧੰਧੇ ਉਸ ਪਰਿਪੂਰਨ ਪਰਮਾਤਮਾ ਨੇ, ਕੀੜਿਆਂ ਦੇ ਆਪਣੇ ਧੰਧੇ ਨੇ, ਮਕੌੜਿਆਂ ਦੇ ਆਪਣੇ ਧੰਧੇ ਨੇ, ਪਸ਼ੂਆਂ ਦੇ ਆਪਣੇ ਧੰਧੇ ਨੇ, ਪੰਛੀਆਂ ਦੇ ਆਪਣੇ ਧੰਧੇ ਨੇ, ਜਲ ਜੰਤੂਆਂ ਦੇ ਆਪਣੇ ਧੰਧੇ ਨੇ, ਥਲ ਜੰਤੂਆਂ ਦੇ ਆਪਣੇ ਧੰਧੇ ਨੇ ਔਰ ਬੜੇ ਸੋਹਣੇ ਢੰਗ ਨਾਲ ਪਰਿਪੂਰਨ ਪਰਮਾਤਮਾ ਨੇ ਵੰਡ ਕਰ ਦਿੱਤੀ ਹੈ। ਧੰਧੇ ਦਾ ਮੁਖ ਮੁੱਦਾ ਤੇ ਇਹੀ ਹੁੰਦਾ ਹੈ,

ਰਿਜ਼ਕ ਦੀ ਤਲਾਸ਼। ਭੋਜਨ, ਜੰਤੂ ਵੀ ਤਲਾਸ਼ ਕਰ ਰਹੇ ਨੇ, ਪੰਛੀ ਵੀ ਤਲਾਸ਼ ਕਰ ਰਹੇ ਨੇ, ਪਸ਼ੂ ਕਰ ਰਹੇ ਨੇ, ਮਨੁੱਖ ਕਰ ਰਹੇ ਨੇ। ਸਾਹਿਬ ਕਹਿੰਦੇ ਨੇ, ਤੂੰ ਤਮਾਮ ਜੀਵਾਂ ਨੂੰ ਸਜਾ ਕੇ ਆਪਣੇ ਚੇਤੇ ਵਿਚ ਰਖਿਆ ਹੋਇਆ ਹੈ ਔਰ ਆਪ ਹੀ ਤਰ੍ਹਾਂ ਤਰ੍ਹਾਂ ਦੀਆਂ ਵਡਿਆਈਆਂ ਦਿੱਤੀਆਂ ਨੇ, ਬਖ਼ਸ਼ਿਸ਼ਾਂ ਕਰ ਕੇ, ਤਰ੍ਹਾਂ ਤਰ੍ਹਾਂ ਦੇ ਕਰਮ ਉਨ੍ਹਾਂ ਤੋਂ ਕਰਾ ਰਿਹਾ ਹੈਂ, ਤੂੰ ਬਹੁਤ ਵੱਡਾ ਹੈਂ, ਮਹਾਨ ਹੈਂ, ਸਰਿਸ਼ਟੀ ਰਚਨਹਾਰ ਹੈਂ। ਸਾਰੇ ਜੀਵਾਂ ਨੂੰ ਤੂੰ ਸਰਿਸ਼ਟੀ ਵਿਚ ਆਪਣੇ ਆਪਣੇ ਧੰਧੇ ਤੇ ਲਾਇਆ ਹੋਇਆ ਹੈ।

**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥**

ਹੇ ਪ੍ਰਭੂ! ਐਸਾ ਵੀ ਦੇਖਿਆ ਹੈ ਕਿ ਕਿਸੇ ਦੇ ਉੱਤੇ ਤੂੰ ਪੁੱਠੀ ਨਜ਼ਰ ਕਰ ਦੇਵੇਂ, ਥੋੜੀ ਜਿਹੀ ਨਜ਼ਰ ਦੀ ਪਲਕ ਚੁੱਕੇਂ ਤੇ ਬੜੇ ਬੜੇ ਸੁਲਤਾਨਾਂ ਨੂੰ ਘਾਹੀਆ ਬਣਾ ਦੇਂਦਾ ਹੈਂ, ਘਾਸ ਖੋਦਣ ਵਾਲਾ, ਭਾਵ ਮਹਾਨ ਨੂੰ ਤੁਛ ਕਰ ਦੇਂਦਾ ਹੈਂ। ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਫ਼ਰਮਾਨ ਹੈ।

**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥**

(ਅੰਗ 537)

ਹੇ ਪ੍ਰਭੂ! ਤੇਰਾ ਵਿਵਹਾਰ ਮੈਂ ਅਜ਼ੀਬ ਦੇਖ ਰਿਹਾ ਹਾਂ, ਤੇਰਾ ਵੀ ਇਕ ਧੰਧਾ, ਖਾਲੀਆਂ ਨੂੰ ਭਰੀ ਜਾ ਰਿਹਾ ਹੈਂ, ਔਰ ਭਰਿਆਂ ਹੋਇਆਂ ਨੂੰ ਖਾਲੀ ਕਰੀ ਜਾ ਰਿਹਾ ਹੈਂ। ਭਿਖਾਰੀ ਨੂੰ, ਤੂੰ ਕਿਧਰੇ ਸਮਰਾਟ ਬਣਾ ਦਿੰਦਾ ਹੈਂ ਔਰ ਸਮਰਾਟ ਨੂੰ ਕਿਧਰੇ ਭਿਖਾਰੀ ਬਣਾ ਦਿੰਦਾ ਹੈਂ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਜੇ ਕਿਧਰੇ ਤੇਰੀ ਥੋੜੀ ਜਿਹੀ ਨਜ਼ਰ ਪੁੱਠੀ ਹੋ ਜਾਏ, ਤਾਂ ਵੱਡੇ ਵੱਡੇ ਸੁਲਤਾਨ ਘਾਹੀਏ ਹੁੰਦੇ ਵੇਖੇ ਨੇ, ਘਾਸ ਵਰਗੇ ਹੋ ਜਾਂਦੇ ਨੇ, ਭਾਵ ਉਨ੍ਹਾਂ ਦੀ ਸਾਰੀ ਦੀ ਸਾਰੀ ਔਕਾਤ ਖ਼ਤਮ ਹੋ ਜਾਂਦੀ ਹੈ ਔਰ ਇਸ ਹੱਦ ਤਕ ਆ ਜਾਂਦੇ ਨੇ ਕਿ:-

**ਦਰਿ ਮੰਗਨਿ ਭਿਖ ਨ ਪਾਇਦਾ॥੧੬॥**

ਭਿਖਾਰੀ ਬਣ ਕੇ ਜੇ ਕਿਸੇ ਦੁਆਰ ਤੇ ਜਾਕੇ ਭਿਖਿਆ ਵੀ ਮੰਗਦੇ ਨੇ, ਤਾਂ ਹੁਣ ਭੀਖ ਦੀ ਵੀ ਪ੍ਰਾਪਤੀ ਨਹੀਂ ਹੁੰਦੀ। ਅਸੀਂ ਵੇਖਦੇ ਹਾਂ, ਸੰਸਾਰ ਵਿਚ ਐਸਾ ਹੋਇਆ ਹੈ, ਕਿ ਕਲ ਜੋ ਮਹਾਨ ਸਨ ਅੱਜ ਤੁਛ ਹੋ ਗਏ। ਇਹ ਨਿਯਮ ਸਿਰਫ ਮਨੁੱਖ ਤੇ ਹੀ ਲਾਗੂ ਨਹੀਂ, ਸਭ ਕੁਛ ਤੇ ਲਾਗੂ ਹੈ, ਕਿਉਂਕਿ ਹਰ ਇਕ ਚੀਜ਼ ਵਧਦੀ ਹੈ ਤੇ ਵਧਣ ਤੋਂ ਬਾਅਦ ਘਾਟ ਦੀ ਤਰਫ਼ ਆਉਂਦੀ ਹੈ ਔਰ ਜੈਸੇ ਘਟਨਾ ਆਰੰਭ ਹੁੰਦਾ ਹੈ, ਉਸ ਦਾ ਫਿਰ ਨਾਸ ਹੋਣਾ ਅਰੰਭ ਹੋ ਜਾਂਦਾ ਹੈ। ਇਕ ਸਿਖਰ ਤੇ ਪਹੁੰਚ ਕੇ ਪਹਾੜ ਵੀ ਘਟਦੇ ਨੇ, ਸੂਰਜ, ਚੰਦ, ਤਾਰੇ ਵੀ ਘਟਦੇ ਨੇ।

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ॥**

(ਅੰਗ 1354)

ਸਭ ਕੁਛ ਘਟਦਾ ਹੈ ਔਰ ਘਟਦਿਆਂ ਘਟਦਿਆਂ ਇਕ ਦਿਨ ਮਿਟ ਜਾਂਦਾ ਹੈ। ਕੋਈ ਸੁਲਤਾਨ ਸਿੰਘਾਸਨ ਤੇ ਬੈਠ ਕੇ ਇਹ ਤਰਕ ਕਰੇ, ਇਹ ਗ਼ਰੂਰ ਕਰੇ, ਕਿ ਬਾਕੀ ਸਭ ਥੱਲੇ ਨੇ, ਮੈਂ ਸਿੰਘਾਸਨ ਤੇ ਹਾਂ ਔਰ ਇਹ ਅਹੰਕਾਰ ਇਤਨਾ ਪ੍ਰਬਲ ਹੋਵੇ, ਕਿਉਂਕਿ ਸੱਤਾ ਕਰਕੇ ਇਹ ਅਹੰਕਾਰ ਹੋ ਹੀ ਜਾਂਦਾ ਹੈ। ਹਰਨਾਕਸ਼ ਨੇ ਕਹਿ ਦਿੱਤਾ ਸੀ, ਕੋਈ ਨਿਰੰਕਾਰ ਨਹੀਂ, ਅਗਰ ਹੈ ਉਹ ਵੀ ਮੇਰੇ ਥੱਲੇ ਹੈ, ਮੈਂ ਸਿੰਘਾਸਨ ਤੇ ਹਾਂ, ਮੈਂ ਉੱਪਰ ਹਾਂ। ਇਸ ਤਰ੍ਹਾਂ ਕਾਰੂੰ ਨੇ ਕਹਿ ਦਿੱਤਾ ਸੀ, ਕੰਸ ਨੇ ਕਹਿ ਦਿੱਤਾ ਸੀ, ਮੈਂ ਹੀ ਮਹਾਨ ਹਾਂ, ਮੈਂ ਹੀ ਸਭ ਕੁਛ ਹਾਂ। ਸੱਤਾ ਐਸਾ ਸੋਚਣ ਤੇ ਮਜ਼ਬੂਰ ਕਰ ਦਿੰਦੀ ਹੈ। ਅਗਰ ਕੋਈ ਸੁਲਤਾਨ ਸਿੰਘਾਸਨ ਤੇ ਬੈਠੇ ਔਰ ਆਖੇ ਸਭ ਛੋਟੇ ਹਨ, ਸਭ ਤੁਛ ਹਨ, ਮੈਂ ਹੀ ਮਹਾਨ ਹਾਂ, ਮੈਂ ਹੀ ਵੱਡਾ ਹਾਂ,ਤਾਂ ਮਹਾਰਾਜ ਕਹਿੰਦੇ ਨੇ, **ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥** ਐ ਸੁਲਤਾਨ! ਜੇ ਥੋੜੀ ਜਿਹੀ ਉਸ ਦੀ

ਨਿਗਾਹ ਫਿਰ ਜਾਏ, ਪੁੱਠੀ ਹੋ ਜਾਏ, ਤਾਂ ਬੜੇ ਬੜੇ ਸੁਲਤਾਨਾਂ ਨੂੰ ਘਾਹ ਵਰਗਾ ਹੁੰਦਿਆਂ ਵੇਖਿਆ ਹੈ ਔਰ ਫਿਰ ਹਾਲਤ ਐਸੀ ਬਣਦੀ ਹੈ ਕਿ, **ਦਰਿ ਮੰਗਨਿ ਭਿਖ ਨ ਪਾਇਦਾ॥** ਦੁਆਰ ਦੁਆਰ ਤੇ ਜੇ ਜਾਵੇ, ਭਿਖਸ਼ਾ ਮੰਗੇ ਤੇ ਕੋਈ ਇਸ ਦੀ ਝੋਲੀ ਵਿਚ ਭਿਖਸ਼ਾ ਪਾਉਣ ਨੂੰ ਤਿਆਰ ਨਹੀਂ ਹੁੰਦਾ। ਕਲ ਦੇ ਸਮਰਾਟ ਭਿਖਾਰੀ ਬਣੇ ਹੋਏ ਅਸੀਂ ਇਤਿਹਾਸ ਵਿਚ ਵੇਖਦੇ ਹਾਂ ਔਰ ਅੱਜ ਦੇ ਭਿਖਾਰੀ ਸਮਰਾਟ ਬਣੇ ਹੋਏ ਵੇਖਦੇ ਹਾਂ। ਪ੍ਰਭੂ ਦੀ ਇਹ ਅਗੰਮੀ ਲੀਲਾ, ਇਹ ਉਸ ਦੇ ਅਗੰਮੀ ਕੌਤਕ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਮੂਲ ਗੱਲ ਇਹ ਦਸਦੇ ਹਨ, ਕਿ ਸਭ ਕੁਛ ਉਸ ਦੇ ਚੇਤੇ ਵਿਚ ਹੈ, ਆਪੇ ਜੀਵਾਂ ਨੂੰ ਉਹ ਵਡਿਆਈਆਂ ਦਿੰਦਾ ਹੈ, ਕਰਮ ਦੀ ਪ੍ਰੇਰਨਾ ਦਿੰਦਾ ਹੈ, ਸਰਿਸ਼ਟੀ ਦਾ ਮਾਲਿਕ ਹੈ। **ਸਿਰੇ ਸਿਰਿ** ਜੀਵਾਂ ਨੂੰ ਧੰਧੇ ਲਾਇਆ ਹੋਇਆ ਹੈ ਔਰ ਕੋਈ ਉੱਚੇ ਰੁਤਬੇ ਤੇ ਪਹੁੰਚ ਗਿਆ ਹੈ, ਬੜੀਆਂ ਵਡਿਆਈਆਂ ਉਸ ਨੂੰ ਪ੍ਰਾਪਤ ਹੋ ਗਈਆਂ ਨੇ, ਅਗਰ ਉਹ ਅਹੰਕਾਰੀ ਹੋ ਜਾਏ, ਨਿਗਾਹ ਉਸ ਦੀ ਪੁੱਠੀ ਵੀ ਹੋ ਜਾਂਦੀ ਹੈ ਔਰ ਉਹ ਭਿਖਾਰੀ ਹੋ ਸਕਦਾ ਹੈ। ਸਲੋਕਾਂ ਵਿਚ ਮੂਲ ਭਾਵ, ਓਹੀ ਸੁੱਚਾ ਹੈ ਜਿਸਦੇ ਅੰਦਰ ਸੱਚ ਹੈ। ਫੋਕਟ ਕਰਮ ਕਰੇ ਔਰ ਅਗਰ ਹਿਰਦੇ ਵਿਚ ਸੱਚ ਨਹੀਂ,ਤਾਂ ਉਹ ਕਤਈ ਸੁੱਚਾ ਨਹੀਂ।

**ਸਾਚੁ ਬਿਨਾ ਸੂਚਾ ਕੋ ਨਾਹੀ॥**

(ਅੰਗ 946)

**ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥** ਜੇ ਸੱਚ ਦੀ ਪ੍ਰਾਪਤੀ ਹੋਵੇ ਤਾਂ ਹੀ ਸੁੱਚਾ ਹੈ ਔਰ ਜੋ ਸੁੱਚਾ ਹੈ, ਉਸ ਨੂੰ ਉਸ ਕਰਤੇ ਪੁਰਖ ਦੀ ਲੀਲਾ ਦਾ ਪਤਾ ਲਗ ਜਾਂਦਾ ਹੈ ਕਿ ਸਭ ਕੁਛ ਉਸ ਪਰਮਾਤਮਾ ਦੇ ਚੇਤੇ ਵਿਚ ਹੈ, ਸਭ ਕੁਛ ਉਸ ਦੀ ਨਿਗਾਹ ਦੇ ਹੇਠ ਹੈ।



**ਸਲੋਕੁ ਮ:੧॥**
**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥**

ਸਤਾਰਵੀਂ ਪਉੜੀ ਦੇ ਨਾਲ ਸੰਬੰਧਤ ਦੋ ਸਲੋਕ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨੇ। ਪ੍ਰਥਮ ਸਲੋਕ ਵਿਚ ਉਸ ਧਾਰਨਾ ਦਾ ਜ਼ਿਕਰ ਕੀਤਾ ਹੈ, ਜਿਸ ਦੇ ਵਿਚ ਬਹੁਤ ਪੁਰਾਣੀ ਮਨੌਤ ਚਲੀ ਆ ਰਹੀ ਹੈ, ਪਿਤਰਾਂ ਦੇ ਨਿਮਿਤ ਕੁਛ ਦਾਨ ਕਰੀਏ, ਕੁਛ ਪੁੰਨ ਕਰੀਏ, ਭੋਜਨ ਅੰਨ ਬਸਤਰ ਉਹ ਪਿਤਰਾਂ ਨੂੰ ਪਹੁੰਚ ਜਾਂਦੇ ਹਨ। ਇਹ ਪ੍ਰਥਾ ਜੋ ਚਲਾਈ ਗਈ ਹੈ, ਚਲਾਉਣ ਵਾਲਿਆਂ ਦਾ ਆਪਣਾ ਕੋਈ ਸੁਆਰਥ ਹੈ, ਤਾ ਹੀ ਇਹ ਚਲੀ ਹੈ, ਵਰਨਾ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਖਾਵੇ ਕੋਈ, ਪਹੁੰਚੇ ਕਿਸੇ ਨੂੰ, ਔਰ ਉਸ ਨੂੰ ਪਹੁੰਚੇ ਜੋ ਮਰਨ ਤੋਂ ਬਾਅਦ ਗਿਆ ਕਿੱਥੇ ਹੈ? ਜਿਸ ਦਾ ਕੋਈ ਬੋਧ ਵੀ ਨਾ ਹੋਵੇ, ਜਿਸ ਦਾ ਕੋਈ ਪਤਾ ਵੀ ਨਾ ਹੋਵੇ। ਸਰਾਧਾਂ ਦੀ ਪ੍ਰਥਾ ਜੋ ਸਾਡੇ ਦੇਸ਼ ਵਿਚ ਪ੍ਰਚਲਤ ਹੋਈ, ਉਸ ਬਾਰੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਆਪਣਾ ਨਜ਼ਰੀਆ। ਜੈਸੇ ਹਰ ਧਰਮ ਦੇ ਧਾਰਮਿਕ ਰਹਬਰੀ ਪੁਰਸ਼ਾਂ ਦਾ ਕੁਛ ਇਤਿਹਾਸਿਕ ਪੱਖ ਹੁੰਦਾ ਹੈ ਤੇ ਕੁੱਝ ਸਿਧਾਂਤਿਕ ਪੱਖ। ਇਤਿਹਾਸਿਕ ਪੱਖ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਪਾਸੇ ਰਖਦੇ ਨੇ। ਉਨ੍ਹਾਂ ਦੀ ਆਪਣੀ ਬਾਣੀ ਵਿਚ ਇਤਿਹਾਸ ਨਹੀਂ ਹੈ, ਉਨ੍ਹਾਂ ਦਾ ਆਪਣਾ ਇਤਿਹਾਸ ਵੀ ਨਹੀਂ ਹੈ। ਸਿਧਾਂਤ ਹੋਰ ਗਹਰਾ ਨਜ਼ਰੀਆ, ਬੜੀ ਮਹੀਨ ਦਰਿਸ਼ਟੀ ਚਾਹੀਦੀ ਹੈ, ਤਾਂ ਕਿਧਰੇ ਜਾਕੇ ਗੁਰੂ ਨਾਨਕ ਦੇਵ ਜੀ ਦੀ ਗੱਲ ਸਮਝ ਵਿਚ ਆਉਂਦੀ ਹੈ। ਅਗਰ ਕੋਈ ਦਾਅਵੇ ਨਾਲ ਆਖੇ, ਕਿ ਨਹੀਂ, ਖਾਵੇ ਇਕ ਤੇ ਪਹੁੰਚੇ ਦੂਸਰੇ ਨੂੰ, ਜ਼ਰੂਰ ਪਹੁੰਚੇਗਾ, ਪਿਤਰਾਂ ਨੂੰ ਜ਼ਰੂਰ ਪਹੁੰਚੇਗਾ। ਕਬੀਰ ਜੀ ਦਾ ਵੀ ਆਪਣਾ ਨਜ਼ਰੀਆ ਹੈ:-

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥**
**ਪਿਤਰ ਭੀ ਬਪਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥**

ਜਿਉਂਦੇ ਜਾਗਦੇ ਮਾਂ ਬਾਪ ਦਾ ਕੋਈ ਸਨਮਾਨ ਨਹੀਂ, ਕੋਈ ਸੇਵਾ ਨਹੀਂ, ਕੋਈ ਆਦਰ ਸਤਿਕਾਰ ਨਹੀਂ ਔਰ ਕੋਈ ਢੰਗ ਦਾ ਭੋਜਨ ਨਹੀਂ, ਤੇ ਮਰਨ ਤੋਂ ਬਾਅਦ ਸਰਾਧ, ਵਿਸ਼ੇਸ ਢੰਗ ਦਾ ਭੋਜਨ ਔਰ ਆਖਿਆ ਜਾਏ ਇਹ ਪਿਤਰਾਂ ਨੂੰ ਸ਼ਾਂਤ ਕਰਨ ਵਾਸਤੇ ਕਰਦੇ ਪਏ ਹਾਂ, ਪਿਤਰਾਂ ਦੀ ਪੂਰਤੀ ਵਾਸਤੇ ਸਰਾਧ ਕਰਾਉਂਦੇ ਹਾਂ ਔਰ ਦਾਅਵਾ ਇਹ ਹੋਵੇ ਵਾਕ਼ਿਈ ਇਹ ਪਹੁੰਚਦਾ ਹੈ, ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਬੜੀ ਤਾਰਕਿਕ ਅਤੇ ਜੋ ਯਥਾਰਥ ਤੇ ਖੜੀ ਹੈ, ਉਹ ਗੱਲ ਕਰਦੇ ਹਨ।

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥**

ਜੇ ਕੋਈ ਚੋਰ ਕਿਸੇ ਦੇ ਘਰ ਸੰਨ੍ਹ ਲਾਵੇ ਅਤੇ ਸੰਨ੍ਹ ਲਾ ਕੇ ਧਨ ਪ੍ਰਾਪਤ ਕਰੇ ਅਤੇ ਉਸ ਧਨ ਨਾਲ ਸਰਾਧ ਕਰਾਵੇ, ਚੋਰੀ ਦੇ ਧਨ ਨਾਲ ਜੋ ਚੁਰਾ ਕੇ ਲਿਆਇਆ ਹੈ, ਉਸ ਪੈਸੇ ਦੇ ਨਾਲ ਇਹ ਸਰਾਧ ਕਰਾਵੇ, ਪਿਤਰਾਂ ਦੇ ਨਮਿਤ ਦੇਵੇ। ਜੇ ਹੁਣ ਆਖਿਆ ਜਾਏ ਵਾਕ਼ਿਈ ਪਿਤਰਾਂ ਤਕ ਪਹੁਚੰਦਾ ਹੈ ਔਰ ਅੱਗੇ ਬਾਕਾਇਦਾ ਰਬੀ ਵਿਧਾਨ ਦੇ ਮੁਤਾਬਿਕ ਪਹੁੰਚਦਾ ਹੈ, ਤਾਂ ਰੱਬੀ ਵਿਧਾਨ ਬਣਾਉਣ ਵਾਲਾ ਰਬ ਬੜਾ ਸਿਆਣਾ ਹੈ, ਜਾਂ ਤੇ ਕਹਿ ਦੇਈਏ ਕੁਛ ਜਾਣਦਾ ਨਹੀਂ, ਅਗਰ ਉਹ ਸਭ ਕੁਛ ਜਾਣਦਾ ਹੈ ਤਾਂ:-

**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥**

ਅੱਗੇ ਵਸਤੂ ਦੀ ਪਹਚਾਨ ਹੋ ਜਾਏਗੀ ਕਿ ਵਸਤੂ ਤੇ ਚੋਰੀ ਦੀ ਹੈ, ਸੰਨ੍ਹ ਲਾਈ ਗਈ ਹੈ, ਚੋਰੀ ਕੀਤੀ ਗਈ ਹੈ, ਉਸ ਨਾਲ ਧਨ ਆਇਆ ਹੈ ਔਰ ਉਸ ਧਨ ਦੇ ਨਾਲ ਸਰਾਧ ਕਰਾਇਆ ਗਿਆ ਹੈ, ਤਾਂ ਵਸਤੂ ਤੇ ਚੋਰੀ ਦੀ ਹੋ ਗਈ, ਤੇ ਜਿਸ ਨੂੰ ਦਿੱਤੀ ਹੈ, ਉਹ ਵੀ ਚੋਰ ਬਣਾ ਲਏ ਜਾਣਗੇ। **ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥** ਜੇ ਪਿਤਰਾਂ ਦੇ ਨਮਿਤ ਚੋਰੀ ਦਾ ਧਨ ਅਰਪਣ ਕੀਤਾ, ਤਾਂ ਅੱਗੇ ਪਿਤਰ ਚੋਰ ਹੋ ਜਾਣਗੇ, ਅਗਰ ਵਾਕ਼ਿਈ ਅੱਗੇ ਪਹੁੰਚਦਾ ਹੈ ਔਰ ਵਾਕ਼ਿਈ, '**ਅਗੈ ਸਾਹੁ ਸੁਜਾਣੁ** ਹੈ', ਅਗਰ ਐਸੀ ਮਨੌਤ ਹੈ ਤਾਂ ਫਿਰ ਪਿਤਰ ਵੀ ਚੋਰ ਹੋ ਗਏ। ਦੇਖਣ ਵਿਚ ਆਇਆ ਹੈ, ਸਾਰੀ ਦੁਨੀਆ ਦਾ ਕਾਨੂੰਨ ਇਸ ਗੱਲ ਨੂੰ ਮੰਨਦਾ ਹੈ, ਕਿ ਚੋਰ ਨੇ ਜੋ ਚੋਰੀ ਕੀਤੀ, ਉਹ ਤੇ ਗੁਨਾਹਗਾਰ ਹੈ, ਪਰ ਜੋ ਚੋਰੀ ਦਾ ਸਾਮਾਨ ਖਰੀਦੇ, ਆਪਣੇ ਕੋਲ ਰੱਖੇ, ਜਾਂ ਵੇਚੇ, ਇਹ ਵੀ ਗੁਨਾਹ ਹੈ, ਇਹ ਵੀ ਜੁਰਮ ਹੈ, ਇਸ ਨੁਕ਼ਤਾ ਨਿਗਾਹ ਨੂੰ ਗੁਰੂ ਨਾਨਕ ਦੇਵ ਜੀ ਸਾਡੇ ਸਾਹਮਣੇ ਰਖਦੇ ਨੇ। ਅਗਰ ਇਕ ਚੋਰ ਨੇ ਨਾਜ਼ਾਇਜ਼ ਢੰਗ ਨਾਲ ਕਿਸੇ ਦਾ ਧਨ ਪ੍ਰਾਪਤ ਕੀਤਾ ਹੈ, ਕਿਸੇ ਦੇ ਘਰ ਸੰਨ੍ਹ ਲਾ ਕੇ, ਕਿਸੇ ਦੇ ਘਰ ਵਿਚੋਂ ਚੁਰਾ ਕੇ, ਤੇ ਘਰ ਲਿਆ ਕੇ ਉਸ ਧਨ ਦੇ ਨਾਲ ਸਰਾਧ ਕੀਤਾ ਹੈ, ਆਪਣੇ ਪਿਤਰਾਂ ਦੇ ਨਮਿਤ ਦਾਨ ਪਿਆ ਕਰਦਾ ਹੈ। ਮਹਾਰਾਜ ਕਹਿੰਦੇ ਚਲੋ ਇੱਥੇ ਤਕ ਅਸੀਂ ਮੰਨ ਲੈਂਦੇ ਹਾਂ ਔਰ ਇਹ ਮਨੌਤ ਵੀ ਨਾਲ ਹੋਵੇ ਕਿ ਅੱਗੇ ਪਹੁੰਚਦਾ ਹੈ ਔਰ '**ਅਗੈ ਸਾਹੁ ਸੁਜਾਣੁ**' ਬੈਠਾ ਹੈ। ਪਹਚਾਨ ਵਾਲਾ ਹੈ, ਸਿਆਣਾ ਹੈ, ਪਰਮਾਤਮਾ ਦਾ ਨਿਯਮ, ਪਰਮਾਤਮਾ ਬਹੁਤ ਸਿਆਣਾ ਹੈ, ਤਾਂ ਫਿਰ, '**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥**' ਫਿਰ ਤੇ ਅੱਗੇ ਵਸਤੂ ਦੀ ਪਹਚਾਨ ਹੋ ਜਾਏਗੀ, ਕਿ ਚੋਰੀ ਦੀ ਹੈ ਔਰ ਪਿਤਰ ਵੀ ਚੋਰ ਬਣਾ ਲਏ ਜਾਣਗੇ।

ਕਿਆ ਪਿਤਰਾਂ ਦੇ ਨਮਿਤ ਕੁਛ ਵੀ ਨਹੀਂ ਭੇਜਿਆ ਜਾ ਸਕਦਾ, ਉਨ੍ਹਾਂ ਨੂੰ ਕੁਛ ਵੀ ਨਹੀਂ ਦਿੱਤਾ ਜਾ ਸਕਦਾ। ਇਤਨੀ ਗੱਲ ਤੇ ਸਪਸ਼ਟ ਹੈ ਕਿ ਅਸਥੂਲ ਚੀਜ਼ ਅਸੀਂ ਨਹੀਂ ਭੇਜ ਸਕਦੇ, ਅਜੋਕਾ ਵਿਗਿਆਨ ਵੀ ਇਸ ਦੀ ਤਸਦੀਕ਼ ਕਰਦਾ ਹੈ, ਵਿਚਾਰਾਂ ਦੀ ਪਹੁੰਚ ਬੜੀ ਦੂਰ ਤਕ ਹੈ। ਕਿਸੇ ਨੂੰ ਬਹੁਤ ਗਹਿਰੇ ਤਲ ਤੋਂ ਯਾਦ ਕਰੀਏ, ਭਾਵੇਂ ਉਹ ਤਿੰਨ ਚਾਰ ਹਜ਼ਾਰ ਮੀਲ ਦੀ ਦੂਰੀ ਤੇ ਹੋਵੇ, ਤਾਂ ਦੇਖਣ ਵਿਚ ਆਇਆ ਹੈ ਕਿ ਉਹ ਯਾਦ ਕਰਨ ਲੱਗ ਪੈਂਦਾ ਹੈ। ਪਿਤਰਾਂ ਦੀ ਤੇ ਬਹੁਤ ਦੂਰੀ ਹੈ, ਅਥਾਹ ਦੂਰੀ ਤੇ ਨੇ, ਪਤਾ ਨਹੀਂ ਕਿਸ ਜਨਮ ਵਿਚ, ਕਿਸ ਜੂਨ ਵਿਚ, ਕਿਹੜੇ ਲੋਕ ਵਿਚ ਹਨ। ਉਨ੍ਹਾਂ ਪਿਤਰਾਂ ਦੇ ਨਮਿਤ ਅਗਾਂਹ ਕੁੱਝ ਭੇਜਣਾ ਹੈ, ਦੇਣਾ ਹੈ, ਅਰਪਣ ਕਰਨਾ ਹੈ, ਤਾਂ ਪਰਮਾਤਮਾ ਦਾ ਨਾਮ ਜਪੀਏ ਤੇ ਸੰਕਲਪ ਕਰੀਏ ਕਿ ਮੈਂ ਇਹ ਪਿਤਰਾਂ ਦੇ ਨਮਿਤ ਨਾਮ ਜਪ ਰਿਹਾ ਹਾਂ ਔਰ ਨਾਮ ਸੂਖਸ਼ਮ ਹੈ, ਸੂਖਸ਼ਮ ਵਸਤੂ ਦੂਰ ਤਕ ਭੇਜੀ ਜਾ ਸਕਦੀ ਹੈ। ਜੈਸੇ ਵਿਚਾਰ ਬੜੀ ਦੂਰ ਤਕ ਪਹੁੰਚਦੇ ਹਨ, ਯਾਦ ਬੜੀ ਦੂਰ ਤਕ ਪਹੁੰਚਦੀ ਹੈ। ਇਸ ਤਰ੍ਹਾਂ ਪ੍ਰਭੂ ਦਾ ਚਿੰਤਨ, ਪ੍ਰਭੂ ਦਾ ਸਿਮਰਨ ਬੜੀ ਦੂਰ ਤਕ ਪਹੁੰਚਦਾ ਹੈ। ਸਤਿਗੁਰ ਦੀ ਬਾਣੀ:-

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ।**

(ਅੰਗ 496)

ਪਿਤਰਾਂ ਦਾ ਵੀ ਉਧਾਰ ਹੋ ਸਕਦਾ ਹੈ। ਅਸੀਂ ਆਪਣੇ ਗੁਜਰ ਗਏ ਪਿਤਰ, ਬਜ਼ੁਰਗ, ਉਨ੍ਹਾਂ ਦਾ ਵੀ ਕਲਿਆਣ ਕਰ ਸਕਦੇ ਹਾਂ, ਪਰ ਕਿਸ ਢੰਗ ਨਾਲ ਕਰੀਏ? ਕੀ ਉਨ੍ਹਾਂ ਦੇ ਸਰਾਧ ਕਰਾ ਕੇ, ਅੰਨ ਬਸਤਰ ਦੇ ਕੇ, ਪੈਸਾ ਪਾਣੀ ਦੇ ਕੇ, ਭੋਜਨ ਛਕਾ ਕੇ, ਮਹਾਰਾਜ ਕਹਿੰਦੇ ਨੇ ਨਹੀਂ, ਇਸ ਨਾਲ ਤੇ ਉਸੇ ਦਾ ਹੀ ਕਲਿਆਣ ਹੋ ਸਕਦਾ ਹੈ, ਜੋ ਭੋਜਨ ਛਕ ਰਿਹਾ ਹੈ, ਜੋ ਬਸਤਰ ਲੈ ਰਿਹਾ ਹੈ, ਜੋ ਪੈਸਾ ਲੈ ਰਿਹਾ ਹੈ, ਉਸ ਦਾ ਹੀ ਕਲਿਆਣ ਹੋਇਆ, ਪਿਤਰਾਂ ਦਾ ਨਹੀਂ ਔਰ ਇਹ ਪਿਤਰਾਂ ਨੂੰ ਨਹੀਂ ਪਹੁੰਚੇਗਾ। ਨਾ ਹੀ ਗੁਰੂ ਨਾਨਕ ਦੇਵ ਜੀ ਮੰਨਦੇ ਨੇ ਅਤੇ ਨਾ ਹੀ ਭਗਤ ਕਬੀਰ ਜੀ ਮੰਨਦੇ ਨੇ ਔਰ ਕੋਈ ਦਾਰਸ਼ਨਿਕ ਜਿਸਦੀ ਧਾਰਮਿਕ ਵਿਚਾਰਧਾਰਾ ਬਾਕਾਇਦਾ ਵਿਗਿਆਨਿਕ ਕੋਨੇ ਤੇ ਵੀ ਪੂਰੀ ਉਤਰਦੀ ਹੋਵੇਗੀ, ਉਹ ਕ਼ਤਈ ਇਸ ਗੱਲ ਨੂੰ ਨਹੀਂ ਮੰਨੇਗਾ ਬਈ ਖਾਵੇ ਕੋਈ ਤੇ ਪਹੁੰਚੇ ਕਿਸੇ ਨੂੰ ਔਰ ਫਿਰ ਉਸ ਨੂੰ ਪਹੁੰਚੇ ਜਿਸ ਨੂੰ ਮੁੱਦਤ ਹੋ ਗਈ ਮਰਿਆਂ ਨੂੰ। ਪਤਾ ਨਹੀਂ ਕਿਸ ਜੂਨ ਵਿਚ ਪਿਆ ਹੈ? ਪਤਾ ਨਹੀਂ ਕਿੱਥੇ ਹੈ? ਤਾਂ ਇਹ ਧਨ ਕਿਸ ਤਰ੍ਹਾਂ ਪਹੁੰਚੇਗਾ? ਇਹ ਬਸਤਰ ਕਿਸ ਤਰ੍ਹਾਂ ਪਹੁੰਚਣਗੇ? ਅਗਰ ਕੋਈ ਮਨੁੱਖ ਆਪਣੇ ਪਿਤਰਾਂ ਨਾਲ ਸੰਬੰਧ ਬਣਾ ਕੇ ਰਖਣਾ ਚਾਹੇ, ਤੇ ਕੁਛ

ਦੇਣਾ ਵੀ ਚਾਹੁੰਦਾ ਹੈ, ਕੁੱਝ ਭੇਜਣਾ ਵੀ ਚਾਹੁੰਦਾ ਹੈ, ਤਾਂ ਸਾਹਿਬ ਕਹਿੰਦੇ ਨੇ ਹਾਂ ਦਿੱਤਾ ਜਾ ਸਕਦਾ, ਭੇਜਿਆ ਜਾ ਸਕਦਾ। ਅਜੋਕਾ ਵਿਗਿਆਨ ਵੀ ਇਸ ਕੋਸ਼ਿਸ਼ ਵਿਚ ਹੈ, ਹੋਏ ਗੁਜ਼ਰੇ ਜੋ ਪੁਰਾਣੇ ਬਜ਼ੁਰਗ ਨੇ, ਪੁਰਸ਼ ਨੇ ਉਨ੍ਹਾਂ ਦੇ ਬੋਲ ਕਾਬੂ ਵਿਚ ਕੀਤੇ ਜਾਣ, ਖ਼ਲਾ ਵਿਚ ਮੌਜੂਦ ਨੇ, ਉਨ੍ਹਾਂ ਦੇ ਸੂਖਸ਼ਮ ਢਾਂਚੇ ਮੌਜੂਦ ਨੇ। ਅਗਰ ਪਿਤਰ ਕਿਸੇ ਲੋਕ ਵਿਚ ਪੁਨਰ ਜਨਮ ਪ੍ਰਾਪਤ ਕਰ ਚੁੱਕੇ ਹਨ, ਕੋਈ ਹੋਰ ਜੂਨ ਵਿਚ ਚਲੇ ਗਏ ਹਨ ਅਤੇ ਉਨ੍ਹਾਂ ਦਾ ਕਲਿਆਣ ਕਰਨਾ ਹੈ, ਤਾਂ ਕਿਸ ਤਰ੍ਹਾਂ ਕਰੀਏ? ਸਤਿਗੁਰ ਕਹਿੰਦੇ ਨੇ, ਪ੍ਰਭੂ ਦਾ ਸਿਮਰਨ ਕਰ, ਪਰ ਪਿਤਰਾਂ ਦੇ ਨਮਿਤ ਕਰ। **ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥** ਪੂਰਨ ਦ੍ਰਿੜ ਸੰਕਲਪ ਨਾਲ ਕਿ ਤੂੰ ਪ੍ਰਭੂ ਨੂੰ ਯਾਦ ਕਰੇਂ ਇਕਾਗਰ ਹੋ ਕੇ ਦ੍ਰਿੜਤਾ ਦੇ ਨਾਲ ਔਰ ਸੰਕਲਪ ਕਰੇਂ ਕਿ ਇਸ ਕੀਤੀ ਹੋਈ ਯਾਦ ਦਾ ਫਲ ਮੇਰੇ ਪਿਤਰਾਂ ਨੂੰ ਮਿਲੇ, ਮਹਾਰਾਜ ਕਹਿੰਦੇ ਨੇ, ਮਿਲ ਸਕਦਾ ਹੈ ਪਰ ਹੁਣ ਤੂੰ ਆਖੇਂ ਮੈਂ ਸਰਾਧ ਕਰਾਉਣਾ ਹੈ, ਕਿਸੇ ਨੂੰ ਭੋਜਨ ਛਕਾਉਣਾ ਹੈ, ਬਸਤਰ ਦਾਨ ਕਰਨੇ ਨੇ, ਦੁੱਧ ਪਿਲਾਉਣਾ ਹੈ, ਖੀਰ ਖਵਾਉਣੀ ਹੈ। ਇਹ ਮੇਰੇ ਪਿਤਰਾਂ ਨੂੰ ਪਹੁੰਚੇ, ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਐਸਾ ਨਹੀਂ ਹੈ ਅਗਰ ਆਖਿਆ ਜਾਏ ਹਾਂ ਪਹੁੰਚਦਾ ਹੈ, ਕੋਈ ਹਠ ਕਰੇ, ਤਾਂ ਮਹਾਰਾਜ ਕਹਿੰਦੇ ਨੇ, ਐਸਾ ਵੀ ਹੋ ਸਕਦਾ ਹੈ, ਕੋਈ ਚੋਰ, ਅਗਰ ਕੋਈ ਡਕੈਤ ਡਾਕਾ ਮਾਰ ਕੇ ਧਨ ਲਿਆਵੇ ਤੇ ਉਸ ਧਨ ਦੇ ਨਾਲ ਸਰਾਧ ਕਰਾਵੇ, ਤੇ ਜੇ ਅੱਗੇ ਪਰਮਾਤਮਾ ਸਿਆਣਾ ਹੈ, ਉਸ ਨੂੰ ਇਸ ਦੀ ਪਹਿਚਾਣ ਹੋ ਜਾਏਗੀ ਕਿ ਚੋਰੀ ਦੇ ਧਨ ਨਾਲ ਸਰਾਧ ਹੋਇਆ ਹੈ, ਤਾਂ ਸਰਾਧ ਸਾਰੇ ਦਾ ਸਾਰਾ ਚੋਰੀ ਹੋ ਗਿਆ, ਕਿਉਂਕਿ ਚੋਰੀ ਦੇ ਧਨ ਨਾਲ ਹੋਇਆ ਹੈ, ਇਹ ਸਾਰਾ ਧਨ ਵੀ ਇਕ ਚੋਰੀ ਹੋਇਆ। ਜੈਸੇ ਚੋਰੀ ਕਰਨਾ ਪਾਪ ਹੈ, ਚੋਰੀ ਦਾ ਸਾਜ਼ੋ ਸਾਮਾਨ ਰਖਣਾ ਵੀ ਪਾਪ ਹੈ। ਅਗਰ ਇਹ ਪਿਤਰਾਂ ਨੂੰ ਦੇ ਦਿੱਤਾ ਗਿਆ, ਚੋਰੀ ਦਾ ਧਨ, ਚੋਰੀ ਦਾ ਅੰਨ, ਚੋਰੀ ਦੇ ਬਸਤਰ, ਚੋਰੀ ਦਾ ਸਾਜ਼ੋ ਸਾਮਾਨ, ਤਾਂ ਮਹਾਰਾਜ ਕਹਿੰਦੇ ਨੇ, **'ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ॥'** ਫਿਰ ਤੇ ਪਿਤਰ ਵੀ ਚੋਰ ਬਣਾ ਲਏ ਜਾਣਗੇ, ਫਿਰ ਤੂੰ ਕੀ ਸਰਾਧ ਕੀਤੇ ਔਰ ਐਸਾ ਮਨੁੱਖ ਕੋਈ ਦਾਅਵਾ ਨਹੀਂ ਕਰ ਸਕਦਾ ਕਿ ਸੌ ਫ਼ੀ ਸਦੀ ਮੇਰਾ ਧਨ ਪਾਵਨ ਹੈ, ਪਵਿੱਤਰ ਹੈ, ਕੁਛ ਨਾ ਕੁਛ ਮਿਸ਼ਰਨ ਝੂਠ ਦਾ ਹੋਵੇਗਾ, ਕੁਛ ਨਾ ਕੁਛ ਮਿਸ਼ਰਨ ਦੁਨਿਆਵੀ ਹੋਵੇਗਾ। ਅਗਰ ਵਾਕਿਈ ਇਹ ਪਹੁਚੰਦਾ ਹੈ ਤਾਂ ਫਿਰ ਝੂਠ ਵੀ ਪਿਤਰਾਂ ਨੂੰ ਪਹੁੰਚੇਗਾ। ਮਹਾਰਾਜ ਕਹਿੰਦੇ ਨੇ, ਨਹੀਂ ਇਸ ਤਰ੍ਹਾਂ ਦੀਆਂ ਅਸਥੂਲ ਚੀਜ਼ਾਂ ਪਿਤਰਾਂ ਤਕ ਨਹੀਂ ਪਹੁੰਚਦੀਆਂ,ਤਾਂ ਇਕ ਚੋਰ ਦਾ ਕਰਾਇਆ ਹੋਇਆ ਸਰਾਧ ਪਿਤਰਾਂ ਨੂੰ ਚੋਰ ਬਣਾ ਦੇਵੇਗਾ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਸਮੇਂ ਵਿਚ, ਜੋ ਰਾਜ ਸਿੰਘਾਸਨ ਸੀ, ਜੋ ਰਾਜ ਪ੍ਰਥਾ ਸੀ, ਉਸ ਸਮੇਂ ਵਿਚ ਇਸਲਾਮੀ ਸ਼ਰਾ ਦੇ ਮੁਤਾਬਿਕ਼ ਚੋਰ ਦੇ ਹੱਥ ਕਟ ਦਿੱਤੇ ਜਾਂਦੇ ਸਨ। ਅੱਜ ਵੀ ਕਈ ਇਸਲਾਮੀ ਦੇਸ਼ਾਂ ਵਿਚ ਕੱਟ ਦਿੱਤੇ ਜਾ ਰਹੇ ਹਨ। ਮਹਾਰਾਜ ਕਹਿੰਦੇ ਨੇ:-

**ਵਢੀਅਹਿ ਹਥ ਦਲਾਲ ਕੇ ਮੁਸਫੀ ਏਹਿ ਕਰੇਇ॥**

ਜੋ ਵਿਚੋਲਾ ਹੈ, ਜੋ ਦਲਾਲ ਹੈ, ਵਾਸਤਵਿਕ ਉਹ ਇਕ ਚੋਰ ਹੈ, ਜੋ ਚੋਰੀ ਦਾ ਧਨ ਇਕ ਥਾਂ ਤੋਂ ਦੂਸਰੀ ਥਾਂ ਤੇ ਪਹੁੰਚਾਉਂਦਾ ਹੈ ਤਾਂ ਫਿਰ ਉਸ ਦੇ ਹੱਥ ਕੱਟ ਦਿੱਤੇ ਜਾਣਗੇ। ਦਲਾਲ ਕੌਣ? ਅਰਦਾਸੀਆ ਵਿਚੋਲਾ, ਜੋ ਬ੍ਰਾਹਮਣ ਸਰਾਧ ਖਾ ਰਿਹਾ ਹੈ। ਮਹਾਰਾਜ ਕਹਿੰਦੇ ਨੇ, ਫਿਰ ਇਸ ਦੇ ਹੱਥ ਕੱਟ ਦਿੱਤੇ ਜਾਣਗੇ, ਕਿਉਂਕਿ ਚੋਰੀ ਦਾ ਧਨ ਇਕ ਥਾਂ ਤੋਂ ਦੂਸਰੀ ਥਾਂ ਤੇ ਪਹੁੰਚ ਰਿਹਾ ਹੈ:-

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥**

ਅੱਗੇ ਕੁਛ ਪ੍ਰਾਪਤ ਹੁੰਦਾ ਹੈ? ਮਰਨ ਤੋਂ ਬਾਅਦ ਕੁਛ ਪ੍ਰਾਪਤ ਹੁੰਦਾ ਹੈ? ਮਹਾਰਾਜ ਕਹਿੰਦੇ ਨੇ ਹੁੰਦਾ ਹੈ, ਅਗਰ ਇਹੀ ਦੇਹੀ ਕੁਛ ਘਾਲਣਾ ਘਾਲੇ, ਕੁਛ ਜਪ ਕਰੇ, ਕੁਛ ਤਪ ਕਰੇ, ਕੁਛ ਪੁੰਨ ਕਰੇ ਤਾਂ ਨਾਸ ਨਹੀਂ ਹੁੰਦਾ, ਇਹ ਮਰਨ ਵੇਲੇ ਅੰਤ ਨਾਲ ਜਾਂਦਾ ਹੈ, ਮਰਨ ਤੋਂ ਬਾਅਦ ਨਾਲ ਜਾਂਦਾ ਹੈ। ਇਹ ਸਭ ਕੁਛ ਨਾਸ ਨਹੀਂ ਹੁੰਦਾ, ਬਲਕਿ ਮਨੁੱਖ ਝੋਲੀ ਦੇ ਵਿਚ ਪਾ ਕੇ ਇਹ ਸਭ ਕੁਛ ਲੈ ਜਾਂਦੇ ਨੇ। ਇਸ ਲਈ ਸਾਹਿਬ ਕਹਿੰਦੇ ਨੇ, ਜੇ ਤੂੰ ਆਪਣਾ ਉਧਾਰ ਚਾਹੁੰਦਾ ਹੈਂ, ਤਾਂ ਸਰਾਧ ਦੇ

ਭਰੋਸੇ ਤੇ ਨਾ ਰਹੀਂ, ਆਪਣਾ ਕਲਿਆਣ ਖ਼ੁਦ ਕਰ ਲਵੀਂ, ਆਪਣੀ ਝੋਲੀ ਖ਼ੁਦ ਗੁਣਾਂ ਦੇ ਨਾਲ ਭਰ ਕੇ ਲੈ ਜਾਂਈ। ਮਤਾਂ ਤੂੰ ਸੋਚੇਂ ਕਿ ਮੇਰੇ ਮਰਨ ਤੋਂ ਬਾਅਦ ਮੇਰੇ ਪੁੱਤਰ ਸਰਾਧ ਕਰਾ ਦੇਣਗੇ, ਹਵਨ ਕਰਾ ਦੇਣਗੇ, ਜਪ ਤਪ ਕਰਾ ਲੈਣਗੇ ਔਰ ਇਸ ਤਰ੍ਹਾਂ ਮੈਨੂੰ ਮੋਖ ਦੀ ਪ੍ਰਾਪਤੀ ਹੋ ਜਾਏਗੀ, ਸਾਹਿਬ ਕਹਿੰਦੇ ਨੇ, ਨਹੀਂ। **ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥** ਅੱਗੇ ਮਿਲਦਾ ਹੈ, ਪਰ ਓਹੀ ਕੁਛ ਮਿਲਦਾ ਹੈ ਜੋ ਇਹ ਦੇਹੀ ਘਾਲਣਾ ਘਾਲਦੀ ਹੈ। ਦੂਸਰਾ ਜੋ ਇਹ ਆਖਿਆ ਜਾਂਦਾ ਹੈ ਕਿ ਫਲਾਣੇ ਜਲ ਦੇ ਇਸ਼ਨਾਨ ਨਾਲ ਬੰਦਾ ਪਾਵਨ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ, ਮਹਾਰਾਜ ਕਹਿੰਦੇ ਨੇ ਨਹੀਂ:-

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥**

ਇਹ ਸੁੱਚੇ ਨਹੀਂ ਜੋ ਤਰ੍ਹਾਂ ਤਰ੍ਹਾਂ ਦੇ ਤੀਰਥਾਂ ਦਾ ਇਸ਼ਨਾਨ ਕਰਨ, ਜਾਂ ਦੋ ਵਕਤ ਰੋਜ਼ ਇਸ਼ਨਾਨ ਕਰਨ, ਬਸਤਰ ਸਾਫ਼ ਪਹਿਨ ਲੈਣ, ਮੰਨ ਲਵਾਂਗੇ ਕਿ ਇਹਦੇ ਨਾਲ ਤਨ ਸੁੱਚਾ ਹੋਇਆ ਹੈ, ਮਨ ਦੀ ਸੁਚੱਮ ਨਾਲ ਕੀ ਮਤਲਬ। ਮਨ ਸੁੱਚਾ ਹੁੰਦਾ ਹੈ ਸੱਚ ਨਾਲ, ਤਨ ਸੁੱਚਾ ਹੁੰਦਾ ਹੈ ਪਾਣੀ ਨਾਲ, ਇਸ ਵਾਸਤੇ ਸਾਹਿਬ ਕਹਿੰਦੇ ਨੇ। **ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥** ਇਕ ਬੜਾ ਸੁੰਦਰ ਉਦਾਹਰਣ ਦਿੰਦੇ ਨੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ:-

**ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥**

ਜਿਵੇਂ ਇਸਤਰੀ ਦੇ ਸਿਰ ਉੱਪਰ ਪ੍ਰਾਕਿਰਤਕ ਨਿਯਮ ਦੇ ਮੁਤਾਬਿਕ਼, ਇਕ ਨਿਯਮਾਵਲੀ ਚਲਦੀ ਹੈ, ਜਿਸ ਨੂੰ ਮਾਹਵਾਰੀ ਕਹਿੰਦੇ ਨੇ ਔਰ ਉਨ੍ਹਾਂ ਦਿਨਾਂ ਵਿਚ ਸਾਡੇ ਦੇਸ਼ ਦੀ ਬਣੀ ਹੋਈ ਪਰੰਪਰਾ ਦੇ ਮੁਤਾਬਿਕ਼ ਕਹਿ ਦਿੰਦੇ ਨੇ, ਇਸਤਰੀ ਜੂਠੀ ਹੈ। ਇਹ ਗ਼ਾਲਬਨ ਤਿੰਨ ਦਿਨ, ਨਾ ਭੋਜਨ ਬਣਾ ਸਕਦੀ ਹੈ, ਨਾ ਪਰੋਸ ਸਕਦੀ ਹੈ ਔਰ ਉਨ੍ਹਾਂ ਨੂੰ ਤਿੰਨ ਦਿਨ ਚੌਂਕੇ ਵਿਚ ਜਾਣ ਦੀ ਇਜਾਜ਼ਤ ਨਹੀਂ। ਅੱਜ ਵੀ ਜੋ ਪੁਰਾਣੇ ਸੰਸਕਾਰਾਂ ਦੀ ਮਨੌਤ ਵਿਚ ਜੀ ਰਹੇ ਨੇ, ਉਹ ਇਸਤਰੀ ਨੂੰ ਚੌਂਕੇ ਵਿਚ ਨਹੀਂ ਜਾਣ ਦਿੰਦੇ, ਬਈ ਤੂੰ ਕਮ ਸੇ ਕਮ ਤਿੰਨ ਦਿਨ ਤੇ ਅਪਵਿੱਤਰ ਹੈਂ, ਜਦ ਕਿ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਇਹ ਪ੍ਰਾਕਿਰਤਕ ਨਿਯਮ ਦੇ ਮੁਤਾਬਿਕ਼ ਹੈ। ਅਗਰ ਇਸ ਤਰ੍ਹਾਂ ਦੀ ਨਿਯਮਾਵਲੀ ਦੇ ਨਾਲ ਇਸਤਰੀ ਅਪਵਿੱਤਰ ਹੋ ਗਈ ਹੈ, ਤਾਂ ਅਪਵਿੱਤਰਤਾ ਪਰਮਾਤਮਾ ਝੋਲੀ ਵਿਚ ਪਾ ਰਿਹਾ ਹੈ, ਅਪਵਿੱਤਰਤਾ ਈਸ਼ਵਰ ਹੀ ਝੋਲੀ ਵਿਚ ਪਾ ਰਿਹਾ ਹੈ, ਜੋ ਅਪਵਿੱਤਰਤਾ ਕਿਸੇ ਦੀ ਝੋਲੀ ਵਿਚ ਪਾ ਰਿਹਾ ਹੈ ਤਾਂ ਉਹ ਖ਼ੁਦ ਪਾਵਨ ਨਹੀਂ ਹੋ ਸਕਦਾ, ਖ਼ੁਦ ਪਵਿੱਤਰ ਨਹੀਂ ਹੋ ਸਕਦਾ। ਇਸ ਵਾਸਤੇ ਗੁਰਮਤ, ਗੁਰੂ ਨਾਨਕ ਦੇਵ ਜੀ ਮਹਾਰਾਜ, ਇਸਤਰੀ ਨੂੰ ਇਸ ਰੂਪ ਵਿਚ ਜੂਠਾ ਨਹੀਂ ਮੰਨਦੇ। ਉਹ ਇਸ ਰੂਪ ਵਿਚ ਭੋਜਨ ਬਣਾ ਵੀ ਸਕਦੀ ਹੈ, ਪਰੋਸ ਵੀ ਸਕਦੀ ਹੈ, ਭਜਨ ਵੀ ਕਰ ਸਕਦੀ ਹੈ, ਇਹ ਤੇ ਪ੍ਰਾਕਿਰਤਕ ਨਿਯਮ ਹੈ। ਆਖ਼ਿਰ ਸਰੀਰ ਦੇ ਅੰਦਰ ਤੇ ਸਭ ਕੁਛ ਇਹੀ ਹੈ, ਬਿਲਕੁਲ ਇਹੀ ਹੈ। ਗੁਰੂ ਜੀ ਦੀ ਦਰਿਸ਼ਟੀ ਇੱਥੇ ਬਹੁਤ ਪਨਹਾ ਹੈ, ਇਸ ਵਾਸਤੇ ਆਪ ਕਹਿੰਦੇ ਨੇ। **ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥** ਮਹੀਨੇ ਦੇ ਮਹੀਨੇ ਜੈਸੇ ਇਸਤਰੀ ਦੇ ਸਿਰ ਉੱਤੇ ਇਹ ਨਹਾਉਣਾ ਆਉਂਦਾ ਹੈ ਔਰ ਉਸ ਨੂੰ ਜੂਠਾ ਕਹਿ ਦਿੱਤਾ ਜਾਂਦਾ ਹੈ, ਇਹ ਅਪਵਿੱਤਰ ਹੈ, ਤਿੰਨ ਦਿਨ ਤੇ ਲਾਜ਼ਮੀ ਅਪਵਿੱਤਰ ਹੈ। ਮਹਾਰਾਜ ਕਹਿੰਦੇ ਨੇ ਉਸ ਨੂੰ ਜੂਠਾ ਆਖੋ:-

**ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ॥**

ਜਿਹਦੇ ਮੁਖ ਵਿਚ ਝੂਠ ਹੈ, ਗ਼ਲਤ ਬਿਆਨੀ ਹੈ,ਇਹੀ ਅਪਵਿੱਤਰ ਹੈ, ਜੋ ਗ਼ਲਤ ਬਿਆਨੀ ਕਰ ਰਿਹਾ ਹੈ, ਇਹੀ ਅਪਵਿੱਤਰ ਹੈ। ਇਸਤਰੀ ਨੂੰ ਜੂਠਾ ਕਹਿਣਾ, ਉਹ ਤੇ ਪ੍ਰਾਕਿਰਤਕ ਨਿਯਮ ਦੇ ਮੁਤਾਬਿਕ਼ ਇਕ ਦੌਰ ਚਲਦਾ ਹੈ , ਔਰ ਮਨੁੱਖ ਨੇ ਫ਼ੈਸਲਾ ਕਰ ਲਿਆ ਇਹ ਅਪਵਿੱਤਰ ਹੈ ਜਦ ਕਿ ਪ੍ਰਕਿਰਤੀ ਨੇ ਐਸਾ ਫ਼ੈਸਲਾ ਨਹੀਂ ਕੀਤਾ, ਪ੍ਰਕਿਰਤੀ ਨੇ,

ਪਰਮਾਤਮਾ ਨੇ ਔਰ ਸਤਿ ਪੁਰਸ਼ਾਂ ਨੇ ਇਹ ਫੈਸਲਾ ਜ਼ਰੂਰ ਕੀਤਾ ਹੈ ਕਿ ਜਿਸਦੇ ਮੁਖ ਵਿਚ ਝੂਠ ਹੈ, ਉਹ ਜੂਠਾ ਹੈ, ਉਹ ਅਪਵਿੱਤਰ ਹੈ। ਇਸ ਵਾਸਤੇ ਮਹਾਰਾਜ ਕਹਿੰਦੇ ਨੇ, ਜੂਠਾ ਉਹ ਹੈ ਜਿਸ ਦੇ ਮੁਖ ਵਿਚ ਝੂਠ ਹੈ, ਉਹ ਜੂਠਾ ਹੈ, ਉਹ ਅਪਵਿੱਤਰ ਹੈ, ਉਹ ਜਿਸ ਚੀਜ਼ ਨੂੰ ਛੂਏਗਾ, ਬੈਠੇਗਾ, ਝੂਠ ਹੀ ਖਿਲਾਰੇਗਾ, ਅਪਵਿੱਤਰ ਹੈ। ਅਸਲ ਵਿਚ ਜੂਠੀ ਉਹ ਇਸਤਰੀ ਨਹੀਂ ਜੋ ਪ੍ਰਾਕਿਰਤਕ ਨਿਯਮ ਦੇ ਮੁਤਾਬਿਕ਼ ਨਹਾਉਣਾ ਕਰਦੀ ਹੈ, ਇਸ਼ਨਾਨ ਕਰਦੀ ਹੈ। **'ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥**

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥੨॥**

ਆਪਣਾ ਤਨ, ਜੋ ਤਰ੍ਹਾਂ ਤਰ੍ਹਾਂ ਦੇ ਜਲ ਨਾਲ ਧੋਂਦੇ ਹਨ, ਇਸ਼ਨਾਨ ਕਰਦੇ ਹਨ, ਮਹਾਰਾਜ ਕਹਿੰਦੇ ਨੇ, ਇਹ ਸੁੱਚੇ ਨਹੀਂ, ਸੁੱਚੇ ਉਹ ਨੇ ਜਿਨ੍ਹਾਂ ਦੇ ਮਨ ਵਿਚ ਸੱਚ ਵਸ ਗਿਆ ਹੈ, ਈਸ਼ਵਰ ਵਸ ਗਿਆ ਹੈ। ਬੀਚਕ ਨਾਮਕ ਗ੍ਰੰਥ ਵਿਚ ਭਗਤ ਕਬੀਰ ਜੀ ਦਾ ਇਕ ਬੜਾ ਕੀਮਤੀ ਬੋਲ ਹੈ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਨਹੀਂ ਹੈ, ਕਿਉਂਕਿ ਬੀਚਕ ਗ੍ਰੰਥ ਵਿਚ ਭਗਤ ਧਨੀ ਰਾਮ ਦੇ ਵੀ ਬੋਲ ਹਨ, ਜੋ ਕਬੀਰ ਪੰਥ ਦੇ ਉੱਘੇ ਪ੍ਰਚਾਰਕ ਹੋਏ ਨੇ, ਕਬੀਰ ਜੀ ਤੋਂ ਬਾਅਦ, ਕਬੀਰ ਪੰਥ ਦੇ ਪ੍ਰਚਾਰ ਦੀ ਪੂਰੀ ਜ਼ਿਮੇਵਾਰੀ ਭਗਤ ਧਨੀ ਰਾਮ ਨੇ ਲਈ। ਤੇ ਧਨੀ ਰਾਮ ਨੇ ਜਿਤਨੀ ਵੀ ਰਚਨਾ ਰਚੀ ਉਸ ਵਿਚ ਆਪਣਾ ਨਾਮ ਨਾ ਵਰਤ ਕੇ ਭਗਤ ਕਬੀਰ ਦਾ ਨਾਮ ਵਰਤਿਆ, ਕਿਉਂਕਿ ਉਨ੍ਹਾਂ ਦੀ ਗੱਦੀ ਤੇ ਸਨ, ਵਿਧਾਨ ਦੇ ਮੁਤਾਬਿਕ਼ ਵੀ ਉਹ ਉਨ੍ਹਾਂ ਦਾ ਨਾਮ ਵਰਤ ਸਕਦੇ ਸਨ। ਆਪ ਦੇ ਬੜੇ ਕੀਮਤੀ ਬੋਲ ਆਪ ਕਹਿੰਦੇ ਨੇ:-

***ਜਟਾਂ ਬੜ੍ਹਾਏ ਜੋ ਨ਼ਰ ਤਰੈ ਮੋਰ ਕਿਉਂ ਨਾ ਤਰੈ ਜਿਨ ਕੇ ਲੰਬੇ ਲੰਬੇ ਪਰ ਹੈਂ।***

ਕਹਿੰਦੇ ਨੇ ਜਟਾਵਾਂ ਬੋੜ੍ਹ ਦਾ ਦੁੱਧ ਪਾਕੇ ਬਣਾਈਆਂ ਜਾਂਦੀਆਂ ਨੇ, ਕੇਸ ਕੁਦਰਤੀ ਹਨ, ਲੇਕਿਨ ਜਟਾਵਾਂ ਕੁਦਰਤੀ ਨਹੀਂ ਹਨ। ਜਟਾਵਾਂ ਬੋੜ੍ਹ ਦਾ ਦੁਧ ਪਾ ਕੇ ਬਣਾਈਆਂ ਜਾਂਦੀਆਂ ਹਨ ਔਰ ਬੋੜ੍ਹ ਦੇ ਦੁੱਧ ਨਾਲ ਕੇਸ ਲੰਬੇ ਹੋ ਜਾਂਦੇ ਹਨ। ਦਸ ਫੁੱਟ ਲੰਬੇ, ਪੰਦਰਾਂ ਫੁੱਟ ਤਕ ਵੀ ਲੰਬੇ ਇਹ ਕੇਸ ਜੋਗੀਆਂ ਦੇ ਵੇਖਣ ਨੂੰ ਮਿਲਦੇ ਹਨ। ਧਨੀ ਰਾਮ ਕਹਿੰਦੇ ਨੇ:-

***ਜਟਾਂ ਬੜ੍ਹਾਏ ਜੋ ਨਰ ਤਰੈ ਮੋਰ ਕਿਉਂ ਨਾ ਤਰੈ ਜਿਨ ਕੇ ਲੰਬੇ ਲੰਬੇ ਪਰ ਹੈਂ।***
***ਗੰਗ ਨਹਾਏ ਜੋ ਨਰ ਤਰੈ ਮੈਂਡਕ ਕਿਉਂ ਨਾ ਤਰੈ ਜਿਨ ਕੇ ਗੰਗਾ ਮੇਂ ਘਰ ਹੈਂ।***

ਤੂੰ ਇਕ ਦਿਨ ਇਸ਼ਨਾਨ ਕਰਦਾ ਹੈਂ, ਦੋ ਦਿਨ ਇਸ਼ਨਾਨ ਕਰਦਾ ਹੈਂ, ਸਾਲ ਬਾਅਦ ਕਰਦਾ ਹੈਂ, ਛੇ ਮਹੀਨੇ ਬਾਅਦ ਕਰਦਾ ਹੈਂ, ਪਰ ਜੋ ਦਿਨ ਰਾਤ ਗੰਗਾ ਵਿਚ ਰਹਿ ਰਹੀਆਂ ਨੇ ਮਛਲੀਆਂ ਤੇ ਮੈਂਡਕ ਇਨ੍ਹਾਂ ਦਾ ਤੇ ਪਾਰ ਉਤਾਰਾ ਅੱਜ ਹੀ ਹੋ ਜਾਣਾ ਚਾਹੀਦਾ ਹੈ, ਇਹ ਤੇ ਗੰਗਾ ਤੋਂ ਬਾਹਰ ਹੀ ਨਹੀਂ ਨਿਕਲਦੇ, ਇਹ ਤੇ ਦਿਨ ਰਾਤ ਗੰਗਾ ਦੇ ਵਿਚ ਹਨ, ਤਰਕ ਨਹੀਂ ਕਰ ਰਹੇ ਧਨੀ ਰਾਮ। ਭਗਤ ਕਬੀਰ ਜੀ ਦੇ ਵੀ ਬੋਲ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ:-

**ਕਬੀਰ ਗੰਗਾ ਤੀਰ ਜੋ ਘਰੁ ਕਰਹਿ ਪੀਵਹਿ ਨਿਰਮਲ ਨੀਰੁ।**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥**

(ਅੰਗ 1367)

ਭਾਵੇਂ ਕੁਟੀਆ ਤੂੰ ਗੰਗਾ ਦੇ ਤਟ ਤੇ ਬਣਾ ਲਵੇਂ, ਨਿਰਮਲ ਜਲ ਪੀਵੇਂ ਤੇ ਇਸ਼ਨਾਨ ਕਰੇਂ, ਪਰ ਬਿਨਾਂ ਹਰੀ ਦੇ ਨਾਮ ਤੋਂ, ਬਿਨਾਂ ਸੱਚ ਦੀ ਧਾਰਨਾ ਤੋਂ ਤੈਨੂੰ ਮੋਖਸ਼ਗਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਧਨੀ ਰਾਮ ਕਹਿੰਦੇ ਨੇ:-

*ਜਟਾਂ ਬੜ੍ਹਾਏ ਜੇ ਨਰ ਤਰੈ ਮੋਰ ਕਿਉਂ ਨਾ ਤਰੈ ਜਿਨ ਕੇ ਲੰਬੇ ਲੰਬੇ ਪਰ ਹੈਂ।*
*ਗੰਗ ਨਹਾਏ ਜੇ ਨਰ ਤਰੈ ਮੈਂਡਕ ਕਿਉਂ ਨਾ ਤਰੈ ਜਿਨ ਕੇ ਗੰਗਾ ਮੇਂ ਘਰ ਹੈਂ।*
*ਸੰਖ ਵਜਾਏ ਜੇ ਨਰ ਤਰੈ ਗਧੇ ਕਿਉ ਨਾ ਤਰੈ ਜਿਨ ਕੇ ਸੰਖ ਜੈਸੇ ਸੁਰ ਹੈਂ।*
*ਕਬੀਰ ਸੁਨੋ ਰੇ ਸੰਤੋਂ ਵੋਹੀ ਨਰ ਤਰੈ ਜਿਨ ਕੇ ਹਿਰਦੇ ਮੇਂ ਹਰਿ ਹੈ।*

ਪਾਰ ਉਤਾਰਾ ਉਨ੍ਹਾਂ ਦਾ ਹੀ ਹੁੰਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਵਾਸਾ ਹੋਵੇ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਤੀਰਥਾਂ ਦਾ ਇਸ਼ਨਾਨ ਇਕ ਚੰਗੀ ਆਭਾ (splendour) ਵਿਚ, ਇਕ ਚੰਗੇ ਮਹੌਲ ਵਿਚ ਕੁਛ ਦਿਨ ਬਸਰ ਕਰਨਾ ਤੇ ਠੀਕ ਹੈ, ਇਕ ਚੰਗੇ ਵਾਤਾਵਰਨ ਵਿਚ ਜਾ ਬੈਠਣਾ ਇਹ ਗੱਲ ਤੇ ਚੰਗੀ ਹੈ, ਲੇਕਿਨ ਇਕ ਡੁਬਕੀ ਲਾ ਕੇ ਕਹਿ ਦੇਣਾ ਕਿ ਸਾਰੇ ਪਾਪ ਲਹਿ ਗਏ ਨੇ, ਉਤਰ ਗਏ ਨੇ, ਸਾਹਿਬ ਕਹਿੰਦੇ ਨੇ, ਇਕ ਝੂਠੀ ਕਲਪਨਾ ਤੋਂ ਇਲਾਵਾ ਹੋਰ ਕੁਛ ਨਹੀਂ ਹੈ:-

**ਪਾਪ ਕਰਹਿ ਪੰਚਾਂ ਕੇ ਬਸਿ ਰੇ॥**
**ਤੀਰਥ ਨਾਇ ਕਹਹਿ ਸਭਿ ਉਤਰੇ॥**

(ਅੰਗ 1348)

ਪੰਜੇ ਚੰਡਾਲ ਤੇਰੇ ਅੰਦਰ ਨੇ, ਤੇ ਤੂੰ ਡੁਬਕੀ ਲਾ ਆਇਆ ਹੈਂ, ਤੇ ਕਹਿੰਦਾ ਹੈਂ, ਮੋਖ ਦੀ ਪ੍ਰਾਪਤੀ ਹੋਵੇਗੀ, ਐਸਾ ਹੋ ਨਹੀਂ ਸਕਦਾ। ਇਕ ਆਮ ਧਾਰਨਾ ਹੈ ਕਿ ਜਿਹੜਾ ਬਨਾਰਸ ਵਿਚ ਮਰ ਜਾਏ, ਉਹ ਸ਼ਿਵ ਦੀ ਪੁਰੀ ਵਿਚ ਜਾਂਦਾ ਹੈ, ਉਸ ਨੂੰ ਮੋਖਸ਼ਗਤੀ ਦੀ ਪ੍ਰਾਪਤੀ ਹੁੰਦੀ ਹੈ। ਬਨਾਰਸ ਵਿਚ ਰਹਿੰਦਾ ਹੋਇਆ ਕਬੀਰ, ਇਸ ਸਿਧਾਂਤ ਨਾਲ ਸਹਿਮਤ ਨਹੀਂ। ਆਪ ਕਹਿੰਦੇ ਨੇ:-

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥**

(ਅੰਗ 484)

ਅਗਰ ਹਿਰਦਾ ਕਠੋਰ ਹੈ ਤੇ ਬਨਾਰਸ ਵਿਚ ਮਰ ਗਿਆ ਹੈ, ਕੁੰਭੀ ਨਰਕਾਂ ਵਿਚ ਜਾਏਗਾ, ਪਰ ਜੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਹੈ ਤੇ ਜੇ ਕਿਧਰੇ ਮਗਹਰ ਵਿਚ ਵੀ ਮਰ ਜਾਏ, ਉਹ ਆਪਣੇ ਸੰਗੀ ਸਾਥੀਆਂ ਨੂੰ ਵੀ ਪਾਰ ਕਰੇਗਾ। ਭਾਵ ਉਨ੍ਹਾਂ ਨੂੰ ਵੀ ਚੰਗੀ ਪ੍ਰੇਰਨਾ ਦੇ ਜਾਏਗਾ। ਕਬੀਰ ਦਾ ਅੰਤ ਮਗਹਰ ਵਿਚ ਹੋਇਆ ਹੈ, ਜੋ ਗੋਰਖਪੁਰ ਦੇ ਕੋਲ ਛੋਟਾ ਜਿਹਾ ਕਸਬਾ ਹੈ। ਉਸ ਬਾਰੇ ਇਹ ਧਾਰਨਾ ਹੈ, ਕਿ ਜਿਹੜਾ ਇੱਥੇ ਮਰੇਗਾ, ਉਹ ਖੋਤੇ ਦੀ ਜੂਨ ਵਿਚ ਪਵੇਗਾ। ਕਬੀਰ ਜੀ ਨੇ ਕਿਹਾ ਕਿ ਮੈਂ ਇੱਥੇ ਹੀ ਮਰਨਾ ਹੈ ਔਰ ਮੈਂ ਖੋਤੇ ਦੀ ਜੂਨ ਵਿਚ ਵੀ ਨਹੀਂ ਜਾਵਾਂਗਾ। ਉਨ੍ਹਾਂ ਦੇ ਆਪਣੇ ਬੋਲ:-

**ਸਗਲ ਜਨਮੁ ਸਿਵ ਪੁਰੀ ਗਵਾਇਆ॥ਮਰਤੀ ਬਾਰ ਮਗਹਰਿ ਉਠਿ ਆਇਆ॥**

(ਅੰਗ 326)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੋਲ, ਕਿ ਸਾਰਾ ਜੀਵਨ ਤੇ ਮੈਂ ਬਨਾਰਸ ਵਿਚ ਬਤੀਤ ਕੀਤਾ ਪਰ ਹੁਣ ਮੈਂ ਮਰਨ ਲੱਗਾਂ ਹਾਂ, ਮਗਹਰ ਵਿਚ ਮਰਾਂਗਾ। ਮੈਂ ਦਸਣਾ ਹੈ ਦੁਨੀਆ ਨੂੰ, ਕਿ ਹਿਰਦੇ ਵਿਚ ਕੋਈ ਕਠੋਰਤਾ ਹੈ, ਮਲੀਨਤਾ ਹੈ ਬਨਾਰਸ ਵਿਚ ਮਰਕੇ ਵੀ ਮੁਕਤੀ ਨਹੀਂ। ਅਗਰ ਹਿਰਦਾ ਪਾਵਨ ਹੈ ਤਾਂ ਮਗਹਰ ਵਿਚ ਮਰ ਕੇ ਵੀ ਪ੍ਰਭੂ ਦੀ ਪ੍ਰਾਪਤੀ ਹੈ, ਈਸ਼ਵਰ ਦੀ ਪ੍ਰਾਪਤੀ ਹੈ, ਰਾਮ ਦੀ ਪ੍ਰਾਪਤੀ ਹੈ। ਗੱਲ ਸਾਰੀ ਪ੍ਰਭੂ ਦੇ ਨਾਮ ਤੇ ਆਵੇਗੀ, ਸੱਚ ਤੇ ਆਵੇਗੀ ਔਰ ਮੈਂ ਅੱਜ ਵੇਖਿਆ ਹੈ, ਕਬੀਰ ਦੀ ਸਮਾਧ ਦੇ ਉੱਤੇ ਇਕ ਪਾਸੇ ਮਜਾਉਰ ਬੈਠਾ ਹੈ, ਇਕ ਪਾਸੇ ਇਕ ਬ੍ਰਾਹਮਣ ਬੈਠਾ ਹੈ ਔਰ ਕਬੀਰ ਸਾਰੀ ਜ਼ਿੰਦਗੀ ਕਹਿੰਦੇ ਰਹੇ:-

**ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥**

(ਅੰਗ 1158)

ਬਈ ਮੈਂ ਦੋਹਾਂ ਨੂੰ ਹੀ ਛੱਡ ਦਿੱਤਾ ਹੈ, ਮੈਂ ਦੋਹਾਂ ਦੇ ਕਰਮ ਕਾਂਡ ਨੂੰ ਛੱਡ ਦਿੱਤਾ ਹੈ। ਫਿਰ ਮੇਰਾ ਕੌਣ ਹੈ, ਜਿਸ ਤੋਂ ਪ੍ਰੇਰਨਾ ਲੈ ਰਿਹਾ ਹਾਂ, ਉਹ ਮੇਰਾ ਪਰਮਾਤਮਾ ਹੈ, ਉਹ ਮੇਰਾ ਅਕਾਲ ਪੁਰਖ ਹੈ, ਉਹ ਮੈਨੂੰ ਸਿਖਸ਼ਾ ਦੇਈ ਜਾ ਰਿਹਾ ਹੈ, ਓਹੀ ਮੈਨੂੰ ਸਮਝਾਈ ਜਾ ਰਿਹਾ ਹੈ। ਉਹ ਜਦ ਹਿਰਦੇ ਵਿਚ ਵਸਦਾ ਹੈ ਤਾਂ ਮਨੁੱਖ ਪਾਵਨ ਹੋ ਜਾਂਦਾ ਹੈ, ਮਨੁੱਖ ਪਵਿੱਤਰ ਹੋ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਸਲੋਕ ਵਿਚ ਇਹੀ ਫੁਰਮਾਨ ਕਰ ਰਹੇ ਨ। **ਸੁਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥ ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥**

ਬ੍ਰਾਹਮਣ ਮੱਤ ਦੇ ਜਿਤਨੇ ਵੀ ਤੀਰਥ ਹਨ, ਖ਼ਾਸ ਕਰਕੇ ਅਠਾਹਠ ਤੀਰਥ ਉਹ ਨਦੀਆਂ ਨਾਲਿਆਂ ਦੇ ਤੱਟ ਤੇ ਨੇ, ਸਰੋਵਰਾਂ ਦੇ ਤੱਟ ਤੇ ਨੇ, ਤੀਰਥ ਇਕ ਨਹੀਂ ਅਠਾਹਠ। ਪਰ ਇਹ ਦੇਸ਼ ਵੀ ਨਦੀ ਨਾਲਿਆਂ ਦਾ ਦੇਸ਼ ਹੈ, ਸਭ ਤੋਂ ਜ਼ਿਆਦਾ ਦਰਿਆ ਇੱਥੇ ਵਗਦੇ ਹਨ, ਨਦੀਆਂ ਵਗਦੀਆਂ ਹਨ, ਝੀਲਾਂ ਹਨ, ਸਰੋਵਰ ਹਨ। ਇਸ ਦੇਸ਼ ਨੇ ਪ੍ਰਭੂ ਪ੍ਰਾਪਤੀ ਦਾ ਜੋ ਸਾਧਨ ਦਸਿਆ ਹੈ, ਤੀਰਥਾਂ ਦਾ ਇਸ਼ਨਾਨ, ਸਰੋਵਰਾਂ ਦਾ ਇਸ਼ਨਾਨ, ਦਰਿਆਵਾਂ ਦਾ ਇਸ਼ਨਾਨ ਔਰ ਇਸ਼ਨਾਨ ਇਕ ਨਹੀਂ, ਕੁਛ ਇਸ਼ਨਾਨ ਵਿਸ਼ੇਸ਼ ਮੰਨ ਲਏ ਗਏ, ਜੈਸੇ ਮਾਘੀ ਦਾ ਇਸ਼ਨਾਨ। ਇਸ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਬੈਠੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਨ ਕਰਦੇ ਹਨ:-

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥**
**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰ ਦਾਨੁ ॥**

(ਅੰਗ 135)

ਜੇ ਵਾਕਿਈ ਤੂੰ ਇਸ਼ਨਾਨ ਕਰਨਾ ਹੈ ਆਪਣੇ ਆਪ ਨੂੰ ਪਾਵਨ ਕਰਨਾ ਹੈ, ਪਵਿੱਤਰ ਕਰਨਾ ਹੈ, ਤਾਂ ਜਿੱਥੇ ਸਤਿ ਪੁਰਸ਼ ਬੈਠੇ ਨੇ, ਸਤਿ ਦੀ ਉਮੰਗ ਵਿਚ ਜੋ ਬੈਠੇ ਨੇ, ਸਤਿ ਦੀ ਤਰੰਗ ਵਿਚ ਜੋ ਬੈਠੇ ਨੇ, ਉਨ੍ਹਾਂ ਦੇ ਚਰਨਾਂ ਦੀ ਖ਼ਾਕ ਨੂੰ ਮਸਤਕ ਤੇ ਲਾ, ਉਸ ਧੂੜ ਦਾ ਇਸ਼ਨਾਨ ਕਰ, ਕਿਆ ਇੱਥੇ ਤਰਕ ਨਹੀਂ ਖੜੀ ਹੋ ਸਕਦੀ, ਧੂੜ ਦਾ ਇਸ਼ਨਾਨ, ਹਾਂ ਜਦ ਮਨੁੱਖ ਨਾਮ ਜਪਦਾ ਹੈ, ਬੰਦਗੀ ਕਰਦਾ ਹੈ, ਤਾਂ ਕਹਿੰਦੇ ਨੇ ਸੂਖਸ਼ਮ ਤਰੰਗਾਂ ਧਰਤੀ ਨੂੰ ਛੂਹਦੀਆਂ ਹਨ, ਮਿੱਟੀ ਪਾਵਨ ਹੁੰਦੀ ਹੈ ਔਰ ਦੁਨੀਆ ਭਰ ਦੇ ਧਾਰਮਿਕ ਵਿਦਵਾਨਾਂ ਨੇ ਮੰਨ ਲਿਆ ਹੈ, ਉਹ ਖ਼ਾਕ, ਖ਼ਾਕ ਨਹੀਂ ਰਹਿ ਜਾਂਦੀ। ਇਸੇ ਨੂੰ ਸ਼ੇਖਸਾਅਦੀ ਸਾਹਿਬ ਨੇ ਕਿਹਾ ਹੈ:-

***ਸੁਰਮਾ ਕੁਨ ਤੋ ਖਾਕ ਔਲੀਆ, ਤਾ ਬਬੀਨੀ ਇਬਤਿਦਾ ਤਾ ਇੰਤਿਹਾ।***

ਜੇ ਆਦਿ ਤੋਂ ਲੈ ਕੇ ਅੰਤ ਤਕ ਅਸਲੀਅਤ ਨੂੰ ਵੇਖਣਾ ਚਾਹੁੰਦਾ ਹੈਂ, ਤਾਂ ਜੋ ਔਲੀਆ ਹੈ, ਅੱਲਾ ਨਾਲ ਜੁੜਿਆ ਹੋਇਆ ਹੈ, ਉਸ ਦੇ ਪੈਰਾਂ ਦੀ ਖ਼ਾਕ ਨੂੰ ਮਸਤਕ ਤੇ ਲਾ, ਆਪਣੇ ਬਦਨ ਤੇ ਲਾ, ਫਿਰ ਐਸਾ ਪਾਵਨ ਗੁਸਲ ਹੋਵੇਗਾ ਕਿ ਤੇਰੀ ਰੂਹ ਪਾਵਨ ਹੋ ਜਾਏਗੀ, ਪਵਿੱਤਰ ਹੋ ਜਾਏਗੀ। ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਪ੍ਰਸੰਨਤਾ ਦੇ ਘਰ ਵਿਚ ਆਏ, ਤਾਂ ਆਪ ਨੰਦ ਲਾਲ ਨੂੰ ਕਹਿਣ ਲੱਗੇ, ਸਾਡਾ ਜੀਅ ਕਰਦਾ ਹੈ, ਤੈਨੂੰ ਕੁਛ ਦੇਈਏ ਪਰ ਐਸਾ ਨਾ ਹੋਵੇ ਕਿ ਸਾਡੀ ਦੇਣ ਕੁਛ ਹੋਰ ਹੋਵੇ ਤੇ ਤੇਰੀ ਮੰਗ ਕੁਛ ਹੋਰ ਹੋਵੇ, ਇਸ ਵਾਸਤੇ ਤੂੰ ਸਵੈਮ ਮੰਗ, ਅਸੀਂ ਦੇਈਏ। ਕਿਉਂਕਿ ਜਿਸ ਨਾਲ ਪਿਆਰ ਹੋਵੇ, ਜੋ ਚੰਗਾ ਲਗਣ ਲਗ ਪਵੇ, ਉਸ ਨੂੰ ਕੁਛ ਦੇਣ ਨੂੰ ਜੀਅ ਕਰਦਾ ਹੈ, ਜਿਸ ਨਾਲ ਨਫ਼ਰਤ ਤੇ ਘਿਰਣਾ ਹੋਵੇ, ਉਸ ਤੋਂ ਖੋਹਣ ਨੂੰ ਜੀ ਕਰਦਾ ਹੈ। ਸਾਹਿਬ ਕਹਿੰਦੇ ਨੇ, ਤੂੰ ਮੈਨੂੰ ਬਹੁਤ ਪਿਆਰਾ ਲਗਦਾ ਹੈਂ, ਤੇਰੀ ਸੇਵਾ, ਤੇਰੀ ਜੀਵਨ ਸ਼ੈਲੀ, ਤੇਰਾ ਕੀਤਾ ਹੋਇਆ ਸਤਸੰਗ, ਤੇਰਾ ਜਪ ਤੇ ਤਪ, ਆਏ ਹੋਏ ਸਤਸੰਗੀਆਂ ਦੀ ਸੇਵਾ, ਜਿਸ ਢੰਗ ਨਾਲ ਤੂੰ ਕਰਦਾ ਰਿਹਾ ਹੈਂ, ਨੰਦ ਲਾਲ ਮੇਰੀ ਪ੍ਰਸੰਨਤਾ, ਮੇਰੀ ਖੁਸ਼ੀ ਤੇਰੇ ਨਾਲ ਹੈ ਪਰ ਹੁਣ ਤੂੰ ਕੁਛ ਮੰਗ, ਮੈਂ ਦੇਵਾਂ। ਨੰਦ ਲਾਲ ਕਹਿੰਦੇ ਨੇ, ਪ੍ਰਭੂ ! ਜਦ ਮੈਂ ਇਸ ਦਰ ਤੇ ਆਇਆ ਸੀ, ਬੜੀਆਂ ਹੀ ਖਾਹਸ਼ਾਂ ਦੇ ਨਾਲ ਭਰਿਆ ਹੋਇਆ, ਬੜਾ ਤਨਾਉ, ਬੜੀਆਂ ਮੰਗਾਂ ਲੈ ਕੇ

ਆਇਆ ਸੀ, ਲੇਕਿਨ ਸਹਿਜੇ ਸਹਿਜੇ ਇਹ ਬੋਝ ਲਹਿ ਗਿਆ। ਆਮ ਵਿਚਾਰਵਾਨ ਕਹਿੰਦੇ ਨੇ, ਕਿ ਜਿਤਨੀਆਂ ਨਾਜਾਇਜ਼ ਗਲਤ ਖ਼ਾਹਸ਼ਾਂ ਨੇ, ਉਹ ਪ੍ਰਭੂ ਚਿੰਤਨ ਦੇ ਨਾਲ ਮਿਟ ਜਾਂਦੀਆਂ ਹਨ।

*ਸ਼ਵਦ ਕੁਰਬਾਨ ਖ਼ਾਕਿ ਰਾਹਿ ਸੰਗਤ, ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ।*

(ਗਜ਼ਲ 33)

ਜਿਨ੍ਹਾਂ ਜਿਨ੍ਹਾਂ ਰਸਤਿਆਂ ਤੋਂ ਸੰਗਤਾਂ ਆਪ ਦੇ ਦਰ ਤਕ ਪਹੁੰਚਦੀਆਂ ਨੇ, ਉਨ੍ਹਾਂ ਰਸਤਿਆਂ ਦੀ ਖ਼ਾਕ ਮੈਨੂੰ ਬਣਾ ਦੇ, ਤਾਂ ਕਿ ਮੈਂ ਉਨ੍ਹਾਂ ਦੇ ਚਰਨਾਂ ਨਾਲ ਸਪਰਸ਼ ਕਰਕੇ, ਪਾਵਨ ਹੋ ਜਾਵਾਂ ਪਵਿੱਤਰ ਹੋ ਜਾਵਾਂ। ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਹੈ, ਉਨ੍ਹਾਂ ਦੇ ਚਰਨ ਇਤਨੇ ਪਾਵਨ ਨੇ, ਕਿ ਧਰਤੀ ਤੇ ਜਿੱਥੇ ਵੀ ਟਿਕਣਗੇ ਜ਼ੱਰਿਆਂ ਨੂੰ ਪਾਵਨ ਕਰ ਦੇਣਗੇ, ਰੇਤ ਨੂੰ ਪਾਵਨ ਕਰ ਦੇਣਗੇ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ, ਵਾਕ਼ਿਈ ਜੇ ਤੂੰ ਆਪਣੇ ਮਨ ਨੂੰ ਪਾਵਨ ਕਰਨਾ ਚਾਹੁੰਦਾ ਹੈਂ, ਪਵਿੱਤਰ ਕਰਨਾ ਚਾਹੁੰਦਾ ਹੈਂ, ਬੜੇ ਸੌਖੇ ਢੰਗ ਨਾਲ ਕਰਨਾ ਚਾਹੁੰਦਾ ਹੈਂ, ਸੌਖਾ ਢੰਗ ਤੇ ਇਹੀ ਹੈ ਕਿ। **ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰ ਦਾਨੁ॥** ਉਹਨਾਂ ਦੀ ਸੰਗਤ ਵਿਚ ਬੈਠ ਕੇ ਹਰੀ ਦਾ ਨਾਮ ਜਪ, ਤੇ ਜਪਿਆ ਹੋਇਆ, ਇਹ ਪ੍ਰੇਰਨਾ ਸਾਰਿਆਂ ਨੂੰ ਦੇ, ਇਹ ਦਾਨ ਕਰ, ਇਸ ਢੰਗ ਦੇ ਨਾਲ ॥**ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥** ਜਨਮਾਂ ਜਨਮਾਂਤਰਾਂ ਦੀ ਜਿਹੜੀ ਮੈਲ ਹੈ ਤੇਰੇ ਮਨ ਦੇ ਉੱਤੇ ਸਾਰੀ ਦੀ ਸਾਰੀ ਲਹਿ ਜਾਏਗੀ ਔਰ ਤੂੰ ਪਾਵਨ ਹੋ ਜਾਏਂਗਾ, ਮਨ ਦੀ ਪਵਿੱਤਰਤਾ ਪਰਮਾਤਮਾ ਦੇ ਨਾਮ ਨਾਲ ਮੰਨੀ ਗਈ ਹੈ, ਨਾ ਕਿ ਜਲ ਦੇ ਇਸ਼ਨਾਨ ਨਾਲ।

**ਪਉੜੀ॥ ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥**
**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥**
**ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥**
**ਜਰੁ ਆਈ ਜੋਬਨਿ ਹਾਰਿਆ॥੧੭॥**

ਆਸਾ ਦੀ ਵਾਰ ਦੀ ਸਤਾਰਵੀਂ ਪਉੜੀ, ਜਿਸਦੇ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਸ ਮੂਲ ਨਸ਼ੇ ਦਾ ਜ਼ਿਕਰ ਕੀਤਾ ਹੈ, ਜਿਸ ਦੇ ਵਿਚ ਮਨੁੱਖ ਸੱਚ ਨੂੰ ਭੁਲ ਜਾਂਦਾ ਹੈ, ਪ੍ਰਭੂ ਨੂੰ ਭੁਲ ਜਾਂਦਾ ਹੈ। ਇਕ ਨਸ਼ਾ ਸ਼ਰਾਬ, ਅਫ਼ੀਮ, ਭੰਗ, ਚਰਸ, ਸੁਲਫਾ, ਗਾਂਜਾ ਇਤਿਆਦਿ। ਇਹ ਨਸ਼ਾ ਕਿਧਰੇ ਚੜ੍ਹ ਜਾਏ ਮਨੁੱਖ ਆਪਣਾ ਨਾਮ ਭੁਲ ਜਾਂਦਾ ਹੈ, ਆਪਣੇ ਘਰ ਦਾ ਦਰ ਭੁਲ ਜਾਂਦਾ ਹੈ। ਲੇਕਿਨ ਜੋਬਨ ਦਾ ਨਸ਼ਾ, ਧਨ ਦਾ ਨਸ਼ਾ, ਪ੍ਰਭਤਾ ਦਾ ਨਸ਼ਾ, ਐਸਾ ਨਸ਼ਾ ਹੈ ਜਿਸਦੇ ਵਿਚ ਮਨੁੱਖ ਸੱਚ ਦਾ ਘਰ ਭੁਲ ਜਾਂਦਾ ਹੈ, ਪ੍ਰਭੂ ਦਾ ਘਰ ਭੁਲ ਜਾਂਦਾ ਹੈ। ਉਸ ਮੂਲ ਨਸ਼ੇ ਦਾ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜ਼ਿਕਰ ਕੀਤਾ ਹੈ ਔਰ ਮਨੁੱਖ ਦੀਆਂ ਕੁਛ ਬੁਨਿਆਦੀ ਕਮਜ਼ੋਰੀਆਂ ਦਾ ਮਨੁੱਖ ਦਾ ਸਾਰਾ ਜੀਵਨ ਜਿਨ੍ਹਾਂ ਵਸਤੂਆਂ ਦੇ ਦਾਅ ਤੇ ਲਗ ਜਾਂਦਾ ਹੈ, ਉਹ ਨੇ ਇਹ:-

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥**

ਪੁਰਾਣਾ ਜ਼ਮਾਨਾ ਅਸਵਾਰੀ ਦਾ ਸਾਧਨ ਸੀ ਘੋੜੇ ਔਰ ਜਿਸ ਦੇ ਅਸਤਬਲ ਵਿਚ ਖ਼ੂਬਸੂਰਤ ਇਰਾਕ਼ੀ ਘੋੜੇ ਬੰਨ੍ਹੇ ਹੋਵਣ , ਹਵਾ ਦੇ ਨਾਲ ਗੱਲਾਂ ਕਰਨ ਵਾਲੇ, ਐਸੇ ਘਰ ਦੀ ਸਮਾਜਿਕ ਤਲ ਤੇ ਬੜੀ ਸੋਭਾ ਸੀ, ਬੜੀ ਗੱਲ ਸੀ। ਮਹਾਰਾਜ ਕਹਿੰਦੇ ਨੇ, ਘੋੜੇ ਐਸੇ ਹੋਵਣ ਹਵਾ ਦੇ ਸਮਾਨ ਚਲਣ ਔਰ ਉੱਪਰ ਸੋਨੇ ਦੀਆਂ ਕਾਠੀਆਂ ਪਾਈਆਂ ਹੋਵਣ। ਸਿਰਫ ਇਤਨਾ ਹੀ ਨਹੀਂ, **ਹਰ ਰੰਗੀ ਹਰਮ ਸਵਾਰਿਆ**,ਹਰ ਰੰਗ ਦੇ ਨਾਲ ਹਰਮ ਨੂੰ ਸਵਾਰਿਆ ਗਿਆ ਹੋਵੇ, ਘਰ ਨੂੰ ਸਵਾਰਿਆ ਜਾਏ, ਸ਼ਿੰਗਾਰਿਆ ਜਾਏ ਜਿਸ ਦੇ ਵਿਚ ਇਹ ਰਹਿੰਦੇ ਨੇ।

**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥**

ਬੜਾ ਲੰਬਾ ਚੌੜਾ ਪਸਾਰਾ, ਕਿਤਨਾ ਵੱਡਾ ਪਸਾਰਾ, ਬੜੇ ਵੱਡੇ ਵੱਡੇ ਮਹਲ, ਕੋਠੇ ਮਾੜੀਆਂ ਔਰ ਹੋਰ ਬਹੁਤ ਪ੍ਰਕਾਰ ਦੇ ਲੰਬੇ ਪਸਾਰੇ ਹੋਣ।

**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥**

ਜੋ ਮਨ ਚਾਹੁੰਦਾ ਹੈ, ਉਸ ਚੀਜ਼ ਨੂੰ ਵਰਤਨ, ਖਾਣ ਪੀਣ, ਕੀ? ਜੋ ਮਨ ਨੂੰ ਭਾਉਂਦਾ ਹੋਵੇ। ਪਰ ਸਾਹਿਬ ਕਹਿੰਦੇ ਨੇ, **ਹਰਿ ਬੁਝਨਿ ਨਾਹੀ ਹਾਰਿਆ॥** ਇਸ ਤਰ੍ਹਾਂ ਦੇ ਬੰਦੇ ਹਰੀ ਨੂੰ ਬੁਝਦੇ ਨਹੀਂ, ਹਰੀ ਨੂੰ ਸਮਝਦੇ ਨਹੀਂ, ਹਾਰ ਜਾਂਦੇ ਨੇ ਜੀਵਨ ਦੀ ਬਾਜ਼ੀ। ਜੀਵਨ ਮਿਲਿਆ ਸੀ ਜਿਤੱਣ ਲਈ, ਹਾਰ ਜਾਂਦੇ ਨੇ, ਜੀਵਨ ਗੁਆ ਛਡਦੇ ਨੇ। ਲੇਕਿਨ ਵੇਖਣ ਵਿਚ ਆਇਆ ਹੈ, ਤ੍ਰਿਪਤੀ ਨਸੀਬ ਨਹੀਂ ਹੁੰਦੀ। ਤ੍ਰਿਪਤ ਮਨੁੱਖ ਹੀ ਜੀਵਨ ਜੇਤੂ ਹੈ ਔਰ ਤ੍ਰਿਸ਼ਨਾਲੂ ਮਨੁੱਖ ਹੀ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਇਹੀ ਕਾਰਣ ਹੈ ਧਰਮ ਦਾ ਮੂਲ ਗੁਣ ਵੀ ਸੰਤੋਖ ਹੀ ਮੰਨ ਲਿਆ ਗਿਆ। ਵਿਚਾਰਵਾਨ ਦਾਰਸ਼ਨਿਕ ਅਧਰਮ ਦਾ ਮੂਲ ਔਗੁਣ, ਬੁਨਿਆਦ ਦਸਦੇ ਨੇ ਅਸੰਤੁਸ਼ਟੀ ਅਤੇ ਧਰਮ ਦਾ ਮੂਲ ਗੁਣ ਸੰਤੁਸ਼ਟ, ਸੰਤੋਖ। ਅਸੰਤੁਸ਼ਟੀਆਂ ਤਿੰਨ ਤਰ੍ਹਾਂ ਦੀਆਂ ਹੁੰਦੀਆਂ ਨੇ। ਦੋ ਦਾ ਸੰਬੰਧ ਸੰਸਾਰ ਨਾਲ ਹੈ, ਇਕ ਦਾ ਸੰਬੰਧ ਪਰਮਾਰਥ ਦੇ ਨਾਲ ਹੈ। ਜਿਹੜੀਆਂ ਸੰਸਾਰਿਕ ਸੰਤੁਸ਼ਟੀਆਂ ਹਨ, ਉਹ ਨੇ,ਪਰਵਾਰਿਕ ਅਸੰਤੁਸ਼ਟੀ, ਵਿਵਹਾਰਕ ਅਸੰਤੁਸ਼ਟੀ। ਤੀਸਰੀ ਜਿਹੜੀ ਹੈ ਉਹ ਪਰਮਾਰਥ ਅਸੰਤੁਸ਼ਟੀ ਹੈ, ਉਸ ਨੂੰ ਕਹਿੰਦੇ ਨੇ ਵਿਅਕਤੀਗਤ ਅਸੰਤੁਸ਼ਟੀ, ਬਸ ਹੋਰ ਅਸੰਤੁਸ਼ਟੀ ਹੈ ਹੀ ਨਹੀਂ। ਜੇ ਕੋਈ ਮਨੁੱਖ ਅਸੰਤੁਸ਼ਟ ਹੈ, ਤਾਂ ਪਰਵਾਰਿਕ ਤਲ ਤੇ ਅਸੰਤੁਸ਼ਟ ਹੋਵੇਗਾ, ਜਾਂ ਵਿਵਹਾਰਕ ਤਲ ਤੇ ਅਸੰਤੁਸ਼ਟ ਹੋਵੇਗਾ ਜਾਂ ਫਿਰ ਵਿਅਕਤੀਗਤ, ਆਪਣੇ ਆਪ ਵਿਚ ਅਸੰਤੁਸ਼ਟ ਹੋਵੇਗਾ। ਪਰਵਾਰਿਕ ਅਸੰਤੁਸ਼ਟੀ ਵਿਆਪਕ ਹੈ, ਕਿਉਂਕਿ ਮਨੁੱਖ ਸੋਚਦਾ ਹੈ, ਜੈਸੇ ਮੇਰੇ ਬੱਚੇ ਹੋਣੇ ਚਾਹੀਦੇ ਸਨ, ਵੈਸੇ ਨਹੀਂ ਹਨ। ਜੈਸੇ ਮੇਰੇ ਮਾਂ ਬਾਪ ਹੋਣੇ ਚਾਹੀਦੇ ਸਨ, ਵੈਸੇ ਨਹੀਂ ਹਨ। ਜੈਸੀ ਮੇਰੀ ਪਤਨੀ ਹੋਣੀ ਚਾਹੀਦੀ ਸੀ ਜਾਂ ਪਤੀ ਹੋਣਾ ਚਾਹੀਦਾ ਸੀ, ਵੈਸੇ ਨਹੀਂ ਹੈ। ਇਸ ਤਰ੍ਹਾਂ ਦਾ ਮਨੁੱਖ ਜੋ ਪਰਵਾਰਿਕ ਤਲ ਤੇ ਅਸੰਤੁਸ਼ਟ ਹੈ, ਹਰ ਵਕਤ ਆਪਣੀ ਬੇਚੈਨੀਆਂ ਵਿਚ ਉਲਝਿਆ ਰਹੇਗਾ। ਹਰ ਵਕਤ ਪਰੇਸ਼ਾਨੀ ਦਾ ਬੋਝ ਉਸ ਦੇ ਦਿਲ ਦਿਮਾਗ਼ ਦੇ ਉੱਪਰ ਹੋਵੇਗਾ, ਕਿਉਂਕਿ ਅਸੰਤੁਸ਼ਟ ਹੈ ਔਰ ਇਹ ਪਰਵਾਰਿਕ ਅਸੰਤੁਸ਼ਟੀ ਕਲੇਸ਼ ਦਾ ਬਾਇਸ ਬਣਦੀ ਹੈ, ਗ੍ਰਿਹ ਕਲੇਸ਼, ਘਰ ਦਾ ਕਲੇਸ਼, ਘਰ ਦਾ ਦੁੱਖ ਕਿਤਨਾ ਵੱਡਾ ਹੈ, ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਸੰਸਕ੍ਰਿਤੀ ਸਲੋਕਾਂ ਵਿਚ ਇਸ ਦਾ ਜ਼ਿਕਰ ਕੀਤਾ ਹੈ:-

**ਗਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ ਬੈਸ੍ਵਾਂਤਰਹ॥**
**ਬਹੰਤਿ ਤੋਯੰ ਤੁਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ॥**

(ਅੰਗ 1355)

ਕੋਈ ਮਨੁੱਖ ਉੱਚੀ ਬੁਲੰਦੀਆਂ ਤੋਂ ਗਿਰ ਰਿਹਾ ਹੋਵੇ, ਹਿਮਾਲੀਆ ਦੀ ਚੋਟੀ ਤੋਂ, '**ਗਰੰਤ ਗਿਰਿ ਪਤਿਤ ਪਾਤਾਲੰ**', ਖੱਡ ਵਿਚ ਗਿਰ ਰਿਹਾ ਹੋਵੇ, ਪਾਤਾਲ ਵਿਚ ਗਿਰ ਰਿਹਾ ਹੋਵੇ, ਪਹਾੜ ਦੀ ਚੋਟੀ ਤੋਂ। '**ਜਲੰਤ ਦੇਦੀਪ੍ ਬੈਸ੍ਵਾਂਤਰਹ**'॥ ਜਵਾਲਾ ਮੁਖੀ ਦੇ ਵਿਚ ਜਲ ਰਿਹਾ ਹੋਵੇ, ਸੜ ਰਿਹਾ ਹੋਵੇ, ਸ਼ੋਹਲੇ, ਬਲਦੀ ਅੱਗ, ਉਹਦੇ ਵਿਚ ਜਲ ਰਿਹਾ ਹੋਵੇ, ਜਾਂ ਫਿਰ ਅਥਾਹ ਸਾਗਰ ਦੀਆਂ ਲਹਿਰਾਂ ਵਿਚ ਗੋਤੇ ਖਾ ਰਿਹਾ ਹੋਵੇ, ਡੁਬ ਰਿਹਾ ਹੋਵੇ, ਇਤਨਾ ਵੱਡਾ ਇਹ ਕਸ਼ਟ ਹੈ, ਦੁੱਖ ਹੈ। ਮਹਾਰਾਜ ਕਹਿੰਦੇ ਨੇ, '**ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ**'॥ ਇਹਨਾਂ ਸਾਰੇ ਦੁੱਖਾਂ ਨਾਲੋਂ, ਘਰੇਲੂ ਕਲੇਸ਼ ਜਿਹੜਾ ਹੈ, ਜ਼ਿਆਦਾ ਦੁਖਦਾਈ ਹੈ। ਘਰ ਦੀ ਜਿਹੜੀ ਚਿੰਤਾ ਹੈ, ਇਹ ਜ਼ਿਆਦਾ ਦੁਖਦਾਈ ਹੈ, ਕਿਉਂਕਿ ਇਹ ਜਨਮ ਤੇ ਮਰਨ ਦਾ ਕਾਰਣ ਬਣਦੀ ਹੈ। ਬਾਰ ਬਾਰ ਜਮਾਂ ਦੀ ਮਾਰ ਦਾ ਇਹ ਕਾਰਨ ਬਣਦੀ ਹੈ। ਜਦ ਕਿ ਜਲ ਦੇ ਵਿਚ ਮਨੁੱਖ ਡੁਬ ਗਿਆ, ਮਰ ਗਿਆ। ਪੰਜ ਦਸ ਮਿੰਟ ਦਾ ਕਸ਼ਟ, ਅੱਗ ਦੇ ਵਿਚ ਸੜ ਗਿਆ, ਦਸ ਬੀਸ ਮਿੰਟ ਦੀ ਤਕਲੀਫ਼, ਪਹਾੜ ਦੀ ਬੁਲੰਦੀ, ਚੋਟੀ ਤੋਂ ਗਿਰ ਗਿਆ, ਹੱਡੀਆਂ ਚੂਰ ਚੂਰ ਹੋ ਗਈਆਂ ਨੇ, ਤੜਫ਼ਿਆ ਅੱਧਾ ਘੰਟਾ, ਘੰਟਾ, ਏਨੀ ਤਕਲੀਫ਼। ਪਰ ਗ੍ਰਿਹ

ਕਲੇਸ਼, ਘਰੇਲੂ ਕਲੇਸ਼, ਘਰੇਲੂ ਬਿਪਤਾ, ਝਗੜੇ, ਇਹ ਇਤਨੇ ਵੱਡੇ ਕਲੇਸ਼ ਨੂੰ ਜਨਮ ਦਿੰਦੇ ਨੇ, ਕਸ਼ਟ ਨੂੰ ਜਨਮ ਦਿੰਦੇ ਨੇ, ਕਿ ਮਨੁੱਖ ਬਾਰ ਬਾਰ ਜੰਮਦਾ ਹੈ, ਬਾਰ ਬਾਰ ਮਰਦਾ ਹੈ ਔਰ ਹਰ ਜਨਮ ਵਿਚ ਦੁੱਖ ਭੋਗਦਾ ਹੈ ਔਰ ਦੁੱਖ ਦੇ ਵਿਚ ਮਰ ਜਾਂਦਾ ਹੈ, ਦੁੱਖ ਦੀ ਯਾਤਰਾ ਬਹੁਤ ਲੰਬੀ ਹੋ ਜਾਂਦੀ ਹੈ ਉਸ ਮਨੁੱਖ ਦੀ, ਜੋ ਘਰੇਲੂ ਕਲੇਸ਼ ਵਿਚ ਜੀ ਰਿਹਾ ਹੈ ਅਤੇ ਘਰੇਲੂ ਕਲੇਸ਼ ਵਿਚ ਕੌਣ ਹੈ, ਜੋ ਅਸੰਤੁਸ਼ਟ ਹੈ, ਇਸ ਤਰ੍ਹਾਂ ਦੇ ਮਨੁੱਖ ਨੂੰ ਕਹਿੰਦੇ ਨੇ ਪਰਵਾਰਿਕ ਤੌਰ ਤੇ ਅਸੰਤੁਸ਼ਟ ਹੈ। ਸਾਰੀ ਦੁਨੀਆ ਵਿਚ ਇਹ ਅਸੰਤੁਸ਼ਟੀ ਵਿਆਪਕ ਹੈ। ਕੋਈ ਆਪਣੀ ਮਾਂ ਤੋਂ ਅਸੰਤੁਸ਼ਟ, ਕੋਈ ਆਪਣੇ ਪਿਤਾ ਤੋਂ, ਕੋਈ ਆਪਣੇ ਬੱਚਿਆਂ ਤੋਂ ਅਸੰਤੁਸ਼ਟ, ਕੋਈ ਆਪਣੀ ਪਤਨੀ ਤੋਂ, ਕੋਈ ਆਪਣੇ ਪਤੀ ਤੋਂ, ਕੋਈ ਆਪਣੇ ਭਰਾਵਾਂ ਤੋਂ ਅਸੰਤੁਸ਼ਟ ਹੈ, ਕੋਈ ਮਿੱਤਰਾਂ ਤੋਂ ਅਸੰਤੁਸ਼ਟ ਹੈ। ਕਹਿੰਦੇ ਨੇ, ਜੈਸੇ ਮੇਰੇ ਦੋਸਤ ਹੋਣੇ ਚਾਹੀਦੇ ਸਨ, ਨਹੀਂ ਨੇ ਔਰ ਜੈਸੀ ਮੈਨੂੰ ਪਤਨੀ ਚਾਹੀਦੀ ਸੀ ਵੈਸੀ ਨਹੀਂ ਹੈ। ਜੈਸਾ ਪਤੀ ਹੋਣਾ ਚਾਹੀਦਾ ਸੀ, ਨਹੀਂ ਹੈ। ਇਸ ਨੂੰ ਕਹਿੰਦੇ ਨੇ, ਪਰਵਾਰਿਕ ਅਸੰਤੁਸ਼ਟੀ। ਜੋ ਪਰਵਾਰਿਕ ਤਲ ਤੇ ਅਸੰਤੁਸ਼ਟ ਹੈ, ਆਪਣੀਆਂ ਅਸੰਤੁਸ਼ਟੀਆਂ ਵਿਚ ਉਲਝਿਆ ਰਹੇਗਾ, ਫਸਿਆ ਰਹੇਗਾ ਔਰ ਰੋਜ਼ ਰੋਜ਼ ਇਹ ਅਸੰਤੁਸ਼ਟੀ, ਆਪਣਾ ਵਜ਼ਨ ਵਧਾਏਗੀ, ਆਪਣਾ ਭਾਰ ਵਧਾਏਗੀ ਔਰ ਮਨੁੱਖ ਇਸੇ ਹੀ ਬੋਝ ਦੇ ਥੱਲੇ ਦਬ ਕੇ ਰਹਿ ਜਾਏਗਾ।

ਪਰਵਾਰਿਕ ਅਸੰਤੁਸ਼ਟੀ ਤੋਂ ਬਾਅਦ, ਦੂਸਰੀ ਅਸੰਤੁਸ਼ਟੀ ਹੈ ਵਿਵਹਾਰਕ ਅਸੰਤੁਸ਼ਟੀ। ਇਹ ਦੋ ਅਸੰਤੁਸਟੀਆਂ ਇਤਨੀਆਂ ਪ੍ਰਬਲ ਹਨ ਕਿ ਐਸਾ ਅਸੰਤੁਸ਼ਟ ਮਨੁੱਖ ਹਰ ਵਕਤ ਉਲਝਨਾ ਵਿਚ ਹੋਵੇਗਾ। ਹਰ ਵਕਤ ਕਲਪਨਾਵਾਂ ਦਾ ਤਾਣਾ ਪੇਟਾ ਬੁਣਦਾ ਰਹੇਗਾ, ਹਰ ਵਕਤ ਤਨਾਉ ਆਪਣੇ ਸਿਰ ਤੇ ਰਖੇਗਾ ਔਰ ਆਪਣਾ ਜੀਵਨ ਗਵਾਈ ਜਾਵੇਗਾ। ਇਹ ਦੋ ਅਸੰਤੁਸ਼ਟੀਆਂ ਵਿਆਪਕ ਤੌਰ ਤੇ ਸੰਸਾਰ ਵਿਚ ਮੌਜੂਦ ਨੇ।

ਇਕ ਤੀਸਰੀ ਅਸੰਤੁਸ਼ਟੀ ਹੈ ਜਿਸ ਨੂੰ ਕਹਿੰਦੇ ਨੇ ਵਿਅਕਤੀਗਤ ਅਸੰਤੁਸਟੀ। ਇਹ ਪਰਮਾਰਥਕ ਹੈ, ਇਹ ਧਾਰਮਿਕ ਹੈ। ਵਿਆਕਤੀਗਤ ਅਸੰਤੁਸ਼ਟੀ, ਜੋ ਵਿਅਕਤੀਗਤ ਤੇ ਅਸੰਤੁਸ਼ਟ ਹੈ, ਇਸ ਤਰ੍ਹਾਂ ਦੇ ਬੰਦੇ ਨੂੰ ਭਗਤ ਕਹਿੰਦੇ ਨੇ, ਸਾਧਕ ਕਹਿੰਦੇ ਨੇ। ਇਹ ਪਰਵਾਰਿਕ ਤਲ ਤੇ ਸੰਤੁਸ਼ਟ ਹੈ, ਕਹਿੰਦਾ ਹੈ, ਜੈਸਾ ਮੇਰਾ ਪਰਵਾਰ ਹੈ ਠੀਕ ਹੈ ਔਰ ਜੈਸੀ ਮੇਰੀ ਪ੍ਰਾਲਬਧ ਹੈ, ਇਹ ਵੀ ਠੀਕ ਹੈ ਪਰ ਜੈਸਾ ਮੈਂ ਹਾਂ, ਮੈਂ ਠੀਕ ਨਹੀਂ। ਇਹ ਆਪਣੇ ਆਪ ਵਿਚ ਅਸੰਤੁਸ਼ਟ ਹੁੰਦਾ ਹੈ। ਕਹਿੰਦਾ ਹੈ, ਹੇ ਪ੍ਰਭੂ! ਬਾਕੀ ਤੇ ਸਭ ਕੁਛ ਠੀਕ ਹੈ, ਮੇਰਾ ਪਰਵਾਰ ਠੀਕ ਹੈ, ਮੇਰੀ ਉਪਜੀਵਕਾ ਵੀ ਠੀਕ, ਪ੍ਰਾਲਬਧ ਵੀ ਠੀਕ, ਪਰ ਕੀ ਕਰਾਂ ਪ੍ਰਭੂ ਮੈਂ ਠੀਕ ਨਹੀਂ। ਇਹ ਤਿੰਨ ਤਰ੍ਹਾਂ ਦੀਆਂ ਅਸੰਤੁਸ਼ਟੀਆਂ ਨੇ। ਪਰਵਾਰਿਕ ਅਸੰਤੁਸ਼ਟੀ, ਵਿਵਹਾਰਕ ਅਸੰਤੁਸ਼ਟੀ, ਵਿਅਕਤੀਗਤ ਅਸੰਤੁਸ਼ਟੀ। ਅਕਸਰ ਦੇਖਿਆ ਗਿਆ ਹੈ ਕਿ ਦੋ ਹੀ ਅਸੰਤੁਸ਼ਟੀਆ ਵਿਚ ਸਾਰਾ ਸੰਸਾਰ ਘੁੰਮ ਰਿਹਾ ਹੈ, ਪਰਵਾਰਿਕ ਅਸੰਤੁਸ਼ਟੀ ਵਿਚ ਅਤੇ ਵਿਵਹਾਰਕ ਅਸੰਤੁਸ਼ਟੀ ਵਿਚ। ਘਰ ਘਰ ਦੇ ਵਿਚ ਕਲੇਸ਼ ਹੈ, ਪਰਵਾਰਿਕ ਅਸੰਤੁਸ਼ਟੀ ਕਰਕੇ ਔਰ ਕਲੇਸ਼ ਤੋਂ ਹੋਈ ਪੀੜਾ ਜਨਮ ਤੇ ਮਰਨ ਦਾ ਕਾਰਨ ਬਣਦੀ ਹੈ ਅਤੇ ਕਲੇਸ਼ ਪੈਦਾ ਹੁੰਦਾ ਹੈ। ਕਿਤੇ ਤਾਂ ਪੁੱਤਰ ਮਾਂ ਬਾਪ ਤੋਂ ਸੰਤੁਸ਼ਟ ਨਹੀਂ ਔਰ ਮਾਂ ਬਾਪ ਬੱਚਿਆਂ ਤੋਂ ਸੰਤੁਸ਼ਟ ਨਹੀਂ, ਪਤੀ ਪਤਨੀ ਤੋਂ ਸੰਤੁਸ਼ਟ ਨਹੀਂ ਔਰ ਪਤਨੀ ਪਤੀ ਤੋਂ ਸੰਤੁਸ਼ਟ ਨਹੀਂ। ਸਾਰੀ ਦੁਨੀਆ ਦੀਆਂ ਅਦਾਲਤਾਂ ਤਲਾਕ ਦੇ ਮੁਕੱਦਮਿਆਂ ਨਾਲ ਭਰੀਆਂ ਪਈਆਂ ਨੇ। ਕਾਰਣ, ਕਿਧਰੇ ਵੀ ਸੰਤੁਸ਼ਟੀ ਨਹੀਂ ਹੈ ਅਤੇ ਅਸੰਤੁਸ਼ਟੀ ਕਲੇਸ਼ ਨੂੰ ਜਨਮ ਦਿੰਦੀ ਹੈ। ਸਾਰੀ ਦੁਨੀਆ ਦੀਆਂ ਅਦਾਲਤਾਂ ਵਿਚ ਭਰਾਵਾਂ ਦੇ ਮੁਕੱਦਮੇ, ਭਾਈ ਭਾਈ ਦੇ ਮੁਕੱਦਮੇ। ਇਕ ਭਰਾ ਦੂਸਰੇ ਭਰਾ ਤੋਂ ਸੰਤੁਸ਼ਟ ਨਹੀਂ ਹੈ, ਇਸ ਨੂੰ ਕਹਿੰਦੇ ਨੇ, ਪਰਵਾਰਿਕ ਅਸੰਤੁਸ਼ਟੀ ਔਰ ਇਹਦੇ ਨਾਲ ਪਰਵਾਰ ਨਰਕ ਬਣ ਜਾਂਦਾ ਹੈ। ਇਸ ਤਰ੍ਹਾਂ ਦੇ ਬੰਦੇ ਨੂੰ ਕਿਸੇ ਹੋਰ ਦੋਜ਼ਖ਼ ਵਿਚ ਜਾਣ ਦੀ ਲੋੜ ਨਹੀਂ, ਉਸ ਦਾ ਪਰਵਾਰ ਹੀ ਦੋਜ਼ਖ਼ ਹੈ, ਜੋ ਪਰਵਾਰ ਦੇ ਤਲ ਤੇ ਅਸੰਤੁਸ਼ਟ ਹੈ। ਵਿਵਹਾਰਕ ਅਸੰਤੁਸ਼ਟੀ, ਐਸੇ ਮਨੁੱਖ ਦਾ ਧੰਧਾ ਹੀ ਨਰਕ ਹੈ, ਕਿਉਂਕਿ ਉਹ ਆਪਣੇ ਧੰਧੇ ਵਿਚ, ਆਪਣੇ ਵਿਵਹਾਰ ਵਿਚ ਸੰਤੁਸ਼ਟ ਨਹੀਂ ਹੈ, ਆਪਣੀ ਪ੍ਰਾਲਬਧ ਤੇ ਸੰਤੁਸ਼ਟ ਨਹੀਂ ਹੈ। ਆਪਣੀ ਉਪਜੀਵਕਾ ਤੇ ਸੰਤੁਸ਼ਟ ਨਹੀਂ। ਐਸਾ ਮਨੁੱਖ ਧੰਦਾ ਕਰਦਿਆਂ ਹੋਇਆਂ, ਕੰਮ ਕਰਦਿਆਂ ਹੋਇਆਂ, ਕਿਸੇ ਹੱਦ ਤਕ ਨਰਕ ਹੀ ਭੋਗੇਗਾ, ਕਿਉਂਕਿ ਸੰਤੁਸ਼ਟ ਨਹੀਂ ਹੈ। ਲੇਕਿਨ ਇਕ ਤੀਸਰੀ ਸੰਤੁਸ਼ਟੀ ਜੋ ਧਰਮ ਨੂੰ ਜਨਮ ਦਿੰਦੀ ਹੈ, ਪ੍ਰਭੂ ਦੇ ਨੇੜੇ ਲੈ ਆਉਂਦੀ ਹੈ, ਵਿਅਕਤੀਗਤ ਅਸੰਤੁਸ਼ਟੀ। ਹੇ ਪ੍ਰਭੂ! ਬਾਕੀ ਤੇ ਸਭ ਕੁਛ ਠੀਕ ਹੈ, ਜੈਸਾ ਮੇਰਾ ਪਰਵਾਰ ਹੈ ਠੀਕ ਹੈ, ਜੈਸੀ ਮੇਰੀ ਪ੍ਰਾਲਬਧ ਹੈ ਠੀਕ ਹੈ, ਪਰ ਜੈਸਾ ਮੈਂ ਹਾਂ, ਮੈਂ ਠੀਕ ਨਹੀਂ। ਬਾਬਾ ਫ਼ਰੀਦ ਕਹਿੰਦੇ ਨੇ:-

**ਮੁਝੁ ਅਵਗਨ ਸਹ ਨਾਹੀ ਦੋਸੁ॥**

(ਅੰਗ 794)

ਹੇ ਪ੍ਰਭੂ! ਤੇਰੇ ਤੇ ਕੋਈ ਦੋਸ਼ ਨਹੀਂ, ਇਹ ਤੇਰੀ ਕਿਰਪਾ, ਤੇਰੀ ਬਖ਼ਸ਼ਿਸ਼ ਦਾ ਅਜੇ ਤਕ ਮੈਂ ਪਾਤਰ ਨਹੀਂ ਬਣ ਸਕਿਆ। ਤੇਰੇ ਤੋਂ ਮੈਨੂੰ, ਜੋ ਤੇਰੇ ਅਨੰਦ ਦੀ ਪ੍ਰਾਪਤੀ ਨਹੀਂ ਹੋ ਸਕੀ, ਤਾਂ ਕਮੀ ਮੇਰੇ ਵਿਚ ਹੈ, ਦੋਸ਼ ਮੇਰੇ ਵਿਚ ਹੈ। **ਮੁਝੁ ਅਵਗਨ ਸਹ ਨਾਹੀ ਦੋਸੁ॥** ਇਹ ਜਿਹੜੀ ਵਿਅਕਤੀਗਤ ਅਸੰਤੁਸ਼ਟੀ ਹੈ, ਇਸ ਦੇ ਵਿਚ ਮਨੁੱਖ ਇਸ ਢੰਗ ਦੀ ਸਾਧਨਾ ਕਰਦਾ ਹੈ ਕਿ ਆਪਣੇ ਆਪ ਨੂੰ ਮਹਾਨ ਬਣਾਉਂਦਾ ਹੈ, ਪਾਤਰ ਬਣਾਉਂਦਾ ਹੈ, ਪਾਤਰਤਾ ਬਣ ਜਾਂਦੀ ਹੈ, ਉਸ ਦਿਨ ਪਰਮ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਵਿਵਹਾਰਕ ਤੇ ਪਰਵਾਰਿਕ ਅਸੰਤੁਸ਼ਟੀ ਵਿਚ ਫਸਿਆ ਹੋਇਆ, ਉਹ ਬਹੁਤ ਕੁਛ ਵੀ ਬਣਾ ਲਵੇ, ਬਹੁਤ ਕੁਛ ਵੀ ਪ੍ਰਾਪਤ ਕਰ ਲਵੇ, ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਕਿ ਜ਼ਿੰਦਗੀ ਦੀ ਬਾਜ਼ੀ ਹਾਰ ਜਾਏਗਾ, ਭਾਵੇਂ ਬਹੁਤ ਕੁਛ ਪ੍ਰਾਪਤ ਕਰ ਲਵੇ, ਕਿਨਾਂ ਕੁਛ ਪ੍ਰਾਪਤ ਕਰ ਲਵੇ, ਮਹਾਰਾਜ ਕਹਿੰਦੇ ਨੇ:-

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥**

ਘਰ ਵਿਚ ਘੋੜੇ ਐਸੇ ਹੋਵਣ, ਅਸਵਾਰੀ ਦੇ ਸਾਧਨ ਐਸੇ ਹੋਵਣ, ਕਿ ਹਵਾ ਦੇ ਨਾਲ ਗੱਲਾਂ ਕਰਨ, ਐਸੇ ਘੋੜਿਆਂ ਦੇ ਉੱਪਰ ਕਾਠੀਆਂ ਪਾਈਆਂ ਹੋਵਣ ਸੋਨੇ ਦੀਆਂ। ਹਰ ਤਰ੍ਹਾਂ ਦੇ ਰਸ ਤੇ ਰੰਗ ਦੇ ਨਾਲ ਹਰਮਾਂ ਨੂੰ ਸਵਾਰ ਲਿਆ ਜਾਏ, ਮਨ ਭਾਉਂਦੇ ਪਦਾਰਥਾਂ ਨੂੰ ਰੱਖ ਲਵੇ ਅਤੇ ਪਵਣ ਨਾਲ ਗੱਲਾਂ ਕਰਦੇ ਹੋਏ ਘੋੜੇ, ਫਿਰ ਉੱਚੀਆਂ ਉੱਚੀਆਂ ਮਾੜੀਆਂ ਕੋਠੇ ਤੇ ਮੰਡਪ ਅਤੇ ਹੋਰ ਸਾਜੋ ਸਮਾਨ:-

**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥**

ਬਹੁਤ ਲੰਬਾ ਪਾਸਾਰਾ, ਬੜੀਆਂ ਬੜੀਆਂ ਹਵੇਲੀਆਂ, ਬੜੀਆਂ ਬੜੀਆਂ ਉੱਚੀਆਂ ਇਮਾਰਤਾਂ। ਦਰਅਸਲ ਜ਼ਮੀਨ ਦੇ ਉੱਤੇ ਜਦ ਮਕਾਨ ਉੱਚਾ ਉਠਦਾ ਹੈ, ਇਹਦੇ ਵਿਚ ਮਨੁੱਖ ਆਪਣੀ ਉੱਚਤਾਈ ਸਮਝ ਲੈਂਦਾ ਹੈ, ਮੈਂ ਉੱਚਾ ਉਠ ਗਿਆ ਹਾਂ। ਇਹੀ ਕਾਰਣ ਹੈ ਕਿ ਮਕਾਨ ਨੂੰ ਉੱਚਾ ਉਠਾਉਣਾ ਚਾਹੁੰਦਾ ਹੈ, ਹੁਣ ਮਕਾਨ ਹੀ ਉੱਚਾ ਨਹੀਂ ਉਠਿਆ, ਮੈਂ ਵੀ ਉੱਚਾ ਉਠ ਗਿਆ ਹਾਂ। ਮੇਰਾ ਵਿਅਕਤੀਗਤ ਜੀਵਨ ਉੱਚਾ ਹੋ ਗਿਆ ਹੈ। ਇਸ ਵਾਸਤੇ ਕਹਿੰਦੇ ਨੇ, ਮਾੜੀ, ਕੋਠਾ, ਨੀਵਾਂ ਨਹੀਂ ਚਾਹੀਦਾ, ਉੱਚਾ ਚਾਹੀਦਾ ਹੈ, ਝੰਡਾ ਉੱਚਾ ਚਾਹੀਦਾ ਹੈ, ਬੁਲੰਦ ਚਾਹੀਦਾ ਹੈ, ਬੁਲੰਦ ਝੰਡਾ ਬੁਲੰਦੀ ਦੀ ਨਿਸ਼ਾਨੀ ਬਣ ਜਾਂਦਾ ਹੈ। ਮਹਾਰਾਜ ਕਹਿੰਦੇ ਨੇ, ਇਹ ਉੱਚੀਆਂ ਉੱਚੀਆਂ ਮਾੜੀਆਂ, ਕਿਸੇ ਹੱਦ ਤਕ ਹਰ ਵਿਅਕਤੀ ਦੇ ਆਪਣੇ ਆਪਣੇ ਝੰਡੇ ਹਨ, ਜੋ ਕਿਸੇ ਨੇ ਜ਼ਮੀਨ ਦੇ ਉੱਤੇ ਗੱਡੇ ਹੋਏ ਨੇ, ਜਗਤ ਨੂੰ ਦਸਣ ਲਈ, ਕਿ ਇਹ ਮੇਰਾ ਝੰਡਾ ਹੈ ਅਤੇ ਇਤਨਾ ਉੱਚਾ ਹੈ, ਇਤਨਾ ਬੁਲੰਦ ਹੈ। ਮਹਾਰਾਜ ਕਹਿੰਦੇ ਨੇ, ਇਸ ਤਰ੍ਹਾਂ ਦਾ ਵੀ ਕਿਸੇ ਨੇ ਪਾਸਾਰਾ ਕੀਤਾ ਹੋਵੇ, ਬਹੁਤ ਵੱਡੇ ਮਹਿਲ, ਕੋਠੇ, ਮੰਡਪ ਤੇ ਮਾੜੀਆਂ ਅਤੇ ਉਨ੍ਹਾਂ ਵਿਚ ਹਰ ਤਰ੍ਹਾਂ ਦੇ ਹਾਰ ਤੇ ਸ਼ਿੰਗਾਰ ਮੌਜੂਦ ਹੋਵਣ, ਤਰ੍ਹਾਂ ਤਰ੍ਹਾਂ ਦਾ ਰਸ ਮੌਜੂਦ ਹੋਵੇ ਅਤੇ ਅਸਵਾਰੀ ਲਈ ਘੋੜੇ ਬੂਹੇ ਤੇ ਬੰਨ੍ਹੇ ਪਏ ਹੋਵਣ, ਅਸਤਬਲ ਵਿਚ ਮੌਜੂਦ ਹੋਵਣ, ਜੋ ਹਵਾ ਨਾਲ ਗੱਲਾਂ ਕਰਦੇ ਹੋਵਣ। ਫਿਰ ਸਤਿਗੁਰ ਕਹਿੰਦੇ ਨੇ, **ਚੀਜ ਕਰਨਿ ਮਨਿ ਭਾਵਦੇ॥** ਜੋ ਮਨ ਚਾਹੁੰਦਾ ਹੈ ਖਾਣ ਨੂੰ, ਜੋ ਮਨ ਚਾਹੁੰਦਾ ਹੈ ਪਹਨਣ ਨੂੰ, ਜੋ ਮਨ ਚਾਹੁੰਦਾ ਹੈ ਦੇਖਣ ਨੂੰ, ਹਰ ਤਰ੍ਹਾਂ ਦਾ ਸਾਜੋ ਸਾਮਾਨ ਉਹ ਮੁਹੱਈਆ ਕਰ ਲਵੇ, ਪ੍ਰਾਪਤ ਕਰ ਲਵੇ। ਇਧਰ ਮਨ ਵਿਚ ਇੱਛਾ ਹੋਈ, ਓਧਰ ਉਸ ਦੀ ਪੂਰਤੀ ਹੋ ਗਈ। ਮਨੁੱਖ ਦੇ ਪ੍ਰਾਣਾਂ ਵਿਚ ਬੜੀ ਪ੍ਰਬਲ ਪਿਆਸ ਹੈ ਕਿ ਮੇਰੀ ਇੱਛਾ ਤਤਛਿਨ ਪੂਰੀ ਹੋਣੀ ਚਾਹੀਦੀ ਹੈ, ਉਸ ਦੇ ਵਿਚ ਦੇਰ ਨਹੀਂ ਲਗਣੀ ਚਾਹੀਦੀ। ਇਕ ਕਲਪਨਾ ਦੀ ਗਊ ਵੀ ਮਨੁੱਖ ਨੇ ਬਣਾਈ ਹੈ, ਜਿਸ ਨੂੰ ਕਹਿੰਦੇ ਨੇ ਕਾਮਧੇਨ ਗਊ, ਜੋ ਤਤਛਿਨ ਕਾਮਨਾ ਦੀ ਪੂਰਤੀ ਕਰ ਦਿੰਦੀ ਹੈ। ਇਧਰ ਕਾਮਨਾ ਕਰੋ ਓਧਰ ਪੂਰੀ ਹੋ ਗਈ, ਇਸ ਤਰ੍ਹਾਂ ਦਾ ਕਲਪਨਾ ਦਾ ਇਕ ਬ੍ਰਿਛ ਵੀ ਬਣਾਇਆ ਹੋਇਆ ਹੈ, ਜਿਸ ਨੂੰ ਕਹਿੰਦੇ ਨੇ ਕਲਪ ਬ੍ਰਿਛ। ਇਧਰ ਕਲਪ ਕਰੋ, ਓਧਰ ਦਰਖ਼ਤ ਨੇ ਸਾਰੀਆਂ ਕਲਪਨਾਵਾਂ ਦੀ ਪੂਰਤੀ ਕਰ ਦਿੱਤੀ,

ਸਾਰੀਆਂ ਇੱਛਾਵਾਂ ਦੀ ਪੂਰਤੀ ਕਰ ਦਿੱਤੀ। ਵੈਸੇ ਮੈਂ ਆਪ ਦੀ ਗਿਆਤ ਲਈ ਦਸਾਂ, ਸਮੂਹ ਬ੍ਰਹਮੰਡ ਵਿਚ ਕੋਈ ਐਸਾ ਬ੍ਰਿਛ ਨਹੀਂ ਹੈ, ਜਿਸਦੇ ਥੱਲੇ ਬੈਠੋ ਅਤੇ ਕਲਪਨਾ ਕਰੋ ਕਿ ਤਤਛਿਨ ਪੂਰੀ ਹੋ ਜਾਏ, ਗਊਆਂ ਤੇ ਹਨ ਪਰ ਐਸੀ ਕੋਈ ਗਊ ਨਹੀਂ ਜੋ ਕਾਮਨਾਵਾਂ ਦੀ ਪੂਰਤੀ ਕਰ ਦੇਵੇ। ਬ੍ਰਿਛ ਤੇ ਬਥੇਰੇ ਹਨ, ਬਾਕੀ ਕਲਪ ਬ੍ਰਿਛ, ਕਲਪਨਾ ਦਾ ਹੀ ਬ੍ਰਿਛ ਹੈ। ਕਿਉਂਕਿ ਮਨੁੱਖ ਦੀ ਕਲਪਨਾ ਦੇ ਅੰਦਰ ਬਾਰ ਬਾਰ ਇਹੋ ਦੌਰ ਚਲਦਾ ਹੈ, ਕਿ ਕੁਛ ਐਸਾ ਹੋਵੇ ਕਿ ਮੈਂ ਇੱਛਾ ਕਰਾਂ ਤੇ ਤਤਛਿਨ ਪੂਰੀ ਹੋ ਜਾਏ। ਕੋਈ ਐਸਾ ਪਹਾੜ, ਕੋਈ ਐਸਾ ਦੇਵਤਾ, ਕੋਈ ਐਸਾ ਸੰਤ, ਕੋਈ ਐਸੀ ਗਊ, ਕੋਈ ਐਸਾ ਬ੍ਰਿਛ, ਕੋਈ ਐਸਾ ਗ੍ਰਿਹ, ਕੋਈ ਐਸਾ ਨੱਛਤਰ ਹੋਵੇ, ਜਿਸ ਦੇ ਸਾਹਮਣੇ ਮੈਂ ਬੈਠਾਂ ਤੇ ਇੱਛਾ ਕਰਾਂ ਤਤਛਿਨ ਪੂਰੀ ਹੋ ਜਾਏ। ਤਤਛਿਨ ਇੱਛਾ ਕੋਈ ਵੀ ਪੂਰੀ ਨਹੀਂ ਹੁੰਦੀ, ਵਕਤ ਲਗਦਾ ਹੈ, ਸਮਾਂ ਲਗਦਾ ਹੈ ਔਰ ਉਸ ਦੇ ਲਈ ਸਬਰ ਚਾਹੀਦਾ ਹੈ। ਸ਼ਾਇਦ ਇਸੇ ਵਾਸਤੇ ਬਾਬੇ ਫਰੀਦ ਨੇ ਕਿਹਾ ਹੈ ਕਿ:-

**ਸਰਬ ਏਹੋ ਸੁਆਉ ਜੇ ਤੂੰ ਬੰਦਾ ਦਿੜ ਕਰਹਿ॥**
**ਵਧਿ ਥੀਵਹਿ ਦਰਿਆਉ ਟੁਟਿ ਨ ਥੀਵਹਿ ਵਾਹੜਾ॥**

(ਅੰਗ 1384)

ਸਬਰ ਵਾਲੇ ਬੰਦੇ ਸਾਗਰ ਦੀ ਤਰ੍ਹਾਂ ਹੋ ਜਾਂਦੇ ਨੇ, ਛੋਟੇ ਛੋਟੇ ਨਦੀ ਨਾਲਿਆਂ ਦੀ ਤਰ੍ਹਾਂ ਨਹੀਂ, ਉਹ ਤੇ ਮਹਾਨ ਹੋ ਜਾਂਦੇ ਨ। ਪਰ ਸਾਹਿਬ ਕਹਿੰਦੇ ਨੇ, ਐਸਾ ਵੀ ਹੋ ਜਾਏ, ਉਸੇ ਵਕਤ ਉਸ ਦੀ ਇੱਛਾ ਦੀ ਪੂਰਤੀ ਵੀ ਹੋ ਜਾਏ।

**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥**

ਕੋਈ ਅਗਰ ਇਸ ਤਰ੍ਹਾਂ ਦੀਆਂ ਮਹਲ ਮਾੜੀਆਂ ਵਿਚ, ਤਰ੍ਹਾਂ ਤਰ੍ਹਾਂ ਦੇ ਹਰਮਾਂ ਵਿਚ, ਫਸਿਆ ਹੋਇਆ ਮਨੁੱਖ ਹੈ, ਮਹਾਰਾਜ ਕਹਿੰਦੇ ਨੇ, ਉਸ ਨੂੰ ਹਰੀ ਦੀ ਸੂਝ ਨਹੀਂ ਆਉਂਦੀ, ਹਰੀ ਦੀ ਸਮਝ ਨਹੀਂ ਆਉਂਦੀ, ਇਹਦੇ ਨਾਲ ਕੀ ਹੁੰਦਾ ਹੈ, ਉਹ ਆਪਣਾ ਜੀਵਨ ਹਾਰ ਜਾਂਦਾ ਹੈ। ਇਕ ਜੁਆਰੀ ਧਨ ਹਾਰਦਾ ਹੈ, ਸੰਪਦਾ ਹਾਰਦਾ ਹੈ, ਕੋਈ ਆਪਣੇ ਕਪੜੇ ਹਾਰਦਾ ਹੈ, ਗਹਿਣੇ ਹਾਰ ਦਿੰਦਾ ਹੈ। ਇਤਿਹਾਸ ਵਿਚ ਐਸਾ ਵੀ ਜ਼ਿਕਰ ਹੈ, ਕਿ ਕੋਈ ਜੂਏ ਵਿਚ ਆਪਣੀ ਇਸਤਰੀ ਵੀ ਹਾਰ ਦਿੰਦਾ ਸੀ। ਪਰ ਇਹ ਤੇ ਬਹੁਤ ਵੱਡੀ ਬਦਕਿਸਮਤੀ ਹੈ, ਇਹ ਤੇ ਆਪਣੇ ਆਪ ਨੂੰ ਹਾਰ ਕਿ ਚਲਿਆ ਹੈ। ਭਗਤ ਕਬੀਰ ਕਹਿੰਦੇ ਨੇ:-

**ਚਲੇ ਜੁਆਰੀ ਦੋਇ ਹਥ ਝਾਰਿ॥**

(ਅੰਗ 1158)

ਇਹ ਦੋਵੇਂ ਹਥ ਝਾੜ ਕੇ ਜੁਆਰੀ ਜਾ ਰਿਹਾ ਹੈ। ਇਹ ਚਾਰ ਕੰਧਿਆਂ ਤੇ ਕੌਣ ਜਾ ਰਿਹਾ ਹੈ? ਇਹ ਮਰਗ ਘਾਟ ਦੀ ਤਰਫ਼ ਕੌਣ ਜਾ ਰਿਹਾ ਹੈ? ਇਹ ਉਹ ਜੁਆਰੀ ਹੈ, ਜੋ ਜੀਵਨ ਹਾਰ ਗਿਆ ਹੈ, ਜ਼ਿੰਦਗੀ ਹਾਰ ਗਿਆ ਹੈ। ਜੇਤੂ ਤੇ ਓਹੀ ਹੈ, ਜਿਸ ਨੂੰ ਪਰਮ ਜ਼ਿੰਦਗੀ ਮਿਲ ਜਾਏ, ਜਿਹਦੇ ਵਿਚ ਮੌਤ ਨਾ ਹੋਵੇ, ਪਰ ਇਹ ਤੇ ਹਾਰ ਕੇ ਜਾ ਰਿਹਾ ਹੈ। ਇਸ ਨੂੰ ਪਰਮ ਜ਼ਿੰਦਗੀ ਨਹੀਂ ਮਿਲੀ, ਇਸ ਨੂੰ ਪਰਮ ਜੀਵਨ ਨਹੀਂ ਮਿਲਿਆ, ਇਹ ਹਾਰ ਕੇ ਚਲਿਆ ਹੈ। **ਚਲੇ ਜੁਆਰੀ ਦੋਇ ਹਥ ਝਾਰਿ॥** ਸਾਹਿਬ ਕਹਿੰਦੇ ਨੇ,**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥**

**ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥**

**ਮਹਲਿਤ**, ਮਹਲਾਤ ਨੂੰ ਵੇਖ ਕੇ, ਆਪਣਾ ਲੰਬਾ ਚੌੜਾ ਪਸਾਰਾ ਵੇਖ ਕੇ, ਤਰ੍ਹਾਂ ਤਰ੍ਹਾਂ ਦੀਆਂ ਫ਼ਰਮਾਇਸ਼ਾਂ ਦੀ ਪੂਰਤੀ ਵੇਖ ਕੇ, ਮੌਤ ਭੁਲ ਗਈ, ਜਨਮ ਚੇਤੇ ਰਿਹਾ, ਜੀਵਨ ਚੇਤੇ ਰਿਹਾ, ਮਰਨ ਭੁਲ ਗਿਆ। ਧਰਮ ਦਾ ਜਨਮ ਮੌਤ ਦੇ ਚਿੰਤਨ

ਤੋਂ ਹੈ, ਕਾਲ ਦੇ ਚਿੰਤਨ ਤੋਂ ਹੀ ਅਕਾਲ ਦਾ ਜਨਮ ਹੈ। ਜਦ ਕੋਈ ਕਾਲ ਦਾ ਚਿੰਤਨ ਕਰਦਾ ਹੈ, ਮੌਤ ਦਾ ਚਿੰਤਨ ਕਰਦਾ ਹੈ, ਉਸ ਨੂੰ ਉਹ ਜੀਵਨ ਪ੍ਰਾਪਤ ਹੋ ਜਾਂਦਾ ਹੈ, ਜਿਹਦੇ ਵਿਚ ਮੌਤ ਨਹੀਂ। ਆਖ਼ਿਰ ਐਸੀ ਕੀ ਖ਼ੂਬੀ ਹੈ ਮੌਤ ਦੇ ਚਿੰਤਨ ਵਿਚ, ਕਿਉਂਕਿ ਜਿਸ ਨੂੰ ਆਪਣੀ ਮੌਤ ਚੇਤੇ ਹੈ, ਉਹ ਕਿਸੇ ਨਾਲ ਛਲ ਨਹੀਂ ਕਰ ਸਕੇਗਾ, ਕਪਟ ਨਹੀਂ ਕਰੇਗਾ, ਕਿਸੇ ਨਾਲ ਧੋਖਾ ਨਹੀਂ ਕਰ ਸਕੇਗਾ, ਕਿਸੇ ਤੇ ਜਬਰ ਨਹੀਂ ਕਰ ਸਕੇਗਾ, ਕਿਸੇ ਨਾਲ ਝੂਠ ਨਹੀਂ ਬੋਲ ਸਕੇਗਾ ਔਰ ਕਿਸੇ ਦਾ ਹੱਥਿਆਏਗਾ ਨਹੀਂ। ਅਗਰ ਹੱਥਿਆਇਆ ਇਸ ਨੇ, ਉਸ ਨੂੰ ਪੂਰਨ ਤੌਰ ਤੇ ਸਫਲਤਾ ਮਿਲੀ ਹੈ, ਤਾਂ ਸਮਝ ਲੈਣਾ ਉਸ ਨੂੰ ਮੌਤ ਚੇਤੇ ਨਹੀਂ, ਜੀਵਨ ਚੇਤੇ ਹੈ, ਜਨਮ ਚੇਤੇ ਹੈ, ਐਸੇ ਮਨੁੱਖ ਦੀ ਦਰਿਸ਼ਟੀ ਆਪਣੇ ਆਪ ਵਿਚ ਨਹੀਂ ਹੁੰਦੀ ਜੋ ਅਸੰਤੁਸ਼ਟ ਹੈ। ਉਸ ਦੀ ਦਰਿਸ਼ਟੀ ਪਰਾਏ ਘਰ ਵਿਚ ਹੁੰਦੀ ਹੈ ਔਰ ਇਹੀ ਆਚਰਣ ਤੋਂ ਗਿਰੀ ਹੋਈ ਗੱਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਨੇ ਮੰਨ ਲਈ ਹੈ ਕਿ:-

**ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥**

(ਅੰਗ 526)

ਦਰਿਸ਼ਟੀ ਪਰਾਏ ਤਨ ਤੇ ਜੋ ਟਿਕ ਗਈ ਹੈ, ਤਾਂ ਦਰਿਸ਼ਟੀ ਦੁਰਾਚਾਰੀ ਹੋ ਗਈ। ਅਗਰ ਦਰਿਸ਼ਟੀ ਪਰਾਏ ਧਨ ਤੇ ਟਿਕ ਗਈ, ਤਾਂ ਦਰਿਸ਼ਟੀ ਚੋਰ ਹੋ ਗਈ। ਜਿਸ ਦੀ ਦਰਿਸ਼ਟੀ ਚੋਰ ਹੋ ਗਈ, ਜਿਸ ਦੀ ਦਰਿਸ਼ਟੀ ਯਾਰ ਹੋ ਗਈ, ਉਸ ਨੂੰ ਹੱਥਾਂ ਪੈਰਾਂ ਨਾਲ ਚੋਰੀ ਕਰਦਿਆਂ ਦੇਰ ਨਹੀਂ ਲਗੇਗੀ, ਉਸ ਦੇ ਹਥ ਪੈਰ ਦੁਰਾਚਾਰੀ ਹੁੰਦਿਆਂ ਦੇਰ ਨਹੀਂ ਲਗੇਗੀ, ਕਿਉਂਕਿ ਦਰਿਸ਼ਟੀ ਦੁਰਾਚਾਰੀ ਹੋ ਗਈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ, ਮਹਾਨ ਹੈ ਉਹ ਮਨੁੱਖ ਕਿ ਜੋ:-

**ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲ ਜਾਈ॥**

(ਅੰਗ 1329)

ਜੋ ਆਪਣੀ ਦਰਿਸ਼ਟੀ ਨੂੰ ਬੰਧਨ ਪਾਵੇ, ਪਰਾਏ ਧਨ ਤੇ ਨਾ ਟਿਕੇ। ਪਰ ਜੇ ਅੰਦਰ ਅਸੰਤੁਸ਼ਟੀ ਹੈ, ਐਸੇ ਮਨੁੱਖ ਦੀ ਦਰਿਸ਼ਟੀ ਪਰਾਏ ਧਨ ਤੇ ਹੀ ਟਿਕੇਗੀ, ਆਪਣੇ ਧਨ ਤੇ ਟਿਕ ਨਹੀਂ ਸਕਦੀ, ਕਿਉਂਕਿ ਉਹ ਆਪਣੇ ਧਨ ਵਿਚ ਸੰਤੁਸ਼ਟ ਨਹੀਂ ਹੈ, ਤਾਂ ਦਰਿਸ਼ਟੀ ਚਲੀ ਗਈ ਹੈ ਪਰਾਏ ਧਨ ਤੇ। ਆਪਣੇ ਪਰਵਾਰ, ਆਪਣੀ ਪਤਨੀ, ਇਹਦੇ ਵਿਚ ਇਹ ਸੰਤੁਸ਼ਟ ਨਹੀਂ ਹੈ, ਤਾਂ ਦਰਿਸ਼ਟੀ ਚਲੀ ਗਈ ਹੈ ਪਰ ਨਾਰੀ ਤੇ, ਤਾਂ ਦਰਿਸ਼ਟੀ ਤੇ ਦੁਰਾਚਾਰੀ ਹੋ ਗਈ, ਦਰਿਸ਼ਟੀ ਤੇ ਚੋਰ ਹੋ ਗਈ। ਚਾਰੋਂ ਪਾਸੇ ਚੋਰ ਦਰਿਸ਼ਟੀਆਂ ਹੀ ਘੁੰਮ ਰਹੀਆਂ ਹਨ, ਦੁਰਾਚਾਰੀ ਦਰਿਸ਼ਟੀਆਂ ਹੀ ਘੁੰਮ ਰਹੀਆਂ ਹਨ। ਜਗਤ ਦਾ ਵਾਤਾਵਰਨ ਬਹੁਤ ਮੈਲਾ ਹੈ, ਕਿਉਂਕਿ ਹੱਥਾਂ, ਪੈਰਾਂ ਦੀ ਇਤਨੀ ਲੰਬੀ ਪਹੁੰਚ ਨਹੀਂ ਜਿਤਨੀ ਦਰਿਸ਼ਟੀ ਦੀ ਪਹੁੰਚ ਹੈ। ਅੱਖਾਂ ਬਹੁਤ ਦੂਰ ਤੱਕ ਵੇਖਦੀਆਂ ਹਨ, ਹੱਥ ਇਤਨੀ ਦੂਰ ਤਕ ਨਹੀਂ ਜਾ ਸਕਦੇ, ਜਿਤਨੀ ਦੂਰ ਤਕ ਔਰ ਜਿਤਨੀ ਜਲਦੀ ਦਰਿਸ਼ਟੀ ਚਲੀ ਜਾਂਦੀ ਹੈ। ਪਰ ਦਰਿਸ਼ਟੀ ਦੁਰਾਚਾਰੀ ਹੋਵੇ, ਦਰਿਸ਼ਟੀ ਚੋਰ ਹੋਵੇ, ਕਿਉਂਕਿ ਜਿਸ ਦੇ ਅੰਦਰ ਅਸੰਤੁਸ਼ਟੀ ਹੈ, ਉਸ ਦੀ ਦਰਿਸ਼ਟੀ ਬਾਰ ਬਾਰ ਦੂਸਰਿਆਂ ਦੇ ਤਨ ਤੇ ਟਿਕੇਗੀ, ਜਿਸ ਦੇ ਅੰਦਰ ਅਸੰਤੁਸ਼ਟੀ ਹੈ ਉਸ ਦੀ ਦਰਿਸ਼ਟੀ ਬਾਰ ਬਾਰ ਦੂਸਰਿਆਂ ਦੇ ਧਨ ਤੇ ਟਿਕੇਗੀ ਔਰ ਜੇ ਦੂਜਿਆਂ ਦੇ ਧਨ ਤੇ ਟਿਕੀ ਹੈ ਤੇ ਦੂਜੇ ਦਾ ਧਨ ਖ਼ਤਰੇ ਵਿਚ ਹੈ। ਦੂਜੇ ਦੇ ਤਨ ਤੇ ਟਿਕੀ ਹੈ, ਦੂਜੇ ਦੀ ਅਸਮਤ ਖ਼ਤਰੇ ਵਿਚ ਹੈ। ਅਸੰਤੁਸ਼ਟ ਮਨੁੱਖਾਂ ਕਰਕੇ ਹੀ ਸੰਸਾਰ ਵਿਚ ਕਿਸੇ ਦੀ ਅਸਮਤ ਖ਼ਤਰੇ ਵਿਚ ਹੈ, ਕਿਸੇ ਦਾ ਧਨ ਸੰਪਦਾ ਖ਼ਤਰੇ ਵਿਚ ਹੈ। ਇਸ ਵਾਸਤੇ ਧਰਮ ਦਾ ਮੂਲ ਗੁਣ ਹੈ ਸੰਤੁਸ਼ਟ ਹੋਣਾ। ਸਾਹਿਬ ਕਹਿੰਦੇ ਨੇ, **ਮਹਲਾਤਿ** ਨੂੰ ਵੇਖ ਕੇ, ਮਰਨਾ ਭੁਲ ਗਿਆ ਹੈ ਤਾਂ ਦਰਿਸ਼ਟੀ ਚਾਰੋਂ ਪਾਸੇ ਸੰਸਾਰ ਵਿਚ ਭਟਕ ਰਹੀ ਹੈ, ਇਕ ਦਿਨ ਐਸਾ ਹੋਇਆ ਕਿ:-

**ਜਰੁ ਆਈ ਜੋਬਨਿ ਹਾਰਿਆ॥੧੭॥**

**ਜਰੁ ਆਈ**, ਬੁਢੇਪਾ ਆ ਗਿਆ, ਬਿਰਧ ਅਵਸਥਾ ਆ ਗਈ। **ਜਰੁ ਆਈ ਜੋਬਨਿ ਹਾਰਿਆ॥** ਜਰੁ, ਬੁਢੇਪਾ ਆਇਆ, ਇਹਨੇ ਜਵਾਨੀ ਨੂ ਹਰਾ ਦਿੱਤਾ। ਅਕਸਰ ਅਸੀਂ ਐਸਾ ਵੇਖਦੇ ਹਾਂ ਤੇ ਸੁਣਦੇ ਹਾਂ, ਕਿ ਜੁਆਨੀ ਬੁਢੇਪੇ ਨੂੰ

ਹਰਾ ਦਿੰਦੀ ਹੈ। ਅਗਰ ਇਕ ਬੁੱਢਾ ਅਤੇ ਜਵਾਨ ਝਗੜਨ, ਤਾਂ ਸਪਸ਼ਟ ਹੈ, ਜੁਆਨ ਜਿੱਤ ਜਾਏਗਾ, ਬੁੱਢਾ ਹਾਰ ਜਾਏਗਾ। ਇਕ ਬੁੱਢਾ ਦੌੜ ਲਾਏ, ਇਕ ਜੁਆਨ ਦੌੜੇ, ਬੁੱਢਾ ਪਿੱਛੇ ਰਹਿ ਜਾਏਗਾ, ਜੁਆਨ ਅੱਗੇ ਨਿਕਲ ਜਾਏਗਾ। ਪਰ ਸਾਹਿਬ ਕਹਿੰਦੇ ਨੇ, ਬੁਢੇਪਾ ਆਪਣੇ ਆਪ ਵਿਚ ਇਤਨਾ ਪ੍ਰਬਲ ਹੈ, ਜਦ ਕਿਸੇ ਤੇ ਆਉਂਦਾ ਹੈ, ਜੁਆਨੀ ਹਾਰ ਜਾਂਦੀ ਹੈ, ਜੋਬਨ ਹਾਰ ਜਾਂਦਾ ਹੈ, ਜੋਬਨ ਦੇ ਉੱਪਰ ਹੀ ਟੁੱਟ ਪੈਂਦਾ ਹੈ ਬੁਢੇਪਾ। ਵਿਅਕਤੀਗਤ ਤਲ ਤੇ ਜਦ ਬੁਢੇਪਾ ਆਉਂਦਾ ਹੈ, ਜਰ ਅਵਸਥਾ ਆਉਂਦੀ ਹੈ, ਜੁਆਨੀ ਰੁਖ਼ਸਤ ਹੋ ਜਾਂਦੀ ਹੈ, ਜਵਾਨੀ ਨੂੰ ਮਿਟਾ ਕੇ ਰਖ ਦਿੰਦਾ ਹੈ। ਇਸ ਵਾਸਤੇ ਵੇਖਣ ਵਿਚ ਆਇਆ ਹੈ, ਜੀਂਵਦਿਆਂ ਜੀ ਵੀ ਮਨੁੱਖ ਦੋ ਦਫ਼ਾ ਮਰਦਾ ਹੈ। ਕਿਸੇ ਜਵਾਨ ਨੂੰ ਪੁਛੀਏ ਤੇਰਾ ਬਚਪਨਾ ਕਿੱਥੇ ਗਿਆ, ਕਹਿੰਦਾ ਹੈ, ਮਰ ਗਿਆ, ਕਿਸੇ ਬੁੱਢੇ ਨੂੰ ਪੁਛੀਏ ਤੇਰੀ ਜੁਆਨੀ ਕਿੱਥੇ ਗਈ, ਕਹਿੰਦਾ ਹੈ ਮਰ ਗਈ ਅਤੇ ਜੁਆਨੀ ਨੂੰ ਕਿਸ ਨੇ ਮਾਰਿਆ ਬੁਢੇਪੇ ਨੇ, ਬਚਪਨੇ ਨੂੰ ਕਿਸ ਨੇ ਮਾਰਿਆ ਜੁਆਨੀ ਨੇ। ਠੀਕ ਹੈ ਜੁਆਨੀ ਬਲਵਾਨ ਹੈ, ਬਚਪਨੇ ਨੂੰ ਮਾਰ ਗਈ, ਪਰ ਇਕ ਪਾਸੇ ਬੁਢੇਪਾ ਇਤਨਾ ਬਲਵਾਨ ਹੈ, ਜੁਆਨੀ ਨੂੰ ਮਾਰ ਗਿਆ। ਸਾਹਿਬ ਕਹਿੰਦੇ ਨੇ, **ਜਰੁ ਆਈ ਜੋਬਨਿ ਹਾਰਿਆ॥** ਇਧਰ ਬੁਢੇਪਾ ਆਇਆ,ਓਧਰ ਜੁਆਨੀ ਹਾਰ ਗਈ, ਤੇ ਜੈਸੇ ਜੁਆਨੀ ਹਾਰ ਗਈ, ਇਹ ਹਰਮ ਬੇਮਜ਼ਾ ਹੋ ਗਏ, ਇਹ ਮਹਲ ਮਾੜੀਆਂ ਬੇਰਸੀਆਂ ਹੋ ਗਈਆਂ, ਇਹ ਰੂਪ ਰੰਗ ਸਭ ਬੇਰਸੇ ਹੋ ਗਏ, ਸਭ ਫਿੱਕੇ ਪੈ ਗਏ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਕਿ ਤੂੰ ਵਾਸਤਵਿਕ ਵਿਅਕਤੀਗਤ ਸੰਤੁਸ਼ਟੀ ਨੂੰ ਪੈਦਾ ਕਰ ਤਾਕਿ ਤੂੰ ਆਪਣੇ ਅੰਦਰੋਂ ਪਰਮਾਤਮਾ ਨੂੰ ਪ੍ਰਗਟ ਕਰ ਸਕੇਂ ਤੇ ਪਰਮਾਤਮਾ ਨੂੰ ਪ੍ਰਾਪਤ ਕਰ ਸਕੇਂ।



**ਸਲੋਕੁ ਮਹਲਾ ੧॥**

**ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**
**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥੧॥**

**ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥** ਅਠਾਰਵੀਂ ਪਉੜੀ, ਇਸ ਦੇ ਨਾਲ ਉਚਾਰਨ ਕੀਤਾ ਹੋਇਆ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਸਲੋਕ। ਵੈਸੇ ਇਸ ਪਉੜੀ ਦੇ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਤਿੰਨ ਸਲੋਕ ਨੇ। ਇਨ੍ਹਾਂ ਤਿੰਨਾਂ ਸਲੋਕਾਂ ਵਿਚ ਉਸ ਮੂਲ ਚਰਚਾ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਅੱਗੇ ਰਖਿਆ ਹੈ, ਜੋ ਕਰੀਬਨ ਕਰੀਬਨ ਸਾਡੇ ਦੇਸ਼ ਵਿਚ ਵਿਆਪਕ ਤੌਰ ਤੇ ਚਲ ਰਹੀ ਹੈ ਤੇ ਮੰਨੀ ਜਾਂਦੀ ਹੈ। ਉਹ ਹੈ ਸੂਤਕ ਅਤੇ ਪਾਤਕ। ਕਿਸੇ ਘਰ ਵਿਚ ਜੀਵ ਦਾ ਜਨਮ ਹੋ ਗਿਆ, ਪ੍ਰਾਣੀ ਦਾ ਜਨਮ ਹੋਇਆ, ਜਾਂ ਮਿਰਤੂ ਹੋ ਗਈ ਹੈ। ਐਸੇ ਘਰ ਬਾਰੇ ਉਹ ਕਹਿੰਦੇ ਨੇ, ਇਸ ਘਰ ਨੂੰ ਸੂਤਕ ਲਗਿਆ ਹੋਇਆ ਹੈ, ਇਸ ਘਰ ਨੂੰ ਪਾਤਕ ਲਗਿਆ ਹੋਇਆ ਹੈ। ਇਸ ਘਰ ਦਾ ਅੰਨ ਭਿਟਿਆ ਹੋਇਆ ਹੈ, ਇਸ ਘਰ ਦਾ ਦਾਨ ਭਿਟਿਆ ਹੋਇਆ ਹੈ। ਮਹਾਰਾਜ ਜੀ ਦਾ ਇਹ ਨਜ਼ਰੀਆ, ਕਿਉਂਕਿ ਜਨਮ ਤੇ ਮਰਨ ਕਰੀਬਨ ਕਰੀਬਨ ਪ੍ਰਿਥਵੀ ਤੇ ਚਲ ਹੀ ਰਿਹਾ ਹੈ ਔਰ ਵਿਆਪਕ ਪੱਧਰ ਤੇ ਚਲ ਰਿਹਾ ਹੈ। ਇਸ ਸੂਤਕ ਤੇ ਪਾਤਕ ਨੂੰ ਗੁਰੂ ਮਹਾਰਾਜ ਜੀ ਕਹਿੰਦੇ ਨੇ:-

**ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥**

ਇਹ ਐਂਵੇ ਦੁਬਿਧਾ ਵਿਚ ਪੈਣਾ ਹੈ, ਸਾਰੇ ਦਾ ਸਾਰਾ ਸੂਤਕ ਅਗਿਆਨ ਹੈ:-

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥**

ਜੰਮਣਾ ਤੇ ਮਰਣਾ ਪ੍ਰਭੂ ਦੀ ਰਜ਼ਾ ਵਿਚ ਹੈ ਅਤੇ ਜੇ ਜੰਮਣ ਨੂੰ ਸੂਤਕ ਮੰਨ ਲਈਏ, ਮਰਣ ਨੂੰ ਪਾਤਕ ਮੰਨ ਲਈਏ, ਘਰ ਵਿਚ ਤੇ ਸੂਤਕ ਪਾਤਕ ਲਗਿਆ ਹੋਇਆ ਹੈ ਤਾਂ ਪਰਮਾਤਮਾ ਦਾ ਜਿਹੜਾ ਵਿਧਾਨ ਹੈ, ਉਸ ਨੂੰ ਵੀ ਸੂਤਕ ਪਾਤਕ ਲਗ ਗਿਆ। ਫਿਰ ਜੋ ਪਰਮਾਤਮਾ ਦਾ ਬਣਾਇਆ ਹੋਇਆ ਜਨਮ ਤੇ ਮਰਣ ਦਾ ਵਿਧਾਨ ਹੈ, ਇਹ ਅਸ਼ੁਧ ਹੋ ਗਿਆ, ਇਹ ਅਪਵਿੱਤਰ ਹੋ ਗਿਆ। ਕਿਉਂਕਿ ਜਨਮਦਿਆਂ ਹੀ ਘਰ ਨੂੰ ਸੂਤਕ ਲਗਣਾ ਹੈ, ਮਰਣ ਤੇ ਘਰ ਨੂੰ ਪਾਤਕ ਲਗਣਾ ਹੈ, ਅਤੇ ਮੌਤ ਤੇ ਜਨਮ ਜੋ ਪ੍ਰਭੂ ਨੇ ਬਣਾਏ ਨੇ, ਵਾਸਤਵਿਕ ਇਹ ਸੂਤਕ ਤੇ ਪਾਤਕ ਹੈ। ਇਹ ਬਣਾਏ ਪ੍ਰਭੂ ਨੇ ਤੇ ਪ੍ਰਭੂ ਨੇ ਹੀ ਇਕ ਅਸੂਤ ਵਿਧਾਨ ਨੂੰ ਜਨਮ ਦਿੱਤਾ ਹੈ, ਇਕ ਅਸੂਤ ਕਿਰਿਆ ਨੂੰ ਜਨਮ ਦਿੱਤਾ ਹੈ। ਅਚੇਤ ਅਵਸਥਾ ਵਿਚ ਅਸੀਂ ਕੈਸੀਆਂ ਕੈਸੀਆਂ ਅਣਗਹਿਲੀਆਂ ਜਗਤ ਵਿਚ ਰਖਦੇ ਹਾਂ ਔਰ ਖ਼ਾਸ ਕਰਕੇ ਉਹ ਵੀ ਧਰਮ ਦੇ ਨਾਮ ਤੇ। ਇਹ ਸੂਤਕ ਪਾਤਕ ਧਰਮ ਮਨੁੱਖਾਂ ਦੇ ਪਰਚਾਰ ਕਰਕੇ ਅੱਜ ਤਕ ਇਸ ਦੇਸ਼ ਵਿਚ ਮੰਨਿਆ ਜਾ ਰਿਹਾ ਹੈ। ਮਹਾਰਾਜ ਕਹਿੰਦੇ ਨੇ:-

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**

ਅਗਰ ਸੂਤਕ ਨੂੰ ਮੰਨਿਆ ਤਾਂ ਫਿਰ ਇਸ ਤੋਂ ਬਚਿਆ ਹੋਇਆ ਕੋਈ ਵੀ ਘਰ ਨਹੀਂ ਹੈ। ਇਕ ਪ੍ਰਸ਼ਨ ਖੜਾ ਹੋਵੇਗਾ ਹਰ ਘਰ ਵਿਚ ਤੇ ਰੋਜ਼ ਜਨਮ ਮਰਣ ਨਹੀਂ ਹੈ। ਕਿਸੇ ਕਿਸੇ ਘਰ ਵਿਚ ਹੈ, ਤਾਂ ਸੂਤਕ ਪਾਤਕ ਕਿਸੇ ਕਿਸੇ ਘਰ ਵਿਚ ਹੋ ਸਕਦਾ ਹੈ। ਜਿਸ ਘਰ ਵਿਚ ਬੱਚੇ ਦਾ ਜਨਮ ਹੋਇਆ, ਜਾਂ ਜਿਸ ਘਰ ਵਿਚ ਅਰਥੀ ਉਠ ਰਹੀ ਹੈ, ਉਸ ਘਰ ਵਿਚ ਸੂਤਕ ਪਾਤਕ ਹੋਵੇਗਾ। ਪਰ ਮਹਾਰਾਜ ਕਹਿੰਦੇ ਨੇ ਨਹੀਂ, **ਸਭ ਤੈ ਸੂਤਕੁ ਹੋਇ॥** ਸਾਰੇ ਘਰਾਂ ਦੇ ਵਿਚ ਸੂਤਕ ਤੇ ਪਾਤਕ ਹੈ ਔਰ ਸਾਰੇ ਘਰਾਂ ਵਿਚ ਹਰ ਰੋਜ਼ ਜਨਮ ਤੇ ਮਰਨ ਚਲ ਰਿਹਾ ਹੈ। ਕਿਤਨੀ ਗਹਿਰੀ ਦਰਿਸ਼ਟੀ ਹੈ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ। ਇੱਥੇ ਬੰਦੇ ਨੇ ਤਰਕ ਖੜੀ ਕਰ ਦੇਣੀ ਹੈ, ਹਰ ਘਰ ਵਿਚ, ਹਰ ਸਮੇਂ ਜਨਮ ਤੇ ਮਰਣ ਨਹੀਂ। ਕਿਸੇ ਘਰ ਵਿਚ ਅੱਜ ਮਿਰਤੂ ਹੈ, ਕਿਸੇ ਘਰ ਵਿਚ ਨਹੀਂ ਹੈ। ਕਿਸੇ ਘਰ ਵਿਚ ਅੱਜ ਕਿਸੇ ਪ੍ਰਾਣੀ ਦਾ ਜਨਮ ਹੋਇਆ, ਕਿਸੇ ਬੱਚੇ ਦਾ ਜਨਮ ਹੋਇਆ, ਕਿਸੇ ਘਰ ਵਿਚ ਨਹੀਂ ਹੋਇਆ, ਪਰ ਆਪ ਕਹਿੰਦੇ ਨੇ, **ਸਭ ਤੈ ਸੂਤਕੁ ਹੋਇ॥** ਫਿਰ ਸੂਤਕ ਤਾਂ ਸਾਰੇ ਘਰਾਂ ਵਿਚ ਹੈ, ਸਾਰਿਆਂ ਨੂੰ ਲਗੇਗਾ। ਸੂਤਕ ਤੋਂ ਕੋਈ ਘਰ ਬਚ ਨਹੀਂ ਸਕਦਾ:-

**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**

ਪ੍ਰਥਮ, ਅਸੀਂ ਜੋ ਅੱਗ ਜਲਾਂਦੇ ਹਾਂ, ਖ਼ਾਸ ਕਰਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਸਮੇਂ ਵਿਚ ਜੋ ਲਕੜਾਂ ਜਲਾਈਆਂ ਜਾਂਦੀਆਂ ਸਨ, ਆਖ਼ਿਰ ਉਨ੍ਹਾਂ ਵਿਚ ਸੂਖਸ਼ਮ ਜ਼ਰਾਸੀਮ ਸਨ, ਉਸ ਦੇ ਵਿਚ ਕੀੜੇ ਹਨ, ਮਹਾਰਾਜ ਕਹਿੰਦੇ ਨੇ, ਲਕੜਾਂ ਨੂੰ ਜਲਾਂਦੇ ਹਾਂ ਮਿਰਤੂ ਚੱਲੇਗੀ। ਗੋਹੇ ਦੇ ਅੰਦਰ, ਪਾਥੀਆਂ ਦੇ ਅੰਦਰ ਜੀਵ ਪੈਦਾ ਹੁੰਦੇ ਰਹਿੰਦੇ ਨੇ, ਮਰਦੇ ਰਹਿੰਦੇ ਨੇ ਤੇ ਪਾਥੀਆਂ ਨੂੰ ਜਲਾਉਣ ਦੇ ਨਾਲ ਕਿਤਨੀ ਵਿਆਪਕ ਮੌਤ ਹੋ ਗਈ। ਮਨੁੱਖ ਜੋ ਸੁਆਸ ਲੈਂਦਾ ਹੈ, ਅੰਦਰ ਬਾਹਰ ਕਢਦਾ ਹੈ, ਇਸ ਦੇ ਨਾਲ ਵੀ ਕਈ ਕਟਾਣੂਆਂ ਦੀ ਮਿਰਤੂ ਹੋ ਜਾਂਦੀ ਹੈ, ਕਈ ਸੂਖਸ਼ਮ ਜੀਵਾਂ ਦੀ ਮਿਰਤੂ ਹੋ ਜਾਂਦੀ ਹੈ। ਸ਼ਾਇਦ ਇਹੀ ਕਾਰਣ ਹੈ ਕੁਛ ਸਾਧੂ, ਇਕ ਵਿਸ਼ੇਸ ਪੰਥ ਦੇ ਆਪਣੇ ਮੂੰਹ ਦੇ ਉੱਤੇ ਟਾਕੀ ਬੰਨ ਕੇ ਰਖਦੇ ਹਨ, ਤਾਕਿ ਹਵਾ ਵੀ ਛਣ ਕੇ ਜਾਏ,ਤਾਂ ਜੋ ਸਾਡੀ ਹਵਾੜ ਦੇ ਨਾਲ ਜੋ ਹਵਾ ਵਿਚ ਅਤਿਅੰਤ ਸੂਖਸ਼ਮ ਜੀਵ ਨੇ ਉਨ੍ਹਾਂ ਦੀ ਮੌਤ ਨਾ ਹੋ ਜਾਏ। ਮਹਾਰਾਜ ਕਹਿੰਦੇ ਨੇ ਚਲੋ ਇਹ ਮੰਨ ਲਈਏ ਕਿ ਹਵਾ ਦੇ ਵਿਚ ਜੋ ਸੂਖਸ਼ਮ ਕਟਾਣੂ ਨੇ, ਉਨ੍ਹਾਂ ਦੀ ਮੌਤ ਨਾ ਹੋ ਜਾਏ ਤੇ ਮੂੰਹ ਦੇ ਉੱਤੇ ਟਾਕੀ ਬੰਨ੍ਹ ਲਈਏ, ਪਰ ਕਮ ਸੇ ਕਮ ਪਾਣੀ ਤੇ ਪੀਓਗੇ ਅਤੇ ਪਾਣੀ ਵਿਚ ਵੀ ਜੀਵ ਹਨ, ਉਹ ਤੁਹਾਡੇ ਪੀਂਦਿਆ ਹੀ ਮਰ ਜਾਣਗੇ, ਤਾਂ ਭੁਲ ਕੇ ਵੀ ਪਾਣੀ ਨਹੀਂ ਪੀਣਾ ਚਾਹੀਦਾ। ਫਿਰ ਸਾਹਿਬ ਕਹਿੰਦੇ ਨੇ, ਜਿਤਨੇ ਦਾਣੇ ਅੰਨ ਦੇ ਹਨ, ਵਾਸਤਵਿਕ ਸਾਰਿਆਂ ਵਿਚ ਜੀਵ ਹੈ॥

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**

ਸਾਰੇ ਦਾਣਿਆਂ ਵਿਚ ਜੀਵ ਹੈ, ਤੇ ਕਮ ਸੇ ਕਮ ਭੋਜਨ ਤੇ ਖਾਓਗੇ, ਜਦ ਭੋਜਨ ਖਾਓਗੇ, ਪਤਾ ਨਹੀਂ ਕਿਤਨੇ ਜੀਵਾਂ ਦੀ ਹੱਤਿਆ ਹੋ ਜਾਏ। ਪਾਣੀ ਤੇ ਪੀਓਗੇ, ਪਾਣੀ ਦੇ ਪੀਂਦਿਆਂ, ਪਤਾ ਨਹੀਂ ਕਿਤਨੀ ਵੱਡੀ ਹਿੰਸਾ ਹੋ ਜਾਏ। ਅਗਰ ਮਨੁੱਖ ਆਖੇ, ਮੈਂ ਪੂਰਨ ਤੌਰ ਤੇ ਅਹਿੰਸਕ ਹੋਣਾ ਹੈ, ਉਹ ਅੱਜ ਹੀ ਮਰ ਜਾਏਗਾ, ਜੀ ਨਹੀਂ ਸਕੇਗਾ, ਨਾ ਉਹ ਪਾਣੀ ਪੀ ਸਕੇਗਾ, ਨਾ ਉਹ ਫਿਰ ਅੰਨ ਖਾ ਸਕਦਾ ਹੈ। ਨਾ ਫਿਰ ਉਹ ਸੁਆਸ ਲੈ ਸਕਦਾ ਹੈ, ਕਿਉਂਕਿ ਹਵਾ ਵਿਚ ਵੀ ਕਟਾਣੂ ਹਨ। ਜਗਤ ਵਿਚ ਐਸਾ ਕੁਛ ਵੀ ਨਹੀਂ ਜਿਸ ਵਿਚ ਜੀਵ ਨਹੀਂ ਹੈ, ਇਹ ਗੱਲ ਵਖਰੀ ਹੈ, ਕਿਸੇ ਤਲ ਤੇ ਜੀਵ ਸੁੱਤਾ ਹੋਇਆ ਹੈ, ਕਿਧਰੇ ਥੋੜਾ ਜਾਗਿਆ ਹੋਇਆ ਹੈ, ਕਿਧਰੇ ਬਹੁਤ ਜਾਗਿਆ ਹੋਇਆ ਹੈ। ਜਿੱਥੇ ਇਹ ਜੀਵ ਪੂਰਾ ਜਾਗਿਆ ਹੋਇਆ ਹੈ, ਅਸੀਂ ਉਸੇ ਨੂੰ ਹੀ ਪੂਰਨ ਪੁਰਖ ਕਹਿੰਦੇ ਹਾਂ, ਸੰਤ ਕਹਿੰਦੇ ਹਾਂ, ਮਹਾਂਪੁਰਸ਼ ਕਹਿੰਦੇ ਹਾਂ। ਪਰ ਕਿਸੇ ਦੇ ਅੰਦਰ ਇਹ ਥੋੜਾ ਜਾਗਿਆ ਹੈ, ਬਾਕੀ ਸੁੱਤਾ ਹੋਇਆ ਹੈ, ਤੇ ਕਿਸੇ ਦੇ ਅੰਦਰ ਪੂਰਨ ਤੌਰ ਤੇ ਸੁੱਤਾ ਹੋਇਆ ਹੈ। ਜੀਵ ਗੁਰਬਾਣੀ ਨੇ ਪੱਥਰ ਵਿਚ ਵੀ ਮੰਨਿਆ ਹੈ, ਪਰ ਸੁਤਾ ਹੋਇਆ, ਬਿਲਕੁਲ ਅਚੇਤ। ਇਹ ਗੱਲ ਵਖਰੀ ਹੈ, ਸੁਤੇ ਹੋਏ ਨੂੰ ਪੀੜ ਨਹੀਂ ਹੁੰਦੀ, ਜੋ ਨੀਂਦ ਵਿਚ ਚਲਾ ਗਿਆ, ਉਸ ਨੂੰ ਪੀੜਾ ਨਹੀਂ, ਉਸ ਨੂੰ ਦਰਦ ਨਹੀਂ। ਲੇਕਿਨ ਇਤਨੀ ਗੱਲ ਤੇ ਸਪਸ਼ਟ ਹੈ

ਜੀਵ ਤੇ ਹੈ ਪਰ ਗਹਿਰੀ ਨਿੰਦਰਾ ਹੈ ਪੱਥਰ ਦੀ, ਪਰ ਜੀਵ ਉਸ ਦੇ ਵਿਚ ਵੀ ਹੈ। ਜੀਵ ਥੋੜਾ ਜਿਹਾ ਜਾਗ ਗਿਆ ਹੈ ਬਨਾਸਪਤੀ ਵਿਚ, ਉਸ ਤੋਂ ਜ਼ਿਆਦਾ ਜਾਗ ਗਿਆ ਹੈ ਪਸ਼ੂ ਪੰਛੀਆਂ ਵਿਚ। ਇਕ ਤਿਹਾਈ ਜਾਗ ਗਿਆ ਹੈ ਮਨੁੱਖ ਵਿਚ। ਪੂਰਨ ਤੌਰ ਤੇ ਜਿਸ ਦੇ ਅੰਦਰ ਜੀਵ ਜਾਗਰਿਤੀ ਪੈਦਾ ਹੋ ਜਾਏ, ਉਸ ਨੂੰ ਅਸੀਂ ਸੰਤ ਕਹਿੰਦੇ ਹਾਂ, ਉਸ ਨੂੰ ਅਸੀਂ ਮਹਾਤਮਾ ਕਹਿੰਦੇ ਹਾਂ। ਇਸ ਵਾਸਤੇ ਇਸ ਜੀਵ ਹਤਿਆ ਦੇ ਮਾਮਲੇ ਨੂੰ ਲੈ ਕੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਬੜੀ ਸੋਹਣੀ ਦਰਿਸ਼ਟੀ ਸਾਡੇ ਸਾਹਮਣੇ ਰਖਦੇ ਨੇ। ਕਹਿੰਦੇ ਨੇ, ਇਹ ਦੇਸ ਜੋ ਕਾਫ਼ੀ ਸਦੀਆਂ ਤਕ ਗੁਲਾਮ ਹੋਇਆ, ਉਸ ਦੇ ਪਿੱਛੇ ਦਰਅਸਲ ਇਕ ਸਿਧਾਂਤ ਨੇ ਕੰਮ ਕੀਤਾ। ਉਹ ਸੀ ਅਹਿੰਸਾ ਪਰਮੋ ਧਰਮ। ਅਹਿੰਸਾ ਹੀ ਪਰਮ ਧਰਮ ਹੈ। ਜਦ ਕਿ ਇਸ ਤਰ੍ਹਾਂ ਦਾ ਨਾਅਰਾ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਬਿਲਕੁਲ ਹੀ ਨਹੀਂ ਲਾਇਆ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਇਕ ਕੀਮਤੀ ਵਾਕ ਹੈ, ਆਪ ਕਹਿੰਦੇ ਨੇ।

**ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥**

(ਅੰਗ 1288)

ਅੱਗੇ ਆਪ ਕਹਿੰਦੇ ਨੇ:-

**ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥**
**ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥**
**ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥**
**ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥**
**ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥**
**ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥**

(ਅੰਗ 1289)

ਪਹਿਲੇ ਤੂੰ ਮਾਸ ਦੁਆਰਾ ਮਾਸ ਵਿਚ ਪਰਵੇਸ਼ ਕੀਤਾ, ਫਿਰ ਤੇਰੇ ਮਾਸ ਦੇ ਵਿਚ ਹੀ ਪ੍ਰਾਣ ਚੱਲੇ, ਫਿਰ ਤੂੰ ਮਾਸ ਦੇ ਵਿਚੋਂ ਹੀ ਜਨਮ ਲਿਆ। ਫਿਰ ਤੂੰ ਵੱਡਾ ਹੋਇਆ ਵਿਆਹਿਆ ਗਿਆ, ਘਰ ਦੇ ਵਿਚ ਇਕ ਮਾਸ ਦਾ ਟੁਕੜਾ ਲਿਆਇਆ, ਫਿਰ ਮਾਸ ਤੋਂ ਹੀ ਮਾਸ ਦੀ ਉਤਪੱਤੀ, ਮਾਸ ਤੋਂ ਹੀ ਮਾਸ ਦਾ ਪਸਾਰਾ। ਸਾਹਿਬ ਤੇ ਇੱਥੋਂ ਤਕ ਕਹਿੰਦੇ ਨੇ, **ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥** ਮਾਂ ਦਾ ਅਸਥਣ ਇਕ ਮਾਸ ਸੀ। ਮਾਸ ਦਾ ਜੋ ਤਤ ਹੈ ਉਹ ਦੁੱਧ ਹੈ, ਮਾਸ ਦਾ ਹੀ ਤਤ ਹੈ ਮਾਸ ਦੇ ਵਿਚੌਂ ਹੀ ਨਿਕਲਦਾ। ਜੈਸੇ ਅੰਗੂਰਾਂ ਦਾ ਰਸ, ਜੈਸੇ ਤਿਲਾਂ ਦਾ ਤੇਲ, ਵੈਸੇ ਮਾਸ ਦਾ ਤੇਲ, ਮਾਸ ਦਾ ਨਿਚੋੜ ਦੁੱਧ ਹੈ। ਇੰਝ ਕਹਿ ਲਵੋ ਅਸ਼ੁਧ ਰੂਪ ਵਿਚ ਦੁੱਧ ਮਾਸ ਹੀ ਹੈ। ਜੈਸੇ ਸ਼ੁੱਧ ਰੂਪ ਵਿਚ ਤੇਲ ਤਿਲ ਹੀ ਹੈ। ਜੋ ਤਿਲ ਹੈ, ਬਦਾਮ ਹੈ। ਬਦਾਮ ਰੋਗਨ ਕੀ ਹੈ? ਬਦਾਮ ਰੋਗਨ ਬਦਾਮ ਦਾ ਸ਼ੁੱਧ ਰੂਪ ਹੈ, ਛਿਲਕੇ ਇਕ ਪਾਸੇ ਹੋ ਗਏ, ਕਚਰਾ ਇਕ ਪਾਸੇ ਹੋ ਗਿਆ, ਜੋ ਇਸ ਵਿਚ ਤਤ ਸੀ, ਉਹ ਰੋਗਨ ਦੇ ਰੂਪ ਵਿਚ ਸਾਹਮਣੇ ਆ ਗਿਆ। ਇਸੇ ਤਰੀਕੇ ਨਾਲ ਤਿਲ ਦੇ ਜੋ ਛਿਲਕੇ ਸਨ, ਜੋ ਉੱਪਰ ਮੋਟੀ ਧਾਰਾ ਸੀ, ਉਹ ਇਕ ਪਾਸੇ ਹੋ ਗਈ, ਤਤ ਸਾਹਮਣੇ ਆ ਗਿਆ ਤੇਲ ਦੇ ਰੂਪ ਵਿਚ। ਹੂਬਹੂ ਮਾਸ ਅਸਥੂਲ ਵਿਚ ਜੋ ਸੂਖਸ਼ਮ ਧਾਰਾ ਹੈ, ਉਹ ਹੈ ਲਹੂ ਦੀ, ਉਹ ਹੈ ਦੁੱਧ ਦੀ, ਮਾਸ ਤੇ ਲਹੂ ਤੋਂ ਹੀ ਦੁੱਧ ਬਣਦਾ ਹੈ। ਇਹ ਮਾਸ ਤੇ ਲਹੂ ਦਾ ਤਤ ਹੈ, ਨਿਚੋੜ ਹੈ, ਬੱਚਾ ਪੀ ਰਿਹਾ ਹੈ ਅਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਤੂੰ ਤੇ ਜਨਮ ਤੋਂ ਹੀ ਮਾਸਾਹਾਰੀ ਹੋ ਗਿਆ ਹੈਂ, ਤੂੰ ਮਾਂ ਦਾ ਅਸਥਣ ਮੂੰਹ ਵਿਚ ਪਾ ਲਿਆ। ਫਿਰ ਮਾਸ ਦੁਆਰਾ ਤੇਰੀ ਉਤਪਤੀ, ਮਾਸ ਦੁਆਰਾ ਤੇਰੀ ਪਾਲਣਾ। **ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥** ਜਵਾਨ ਹੋ ਗਿਆ ਘਰ ਦੇ ਵਿਚ ਮਾਸ ਦਾ ਟੁਕੜਾ ਲੈ ਆਇਆ ਔਰ ਇਹ ਵੀ ਸਾਰੇ ਦਾ ਸਾਰਾ ਸੰਬੰਧ, ਮਾਸ ਦਾ ਹੀ ਸੰਬੰਧ ਹੈ। ਮਾਸ ਦਾ ਹੀ ਮਾਸ ਨਾਲ ਸਪਰਸ਼, ਮਾਸ ਹੀ ਮਾਸ ਦੀ ਖੁਰਾਕ। ਇਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਇੰਝ ਵੀ ਕਹਿੰਦੇ ਨੇ:-

**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਹਿ॥**

(ਅੰਗ 955)

ਜਿਸ ਚੀਜ਼ ਵਿਚ ਜੀਵਨ ਨਹੀਂ ਉਸ ਤੋਂ ਜੀਵਨ ਵੀ ਨਹੀਂ ਮਿਲ ਸਕਦਾ। ਜਿਸ ਵਿਚ ਜੀਵਨ ਨਹੀਂ, ਉਹ ਜੀਵਨ ਦੇਣ ਵਿਚ ਅਸਮਰਥ ਹੈ। ਇਸ ਵਾਸਤੇ ਜੀਵ ਹਰ ਚੀਜ਼ ਵਿਚ ਹੈ ਔਰ ਕੋਈ ਇਸ ਝਗੜੇ ਨੂੰ ਬਹੁਤ ਵਧਾਏ ਤਾਂ ਮਹਾਰਾਜ ਕਹਿੰਦੇ ਨੇ, ਮੈਂ ਤਾਂ ਕਹਾਂਗਾ ਉਹ ਮੂਰਖ ਹੈ। **ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥** ਸਾਹਿਬ ਕਹਿੰਦੇ ਨੇ, ਪੈਨੀ ਦਰਿਸ਼ਟੀ (Deep insight) ਕੋਲ ਹੈ ਤਾਂ ਫਿਰ ਸਾਗ ਵੀ ਮਾਸ ਹੈ, ਕਿਉਂਕਿ ਬਨਸਪਤੀ ਵਿਚ ਜੀਵਨ ਹੈ। ਸਾਡੇ ਦੇਸ਼ ਦੇ ਮਹਾਨ ਤੇ ਦਾਰਸ਼ਨਿਕ ਤੇ ਵਿਗਿਆਨਿਕ ਸਰ ਜਗਦੀਸ਼ ਚੰਦਰਬੋਸ ਨੇ ਸਿੱਧ ਕਰ ਦਿੱਤਾ ਸੀ ਕਿ ਬਨਸਪਤੀ ਹਸਦੀ ਹੈ, ਬਨਸਪਤੀ ਰੋਂਦੀ ਹੈ, ਬਨਸਪਤੀ ਦੁੱਖਤ ਹੁੰਦੀ ਹੈ, ਬਨਸਪਤੀ ਅਨੰਦਿਤ ਹੁੰਦੀ ਹੈ, ਬਨਸਪਤੀ ਪ੍ਰੇਮ ਕਬੂਲ ਕਰਦੀ ਹੈ ਔਰ ਨਫ਼ਰਤ ਦਾ ਵੀ ਉਸ ਤੇ ਪ੍ਰਭਾਵ ਪੈਂਦਾ ਹੈ। ਬਨਸਪਤੀ ਵਿਚ ਨਰ ਵੀ ਹੈਗੇ ਨੇ, ਬਨਸਪਤੀ ਵਿਚ ਮਦੀਨ ਵੀ ਹਨ। ਬੜੇ ਸ਼ੌਕ ਨਾਲ ਲੋਕ ਸਾਗ ਹੈ ਜੋ ਖਾਈ ਜਾ ਰਹੇ ਨੇ, ਬਨਸਪਤੀ ਖਾਈ ਜਾ ਰਹੇ ਨੇ ਔਰ ਕਹਿੰਦੇ ਨੇ ਅਸੀਂ ਸ਼ਾਕਾਹਾਰੀ ਹਾਂ। ਸ਼ਾਕਾਹਾਰੀ ਮਾਸਹਾਰੀ ਹੈ, ਮਾਸਹਾਰੀ ਸ਼ਾਕਾਹਾਰੀ ਹੈ, ਯਾਤਰਾ ਹੈ। ਜੋ ਸਾਗ ਅੱਗੇ ਵਧ ਗਿਆ ਉਹ ਮਾਸ ਹੈ, ਜੋ ਮਾਸ ਪਿੱਛੇ ਰਹਿ ਗਿਆ ਉਹ ਸਾਗ ਹੈ। ਬਸ ਇਤਨੀ ਹੀ ਗੱਲ ਹੈ, ਜੋ ਬਨਸਪਤੀ ਅੱਗੇ ਚਲੀ ਗਈ ਉਹ ਮਾਸ ਹੈ ਔਰ ਜੋ ਮਾਸ ਪਿੱਛੇ ਰਹਿ ਗਿਆ ਉਹ ਬਨਸਪਤੀ ਹੈ। ਕਿਉਂਕਿ ਧਰਮ ਦੀ ਦੁਨੀਆ ਵਿਚ ਇਹ ਬਹੁਤ ਵੱਡਾ ਬਖੇੜਾ ਸੀ ਔਰ ਵਿਆਪਕ ਸੀ। ਕੁਰੂਕੁਸ਼ੇਤਰ ਦੇ ਲਗੇ ਹੋਏ ਸੂਰਜ ਗ੍ਰਹਣ ਦੇ ਮੇਲੇ ਵਿਚ ਗੁਰੂ ਨਾਨਕ ਦੇਵ ਜੀ ਨੇ, ਇਹ ਸ਼ਬਦ ਉਚਾਰਨ ਕੀਤਾ, **ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥** ਕਿਉਂਕਿ ਇਸ ਸਲੋਕ ਦੇ ਆਧਾਰ ਤੇ ਇਹ ਵਿਚਾਰ ਚਲ ਪਈ ਹੈ। ਧੰਨ ਗੁਰੂ ਨਾਨਕ ਦੇਵ ਜੀ ਦਾ ਇਕ ਹੋਰ ਸਲੋਕ, ਉਸ ਨੂੰ ਅੱਗੇ ਕੀਤੇ ਬਿਨਾਂ ਸ਼ਾਇਦ ਵਿਚਾਰ ਪੂਰਨ ਤੌਰ ਤੇ ਸਪਸ਼ਟ ਨਾ ਹੋਵੇ। ਉਸ ਸਲੋਕ ਦਾ ਆਧਾਰ ਬਣਾ ਕੇ ਕੋਈ ਖੰਡਨ ਕਰਦਾ ਹੈ। **ਮਾਸੁ ਮਾਸੁ ਕਰਿ ਮੂਰਖੁ ਝਗੜੇ**, ਇਸ ਸਲੋਕ ਦਾ ਆਧਾਰ ਬਣਾ ਕੇ ਕੋਈ ਮੰਡਨ ਕਰਦਾ ਹੈ। ਗੁਰਮਤਿ ਵਿਚ ਵੀ ਖੰਡਨ ਮੰਡਨ ਵਿਆਪਕ ਹੈ, ਬਾਕੀ ਵੀ ਸਮੁੱਚੀ ਦੁਨੀਆ ਵਿਚ ਖੰਡਨ ਮੰਡਨ ਵਿਆਪਕ ਹੈ। ਇਸਲਾਮ ਨੇ, ਈਸਾਈਅਤ ਨੇ, ਜਹੂਦੀਆਂ ਨੇ, ਪਾਰਸੀਆਂ ਨੇ ਇਸ ਵਿਸ਼ੇ ਨੂੰ ਛੇੜਿਆ ਹੀ ਨਹੀਂ, ਖੰਡਨ ਮੰਡਨ ਦੋਹਾਂ ਤੋਂ ਇਕ ਪਾਸੇ ਹੋ ਗਏ। ਲੇਕਿਨ ਸਾਡੇ ਦੇਸ਼ ਵਿਚ ਇਸ ਦਾ ਖੰਡਨ ਮੰਡਨ ਹੈ। ਮਹਾਤਮਾ ਬੁੱਧ ਨੇ ਆਪਣੇ ਭਿਖਸ਼ੂਆਂ ਨੂੰ ਇਤਨੀ ਇਜਾਜ਼ਤ ਤੇ ਦੇ ਦਿੱਤੀ, ਕਿ ਸੁੱਤੇ ਸਿੱਧ ਅਗਰ ਮਾਸ ਦਾ ਟੁਕੜਾ ਤੁਹਾਡੇ ਖੱਪਰ ਵਿਚ, ਤੁਹਾਡੇ ਭਿਖਸ਼ਾ ਪਾਤਰ ਵਿਚ ਪੈ ਜਾਏ ਤਾਂ ਉਸ ਨੂੰ ਖਾਣ ਵਿਚ ਕੋਈ ਇਤਰਾਜ਼ ਨਹੀਂ। ਇਹੀ ਕਾਰਨ ਹੈ ਥਾਈਲੈਂਡ ਦੇ ਸਾਰੇ ਦੇ ਸਾਰੇ ਬੁੱਧਿਸਟ, ਬੋਧੀ ਔਰ ਸਾਧੂ ਭਿਖਸ਼ੂ ਮਾਸਾਹਾਰੀ ਨੇ, ਸਵੇਰੇ ਸ਼ਾਮ ਮਾਸ ਖਾਂਦੇ ਨੇ। ਉਹ ਜਦ ਦਰ ਦਰ ਤੇ ਭਿਖਸ਼ਾ ਮੰਗਦੇ ਨੇ ਕੋਈ ਉਨ੍ਹਾਂ ਦੇ ਭਿਖਸ਼ਾ ਪਾਤਰ ਵਿਚ ਚਾਵਲ ਪਾ ਦਿੰਦਾ ਹੈ, ਪਕਿਆ ਹੋਇਆ ਭੋਜਨ ਲੈਂਦੇ ਨੇ, ਕੋਈ ਫਲ ਪਾ ਦਿੰਦਾ ਹੈ, ਕੋਈ ਮਾਸ ਪਾ ਦਿੰਦਾ ਹੈ ਔਰ ਉਹ ਲੈ ਆਉਂਦੇ ਨੇ। ਇਨ੍ਹਾਂ ਨੂੰ ਅਨੰਤ ਵਾਰ ਭੋਜਨ ਕਰਦੇ ਹੋਏ ਵੇਖਿਆ ਗਿਆ ਹੈ। ਮਾਸ ਵੀ ਖਾ ਲੈਂਦੇ ਨੇ, ਚਾਵਲ ਵੀ ਖਾ ਲੈਂਦੇ ਨੇ, ਫੁੱਲ ਵੀ ਖਾ ਲੈਂਦੇ ਨੇ, ਫਲ ਵੀ ਖਾ ਲੈਂਦੇ ਨੇ, ਕਿਉਂਕਿ ਇਸ ਤਰ੍ਹਾਂ ਦੀ ਖੁਲ੍ਹ ਮਹਾਤਮਾ ਬੁੱਧ ਨੇ ਦੇ ਦਿੱਤੀ, ਕਿ ਸੁੱਤੇ ਸਿੱਧ ਤੁਹਾਡੇ ਪਾਤਰ ਵਿਚ ਅਗਰ ਮਾਸ ਪੈ ਗਿਆ ਤਾਂ ਖਾਣ ਵਿਚ ਇਤਰਾਜ਼ ਨਹੀਂ, ਯਤਨ ਨਾ ਕਰਨਾ, ਚੇਸ਼ਟਾ ਨਾ ਕਰਨਾ, ਸੁੱਤੇ ਸਿੱਧ ਪੈ ਗਿਆ ਤਾਂ ਕੋਈ ਹਰਜ਼ ਨਹੀਂ। ਲੇਕਿਨ ਇਸ ਪ੍ਰਕਰਣ ਨੂੰ, ਇਸ ਵਿਸ਼ੇ ਨੂੰ ਇਸਲਾਮ ਨੇ ਛੇੜਿਆ ਹੀ ਨਹੀਂ, ਈਸਾਈਅਤ ਨੇ ਛੇੜਿਆ ਹੀ ਨਹੀਂ, ਜਹੂਦੀਆਂ ਨੇ ਛੇੜਿਆ ਹੀ ਨਹੀਂ। ਸਾਡੇ ਦੇਸ਼ ਦੇ ਵਿਚ ਇਸ ਦਾ ਖੰਡਨ ਮੰਡਨ ਹੈ, ਸਨਾਤਨ ਮੱਤ ਦੇ ਵਿਚ ਤੇ ਗੁਰਮਤਿ ਦੇ ਵਿਚ। ਗੁਰਮਤਿ ਦੇ ਵਿਚ ਜੋ ਮੰਡਨ ਕਰਤਾ ਨੇ, ਉਹ ਇਸ ਸ਼ਬਦ ਨੂੰ ਲੈਂਦੇ ਨੇ। **ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥** ਲੇਕਿਨ ਖੰਡਨ ਕਰਤਾ ਕਹਿੰਦੇ ਨੇ:-

**ਰਸੁ ਸੋਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥**

**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥**

(ਅੰਗ 15)

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਸਲੋਕ ਨੂੰ ਅੱਗੇ ਕਰਕੇ ਕਹਿੰਦੇ ਨੇ, ਕਿ ਇਤਨੇ ਰਸ ਅਗਰ ਸਰੀਰ ਵਿਚ ਹਨ, ਤਾਂ ਨਾਮ ਦਾ ਵਾਸਾ ਨਹੀਂ ਹੋ ਸਕਦਾ। ਟੀਕਾਕਾਰਾਂ ਨੇ, ਵਿਆਖਿਆਕਾਰਾਂ ਨੇ, ਜਾਂ ਖੰਡਨ ਕਰਤਾ ਲੋਗਾਂ ਨੇ, ਸਿਰਫ ਇਸ ਨੂੰ ਹੀ ਆਧਾਰ ਬਣਾਇਆ ਹੈ, **ਰਸੁ ਮੀਠਾ ਰਸੁ ਮਾਸ॥** ਜਿਤਨੇ ਚਿਰ ਤਕ ਮਾਸ ਦਾ ਰਸ ਮੌਜੂਦ ਹੈ, ਉਤਨੇ ਚਿਰ ਤਕ ਨਾਮ ਦਾ ਵਾਸਾ ਹਿਰਦੇ ਵਿਚ ਨਹੀਂ ਹੋਵੇਗਾ। ਪਰ ਗੁਰੂ ਨਾਨਕ ਦੇਵ ਜੀ ਦੇ ਇਸ ਸਲੋਕ ਨੂੰ ਪੂਰਨ ਵਿਚ ਲੈਣਾ ਪਵੇਗਾ। **ਰਸੁ ਸੋਇਨਾ**, ਸੋਨਾ ਵੀ ਇਕ ਰਸ ਹੈ, ਇਹ ਘਰ ਵਿਚ ਨਹੀਂ ਹੋਣਾ ਚਾਹੀਦਾ, ਇਹ ਬਾਹਰ ਸੁੱਟ ਦੇਣਾ ਚਾਹੀਦਾ ਹੈ। **ਰਸੁ ਰੁਪਾ**,ਚਾਂਦੀ ਵੀ ਇਕ ਰਸ ਹੈ, ਸੁਆਦ ਹੈ, ਇਸ ਦੀ ਬੜੀ ਪਰਦਰਸ਼ਨੀ, ਇਕ ਇਕ ਕਿਲੋ ਚਾਂਦੀ ਦੇ ਗਹਿਣੇ ਪਹਿਨਣ ਵਾਲੀਆਂ ਹੁਣ ਵੀ ਦਿਹਾਤੀ ਬੀਬੀਆਂ ਮਿਲਦੀਆਂ ਹਨ, ਉਸ ਦਾ ਪਰਗਟਾਵਾ, ਬੜਾ ਰਸ ਹੈ। ਦੋ ਦੋ ਤਿੰਨ ਤਿੰਨ ਕਿਲੋ ਦੇ ਕੜੇ ਹੱਥਾਂ ਵਿਚ, ਪੈਰਾਂ ਵਿਚ, ਇਤਨਾ ਬੋਝ, ਪਰ ਰਸ ਹੈ, ਸੁਆਦ ਹੈ। ਜਿਸ ਚੀਜ਼ ਦੇ ਵਿਚ ਸੁਆਦ ਹੋਵੇ ਉਹ ਫਿਰ ਬੋਝ ਨਹੀਂ ਪ੍ਰਤੀਤ ਹੁੰਦੀ, ਜਿਸ ਦੇ ਵਿਚ ਰਸ ਹੈ ਉਹ ਭਾਰ ਪ੍ਰਤੀਤ ਨਹੀਂ ਹੁੰਦੀ। **ਕਾਮਣਿ ਰਸੁ**,ਇਸਤਰੀ ਵੀ ਇਕ ਰਸ ਹੈ, ਫਿਰ ਕਿਸੇ ਪੁਰਸ਼ ਕੋਲ ਕੋਈ ਇਸਤਰੀ ਨਹੀਂ ਹੋਣੀ ਚਾਹੀਦੀ, ਗਰਿਹਸਤੀ ਜੀਵਨ ਹੋਣਾ ਹੀ ਨਹੀਂ ਚਾਹੀਦਾ ਔਰ ਇਸ ਨੂੰ ਵੀ ਬਾਹਰ ਕਢਣਾ ਚਾਹੀਦਾ ਹੈ। **ਕਾਮਣਿ ਰਸੁ ਪਰਮਲ ਕੀ ਵਾਸੁ**, ਸੁਗੰਧੀ ਵੀ ਇਕ ਰਸ ਹੈ, ਬਲਕਿ ਇਹ ਤੇ ਰਸ ਇਤਨਾ ਵਿਆਪਕ ਹੈ, ਕਿ ਧਾਰਮਿਕ ਮੰਦਰਾਂ ਵਿਚ ਵੀ ਇਸ ਦੀ ਲੋੜ ਹੈ, ਧੂਪ,ਦੀਪ ਅਗਰਬੱਤੀ, ਚੰਦਨ, ਸੈਂਟ ਤੇ ਇਤਰ ਜਿਤਨਾ ਧਾਰਮਿਕ ਅਸਥਾਨਾਂ ਵਿਚ ਵਰਤਿਆ ਜਾਂਦਾ ਹੈ, ਇਤਨਾ ਆਮ ਘਰਾਂ ਵਿਚ ਨਹੀਂ ਵਰਤਿਆ ਜਾਂਦਾ। ਕੋਈ ਇਸਲਾਮੀ ਦਰਗਾਹ ਐਸੀ ਨਹੀਂ ਜਿੱਥੇ ਲੋਬਾਨ ਨਾ ਧੁਖਾਇਆ ਜਾਏ, ਜਿੱਥੇ ਸੈਂਟ ਦਾ ਛਿੜਕਾਅ ਨਾ ਹੋਵੇ। ਬੜੇ ਬੜੇ ਧਾਰਮਿਕ ਅਸਥਾਨਾਂ ਵਿਚ ਸੈਂਟ ਦਾ ਛਿੜਕਾਅ ਹੁੰਦਾ ਹੈ, ਇਤਰ ਦਾ ਛਿੜਕਾਅ ਹੁੰਦਾ ਹੈ ਔਰ ਤਰ੍ਹਾਂ ਤਰ੍ਹਾਂ ਦੀਆਂ ਹੋਰ ਸੁਗੰਧੀਆਂ, ਅਗਰ ਬਤੀਆਂ ਜਲਾਈਆਂ ਜਾਂਦੀਆਂ ਹਨ, ਇਹ ਵੀ ਇਕ ਰਸ ਹੈ। **ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥** ਘੋੜੇ, ਸੋਹਣੀਆਂ ਸੋਹਣੀਆਂ ਅਸਵਾਰੀਆਂ, ਸੁੰਦਰ ਸੇਜਾ ਇਹ ਵੀ ਇਕ ਰਸ ਹੈ, ਮਹਲ ਮਾੜੀਆਂ ਇਹ ਵੀ ਇਕ ਰਸ ਹੈ ਔਰ ਮਿੱਠਾ ਵੀ ਇਕ ਰਸ ਹੈ। ਕਈਆਂ ਨੂੰ ਇਸ ਢੰਗ ਨਾਲ ਵੇਖਿਆ ਗਿਆ ਹੈ ਕਿ ਮਿੱਠੇ ਨਾਲ ਬੜਾ ਲਗਾਉ ਹੈ। ਬੜੀ ਪਕੜ, ਦਿਨ ਦੇ ਵਿਚ ਕਈ ਦਫ਼ਾ ਕਈ ਪ੍ਰਕਾਰ ਦਾ ਮਿੱਠਾ ਖਾਣ ਨੂੰ ਮਿਲੇ ਤਾਂ ਹੀ ਉਨ੍ਹਾਂ ਨੂੰ ਚੈਨ ਆਉਂਦੀ ਹੈ। **ਫਿਰ ਰਸੁ ਮੀਠਾ ਰਸੁ ਮਾਸੁ॥** ਅਖੀਰ ਵਿਚ ਸਤਿਗੁਰੂ ਕਹਿੰਦੇ ਨੇ, ਮਾਸ ਵੀ ਇਕ ਰਸ ਹੈ। **ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥** ਇਤਨੇ ਰਸ ਜੇ ਸਰੀਰ ਵਿਚ ਨੇ, ਉਹ ਨਾਮ ਕਿਵੇਂ ਜਪੇਗਾ, ਉਹ ਨਾਮ ਦਾ ਰਸ ਕਿਵੇਂ ਪਾਵੇਗਾ। ਕਿਆ ਇਹ ਸਾਰੀਆਂ ਚੀਜਾਂ ਘਰ ਵਿਚੋਂ ਕਢ ਦੇਈਏ। ਸੋਇਨਾ, ਚਾਂਦੀ, ਇਸਤਰੀ, ਸੇਜਾ ਔਰ ਸਵਾਰੀਆਂ, ਕਿਆ ਮਕਾਨ ਸਾਰੇ ਤੋੜ ਦੇਈਏ? ਕਿਆ ਕੋਈ ਵੀ ਸੁਗੰਧਿਤ ਵਸਤੂ ਘਰ ਵਿਚ ਨਾ ਲਿਆਈਏ। ਗੁਰੂ ਨਾਨਕ ਦੇਵ ਜੀ ਦੀ ਰਮਜ਼ ਨੂੰ ਸਮਝਣਾ ਪਵੇਗਾ, ਗੁਰੂ ਸਾਹਿਬ ਦੇ ਸਮਝਾਉਣ ਦੇ ਢੰਗ ਨੂੰ ਸਮਝਣਾ ਪਵੇਗਾ। ਗੁਰੂ ਸਾਹਿਬ ਕਹਿੰਦੇ ਨੇ, ਸੋਨਾ ਮਾੜਾ ਨਹੀਂ, ਸੋਨੇ ਵਿਚ ਰਸ ਮਾਨਣਾ ਮਾੜਾ ਹੈ। ਸੋਨਾ ਇਕ ਲੋੜ ਹੈ ਠੀਕ ਹੈ, ਪਰ ਸੋਨਾ ਇਕ ਰਸ ਬਣ ਗਿਆ ਹੈ। ਇਹ ਤੇ ਤਾਪ ਹੈ ਇਹ ਤੇ ਬੁਖ਼ਾਰ ਹੈ, ਇਹ ਤੇ ਅਵਗੁਣ ਹੈ। ਚਾਂਦੀ ਇਕ ਲੋੜ ਹੈ ਵਰਤੋਂ ਦੀ, ਜ਼ਰੂਰਤ ਦੀ, ਠੀਕ ਹੈ, ਘਰ ਵਿਚ ਰਹਿਣੀ ਚਾਹੀਦੀ ਹੈ ਪਰ ਇਹ ਰਸ ਬਣ ਗਈ ਹੈ। ਜਿਸ ਚੀਜ਼ ਦੇ ਵਿਚ ਰਸ ਹੋਵੇ, ਮਨੁੱਖ ਉਸ ਦਾ ਪ੍ਰਗਟਾਵਾ ਵੀ ਬੜਾ ਕਰਦਾ ਹੈ, ਮਨੁੱਖ ਉਸ ਦਾ ਦਿਖਾਵਾ ਵੀ ਬੜਾ ਕਰਦਾ ਹੈ ਤੇ ਜਿਸ ਦਾ ਸੋਨੇ ਵਿਚ ਬੜਾ ਰਸ ਹੋਵੇਗਾ, ਉਹ ਸੋਨੇ ਦਾ ਦਿਖਾਵਾ ਕਰੇਗਾ, ਉਹ ਬਟਨ ਵੀ ਸੋਨੇ ਦੇ ਲਗਾਏਗਾ, ਉਹ ਹਾਰ ਵੀ ਸੋਨੇ ਦੇ ਪਹਿਨੇਗਾ। ਉਹ ਹੱਥਾਂ ਦੇ ਉੱਤੇ ਵੀ ਸੋਨਾ ਥੱਪੇਗਾ। ਸਭ ਕੁਛ ਆਪਣੀ ਕਾਇਆਂ ਨੂੰ ਇਸ ਢੰਗ ਦੀ ਬਣਾਉਣ ਦੀ ਕੋਸ਼ਿਸ਼ ਕਰੇਗਾ ਕਿ ਕੰਚਨ ਹੀ ਕੰਚਨ ਦਿਖਾਈ ਦੇਵੇ, ਇਹ ਉਸ ਦਾ ਰਸ ਹੈ, ਇਹ ਉਸ ਦਾ ਸੁਆਦ ਹੈ। ਅਗਰ ਸੋਨਾ ਰਸ ਬਣ ਗਿਆ,ਤਾਂ ਸੋਨਾ ਜ਼ਹਰ ਬਣ ਗਿਆ। ਸੋਨਾ ਲੋੜ ਹੈ ਤਾਂ ਸੋਨਾ ਅੰਮ੍ਰਿਤ ਹੈ, ਚਾਂਦੀ ਲੋੜ ਹੈ ਤਾਂ ਚਾਂਦੀ ਅੰਮ੍ਰਿਤ ਹੈ, ਪਰ ਚਾਂਦੀ ਰਸ ਬਣ ਗਈ ਹੈ ਤਾਂ ਜ਼ਹਰ ਹੈ। ਇਸਤਰੀ ਇਕ ਲੋੜ ਹੈ, ਗਰਿਹਸਤ ਦੀ ਲੋੜ ਹੈ, ਮਰਯਾਦਾ ਦੀ ਇਕ ਲੋੜ ਹੈ। ਪ੍ਰਭੂ ਨੇ ਜੋ ਰੁਚੀਆਂ ਮਨੁੱਖ ਦੇ ਅੰਦਰ ਪਾਈਆਂ ਨੇ ਉਨ੍ਹਾਂ ਦੀ ਇਕ ਲੋੜ ਹੈ। ਇਸਤਰੀ ਲਈ ਪੁਰਸ਼, ਪੁਰਸ਼ ਲਈ ਇਸਤਰੀ, ਪਰ ਇਹ ਇਕ ਰਸ ਬਣ ਜਾਏ।

ਜੈਸੇ ਕਿ ਇਤਿਹਾਸ ਵਿਚ ਪੜ੍ਹਨ ਨੂੰ ਮਿਲਦਾ ਹੈ ਕਿ ਉਸ ਦੀਆ ਸੌ ਪਟਰਾਣੀਆਂ ਸਨ, ਉਸ ਦੀਆਂ ਦੋ ਸੌ ਪਟਰਾਣੀਆਂ, ਇਹ ਤੇ ਰਸ ਹੈ, ਇਹ ਨਰਕ ਬਣ ਗਿਆ, ਇਹ ਨਰਕ ਜ਼ਿੰਦਗੀ ਹੈ। ਅਗਰ ਇਸਤਰੀ ਇਕ ਰਸ ਹੈ ਤਾਂ ਇਹ ਫਿਰ ਜ਼ਹਰ ਹੈ। ਮਕਾਨ ਦੀ ਲੋੜ ਹੈ, ਪਰ ਮਕਾਨ ਰਸ ਬਣ ਜਾਏ। ਜਿਨ੍ਹਾਂ ਬੰਦਿਆਂ ਲਈ ਮਕਾਨ ਰਸ ਹੁੰਦਾ ਹੈ, ਉਹ ਮਕਾਨ ਵਿਚ ਸ਼ਾਇਦ ਰਹਿੰਦੇ ਤੇ ਘਟ ਨੇ, ਪਰ ਮਕਾਨ ਦਾ ਦਿਖਾਵਾ ਬਹੁਤ ਜ਼ਿਆਦਾ ਕਰਦੇ ਨੇ, ਪ੍ਰਗਟਾਵਾ ਬਹੁਤ ਜ਼ਿਆਦਾ ਕਰਦੇ ਨੇ, ਬਈ ਲੋਕ ਵੇਖਣ ਔਰ ਲੋਕਾਂ ਦੇ ਉੱਤੇ ਆਪਣੇ ਮਕਾਨ ਦਾ ਪ੍ਰਭਾਵ ਪਾਉਣਾ, ਅਹੰਕਾਰ ਦੀ ਤ੍ਰਿਪਤੀ ਹੈ, ਅਹੰਕਾਰ ਦਾ ਰਸ ਹੈ। ਸੇਜਾ ਵੀ ਇਕ ਰਸ ਹੈ, ਮਕਾਨ ਵੀ ਇਕ ਰਸ ਹੈ ਔਰ ਇਸੇ ਤਰੀਕੇ ਨਾਲ ਅਸਵਾਰੀ ਰਸ ਬਣ ਜਾਏ, ਮਿੱਠਾ ਰਸ ਬਣ ਜਾਏ, ਇਹ ਤੇ ਜ਼ਹਰ ਹੈ, ਮਕਾਨ ਜ਼ਹਰ ਹੈ ਅਗਰ ਉਹ ਰਸ ਬਣ ਗਿਆ। ਮਕਾਨ ਅੰਮ੍ਰਿਤ ਹੈ, ਉਸ ਦੀ ਲੋੜ ਹੈ। ਸੇਜਾ ਅਸਵਾਰੀਆਂ ਅਗਰ ਲੋੜ ਹਨ ਤਾਂ ਅੰਮ੍ਰਿਤ ਹੈ, ਪਰ ਰਸ ਹੈ ਤਾਂ ਜ਼ਹਰ ਹੈ। ਕਿਸੇ ਲਈ ਇਸਤਰੀ ਜ਼ਹਰ ਹੈ, ਕਿਸੇ ਲਈ ਅੰਮ੍ਰਿਤ ਹੈ। ਕਿਸੇ ਲਈ ਅਸਵਾਰੀ ਜ਼ਹਰ ਹੈ, ਕਿਸੇ ਲਈ ਅੰਮ੍ਰਿਤ ਹੈ। ਕਿਸੇ ਲਈ ਸੋਨਾ ਚਾਂਦੀ ਜ਼ਹਰ ਹੈ, ਕਿਸੇ ਲਈ ਅੰਮ੍ਰਿਤ ਹੈ। ਕਿਸੇ ਲਈ ਮਾਸ ਜ਼ਹਰ ਹੈ, ਕਿਸੇ ਲਈ ਅੰਮ੍ਰਿਤ ਹੈ। ਇਸ ਲਈ ਸਾਹਿਬ ਕਹਿੰਦੇ ਨੇ, **ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥** ਕਹਿ ਦਿੱਤਾ ਜਾਏ ਹੱਤਿਆ ਹੋ ਗਈ, ਹੱਤਿਆ ਤਾਂ ਸੁਆਸ ਲੈਂਦਿਆਂ ਵੀ ਹੋ ਗਈ। ਪਵਣ ਵਿਚ ਵੀ ਕੀਟਾਣੂ ਹਨ, ਪਾਣੀ ਪੀਂਦਿਆਂ ਵੀ ਹੱਤਿਆ ਹੋ ਗਈ, ਅਨਾਜ ਖਾਂਦਿਆਂ ਵੀ ਹੱਤਿਆ ਹੋ ਗਈ। ਕਿਉਂਕਿ:-

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**

(ਅੰਗ 472)

ਪ੍ਰਬਲ ਜੀਵ ਪਾਣੀ ਵਿਚ ਹੈ, ਕਿਉਂਕਿ ਇਹ ਜਗਤ ਦਾ ਪਹਿਲਾ ਜੀਵਨ ਹੈ। ਜੀਵ ਪਹਿਲਾਂ ਪੈਦਾ ਹੀ ਪਾਣੀ ਵਿਚ ਹੋਇਆ। ਇਕ ਗਲਾਸ ਪਾਣੀ ਪੀ ਗਏ ਹਾਂ, ਹਜ਼ਾਰਾਂ ਕੀੜੇ ਅੰਦਰ ਚਲੇ ਗਏ। ਇਕ ਪਾਈਆ ਦੁੱਧ ਪੀ ਗਏ ਹਾਂ, ਕਰੋੜਾਂ ਕਟਾਣੂ ਅੰਦਰ ਚਲੇ ਗਏ। ਦੋ ਸੌ ਗਰਾਮ ਦਹੀ ਖਾ ਗਏ ਹਾਂ, ਕਟਾਣੂ, ਕੀਟ ਅੰਦਰ ਚਲੇ ਗਏ। ਇਹ ਤੇ ਬੋਲਦਿਆਂ, ਵੇਖਦਿਆਂ, ਚਲਦਿਆਂ, ਪੀਂਦਿਆਂ, ਖਾਂਦਿਆਂ, ਹਿੰਸਾ ਹੀ ਹਿੰਸਾ ਚਲ ਰਹੀ ਹੈ। ਹੱਤਿਆ ਹੀ ਹੱਤਿਆ ਚਲ ਰਹੀ ਹੈ। ਇਸ ਤੋਂ ਕਿਵੇਂ ਬਚੀਏ, ਇਸ ਦਾ ਮਤਲਬ ਸੂਖਸ਼ਮ ਹੱਤਿਆ ਕਬੂਲ ਹੈ, ਅਸਥੂਲ ਹੱਤਿਆ ਕਬੂਲ ਨਹੀਂ। ਜਾਂ ਇੰਝ ਫੈਸਲਾ ਕੀਤਾ ਜਾਏ, ਇੰਝ ਵੰਡ ਕੀਤੀ ਜਾਏ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਇਨ੍ਹਾਂ ਸਲੋਕਾਂ ਵਿਚ ਜਿਸ ਢੰਗ ਨਾਲ ਖੋਲ੍ਹਿਆ ਹੈ, ਇਸ ਨੂੰ ਸਮਝਣਾ ਪਵੇਗਾ। ਇਸ ਸਿਧਾਂਤਿਕ ਨੁਕਤੇ ਨੂੰ ਸਮਝਣਾ ਪਵੇਗਾ। ਫਿਰ ਮਨੁੱਖ ਨੂੰ ਇਹ ਬਹਸ ਮੁਬਾਸਹ ਕਰਨ ਦੀ ਲੋੜ ਨਹੀਂ ਪਵੇਗੀ। ਸਾਹਿਬ ਕਹਿੰਦੇ ਨੇ, ਜੀਵ ਤੇ ਵਿਆਪਕ ਹੈ ਔਰ ਜੀਵ ਤੋਂ ਬਿਨਾਂ ਕੋਈ ਚੀਜ਼ ਨਹੀਂ। ਪਰ ਕਿਧਰੇ ਜੀਵ ਬਿਲਕੁਲ ਸੁੱਤਾ ਪਿਆ ਹੈ, ਕਿਧਰੇ ਜਾਗਿਆ ਪਿਆ ਹੈ। ਜੈਸੇ ਡਾਕਟਰ ਨੇ ਕਿਸੇ ਦਾ ਉਪਰੇਸ਼ਨ ਕਰਨਾ ਹੈ, ਤਾਂ ਮਰੀਜ਼ ਨੂੰ ਸੁਲਾ ਦਿੰਦਾ ਹੈ, ਬੇਹੋਸ਼ ਕਰ ਦਿੰਦਾ ਹੈ, ਫਿਰ ਚੀਰਾ ਫਾੜੀ ਚਲਦੀ ਹੈ, ਉਸ ਨੂੰ ਕੋਈ ਤਕਲੀਫ਼ ਨਹੀਂ, ਬੜੇ ਬੜੇ ਨਸ਼ਤਰ ਚਲਦੇ ਹਨ, ਕੋਈ ਤਕਲੀਫ਼ ਨਹੀਂ। ਇਸੇ ਤਰ੍ਹਾਂ ਪੱਥਰ ਦੇ ਅੰਦਰ ਜੀਵ ਤਾਂ ਹੈ, ਪਰ ਸੁੱਤਾ ਪਿਆ ਹੈ। ਅਸੀਂ ਤੋੜਦੇ ਹਾਂ, ਕੋਈ ਤਕਲੀਫ਼ ਨਹੀਂ। ਜਿੱਥੇ ਜਿੱਥੇ ਜੀਵ ਸੁੱਤੇ ਪਏ ਹਨ, ਉਨ੍ਹਾਂ ਦੀ ਹਿੰਸਾ ਵੀ ਹਿੰਸਾ ਨਹੀਂ ਹੈ। ਜੀਵਨ ਦੀ ਲੋੜ ਹੈ, ਜੀਵਨ ਦੀ ਆਵਸ਼ਕਤਾ ਹੈ, ਚਾਹੇ ਉਹ ਬਨਾਸਪਤੀ ਹੈ, ਚਾਹੇ ਉਹ ਹੋਰ ਜੀਵ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੂਖਸ਼ਮ ਢੰਗ ਨਾਲ ਇਹੀ ਕਹਿਣਾ ਚਾਹੁੰਦੇ ਹਨ, ਜੇ ਆਖੋ ਮਾਸ ਤੋਂ ਘਿਰਨਾ ਹੈ, ਤਾਂ ਮਹਾਰਾਜ ਕਹਿੰਦੇ ਨੇ, ਮਾਸ ਦੁਆਰਾ ਤੇਰੀ ਉਤਪੱਤੀ, ਗਰਭ ਦੇ ਵਿਚ ਤੂੰ ਮਾਸ ਦੇ ਅੰਦਰ ਸੀ, ਮਾਸ ਤੋਂ ਤੂੰ ਫਿਰ ਨਿੰਮਿਆਂ ਤੇ ਨਿੰਮਣ ਤੋਂ ਬਾਅਦ ਜਦ ਬਾਹਰ ਆਇਆ, **ਮੰਮਾ ਮਾਸੁ ਗਿਰਾਸੁ॥** ਅਸਥਣ ਹੀ ਮਾਂ ਦਾ ਤੇਰੇ ਮੂੰਹ ਵਿਚ ਪਿਆ, ਜੋ ਵਾਸਤਵਿਕ ਮਾਸ ਦਾ ਟੁਕੜਾ ਹੀ ਸੀ। ਇਸ ਤਰੀਕੇ ਨਾਲ ਜਨਮ ਤੋਂ ਤੂੰ ਮਾਸਾਹਾਰੀ ਬਣ ਗਿਆ। ਇੱਥੇ ਤਰਕ ਖੜੀ ਹੋਵੇਗੀ, ਦੁੱਧ ਕਿਸ ਤਰ੍ਹਾਂ ਮਾਸ ਹੈ। ਦੁੱਧ ਮਾਸ ਦਾ ਸਤ ਹੈ, ਜੈਸੇ ਬਦਾਮ ਰੋਗਨ ਨੂੰ ਅਸੀਂ ਬਦਾਮ ਵੀ ਕਹਿ ਸਕਦੇ ਹਾਂ। ਤੇਲ ਨੂੰ ਅਸੀਂ ਤਿਲ ਵੀ ਕਹਿ ਸਕਦੇ ਹਾਂ, ਕਿਉਂਕਿ ਤਿਲਾਂ ਦਾ ਨਿਚੋੜ ਹੈ। ਦੁੱਧ ਨੂੰ ਅਸੀਂ ਮਾਸ ਵੀ ਕਹਿ

ਸਕਦੇ ਹਾਂ ਕਿਉਂਕਿ ਮਾਸ ਦਾ ਨਿਚੋੜ ਹੈ, ਮਾਸ ਦਾ ਤਤ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਇਸ ਤਰੀਕੇ ਨਾਲ ਤੂੰ ਜੰਮਦਿਆਂ ਹੀ, **ਮੰਮਾ ਮਾਸੁ ਗਿਰਾਸੁ॥** ਫਿਰ ਤੂੰ ਇੱਥੇ ਹੀ ਨਹੀਂ ਟਿਕਿਆ:-

**ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥**
**ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥**
-----
**ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥**

ਇਸ ਬਹਸ ਨੂੰ, ਤੂੰ ਝਗੜੇ ਤਕ ਲੈ ਗਿਆ ਹੈਂ, ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਗੱਲ ਸਪਸ਼ਟ ਹੋ ਗਈ, ਮੂਰਖ ਹੈ। ਇਹ ਗਿਆਨੀ ਨਹੀਂ ਹੈ, ਇਹ ਧਿਆਨੀ ਨਹੀਂ ਹੈ। ਇਸ ਵਿਚਾਰ ਨੂੰ ਜੋ ਤਕਰਾਰ ਤਕ ਲੈ ਗਿਆ, ਮੂੜ੍ਹ ਹੈ, ਮਹਾਂ-ਮੂਰਖ ਹੈ। ਜਿਸ ਨੂੰ ਇਹ ਸਮਝ ਆ ਗਈ ਹੈ ਕਿ ਜੀਵਨ ਸਮਗਰ ਹੈ, ਕਿਧਰੇ ਸੁੱਤਾ ਹੋਇਆ ਹੈ, ਕਿਧਰੇ ਥੋੜਾ ਜਾਗਿਆ ਹੋਇਆ ਹੈ, ਕਿਧਰੇ ਬਹੁਤ ਜਾਗਿਆ ਹੈ ਅਤੇ ਜਿੱਥੇ ਪੂਰਨ ਤੌਰ ਤੇ ਜਾਗਿਆ ਹੋਇਆ ਹੈ, ਉਸ ਨੂੰ ਅਸੀਂ ਕਹਿੰਦੇ ਹਾਂ ਸੰਤ। ਇਸ ਵਾਸਤੇ ਕਿਹਾ ਗਿਆ ਹੈ, ਸੰਤ ਦੀ ਹੱਤਿਆ ਮਹਾਂ-ਪਾਪ ਹੈ, ਕਿਉਂਕਿ ਇਹ ਤੇ ਪੂਰਨ ਜਾਗਿਆ ਹੋਇਆ ਹੈ। ਇਕ ਸੰਤ ਜਗਤ ਦੇ ਦੁੱਖ ਨੂੰ ਜਿਸ ਢੰਗ ਨਾਲ ਮਹਿਸੂਸ ਕਰਦਾ ਹੈ, ਹੋਰ ਕੋਈ ਮਹਿਸੂਸ ਨਹੀਂ ਕਰ ਸਕਦਾ। ਇਕ ਸੰਤ ਜਿਸ ਤਰ੍ਹਾਂ ਪਰਮ ਅਨੰਦ ਨੂੰ ਮਹਿਸੂਸ ਕਰਦਾ ਹੈ, ਇਸ ਤਰ੍ਹਾਂ ਹੋਰ ਕੋਈ ਮਹਿਸੂਸ ਨਹੀਂ ਕਰ ਸਕਦਾ। ਉਸ ਦੀ ਹੱਤਿਆ ਵਾਸਤਵਿਕ ਜਗਤ ਹੱਤਿਆ ਹੈ, ਉਸ ਦੇ ਉੱਤੇ ਜਬਰ ਮਹਾਨ ਪਾਪ ਹੈ। ਲੇਕਿਨ ਜੀਵਨ ਜਿੱਥੇ ਸੁੱਤਾ ਪਿਆ ਹੈ, ਉਸ ਉੱਤੇ ਜਬਰ, ਜਬਰ ਨਹੀਂ ਹੋਵੇਗਾ, ਕਿਉਂਕਿ ਮਹਿਸੂਸ ਹੀ ਨਹੀਂ ਹੋ ਰਿਹਾ, ਅਨਭਉ ਹੀ ਨਹੀਂ ਹੋ ਰਿਹਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਨ੍ਹਾਂ ਸਲੋਕਾਂ ਵਿਚ ਇਸ਼ਾਰਤਨ, ਰਮਜ਼ ਵਿਚ ਜੋ ਗੱਲ ਆਖੀ ਹੈ, ਉਸ ਨੂੰ ਓਹੀ ਸਮਝ ਸਕੇਗਾ, ਜੋ ਵਿਚਾਰ ਨੂੰ ਤਕਰਾਰ ਤਕ ਨਾ ਲੈ ਜਾਣ। ਵਿਚਾਰ ਨੂੰ ਵਿਚਾਰ ਤਕ ਹੀ ਰਹਿਣ ਦੇਣ।

ਅਠਾਰਵੀਂ ਪਉੜੀ ਵਿਚ ਤਿੰਨ ਸਲੋਕ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੂਤਕ ਪਾਤਕ ਦਾ ਜ਼ਿਕਰ ਕੀਤਾ ਹੈ। ਜਨਮ ਤੇ ਮਰਨ ਦੇ ਨਾਲ ਸਾਡੇ ਦੇਸ਼ ਵਿਚ ਸੂਤਕ ਤੇ ਪਾਤਕ ਨੂੰ ਮੰਨਦੇ ਹਨ। ਉਸ ਘਰ ਨੂੰ ਅਪਵਿੱਤਰ ਮੰਨਦੇ ਨੇ, ਉਸ ਘਰ ਨੂੰ ਸੂਤਕ ਲਗਿਆ ਮੰਨਦੇ ਹਨ, ਜਿੱਥੇ ਕੋਈ ਮਿਰਤੂ ਹੋ ਗਈ, ਜਾਂ ਕਿਸੇ ਦਾ ਜਨਮ ਹੋਇਆ। ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ ਹੈ, ਜਨਮ ਤੇ ਮਰਨ ਵਿਆਪਕ ਹੈ। ਜ਼ਮੀਨ ਤੇ ਇਕ ਹੱਥ ਵੀ ਐਸੀ ਜਗਹਾ ਨਹੀਂ ਜਿੱਥੇ ਜਨਮ ਤੇ ਮਰਨ ਨਾ ਚਲ ਰਿਹਾ ਹੋਵੇ। ਸੂਖਸ਼ਮ ਜਗਤ ਹੈ ਅਤਿ ਸੂਖਸ਼ਮ ਹੈ, ਅਤਿ ਅਸਥੂਲ ਹੈ। ਜਿਸ ਤਰ੍ਹਾਂ ਪਰਮਾਤਮਾ ਵਿਆਪਕ ਹੈ, ਇਸ ਤਰ੍ਹਾਂ ਜਗਤ ਵਿਚ ਜਨਮ ਤੇ ਮਰਨ ਵਿਆਪਕ ਹੈ ਔਰ ਜਨਮ ਤੇ ਮਰਨ ਦੇ ਨਾਲ ਹੀ ਸੂਤਕ ਪਾਤਕ ਮੰਨਣਾ, ਤਾਂ ਪਰਮਾਤਮਾ ਦੀ ਤਰ੍ਹਾਂ ਸੂਤਕ ਤੇ ਪਾਤਕ ਵਿਆਪਕ ਹੀ ਹੋਇਆ। ਫਿਰ ਕੋਈ ਐਸਾ ਘਰ ਨਹੀਂ ਜਿੱਥੇ ਸੂਤਕ ਨਹੀਂ ਜਿੱਥੇ ਪਾਤਕ ਨਹੀਂ। ਇੱਥੇ ਤਰਕ ਖੜੀ ਹੋਵੇਗੀ, ਹਰ ਘਰ ਵਿਚ ਤੇ ਮਿਰਤੂ ਨਹੀਂ ਹੈ, ਹਰ ਘਰ ਦੇ ਵਿਚ ਤੇ ਜਨਮ ਨਹੀਂ ਹੈ, ਕਿਸੇ ਘਰ ਵਿਚ ਕਦੇ ਕਦੇ ਜਨਮ ਹੈ। ਕਿਸੇ ਕਿਸੇ ਵਕ਼ਤ ਹੈ, ਤਾਂ ਸੂਤਕ ਪਾਤਕ ਕਿਸੇ ਕਿਸੇ ਵਕ਼ਤ, ਕਿਸੇ ਕਿਸੇ ਘਰ ਵਿਚ ਹੋ ਸਕਦਾ ਹੈ ਔਰ ਉਹ ਵੀ ਕੁਛ ਘਰਾਂ ਵਿਚ ਹੋ ਸਕਦਾ ਹੈ, ਸਾਰਿਆਂ ਵਿਚ ਨਹੀਂ। ਲੇਕਿਨ ਗੁਰੂ ਸਾਹਿਬ ਇਕ ਉਦਾਹਰਣ ਦਿੰਦੇ ਨੇ। ਜੰਮਣਾ ਤੇ ਮਰਨਾ ਸਿਰਫ ਮਨੁੱਖ ਦਾ ਥੋੜੀ ਹੈ ਔਰ ਵਾਕ਼ਈ ਜਨਮ ਤੇ ਮਰਨ ਨਾਲ ਸੂਤਕ ਪਾਤਕ ਜੋੜਨਾ, ਤਾਂ ਅਨੰਤ ਜੀਵ ਜੰਮ ਰਹੇ ਹਨ, ਮਰ ਰਹੇ ਹਨ। ਜੈਸੇ ਕਿ ਮਹਾਰਾਜ ਕਹਿੰਦੇ ਨੇ:-

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**

ਜੇ ਮੰਨਣਾ ਹੈ ਤਾਂ ਫਿਰ ਸੂਤਕ ਵਿਆਪਕ ਹੈ, ਫਿਰ ਕੋਈ ਵੀ ਘਰ ਐਸਾ ਨਹੀਂ ਜੋ ਸੂਤਕ ਤੋਂ ਬਚਿਆ ਹੋਵੇ।

**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**

ਜੋ ਘਰ ਵਿਚ ਬਾਲਣ ਬਾਲਦੇ ਹਾਂ, ਚਾਹੇ ਕਿਸੇ ਤਰ੍ਹਾਂ ਦਾ ਵੀ ਹੈ, ਉਸ ਦੇ ਨਾਲ ਅਨੰਤ ਜੀਵ ਮਰ ਜਾਂਦੇ ਨੇ, ਬੇਸ਼ੁਮਾਰ ਜੀਵ ਮਰ ਜਾਂਦੇ ਨੇ। ਧਰਤੀ ਦੇ ਉੱਤੇ ਕਿਸੇ ਥਾਂ ਤੇ ਵੀ ਅੱਗ ਬਾਲੀਏ, ਬਸ ਅੱਗ ਦੇ ਬਾਲਦਿਆਂ ਹੀ ਜੀਵ ਮਰਨਗੇ। ਇਹ ਤੇ ਫਿਰ ਸੂਤਕ ਲਗ ਗਿਆ, ਪਾਤਕ ਲਗ ਗਿਆ। ਮਹਾਰਾਜ ਕਹਿੰਦੇ ਨੇ, ਸਿਰਫ਼ ਇਤਨਾ ਹੀ ਨਹੀ:-

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**

ਜੇ ਸੂਤਕ ਮਿਰਤੂ ਦੇ ਨਾਲ ਮੰਨਣਾ ਹੈ ਤਾਂ ਕਮ ਸੇ ਕਮ ਮਨੁੱਖ ਅੰਨ ਤੇ ਖਾਂਦਾ ਹੈ, ਅਨਾਜ ਤੇ ਖਾਂਦਾ ਹੈ, ਅਨਾਜ ਦੇ ਅੰਦਰ ਵੀ ਜੀਵ ਹੈ ਔਰ ਜਿਸ ਵਕ਼ਤ ਅਸੀਂ ਅੰਨ ਦੇ ਦਾਂਣਿਆਂ ਨੂੰ ਭੁੰਨਦੇ ਹਾਂ, ਉਹ ਉਛਲਦੇ ਹਨ ਔਰ ਆਵਾਜ਼ ਵੀ ਕਰਦੇ ਹਨ। ਇਹ ਸਬੂਤ ਹੈ, ਉਨ੍ਹਾਂ ਵਿਚ ਜੀਵ ਹੈ। ਅਨਾਜ ਪੀਸ ਦਿੱਤਾ ਗਿਆ, ਉਸ ਨੂੰ ਅਸੀਂ ਖਾ ਰਹੇ ਹਾਂ। ਕਿਤਨਾ ਜੀਵ ਅਸੀਂ ਆਪਣੇ ਅੰਦਰ ਪਚਾ ਲੈਂਦੇ ਹਾਂ। ਇਸ ਤਰ੍ਹਾਂ ਅੰਨ ਦਾ ਖਾਣਾ ਵੀ ਸੂਤਕ ਹੈ, ਜੋ ਕਰੀਬਨ ਕਰੀਬਨ ਹਰ ਘਰ ਵਿਚ ਖਾਇਆ ਜਾ ਰਿਹਾ ਹੈ। ਇਸ ਕਰਕੇ ਹਰ ਘਰ ਵਿਚ ਸੂਤਕ ਲਗਿਆ ਹੋਇਆ ਮੰਨਣਾ ਪਵੇਗਾ। ਫਿਰ ਜੇਕਰ ਪਾਣੀ ਨੂੰ ਦੇਖੀਏ:-

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**

ਸਮੂਹ ਬ੍ਰਹਮੰਡ ਦੀ ਹਰੀਆਵਲੀ ਜਿਸ ਪਾਣੀ ਦੇ ਆਸਰੇ ਤੇ ਹੈ, ਇਹ ਬ੍ਰਹਮੰਡ ਦਾ ਪਹਿਲਾ ਜੀਵਨ ਹੈ। ਕਹਿੰਦੇ ਨੇ, ਪਹਿਲਾਂ ਜੀਵ ਵਿਕਸਿਤ ਹੋਇਆ ਹੀ ਪਾਣੀ ਵਿਚ ਔਰ ਓਥੋਂ ਵਿਕਾਸ ਕਰਦਿਆਂ ਕਰਦਿਆਂ ਫਿਰ ਖੁਸ਼ਕੀ ਵਿਚ ਆਇਆ। ਗੁਰੂ ਨਾਨਕ ਦੇਵ ਜੀ ਮਹਾਰਾਜ ਐਸਾ ਫ਼ਰਮਾਨ ਵੀ ਕਰਦੇ ਨੇ:-

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

(ਅੰਗ 19)

ਉਸ ਪਰਿਪੂਰਨ ਪਰਮਾਤਮਾ ਤੋਂ ਪਵਣ ਹੋਈ, ਧੁੰਦ ਹੋਈ, ਗੈਸ ਹੋਈ, ਫਿਰ ਉਸ ਤੋਂ ਪਾਣੀ ਬਣਿਆ, ਫਿਰ ਪਾਣੀ ਵਿਚ ਜੀਵਨ ਬਣਿਆ, ਜੋ ਵਿਕਾਸ ਕਰਦਿਆਂ ਕਰਦਿਆਂ ਸਮੂਹ ਬ੍ਰਹਮੰਡ ਵਿਚ ਫੈਲਿਆ। ਅਨੰਤ ਤਰ੍ਹਾਂ ਦੇ ਜੀਵਾਂ ਤੋਂ ਪਾਣੀ ਤੋਂ ਜਗਤ ਦਾ ਜੀਵਨ ਹੈ, ਹਰ ਤਰ੍ਹਾਂ ਦੇ ਜੀਵਾਂ ਦੀ ਉਤਪੱਤੀ ਪਾਣੀ ਤੋਂ ਹੈ। ਕਮ ਸੇ ਕਮ ਪਾਣੀ ਤਾਂ ਪੀਓਗੇ ਹੀ। ਪਾਣੀ ਦੇ ਪੀਂਦਿਆਂ ਹੀ ਸੂਤਕ ਪਾਤਕ ਲਗੇਗਾ, ਕਿਉਂਕਿ ਬੇਸ਼ੁਮਾਰ ਜੀਵ ਅੰਦਰ ਮਰ ਜਾਣਗੇ। ਜੀਵ ਹੱਤਿਆ ਉਠਦਿਆਂ, ਬੈਠਦਿਆਂ ਸੁਆਸ ਲੈਂਦਿਆਂ ਵੀ ਹੋ ਰਹੀ ਹੈ, ਕਿਉਂਕਿ ਹਵਾ ਵਿਚ ਵੀ ਕੀਟਾਣੂ ਹਨ, ਸਾਹਿਬ ਕਹਿਦੇ ਨੇ:-

**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥**

ਕਿਸ ਤਰ੍ਹਾਂ ਤੁਸੀਂ ਸੂਤਕ ਨੂੰ ਮੰਨੋਗੇ ਤੇ ਰੱਖੋਗੇ। ਪ੍ਰਥਮ, ਹਰ ਬੰਦੇ ਦੀ ਰਸੋਈ ਵਿਚ ਹੀ ਸੂਤਕ ਹੈ, ਕਿਉਂਕਿ ਉੱਥੇ ਭੋਜਨ ਬਣ ਰਿਹਾ, ਸਬਜ਼ੀਆਂ ਬਣ ਰਹੀਆਂ ਨੇ, ਔਰ ਰੋਟੀਆਂ ਬਣ ਰਹੀਆਂ ਨੇ। ਇਸ ਵਿਚ ਜੀਵ ਮਰ ਰਹੇ ਨੇ, ਬੇਸ਼ੁਮਾਰ ਜੀਵ ਮਰ ਰਹੇ ਨੇ। ਇਸ ਤਰੀਕੇ ਨਾਲ ਕਿਸੇ ਦੀ ਵੀ ਰਸੋਈ ਸੁੱਚੀ ਨਹੀਂ ਹੈ, ਭਿੱਟੀ ਹੋਈ ਹੈ, ਸੂਤਕ ਲਗਿਆ ਹੋਇਆ ਹੈ। ਮਹਾਰਾਜ ਕਹਿੰਦੇ ਨੇ, ਕਿ ਵਾਸਤਵਿਕ ਇਹ ਸੂਤਕ ਭਰਮ ਤੇ ਹੀ ਖੜਾ ਹੈ।

**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥੧॥**

ਇਹ ਸੂਤਕ, ਇਹ ਭਿੱਟ, ਇਹ ਮਲੀਨਤਾ, ਇਹ ਅਪਵਿੱਤਰਤਾ, ਇਸ ਤਰੀਕੇ ਨਾਲ ਨਹੀਂ ਉਤਰੇਗੀ, ਜਿਵੇਂ ਕੇ ਜਗਤ ਸੋਚਦਾ ਹੈ, ਕਿ ਇਸ ਘਰ ਵਿਚ ਸੂਤਕ ਲਗਿਆ ਹੋਇਆ ਹੈ, ਇੱਥੇ ਕੁਛ ਖਾਣਾ ਪੀਣਾ ਨਹੀਂ, ਇਹਦੇ ਨਾਲ ਭਿੱਟਣਾ ਨਹੀਂ। ਮਹਾਰਾਜ ਕਹਿੰਦੇ ਨੇ ਸੂਤਕ ਗਿਆਨ ਨਾਲ ਉਤਰੇਗਾ, ਜਿੱਥੇ ਗਿਆਨ ਹੈ, ਉਸ ਨੂੰ ਕੋਈ ਸੂਤਕ ਪਾਤਕ ਨਹੀਂ ਲਗਦਾ। ਜਿੱਥੇ ਈਸ਼ਵਰ ਦਾ ਗਿਆਨ ਹੈ, ਉਹ ਕਤੱਈ ਅਪਵਿੱਤਰ ਹੁੰਦਾ ਹੀ ਨਹੀਂ। **ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥** ਪਰ ਸੰਤ ਜਨ ਮਹਾਂ ਪੁਰਸ਼ ਕਹਿੰਦੇ ਨੇ, ਫਲਾਣਾ ਮੈਲਾ ਹੋ ਗਿਆ, ਅਪਵਿੱਤਰ ਹੋ ਗਿਆ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕਿਹਾ, ਉਹ ਜਿਹੜੀ ਅਪਵਿੱਤਰਤਾ ਹੈ ਉਸ ਦਾ ਜਨਮ ਤੇ ਮਰਨ ਨਾਲ ਸੰਬੰਧ ਨਹੀਂ ਹੈ, ਕਿਉਂਕਿ ਇਹ ਜੋ ਜੰਮਣਾ ਤੇ ਮਰਨਾ, ਇਹ ਤੇ ਪ੍ਰਭੂ ਦਾ ਹੁਕਮ ਹੈ। ਜੇ ਇਸ ਨਾਲ ਹੀ ਸੂਤਕ ਪਾਤਕ ਲਗਦਾ ਹੈ ਤਾਂ ਫਿਰ ਪਰਮਾਤਮਾ ਦਾ ਹੁਕਮ ਵੀ ਨਿਰਮਲ ਨਹੀਂ ਹੋ ਸਕਦਾ, ਉਸ ਦੀ ਬਣਾਈ ਹੋਈ ਮਰਯਾਦਾ ਵੀ ਪਾਵਨ ਨਹੀਂ ਹੋ ਸਕਦੀ। ਤਾਂ ਫਿਰ ਸੂਤਕ ਬਿਲਕੁਲ ਨਹੀਂ ਹੈ। ਇਤਨੀ ਵਿਆਖਿਆ ਕਰਨ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਸੂਤਕ ਹੈ, ਪਾਤਕ ਹੈ। ਵਾਸਤਵਿਕ ਸੂਤਕ ਹੈ। ਉਹ ਕਿਹੜਾ ਹੈ? ਸਤਿਗੁਰ ਕਹਿੰਦੇ ਨੇ:-

**ਮ: ੧॥**

**ਮਨ ਕਾ ਸੂਤਕੁ ਲੋਭੁ ਹੈ**
**ਜਿਹਵਾ ਸੂਤਕੁ ਕੂੜੁ॥**

ਹੈਗਾ ਸੂਤਕ, ਮਨ ਦਾ ਜਿਹੜਾ ਸੂਤਕ ਹੈ ਉਹ ਲੋਭ ਹੈ। ਲੋਭੀ ਦਾ ਮਨ ਪਾਵਨ ਹੋ ਹੀ ਨਹੀਂ ਸਕਦਾ, ਕਿਉਂਕਿ ਲੋਭੀ ਦਾ ਮਨ ਆਪਣੇ ਆਪ ਵਿਚ ਹੁੰਦਾ ਹੀ ਨਹੀਂ, ਆਪਣੇ ਘਰ ਵਿਚ ਹੁੰਦਾ ਹੀ ਨਹੀਂ। ਹਮੇਸ਼ਾ ਦੂਸਰੇ ਦੇ ਧਨ ਵਿਚ ਹੁੰਦਾ ਹੈ। ਲੋਭੀ ਦਾ ਮਨ ਆਪਣੇ ਧਨ ਵਿਚ ਹੁੰਦਾ ਹੀ ਨਹੀਂ, ਦੂਸਰੇ ਦੇ ਧਨ ਵਿਚ ਹੁੰਦਾ ਹੈ। ਲੋਭੀ ਦਾ ਮਨ ਆਪਣੇ ਪਰਵਾਰ ਵਿਚ ਹੁੰਦਾ ਹੀ ਨਹੀਂ, ਉਹ ਦੂਜੀ ਥਾਂ ਤੇ ਹੁੰਦਾ ਹੈ। ਇਹ ਵਾਸਤਵਿਕ ਮਨ ਦਾ ਜੋ ਸੂਤਕ ਹੈ, ਲੋਭ ਹੈ। ਜਿਹਵਾ ਸੂਤਕ ਕੂੜ। ਜ਼ਬਾਨ ਦਾ ਸੂਤਕ ਹੈ ਝੂਠ ਬੋਲਣਾ, ਮਿਥਿਆ ਬੋਲਣਾ, ਗ਼ਲਤ ਬਿਆਨੀ ਕਰਨੀ, ਇਹ ਰਸਨਾ ਦਾ ਸੂਤਕ ਹੈ।

**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥**

ਅੱਖਾਂ ਦਾ ਸੂਤਕ ਇਹ ਹੈ ਕਿ ਪਰਾਏ ਧਨ ਨੂੰ ਲੋਭ ਦੀ ਦਰਿਸ਼ਟੀ ਨਾਲ ਵੇਖਣਾ, ਪਰਾਏ ਤਨ ਨੂੰ ਵਾਸ਼ਨਾ ਦੀ ਦਰਿਸ਼ਟੀ ਨਾਲ ਵੇਖਣਾ, ਇਹ ਅੱਖਾਂ ਦਾ ਸੂਤਕ ਹੈ ਔਰ ਇਸੇ ਹੀ ਤਰੀਕੇ ਨਾਲ:-

**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥**

ਕੰਨਾਂ ਦਾ ਸੂਤਕ ਹੈ ਝੂਠ, ਨਿੰਦਾ, ਚੁਗਲੀ ਨੂੰ ਮਨੁੱਖ ਸ਼ੌਕ ਨਾਲ ਸੁਣੇ। ਬੜਾ ਰਸ ਮਿਲਦਾ ਹੈ, ਜਦ ਕੰਨ ਕਿਸੇ ਦੀ ਨਿੰਦਾ ਸੁਣਦੇ ਨੇ। ਪਰ ਬੜਾ ਦੁੱਖ ਹੁੰਦਾ ਹੈ ਜਦ ਕਿਸੇ ਦੀ ਉਪਮਾ ਹੋਵੇ। ਮਨੋ-ਵਿਗਿਆਨਿਕ ਵੀ ਕਹਿੰਦੇ ਨੇ, ਮਨੁੱਖ ਉਪਮਾ ਵੀ ਸੁਣਨਾ ਚਾਹੁੰਦਾ ਹੈ ਬਸ਼ਰਤੇ ਕਿ ਆਪਣੀ ਹੋਵੇ, ਮਨੁੱਖ ਨਿੰਦਾ ਹਵੀ ਸੁਣਨੀ ਚਾਹੁੰਦਾ ਹੈ ਬਸ਼ਰਤੇ ਕਿਹ ਇਹ ਦੂਜੇ ਦੀ ਹੋਵੇ। ਆਪਣੇ ਦੀ ਨਹੀਂ। ਮਹਾਰਾਜ ਕਹਿੰਦੇ ਨੇ, ਇਹ ਕੰਨਾਂ ਦਾ ਸੂਤਕ ਹੈ, ਜੋ ਝੂਠ ਤੇ ਚੁਗਲੀ ਕੰਨਾ ਨਾਲ ਸੁਣਨੀ ਔਰ ਅਪਣਾ ਮਨ ਕਿਸੇ ਬਾਰੇ ਮੈਲਾ ਕਰ ਲੈਣਾ।

**ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥੨॥**

ਇਸ ਤਰ੍ਹਾਂ ਦਾ ਜੋ ਆਦਮੀ ਹੈ, ਜਿਹਦੇ ਮਨ ਵਿਚ ਲੋਭ ਦਾ ਸੂਤਕ ਹੈ, ਜਿਹਦੀਆਂ ਅੱਖਾਂ ਵਿਚ ਪਰਾਏ ਧਨ ਅਤੇ ਤਨ ਦਾ ਸੂਤਕ ਹੈ। ਜਿਹਦੇ ਕੰਨਾਂ ਵਿਚ ਪਰਾਈ ਚੁਗਲੀ ਤੇ ਨਿੰਦਾ ਸੁਣਨ ਦਾ ਸੂਤਕ ਹੈ। ਮਹਾਰਾਜ ਕਹਿੰਦੇ ਨੇ, ਐਸਾ ਮਨੁੱਖ ਜਮ ਪੁਰੀ ਵਿਚ ਜਾਏਗਾ, ਬਾਰ ਬਾਰ ਜੰਮੇਗਾ, ਮਰੇਗਾ। ਐਸਾ ਮਨੁੱਖ ਆਪਣੇ ਅਨੰਤ ਜਨਮ ਖ਼ੁਆਰ ਕਰੇਗਾ। **ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥** ਅਗਰ ਸੂਤਕ ਹੈ, ਜਿਸ ਸੂਤਕ ਤੋਂ ਅਨੰਤ ਜਨਮਾਂ ਦਾ ਦੁੱਖ ਪੈਦਾ ਹੁੰਦਾ ਹੈ, ਉਹ ਇਹੀ ਸੂਤਕ ਹੈ, ਜਿਹੜਾ ਸੂਤਕ ਆਮ ਜਗਤ ਵਿਚ ਮੰਨਿਆ ਜਾਂਦਾ ਹੈ। ਉਸ ਦੇ ਬਾਰੇ ਸਾਹਿਬ ਕਹਿੰਦੇ ਨੇ:-

**ਮ: ੧॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥**

ਸਾਰੇ ਦਾ ਸਾਰਾ ਸੂਤਕ ਜੋ ਮੰਨਿਆ ਜਾਂਦਾ ਹੈ, ਜਿਸ ਦਾ ਸੰਬੰਧ ਜਨਮ ਤੇ ਮਰਨ ਨਾਲ ਹੈ, ਮਹਾਰਾਜ ਕਹਿੰਦੇ ਨੇ ਭਰਮ ਹੈ। ਭਰਮ ਤੋਂ ਮੁਰਾਦ ਇਹ ਹੈ, ਕਿ ਚੀਜ਼ ਕੁਛ ਹੋਰ ਹੋਵੇ ਅਤੇ ਦਿਖਾਈ ਕੁਛ ਹੋਰ ਦੇਵੇ, ਇਸ ਨੂੰ ਕਹਿੰਦੇ ਨੇ ਭਰਾਂਤੀ ਹੋ ਗਈ ਹੈ, ਇੱਥੇ ਭਰਮ ਪੈਦਾ ਹੋ ਗਿਆ ਹੈ। ਜੈਸੇ ਅੰਧੇਰੇ ਦੇ ਕਾਰਣ ਕਰਕੇ ਰੱਸੀ ਸੱਪ ਦਿਖਾਈ ਦੇਣ ਲਗ ਪਵੇ, ਇਹ ਭਰਾਂਤੀ ਹੈ, ਭਰਮ ਹੈ। ਅਗਰ ਸੱਪ ਦਿਖਾਈ ਦੇ ਗਿਆ ਤਾਂ ਕਦਮ ਰੁਕ ਜਾਣਗੇ, ਡਰ ਪੈਦਾ ਹੋ ਜਾਏਗਾ, ਖੌਫ਼ ਪੈਦਾ ਹੋ ਜਾਏਗਾ, ਚਲਣਾ ਰੁਕ ਜਾਏਗਾ। ਪਰ ਇਹ ਵੀ ਸਪਸ਼ਟ ਹੈ ਕਿ ਸੱਪ ਨਹੀਂ ਹੈ, ਸੱਪ ਪਰਤੀਤ ਹੋਇਆ ਹੈ ਅੰਧਕਾਰ ਕਰਕੇ, ਕੋਈ ਲਾਲਟੈਣ ਲਿਆਇਆ ਰੋਸ਼ਨੀ ਕੀਤੀ ਹੈ, ਰੋਸ਼ਨੀ ਨਾਲ ਹਨੇਰਾ ਨੱਸ ਗਿਆ, ਤਾਂ ਅੰਧਕਾਰ ਵੀ ਨਹੀਂ ਨਸਿਆ, ਸੱਪ ਵੀ ਨੱਸ ਗਿਆ, ਹੁਣ ਸੱਪ ਵੀ ਕੋਈ ਨਹੀਂ, ਹੁਣ ਰੱਸੀ ਦਿਖਾਈ ਦੇ ਰਹੀ ਹੈ, ਹੁਣ ਸੱਪ ਤੇ ਹੈ ਨਹੀਂ। ਤੇ ਜਦ ਅੰਧਕਾਰ ਦੂਰ ਹੋ ਗਿਆ, ਸੱਪ ਦੂਰ ਹੋ ਗਿਆ, ਤਾਂ ਭੈ ਵੀ ਮਿਟ ਗਿਆ। ਅਗਿਆਨਤਾ ਦੇ ਅੰਧਕਾਰ ਕਰਕੇ ਵਸਤੂ ਕੁਛ ਹੋਰ ਹੁੰਦੀ ਹੈ, ਦਿਖਾਈ ਕੁਛ ਹੋਰ ਦਿੰਦੀ ਹੈ। ਇਸ ਵਾਸਤੇ ਅਗਿਆਨਤਾ ਦਾ ਅੰਧਕਾਰ ਮਿਟਦਾ ਹੈ ਗਿਆਨ ਦੇ ਪ੍ਰਕਾਸ਼ ਨਾਲ। ਇਸ ਵਾਸਤੇ, **ਸਭੋ ਸੂਤਕੁ ਭਰਮੁ ਹੈ**, ਭਰਾਂਤੀ ਹੈ, ਇੱਥੇ ਇਹ ਤੇ ਅਗਿਆਨਤਾ ਹੈ। **ਦੂਜੇ ਲਗੈ ਜਾਇ**, ਇਹਦੇ ਨਾਲ ਮਨੁੱਖ ਸੱਚ ਤੋਂ ਉਖੜ ਕੇ ਵਹਮ ਵਿਚ ਪੈ ਜਾਂਦਾ ਹੈ, ਦੁਬਿਧਾ ਵਿਚ ਪੈ ਜਾਂਦਾ ਹੈ, ਜਦ ਕਿ:-

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥**

ਇਹ ਜੰਮਣਾ, ਇਹ ਮਰਨਾ ਪ੍ਰਭੂ ਦਾ ਹੁਕਮ ਹੈ, ਇਹ ਕੋਈ ਮਨੁੱਖ ਦੀ ਬਣਾਈ ਹੋਈ ਮਰਯਾਦਾ ਨਹੀਂ ਹੈ। ਇਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਇੰਝ ਕਹਿੰਦੇ ਨੇ:-

**ਜੋਰੁ ਨ ਜੀਵਣਿ ਮਰਣਿ ਨਹ ਜੋਰੁ॥**

ਸਾਡਾ ਜਨਮ ਹੋਇਆ ਹੈ, ਇਸ ਵਿਚ ਸਾਡਾ ਜ਼ੋਰ ਨਹੀਂ, ਇਸ ਦੇ ਵਿਚ ਸਾਡਾ ਚੁਣਾਉ ਵੀ ਨਹੀਂ। ਸਾਡੀ ਮੌਤ ਹੋਵੇਗੀ, ਉਸ ਵਿਚ ਸਾਡੀ ਇੱਛਾ ਨਹੀਂ, ਸਾਡਾ ਜ਼ੋਰ ਨਹੀਂ, ਇਹ ਜਨਮ ਤੇ ਮਰਨ ਮਹਾਰਾਜ ਕਹਿੰਦੇ ਨੇ:-

**ਹਮਰੈ ਹਾਥਿ ਕਿਛੁ ਨਾਹਿ....॥**

(ਅੰਗ 1115)

ਇਹ ਤੇ ਪ੍ਰਭੂ ਦੇ ਹੱਥ ਵਿਚ ਹੈ। ਜਦ ਅਕਾਲ ਪੁਰਖ ਤੋਂ ਹੀ ਜੰਮਣਾ ਮਰਨਾ ਚਲ ਰਿਹਾ ਹੈ, ਤਾਂ ਉਹਦੇ ਨਾਲ ਸੂਤਕ ਪਾਤਕ ਜੋੜਨਾ, ਜਦ ਕਿ ਉਹ ਪਰਿਪੂਰਨ ਪਰਮਾਤਮਾ ਤੇ ਮਹਾਨ ਨਿਰਮਲ ਹੈ, ਪਵਿੱਤਰ ਹੈ। **ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥** ਮਨੁੱਖ ਰੱਬ ਦੀ ਰਜ਼ਾ ਵਿਚ ਆਉਂਦਾ ਹੈ ਅਤੇ ਜਾਂਦਾ ਹੈ, ਉਸ ਦੀ ਰਜ਼ਾ ਕਰਕੇ ਜੀਵ ਜੰਮਦੇ ਨੇ ਮਰਦੇ ਨੇ। ਇਹ ਕਿਰਿਆ ਚਲਦੀ ਰਹਿੰਦੀ ਹੈ।

**ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ॥**

ਉਸ ਪਰਿਪੂਰਨ ਪਰਮਾਤਮਾ ਨੇ ਸਿਰੇ ਸਿਰ ਜੀਵਾਂ ਨੂੰ ਰਿਜ਼ਕ ਦਿੱਤਾ ਹੋਇਆ ਹੈ ਔਰ ਇਹ ਖਾਣਾ ਪੀਣਾ ਕਤੱਈ ਅਪਵਿੱਤਰ ਨਹੀਂ। ਕਿਧਰੇ ਖਾਣੇ ਪੀਣੇ ਨਾਲ ਵੀ ਕੋਈ ਸੂਤਕ ਪਾਤਕ ਜੋੜ ਦੇਵੇ। ਬਈ ਇਸ ਘਰ ਦਾ ਖਾਣਾ ਸੂਤਕ ਹੈ, ਪਾਤਕ ਹੈ, ਕਿਉਂਕਿ ਘਰ ਵਿਚ ਜੰਮਣਾ ਹੋਇਆ ਹੈ, ਮਰਨਾ ਹੋਇਆ ਹੈ। ਅੱਜ ਵੀ ਅਸੀਂ ਵੇਖਦੇ ਹਾਂ ਕਿ ਕਿਸੇ ਘਰ ਵਿਚ ਮਿਰਤੂ ਹੋ ਜਾਏ ਤਾਂ ਪੜੋਸੀ ਖਾਣਾ ਬਣਾ ਕੇ ਲਿਆਉਂਦੇ ਨੇ, ਉਸ ਘਰ ਵਿਚ ਨਹੀਂ ਬਣਾਇਆ ਜਾਂਦਾ, ਬਈ ਇਸ ਘਰ ਵਿਚ ਸੂਤਕ ਹੈ, ਖਾਣਾ ਭਰਿਸ਼ਟ ਹੋ ਜਾਏਗਾ, ਇਸ ਨਾਲ ਵੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਹਿਮਤ ਨਹੀਂ। ਆਪ ਕਹਿੰਦੇ ਨੇ, ਖਾਣਾ ਪੀਣਾ ਪਵਿੱਤਰ ਹੈ, ਕਿਸੇ ਦੇ ਮਰਨ ਦੇ ਨਾਲ, ਕਿਸੇ ਦੇ ਜੰਮਣ ਦੇ ਨਾਲ ਖਾਣਾ ਪੀਣਾ ਅਪਵਿੱਤਰ ਨਹੀਂ ਹੁੰਦਾ, ਖਾਣਾ ਪੀਣਾ ਮਲੀਨ ਨਹੀਂ ਹੁੰਦਾ, ਖਾਣੇ ਦੇ ਉੱਤੇ ਜਨਮ ਦਾ ਕੀ ਪ੍ਰਭਾਵ, ਮਰਨ ਦਾ ਕੀ ਪ੍ਰਭਾਵ? ਅਗਰ ਕਿਸੇ ਦੀ ਮਿਰਤੂ ਹੋ ਗਈ ਹੈ, ਜਾਂ ਕੋਈ ਜੰਮ ਪਿਆ ਹੈ, ਕਹਿ ਦਿੱਤਾ ਜਾਏ ਖਾਣਾ ਭਰਿਸ਼ਟ ਹੋ ਗਿਆ, ਇਸ ਘਰ ਦਾ ਭੋਜਨ ਨਹੀਂ ਛਕਿਆ ਜਾ ਸਕਦਾ। ਸਾਹਿਬ ਕਹਿੰਦੇ ਨੇ, ਨਹੀਂ, **ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ॥** ਸਾਰਿਆਂ ਨੂੰ ਉਸ ਨੇ ਸੰਭਾਲ ਕੇ ਰਿਜ਼ਕ ਦਿੱਤਾ ਹੋਇਆ ਹੈ ਅਤੇ ਖਾਣਾ ਪੀਣਾ ਪਾਵਨ ਹੈ।

**ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥੩॥**

ਗੁਰੂ ਦੁਆਰਾ, ਗੁਰੂ ਤੋਂ ਜਿਨ੍ਹਾਂ ਨੂੰ ਇਹ ਸੂਝ ਮਿਲ ਗਈ ਹੈ, ਉਨ੍ਹਾਂ ਨੂੰ ਸੂਤਕ ਨਹੀਂ ਹੈ, ਉਨ੍ਹਾਂ ਨੂੰ ਅਪਵਿੱਤਰਤਾ ਨਹੀਂ ਹੈ। ਭਗਤ ਕਬੀਰ ਜੀ ਵੀ ਗੁਰੂ ਨਾਨਕ ਦੇਵ ਜੀ ਦੇ ਇਨ੍ਹਾਂ ਖ਼ਿਆਲਾਂ ਨਾਲ ਸਹਿਮਤ ਨੇ। ਇਕ ਦਿਨ ਐਸਾ ਹੋਇਆ ਆਪ ਖੱਡੀ ਬੁਣ ਰਹੇ ਸਨ, ਕਪੜਾ ਬੁਣਦਿਆਂ ਬੁਣਦਿਆਂ, ਲੋਈ ਆਪ ਜੀ ਦੀ ਪਤਨੀ ਆਈ, ਥਾਲੀ ਵਿਚ ਭੋਜਨ ਲੈ ਕੇ। ਆਪ ਨੇ ਉੱਥੇ ਹੀ ਹੱਥ ਧੋਤੇ ਤੇ ਬੈਠਿਆਂ ਹੀ ਬੈਠਿਆਂ, ਉਸ ਖੱਡੀ ਤੇ ਭੋਜਨ ਕਰਨ ਲਗ ਪਏ। ਇਕ ਤਾਰਕਿਕ ਨੇ, ਇਕ ਬ੍ਰਾਹਮਣ ਨੇ ਕਹਿ ਦਿੱਤਾ, ਇਤਨੇ ਵੱਡੇ ਭਗਤ ਬਣੇ ਫਿਰਦੇ ਹੋ, ਪਰ ਤੁਹਾਨੂੰ ਤੇ ਭੋਜਨ ਛਕਣ ਦੀ ਵੀ ਜਾਚ ਨਹੀਂ, ਰੋਟੀ ਖਾਣ ਦਾ ਵੀ ਢੰਗ ਨਹੀਂ। ਤਾਂ ਭਗਤ ਕਬੀਰ ਜੀ ਕਹਿੰਦੇ ਨੇ, ਬ੍ਰਾਹਮਣ ਦੇਵਤਾ ਚਲੋ, ਤੂੰ ਦਸ ਜਾਹ ਫਿਰ ਢੰਗ, ਸੁੱਚੀ ਥਾਂ ਤੇ ਬੈਠ ਕੇ ਭੋਜਨ ਛਕਣਾ ਚਾਹੀਦਾ ਹੈ। ਜਿੱਥੇ ਬੈਠ ਕੇ ਤੂੰ ਕੰਮ ਪਿਆ ਕਰਦਾ ਹੈਂ, ਉੱਥੇ ਹੀ ਰੋਟੀ ਖਾਣ ਲਗ ਪਿਆਂ, ਭੋਜਨ ਛਕਣ ਲਈ ਪਾਵਨ ਜਗਹ ਚਾਹੀਦੀ ਹੈ। ਸੁਆਲੀਆ ਫਿਕਰਾ ਭਗਤ ਕਬੀਰ ਜੀ ਸਾਹਮਣੇ ਰਖਦੇ ਨੇ:-

**ਕਹੁ ਪੰਡਿਤ ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥**

(ਅੰਗ 1195)

ਹੁਣ ਤੂੰ ਹੀ ਮੈਨੂੰ ਦਸ ਜਗਹ ਕਿਹੜੀ ਸੁੱਚੀ ਹੈ। ਪ੍ਰਥਮ:-

**ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥**
**ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥**

(ਅੰਗ 1195)

ਜੇ ਸੱਚ ਜਾਣੇ ਹਰ ਮਨੁੱਖ ਦੇ ਮਾਂ ਬਾਪ ਵੀ ਜੂਠੇ ਹਨ, ਕੁਛ ਨਾ ਕੁਛ ਮਨ ਦੇ ਵਿਚ ਲੋਭ ਹੁੰਦਾ ਹੈ, ਕੁਛ ਨਾ ਕੁਛ ਦਰਿਸ਼ਟੀ ਵਿਚ ਹੁੰਦਾ ਹੈ। ਕੁਛ ਨਾ ਕੁਛ ਕੰਨਾਂ ਵਿਚ ਪਰਾਈ ਚੁਗਲੀ ਦਾ ਰਸ ਹੁੰਦਾ ਹੈ। ਕੋਈ ਵਿਰਲਾ ਹੀ ਮਨੁੱਖ ਹੋਵੇਗਾ, ਜਿਸ ਦੀ ਮਾਂ ਸੁੱਚੀ ਹੋਵੇ, ਜਿਸਦਾ ਪਿਤਾ ਸੁੱਚਾ ਹੋਵੇ, ਜਾਂ ਜਿਸ ਦੀ ਪਤਨੀ ਸੁੱਚੀ ਹੋਵੇ ਅਤੇ ਉਨ੍ਹਾਂ ਨੇ ਹੀ ਭੋਜਨ ਬਣਾਇਆ ਹੈ, ਉਨ੍ਹਾਂ ਨੇ ਹੀ ਪ੍ਰਸ਼ਾਦ ਬਣਾਇਆ ਹੈ, ਤਾਂ ਇੰਝ ਕਹਿ ਲਵੋ ਇਹ ਤੇ ਬਣਿਆ ਹੀ ਜੂਠਾ ਹੈ। ਅਗਰ ਤੇਰੀ ਮਨੌਤ ਨੂੰ ਮੰਨੀਏ, ਫਿਰ ਜੂਠਿਆਂ ਤੋਂ ਜੂਠੇ ਹੀ ਜੰਮਦੇ ਨੇ। **ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥ ਕਹੁ ਪੰਡਿਤ**

ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥ ਬ੍ਰਾਹਮਣ ਨੇ ਕਿਹਾ ਕਬੀਰ, ਗਊ ਦਾ ਗੋਬਰ ਲੇਪਣਾ ਚਾਹੀਦਾ ਹੈ ਧਰਤੀ ਤੇ, ਉਸ ਲੇਪੀ ਹੋਈ ਜ਼ਮੀਨ ਤੇ ਪਾਣੀ ਦੇ ਛਿੱਟੇ ਮਾਰ ਕੇ ਥਾਲ ਰਖਣਾ ਚਾਹੀਦਾ ਹੈ, ਫਿਰ ਭੋਜਨ ਛਕਣਾ ਚਾਹੀਦਾ ਹੈ। ਤਾਂ ਕਬੀਰ ਜੀ ਕਹਿੰਦੇ ਨੇ:-

**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥**

(ਅੰਗ 1195)

ਜੇ ਮੇਰੀ ਦਰਿਸ਼ਟੀ ਵਿਚ ਗੋਹਾ ਹੀ ਜੂਠਾ ਹੋਵੇ, ਤਾਂ ਫਿਰ ਇਹ ਕਿਸ ਤਰ੍ਹਾਂ ਪਾਵਨ ਕਰੇਗਾ, ਕਿਸ ਤਰ੍ਹਾਂ ਪਵਿੱਤਰ ਕਰੇਗਾ। ਆਪਣੀ ਸਾਧਨਾ ਹੈ ਆਪਣੀ ਮਨੌਤ ਹੈ, ਮੈਂ ਇਸ ਨੂੰ ਪਾਵਨ ਨਹੀਂ ਮੰਨਦਾ, ਇਹ ਤੇ ਜੂਠਾ ਹੈ ਅਤੇ ਇਹ ਜੂਠੇ ਗੋਬਰ ਦੇ ਨਾਲ ਚੌਂਕਾ ਸੁੱਚਾ ਕਿਸ ਤਰ੍ਹਾਂ ਹੋ ਗਿਆ। ਭਗਤ ਕਬੀਰ ਕਹਿੰਦੇ ਨੇ ਬ੍ਰਾਹਮਣ ਦੇਵਤਾ ਮੈਂ ਤੈਨੂੰ ਦੱਸਾਂ ਸੁੱਚ ਦਾ ਜਨਮ ਕਿਵੇਂ ਹੁੰਦਾ ਹੈ, ਪਵਿੱਤਰਤਾ ਕਿਵੇਂ ਪੈਦਾ ਹੁੰਦੀ ਹੈ।

**ਕਹਿ ਕਬੀਰ ਤੇਈ ਨਰ ਸੂਚੇ**
**ਸਾਚੀ ਪਰੀ ਬਿਚਾਰਾ॥**

(ਅੰਗ 1195)

ਜਿਸ ਦੇ ਹਿਰਦੇ ਵਿਚ ਸੱਚ ਦੀ ਵਿਚਾਰ ਹੈ, ਜੋ ਸੱਚ ਦਾ ਚਿੰਤਨ ਕਰ ਰਿਹਾ ਹੈ, ਉਹ ਜਿੱਥੇ ਵੀ ਬੈਠਾ ਹੈ ਜਗਹ ਨੂੰ ਸੁੱਚਾ ਕਰੇਗਾ, ਨਾ ਕਿ ਸੁੱਚੀ ਜਗਹ ਤੇ ਬੈਠ ਕੇ ਉਹ ਸੁੱਚਾ ਹੋਵੇਗਾ। ਨਹੀਂ ਉਹ ਜਿੱਥੇ ਬੈਠੇਗਾ, ਉਸ ਦੇ ਬੈਠਣ ਨਾਲ ਜਗਹ ਸੁੱਚੀ ਹੋਵੇਗੀ, ਉਹ ਜਿੱਥੇ ਬੈਠੇਗਾ, ਉਸ ਦੇ ਬੈਠਣ ਨਾਲ ਹੀ ਪਵਿੱਤਰਤਾ ਆਲੇ ਦੁਆਲੇ ਖਿਲਰੇਗੀ। ਇਕ ਸੂਫ਼ੀ ਫ਼ਕੀਰ ਦੀ ਗਾਥਾ ਯਾਦ ਆਈ, ਅਕਸਰ ਇਕ ਪਿੰਡ ਦੀ ਗਲੀ ਵਿਚੋਂ ਰੋਜ਼ ਲੰਘਦਾ ਸੀ। ਕਦੀ ਕਦਾਂਈ ਪਿੰਡ ਵਾਸੀ ਉਸ ਦੇ ਭਿਖਸ਼ਾ ਪਾਤਰ ਵਿਚ ਭੋਜਨ ਪਾ ਦਿੰਦੇ ਨੇ, ਕਦੀ ਕੋਈ ਬਸਤਰ ਦੇ ਦਿੰਦਾ ਹੈ, ਕਦੀ ਕੋਈ ਫਲ ਇਤਿ ਆਦਿਕ ਦੇ ਦਿੰਦਾ ਹੈ। ਲੇਕਿਨ ਇਹ ਫ਼ਕੀਰ ਮੰਗਦਾ ਨਹੀਂ ਖ਼ਾਮੋਸ਼ੀ ਦੇ ਨਾਲ ਲੰਘ ਜਾਂਦਾ ਹੈ। ਇਕ ਦਿਨ ਇਕ ਬਜ਼ੁਰਗ ਨੇਤਾ ਨੇ ਜੋ ਮਹੱਲੇ ਦਾ ਮੁਖੀ ਸੀ ਕਹਿ ਦਿੱਤਾ, ਫ਼ਕੀਰ ਸਾਂਈ ਰੋਜ਼ ਗਲੀ ਵਿਚੋਂ ਲੰਘਦੇ ਹੋ ਤੇ ਗਲੀ ਦੇ ਵਾਸੀ ਤੁਹਾਡਾ ਭਿਖਸ਼ਾ ਪਾਤਰ ਭਰ ਦਿੰਦੇ ਹਨ, ਪਰ ਕਮ ਸੇ ਕਮ ਸਾਨੂੰ ਕੁਛ ਉਪਦੇਸ਼ ਦੇ ਕੇ ਜਾਇਆ ਕਰੋ, ਸਾਡੇ ਹਿਰਦਿਆਂ ਨੂੰ ਵੀ ਭਰੋ। ਕੋਈ ਪਰਮਾਤਮਾ ਦੀ ਗੱਲ ਸੁਣਾ ਕੇ ਜਾਓ, ਕੋਈ ਪਰਮਾਤਮਾ ਦੀ ਪ੍ਰੇਰਨਾ ਦੇ ਕੇ ਜਾਓ, ਕੁਛ ਬੋਲੋ, ਕੁਛ ਦੱਸੋ। ਫ਼ਕੀਰ ਕਹਿਣ ਲੱਗੇ, ਅਗਰ ਮੇਰੇ ਲੰਘਣ ਦੇ ਨਾਲ ਕਿਸੇ ਨੂੰ ਕੁਛ ਨਹੀਂ ਮਿਲਿਆ, ਤਾਂ ਮੇਰੇ ਬੋਲਣ ਦੇ ਨਾਲ ਵੀ ਕਿਸੇ ਨੂੰ ਕੁਛ ਨਹੀਂ ਮਿਲਣ ਲੱਗਾ। ਜੇ ਤੈਨੂੰ ਮੇਰੇ ਲੰਘਣ ਨਾਲ ਕੁਛ ਪ੍ਰਾਪਤ ਨਹੀਂ ਹੋਇਆ, ਤਾਂ ਯਾਦ ਰਖ ਮੇਰੇ ਬੋਲਣ ਨਾਲ ਵੀ ਕੁਛ ਪ੍ਰਾਪਤ ਨਹੀਂ ਹੋਇਆ। ਅਗਰ ਮੇਰੇ ਕੋਲ ਕੁਛ ਹੈ ਤਾਂ ਮੈਂ ਬਿਨਾਂ ਬੋਲਣ ਤੋਂ ਵੀ ਦੇ ਜਾਵਾਂਗਾ। ਐਸਾ ਮਨੁੱਖ ਆਪਣੇ ਆਲੇ ਦੁਆਲੇ, ਐਸੀ ਪਵਿੱਤਰ ਤਰੰਗਾਂ ਨੂੰ ਜਨਮ ਦਿੰਦਾ ਹੈ ਕਿ ਪਾਸ ਦੇ ਲੋਕ ਪ੍ਰਭਾਵਤ ਹੁੰਦੇ ਹਨ, ਉਸ ਦੀ ਗਰਿਫ਼ਤ ਵਿਚ ਆਉਂਦੇ ਹਨ, ਉਸ ਦੀ ਪਵਿੱਤਰਤਾ ਦਾ ਬਾਕਾਇਦਾ ਅਸਰ ਹੁੰਦਾ ਹੈ। ਇਸ ਵਾਸਤੇ ਆਖਿਆ ਜਾਂਦਾ ਹੈ, ਜਿਸ ਥਾਂ ਤੇ ਬੈਠ ਕੇ ਲਗਾਤਾਰ ਨਾਮ ਜਪਿਆ ਜਾਏ ਔਰ ਬਹੁਤ ਸਾਰੇ ਜਪਣ, ਬਹੁਤ ਮੁੱਦਤ ਤਕ ਜਪਿਆ ਜਾਏ, ਉਹ ਜਗਹ ਜੀਵੰਤ ਹੋ ਜਾਂਦੀ ਹੈ, ਓਥੇ ਧਰਮ ਦਾ ਜੀਵਨ ਪੈਦਾ ਹੋ ਜਾਂਦਾ ਹੈ, ਓਥੇ ਰੂਹਾਨੀ ਜ਼ਿੰਦਗੀ ਪੈਦਾ ਹੋ ਜਾਂਦੀ ਹੈ। ਨਾਸਤਿਕ ਤੋਂ ਨਾਸਤਿਕ ਮਨੁੱਖ ਵੀ ਅਗਰ ਉਸ ਜਗਹ ਤੇ ਚਲਾ ਜਾਏ, ਉਸ ਦਾ ਮਨ ਉਤਸ਼ਾਹਿਤ ਹੋਵੇਗਾ, ਉਸ ਦੇ ਮਨ ਤੇ ਪ੍ਰਭਾਓ ਪਵੇਗਾ। ਇਸ ਵਾਸਤੇ ਪ੍ਰਿਥਵੀ ਦੇ ਉੱਤੇ ਜੀਵਤ ਮੰਦਰ ਥੋੜੇ ਹਨ, ਜਿੱਥੇ ਬੈਠੀਏ ਤੇ ਰੂਹਾਨੀ ਜੀਵਨ ਮਿਲੇ। ਜਿਸ ਤਰ੍ਹਾਂ ਮਨੁੱਖਾਂ ਦੀਆਂ ਆਤਮਾਵਾਂ ਮੁਰਦਨੀ ਨੇ, ਚੇਤਨਾ ਬਿਲਕੁਲ ਮੁਰਦਾ ਹੋ ਚੁਕੀ ਹੈ, ਬੇਸ਼ਤਰ ਧਾਰਮਿਕ ਮੰਦਰ ਵੀ ਮੁਰਦਾ ਹਨ। ਜਿੱਥੇ ਬੈਠ ਕੇ ਚੈਨ ਨਾ ਮਿਲੇ, ਜਿੱਥੇ ਬੈਠ ਕੇ ਸਕੂਨ ਨਾ ਮਿਲੇ, ਕਹਿਣਾ ਪਵੇਗਾ ਇਹ ਮੰਦਰ ਮਿਰਤਕ ਮੰਦਰ ਹੈ, ਇਸ ਦੇ ਉੱਤੇ ਮੁਰਦਨੀ ਛਾਈ ਹੋਈ ਹੈ, ਇੱਥੇ ਬੈਠਿਆਂ ਕੋਈ ਜੀਵਨ ਪ੍ਰਾਪਤ ਨਹੀਂ ਹੋ ਰਿਹਾ। ਭਗਤ ਪੀਪਾ ਜੀ ਤੇ ਕਹਿੰਦੇ ਨੇ, ਜਿਸ ਦੇ ਹਿਰਦੇ ਦੇ ਅੰਦਰ ਪਰਮਾਤਮਾ ਦਾ ਨਾਮ ਹੈ, ਉਹ ਮਨੁੱਖ ਚਲਦਾ ਫਿਰਦਾ ਹੀ ਹਰੀ ਦਾ ਮੰਦਰ ਹੈ, ਉਹ ਮਨੁੱਖ ਚਲਦਾ ਫਿਰਦਾ ਤੀਰਥ ਹੈ।

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥**

(ਅੰਗ 695)

ਦੇਵਲ=ਦੇਵਆਲਯ (Temple) ਨੂੰ ਕਹਿੰਦੇ ਨੇ, ਮੰਦਰ ਨੂੰ ਕਹਿੰਦੇ ਨੇ। ਭਗਤ ਪੀਪਾ ਜੀ ਕਹਿੰਦੇ ਨੇ, ਹੁਣ ਮੇਰੀ ਕਾਇਆ ਮੰਦਰ ਬਣ ਗਈ ਹੈ। **ਕਾਯਉ ਦੇਵਾ**, ਹੁਣ ਮੇਰੀ ਕਾਇਆ ਹੀ ਦੇਵਤਾ ਬਣ ਗਈ ਹੈ। ਹੁਣ ਮੇਰੀ ਕਾਇਆ ਹੀ ਧਾਰਮਿਕ ਮੰਦਰ ਬਣ ਗਈ ਹੈ, ਦੇਵਆਲਯ ਬਣ ਗਈ ਹੈ। **ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥** ਹੁਣ ਮੇਰੀ ਕਾਇਆ ਹੀ ਤੀਰਥ ਯਾਤਰੀ ਹੈ, ਜੰਗਮ ਵਿਚਰਦਾ ਹੋਇਆ ਤੀਰਥ, ਥਾਂ ਥਾਂ ਤੇ ਭਰਮਦਾ ਹੋਇਆ। **ਕਾਇਅਉ ਜੰਗਮ ਜਾਤੀ॥**

**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪਾਤੀ॥**

(ਅੰਗ 695)

ਹੁਣ ਮੈਨੂੰ ਬਾਹਰੋਂ ਫੁੱਲ ਇਕੱਠੇ ਕਰਨ ਦੀ ਲੋੜ ਨਹੀਂ, ਮੇਰੀ ਕਾਇਆ ਹੀ ਫੁੱਲ ਬਣ ਗਈ ਹੈ। ਹੁਣ ਮੈਨੂੰ ਬਾਹਰੋਂ ਅਗਰਬੱਤੀ ਧੂਪ ਦੀਪ ਇਤਿ ਆਦਿਕ ਦੀ ਲੋੜ ਨਹੀਂ, ਮੇਰੀ ਕਾਇਆ ਹੀ ਅਗਰਬੱਤੀ ਬਣ ਗਈ ਹੈ, ਹੁਣ ਮੇਰੀ ਕਾਇਆ ਹੀ ਕੋਮਲਤਾ ਦੀ ਪ੍ਰਦਰਸ਼ਨੀ ਕਰਦੀ ਹੈ, ਕੋਮਲਤਾ ਦਾ ਪ੍ਰਗਟਾਵਾ ਕਰਦੀ ਹੈ। ਇਸ ਵਾਸਤੇ ਮੈਨੂੰ ਕਿਸੇ ਤਰੀਕੇ ਦੀ ਸੁਗੰਧੀ ਦੀ ਲੋੜ ਨਹੀਂ, ਹੁਣ ਕਾਇਆ ਹੀ ਸੁਗੰਧਿਤ ਹੋ ਗਈ ਹੈ।

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥**

(ਅੰਗ 695)

ਇਸ ਕਾਇਆ ਵਿਚੋਂ ਖੋਜਦਿਆਂ ਖੋਜਦਿਆਂ ਮੈਂ ਨੌਂ ਨਿਧ ਨਾਮ ਦੀ ਪ੍ਰਾਪਤੀ ਕਰ ਲਈ ਹੈ ਔਰ ਜਿਸ ਦਿਨ ਦੀ ਪ੍ਰਾਪਤੀ ਕੀਤੀ ਹੈ, ਕਾਇਆ ਮੰਦਰ ਬਣ ਗਈ ਹੈ, ਕਾਇਆ ਧਾਰਮਿਕ ਅਸਥਾਨ ਬਣ ਗਈ ਹੈ। ਐਸਾ ਜੋ ਮਨੁੱਖ ਹੈ ਕਿਸੇ ਗਲੀ ਤੋਂ ਵੀ ਲੰਘੇਗਾ ਸਮੁੱਚੀ ਗਲੀ ਨੂੰ ਧਰਮ ਮੰਦਰ ਬਣਾ ਜਾਏਗਾ। ਐਸਾ ਮਨੁੱਖ ਜਿਸ ਮਹੌਲ ਵਿਚ ਬੈਠੇਗਾ ਚਾਰੋਂ ਪਾਸੇ ਪਵਿੱਤਰਤਾ ਹੀ ਖਿਲਾਰੇਗਾ।

ਭਾਈ ਗੁਰਦਾਸ ਜੀ ਨੇ ਇਕ ਬੜੀ ਸੁੰਦਰ ਗਾਥਾ ਲਿਖੀ ਹੈ। ਅੱਧੀ ਰਾਤ ਦਾ ਵਕ਼ਤ ਹੈ ਬੱਦਲ ਗਰਜ ਰਹੇ ਹਨ ਔਰ ਅਚਾਨਕ ਮੂਸਲੇਧਾਰ ਵਰਸ਼ਾ ਹੋਣ ਲਗੀ। ਗਲੀ ਵਿਚੋਂ ਇਕ ਸਾਧੂ ਲੰਘ ਰਿਹਾ ਸੀ, ਠੰਢ ਦੇ ਦਿਨ, ਉਪਰ ਵਰਸ਼ਾ। ਪਰ ਗਲੀ ਵੇਸਵਾ ਦੀ ਸੀ, ਗਨਿਕਾ ਲੋਗਾਂ ਦੀ ਗਲੀ ਸੀ। ਦੁਆਰ ਤੇ ਦਸਤਕ ਦਿੱਤੀ ਬੂਹਾ ਖੋਲ੍ਹਿਆ ਇਕ ਬੀਬੀ ਨੇ, ਇਕ ਵੇਸਵਾ ਨੇ। ਸਾਧੂ ਕਹਿਦਾ, ਮਾਂ! ਬਾਹਰ ਬੜੀ ਠੰਢ ਹੈ, ਜ਼ੋਰ ਦਾ ਮੀਂਹ ਹੈ, ਤੂੰ ਮੈਨੂੰ ਥੋੜੀ ਥਾਂ ਬੈਠਣ ਨੂੰ ਦੇ। ਇਸ਼ਾਰਾ ਕਰ ਦਿੱਤਾ ਵੇਸਵਾ ਨੇ, ਬੈਠ ਜਾਉ। ਪਰ ਜੈਸੇ ਉਹ ਵੇਸਵਾ ਦੇ ਕੋਠੇ ਵਿਚ ਬੈਠਾ, ਉਹਦੀ ਕਾਇਆ ਤੋਂ ਅਜਿਹੀਆਂ ਪਵਿੱਤਰ ਲਹਿਰਾਂ ਪ੍ਰਗਟ ਹੋਈਆਂ, ਵੇਸਵਾ ਦੀ ਜ਼ਬਾਨ ਤੋਂ ਰਾਮ ਰਾਮ ਨਿਕਲਨਾ ਸ਼ੁਰੂ ਹੋਇਆ, ਇਸ ਤੋਂ ਪਹਿਲੇ ਕਤੱਈ ਨਿਕਲਿਆ ਹੀ ਨਹੀਂ ਸੀ, ਇਸ ਤੋਂ ਪਹਿਲੇ ਉਸ ਨੇ ਕਦੀ ਉਚਾਰਨ ਹੀ ਨਹੀਂ ਕੀਤਾ ਸੀ। ਮਹਾਤਮਾ ਦੀ ਵੇਸਵਾ ਤੇ ਦਰਿਸ਼ਟੀ ਪਈ, ਉਸ ਦੀ ਦਰਿਸ਼ਟੀ ਵਿਚ ਅੰਮ੍ਰਿਤ ਸੀ। ਉਸ ਨੇ ਚਾਰੋਂ ਪਾਸੇ ਕੋਠੇ ਤੇ ਦਰਿਸ਼ਟੀ ਮਾਰੀ ਤੇ ਕੋਠੇ ਵਿਚ ਅੰਮ੍ਰਿਤ ਵਰਸ ਗਿਆ। ਉਸ ਅੰਮ੍ਰਿਤ ਵਿਚ ਭਿੱਜ ਗਈ ਇਹ ਵੇਸਵਾ। ਰਾਮ ਰਾਮ ਕਰਦਿਆਂ ਸਮਾਧੀ ਲੀਨ ਹੋਣ ਲਗੀ, ਅੰਮ੍ਰਿਤਮਈ ਵਰਸ਼ਾ, ਉਸ ਦੇ ਹਿਰਦੇ ਤੇ ਹੋ ਗਈ। ਲੇਕਿਨ ਬਾਹਰ ਬਾਰਸ਼ ਥੰਮ੍ਹ ਗਈ, ਸਾਧੂ ਵੇਸਵਾ ਦੇ ਕੋਠੇ ਤੋਂ ਨਿਕਲਿਆ ਔਰ ਉਹ ਕੋਠਾ, ਕੋਠਾ ਨਾ ਰਿਹਾ, ਉਹ ਤੇ ਧਾਰਮਿਕ ਮੰਦਰ ਬਣ ਗਿਆ। ਉਸ ਦੇ ਵਿਚ ਰਹਿਣ ਵਾਲੀ ਦੇਵੀ ਬਣ ਗਈ। ਸੰਤ ਤੇ ਉਹ ਹੈ ਜੋ ਜਿਸ ਕੋਠੇ ਵਿਚ ਵੀ ਬੈਠੇ, ਕੋਠੇ ਨੂੰ ਵੀ ਮੰਦਰ ਬਣਾ ਦੇਵੇ। ਅਸੰਤ ਉਹ ਹੈ ਜੋ ਕਿਸੇ ਪਵਿੱਤਰ ਅਸਥਾਨ ਨੂੰ ਵੀ ਭਰਿਸ਼ਟ ਕਰੇ, ਮਲੀਨ ਕਰੇ, ਮੈਲਾ ਕਰ ਦੇਵੇ। ਪਰ ਸੰਤ ਉਹ ਹੈ ਜੋ ਅਪਵਿੱਤਰ ਥਾਂ ਤੇ ਵੀ ਬੈਠਦਾ ਹੈ ਤਾਂ ਇਤਨੀ ਪਵਿੱਤਰਤਾ ਖਲੇਰਦਾ ਹੈ, ਕਿ ਉਹ ਧਾਰਮਿਕ ਮੰਦਰ ਬਣ ਜਾਂਦਾ ਹੈ, ਉਹ ਦੇਵਲ ਬਣ ਜਾਦਾ ਹੈ। ਸਾਹਿਬ ਕਹਿੰਦੇ

ਨੇ, **ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ॥** ਗੁਰੂ ਦੁਆਰਾ ਜਿਨ੍ਹਾਂ ਨੂੰ ਇਸ ਤਰ੍ਹਾਂ ਦੀ ਸਿੱਖਿਆ ਦੀਖਿਆ ਮਿਲੀ ਹੈ, ਜਿਨ੍ਹਾਂ ਨੂੰ ਸੂਝ ਤੇ ਸਮਝ ਮਿਲ ਗਈ ਹੈ, ਉਨ੍ਹਾਂ ਨੂੰ ਕੋਈ ਸੂਤਕ ਨਹੀਂ।

**ਪਉੜੀ॥**
**ਸਤਿਗੁਰੁ ਵਡਾ ਕਰਿ ਸਾਲਾਹੀਐ**
**ਜਿਸੁ ਵਿਚਿ ਵਡੀਆ ਵਡਿਆਈਆ॥**

ਜਿਸ ਸਤਿਗੁਰ ਦੇ ਅੰਦਰ ਬੜੀਆਂ ਵੱਡੀਆਂ ਵਡਿਆਈਆਂ ਨੇ, ਦੈਵੀ ਗੁਣ ਨੇ, ਪਰਮਾਤਮਾ ਦਾ ਪਰਕਾਸ਼ ਹੈ, ਅਨੰਦ ਹੈ, ਸਮਾਧੀ ਹੈ, ਉਸ ਨੂੰ ਵੱਡਾ ਵੱਡਾ ਕਰਕੇ ਤੂੰ ਸਲਾਹ। ਕਿਆ ਇਹ ਖੁਸ਼ਾਮਦ ਨਹੀਂ, ਜੋ ਪਰਮਾਤਮਾ ਨੂੰ ਵੱਡਾ ਵੱਡਾ ਕਰਕੇ ਆਖੀਏ? ਨਹੀਂ, ਇਹ ਖੁਸ਼ਾਮਦ ਨਹੀਂ, ਬਲਕਿ ਆਖਣ ਵਾਲਾ ਵੱਡਾ ਹੋ ਜਾਂਦਾ ਹੈ, ਆਖਣ ਵਾਲਾ ਛੋਟਾ ਨਹੀਂ ਰਹਿ ਜਾਂਦਾ। ਇਸ ਵਾਸਤੇ ਪਰਮਾਤਮਾ ਦੀ ਮਹਿਮਾ ਗਾਇਣ ਕਰਨੀ, ਪਰਮਾਤਮਾ ਦੀ ਖੁਸ਼ਾਮਦ ਨਹੀਂ, ਆਪਣੇ ਆਪ ਨੂੰ ਮਹਾਨ ਬਣਾਉਣਾ ਹੈ, ਆਪਣੇ ਆਪ ਨੂੰ ਉੱਚਾ ਬਣਾਉਣਾ ਹੈ।

**ਸਹਿ ਮੇਲੇ ਤ ਨਦਰੀ ਆਈਆ॥**

ਜੇ ਪ੍ਰਮਾਤਮਾ ਗੁਰੂ ਦਾ ਮਿਲਾਪ ਕਰਾ ਦੇਵੇ, ਤਾਂ ਇਹ ਵਡਿਆਈਆਂ ਦਿਖਾਈ ਦੇਣ ਲਗ ਪੈਂਦੀਆ ਨੇ।

**ਜਾ ਤਿਸੁ ਭਾਣਾ ਤਾ ਮਨਿ ਵਸਾਈਆ॥**

ਜੇ ਪਰਮਾਤਮਾ ਨੂੰ ਭਾਅ ਜਾਈਏ ਤਾਂ ਇਹ ਵਡਿਆਈਆਂ ਮਨ ਵਿਚ ਆਣ ਵਸਦੀਆਂ ਹਨ।

**ਕਰਿ ਹੁਕਮੁ ਮਸਤਕਿ ਹਥੁ ਧਰਿ**
**ਵਿਚਹੁ ਮਾਰਿ ਕਢੀਆ ਬੁਰਿਆਈਆ॥**

ਪੂਰਨ ਗੁਰਦੇਵ ਨੇ ਮਸਤਕ ਤੇ ਹੱਥ ਧਰਿਆ, ਸੋਚਣੀ ਸਾਰੀ ਬਦਲ ਗਈ, ਬੁਰੀ ਭਾਵਨਾ ਸਾਰੀ ਮਿੱਟ ਗਈ।

**ਸਹਿ ਤੁਠੈ ਨਉ ਨਿਧਿ ਪਾਈਆ॥੧੮॥**

ਪਰਮਾਤਮਾ ਦੀ ਬਖਸ਼ਿਸ਼ ਹੋਈ ਤੇ ਨੌਂ ਨਿਧੀਆਂ ਘਰ ਵਿਚ ਹੀ ਪ੍ਰਾਪਤ ਹੋ ਗਈਆਂ। ਪਰਮ ਅਨੰਦ ਘਰ ਦੇ ਵਿਚ ਹੀ ਪ੍ਰਾਪਤ ਹੋ ਗਿਆ।



ਸਲੋਕੁ ਮ:੧॥

ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥
ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥
ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ॥
ਪੰਜਵਾ ਪਾਇਆ ਘਿਰਤੁ॥ ਤਾ ਹੋਆ ਪਾਕੁ ਪਵਿਤੁ॥
ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥

ਉੱਨੀਸਵੀਂ ਪਉੜੀ ਆਸਾ ਦੀ ਵਾਰ ਦੀ ਜਿਸ ਵਿਚ ਜੋ ਸੰਬੰਧਤ ਸਲੋਕ ਨੇ, ਉਹ ਕਰੀਬਨ ਕਰੀਬਨ ਅਠਾਰਵੀਂ ਪਉੜੀ ਦੇ ਨਾਲ ਮਿਸ਼ਰਤ ਹੀ ਹਨ, ਭਾਵ ਇਕੋ ਜਿਹਾ ਹੈ। ਥੋੜਾ ਜਿਹਾ ਨਵੇਂ ਰੂਪ ਵਿਚ, ਨਵੇਂ ਅੱਖਰਾਂ ਵਿਚ, ਨਵੇਂ ਵਿਚਾਰ। ਸਤਿਗੁਰ ਦੇਵ ਜੀ ਮਹਾਰਾਜ ਦਾ ਫ਼ਰਮਾਨ ਹੈ ਕਿ ਬ੍ਰਾਹਮਣ ਨਹਾ ਧੋ ਕੇ ਸੁੱਚਾ ਹੋ ਕੇ, ਚੌਂਕੇ ਵਿਚ ਆਣ ਬੈਠਾ, ਕਿਉਂਕਿ ਸਾਡੇ ਦੇਸ ਦੀ ਇਹ ਪ੍ਰਥਾ ਰਹੀ ਹੈ, ਬ੍ਰਾਹਮਣ ਧਾਰਮਿਕ ਆਗੂ ਹੈ, ਧਾਰਮਿਕ ਗੁਰੂ ਹੈ, ਉਸ ਦਾ ਸਨਮਾਨ, ਈਸ਼ਵਰੀ ਸਨਮਾਨ ਹੈ। ਪਰ ਵਾਕ਼ਿਈ ਬ੍ਰਾਹਮਣ ਦਾ ਜੋ ਅਰਥ ਹੈ, ਜੋ ਭਾਵ ਹੈ, ਉਸ ਦੀ ਗਹਿਰਾਈ, ਵਿਚ ਨਾ ਹੀ ਇਹ ਜਗਤ ਗਿਆ ਹੈ ਅਤੇ ਨਾ ਹੀ ਸਵੈਮ ਬ੍ਰਾਹਮਣ। ਮਹਾਰਾਜ ਜੀ ਦੀ ਬਾਣੀ ਦਾ ਵਾਕ ਹੈ:-

**ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ॥**

(ਅੰਗ 850)

ਜੋ ਬ੍ਰਹਮ ਦਾ ਚਿੰਤਨ ਕਰਦੇ ਨੇ, ਓਹੀ ਬ੍ਰਾਹਮਣ ਹਨ। ਜੋ ਬ੍ਰਹਮ ਵਿਚ ਨਿਵਾਸ ਕਰਦੇ ਨੇ, ਓਹੀ ਬ੍ਰਾਹਮਣ ਹਨ। ਜੋ ਅੱਠੇ ਪਹਰ ਬ੍ਰਹਮ ਨੂੰ ਸੋਚਦੇ ਨੇ, ਓਹੀ ਬ੍ਰਾਹਮਣ ਹਨ।

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ,ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥**

(ਅੰਗ 324)

ਭਗਤ ਕਬੀਰ ਜੀ ਕਹਿੰਦੇ ਨੇ, ਮੈਂ ਤੇ ਉਸ ਨੂੰ ਹੀ ਬ੍ਰਹਮ ਆਖਾਂਗਾ, ਜੋ ਅੱਠੇ ਪਹਰ ਬ੍ਰਹਮ ਦੀ ਵਿਚਾਰ ਵਿਚ ਰਹਿੰਦਾ ਹੈ। ਜੋ ਅੱਠੇ ਪਹਰ ਧਨ ਦੀ ਵਿਚਾਰ ਵਿਚ ਰਹਿੰਦਾ ਹੈ, ਵੈਸ਼ ਹੈ। ਜੋ ਅੱਠੇ ਪਹਰ ਸ਼ਕਤੀ ਦੀ ਵਿਚਾਰ ਵਿਚ ਰਹਿੰਦਾ ਹੈ, ਖੱਤਰੀ ਹੈ। ਔਰ ਜੋ ਅੱਠੇ ਪਹਰ ਸੇਵਾ ਭਾਵ ਵਿਚ ਰਹਿੰਦਾ ਹੈ, ਸੂਦਰ ਹੈ। ਜੋ ਅੱਠੇ ਪਹਰ ਬ੍ਰਹਮ ਦਾ ਚਿੰਤਨ ਕਰਦਾ ਹੈ, ਬ੍ਰਾਹਮਣ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਇਹ ਚਾਰੇ ਵਰਨ ਸਾਂਝੇ ਕਰ ਦਿੱਤੇ, ਇਕ ਮਨੁੱਖ ਵਿਚ ਪਾ ਦਿੱਤੇ। ਆਖਿਆ, ਤੂੰ ਬ੍ਰਹਮ ਦਾ ਚਿੰਤਨ ਵੀ ਕਰਨਾ ਹੈ, ਤੂੰ ਸ਼ਕਤੀਸ਼ਾਲੀ ਵੀ ਹੋਣਾ ਹੈ, ਤੂੰ ਰੋਜ਼ੀ ਦੀ ਚਿੰਤਾ ਵੀ ਕਰਨੀ ਹੈ, ਭਾਵ ਆਪਣੀ ਉਪਜੀਵਕਾ ਵੀ ਕਮਾਉਣੀ ਹੈ। ਔਰ ਤੂੰ ਹਰ ਵਰਨ ਦੀ, ਹਰ ਭੇਖ ਦੀ ਸੇਵਾ ਵੀ ਕਰਨੀ ਹੈ। ਤਾਂ ਬਣੇ ਹੋਏ ਪਰਾਚੀਨ ਸਤਿਕਾਰ ਦੇ ਮੁਤਾਬਕਿ ਬ੍ਰਾਹਮਣ ਨੂੰ ਅਕਸਰ ਘਰ ਵਿਚ ਨਿਉਂਦਾ ਦਿੱਤਾ ਜਾਂਦਾ ਹੈ ਔਰ ਉਹ ਗਾਹੇ ਬਗਾਹੇ

ਸ਼ਰਧਾਲੂਆਂ ਦੇ, ਜਜਮਾਨਾ ਦੇ ਘਰ ਜਾਕੇ, ਧਾਰਮਿਕ ਰਸਮ ਦੀ ਪੂਰਤੀ ਵੀ ਕਰਦਾ ਹੈ। ਵਿਆਹ ਸਮੇਂ, ਗਮੀ ਸਮੇਂ, ਜਾਂ ਹੋਰ ਘਰ ਵਿਚ ਦੁੱਖ ਸੁਖ ਹੈ, ਉਸ ਦੇ ਵਿਚ ਬ੍ਰਾਹਮਣ ਨੂੰ ਹੀ ਬੁਲਾ ਕੇ, ਉਸ ਦੀ ਪੂਜਾ ਅਰਚਨਾ ਕਰਕੇ, ਦਾਨ ਦਖਣਾ ਦੇ ਕੇ, ਲੋਕੀਂ ਧਾਰਮਿਕ ਕਿਰਿਆ ਕਰਦੇ ਸਨ ਔਰ ਕਰ ਰਹੇ ਹਨ। ਮਹਾਰਾਜ ਕਹਿੰਦੇ ਨੇ, ਨਹਾ ਕੇ ਧੋ ਕੇ, ਬ੍ਰਾਹਮਣ ਸੁੱਚਾ ਹੋ ਕੇ, ਪਵਿੱਤਰ ਹੋ ਕੇ, ਸੁੱਚੇ ਚੌਂਕੇ ਵਿਚ ਆਣ ਕੇ ਬੈਠਾ ਹੈ:-

**ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥**
**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥**

ਸ਼ਰਧਾਲੂਆਂ ਨੇ, ਜਜਮਾਨਾਂ ਨੇ, ਉਸ ਸੁੱਚੇ ਬ੍ਰਾਹਮਣ ਦੇ ਅੱਗੇ, ਬਿਲਕੁਲ ਪਾਕ ਹੈ, ਸੁੱਚਾ ਭੋਜਨ ਰਖਿਆ, ਜੋ ਅਜੇ ਭਿਟਿਆ ਨਹੀਂ, ਜਿਸ ਨੂੰ ਅਜੇ ਕਿਸੇ ਨੇ ਛੋਹਿਆ ਨਹੀਂ। ਸਭ ਤੋਂ ਪਹਿਲੇ ਬ੍ਰਾਹਮਣ ਨੂੰ ਹੀ ਪਰੋਸ ਕੇ ਰਖਿਆ:-

**ਸੁਚਾ ਹੋਇਕੈ ਜੇਵਿਆ ਲਗਾ ਪੜਣਿ ਸਲੋਕੁ॥**

ਸੁੱਚਾ ਹੋਕੇ ਇਹ ਭੋਜਨ ਛਕਣ ਲਗਾ, ਤੇ ਛਕਣ ਤੋਂ ਪਹਿਲੇ ਕੁਛ ਸਲੋਕ ਪੜ੍ਹਨ ਲਗਾ, ਜੋ ਬ੍ਰਾਹਮਣ ਦੀ ਧਾਰਮਿਕ ਰਸਮ ਹੈ। ਭੋਜਨ ਛਕਣ ਤੋਂ ਪਹਿਲਾਂ ਕੁਛ ਮੰਤਰ ਪੜ੍ਹਨੇ ਔਰ ਭੋਜਨ ਛਕਣ ਤੋਂ ਬਾਅਦ ਕੁਛ ਮੰਤਰ ਪੜ੍ਹਨੇ। ਇਸ ਤਰੀਕੇ ਨਾਲ ਇਹ ਭੋਜਨ ਛਕਾਉਣ ਦੀ ਕਿਰਿਆ ਸੰਪੰਨ ਹੋਈ। ਪਰ ਮਹਾਰਾਜ ਕਹਿੰਦੇ ਨੇ, ਭੋਜਨ ਸੁੱਚਾ, ਚੌਂਕਾ ਵੀ ਸੁੱਚਾ, ਬਸਤਰ ਵੀ ਸੁੱਚੇ, ਸੁੱਚੇ ਢੰਗ ਨਾਲ ਬਣਾਇਆ ਗਿਆ ਔਰ ਸੁੱਚੇ ਅੱਗੇ ਰਖਿਆ ਗਿਆ। ਪਰ ਖਾ ਕੇ ਜਿੱਥੇ ਪਾਇਆ ਗਿਆ, ਜਿਸ ਪੇਟ ਵਿਚ ਸੁੱਟਿਆ ਗਿਆ, ਮਹਾਰਾਜ ਕਹਿੰਦੇ ਨੇ:-

**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥**

ਪੇਟ ਦੇ ਵਿਚ ਇਹ ਭੋਜਨ ਸੁੱਟ ਦਿੱਤਾ ਗਿਆ, ਇਹ ਦੋਖ ਕਿਸ ਨੂੰ ਲਗਿਆ, ਕਿਉਂਕਿ ਪੇਟ **ਕੁਹਥੀ ਜਾਈ**, ਭੈੜੀ ਥਾਂ ਹੈ, ਗੰਦੀ ਥਾਂ ਹੈ। ਐਸੀ ਥਾਂ ਜਿੱਥੇ ਅੰਨ ਨੇ ਵੀ ਮੈਲਾ ਹੋ ਜਾਣਾ ਹੈ, ਪਾਣੀ ਨੇ ਵੀ ਮੈਲਾ ਹੋ ਜਾਣਾ ਹੈ, ਲੂਣ ਨੇ ਵੀ ਮੈਲਾ ਹੋ ਜਾਣਾ ਹੈ, ਮਿੱਠੇ ਨੇ ਵੀ ਮੈਲਾ ਹੋ ਜਾਣਾ ਹੈ ਔਰ ਇਸ ਭੋਜਨ ਵਿਚ ਘਿਓ ਪਾਇਆ ਗਿਆ, ਉਸ ਨੇ ਵੀ ਮੈਲਾ ਹੋ ਜਾਣਾ ਹੈ। ਸਾਹਿਬ ਕਹਿੰਦੇ ਨੇ, ਵਾਸਤਵਿਕ ਇਹ ਦੇਵਤੇ ਹੀ ਸਨ:-

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ॥**
**ਪੰਜਵਾ ਪਾਇਆ ਘਿਰਤੁ॥ ਤਾ ਹੋਆ ਪਾਕੁ ਪਵਿਤੁ॥**

ਪਾਕ ਭੋਜਨ, ਪਾਕ ਰਸੋਈ, ਪਵਿੱਤਰ ਰਸੋਈ ਬਣ ਗਈ। ਕਿਸ ਤਰ੍ਹਾਂ ਬਣੀ? ਅੰਨ ਦੇਵਤੇ ਨਾਲ, ਪਾਣੀ ਦੇਵਤੇ ਨਾਲ, ਬੈਸੰਤਰ ਦੇਵਤੇ ਦੇ ਨਾਲ, ਲੂਣ ਅਤੇ ਪੰਜਵਾਂ ਘਿਉ। ਇਹ ਸਾਰੇ ਮਿਸ਼ਰਨ ਹੋਏ, ਤੇ ਬਣ ਗਿਆ ਪਾਵਨ ਭੋਜਨ, ਬਣ ਗਿਆ ਪਵਿੱਤਰ ਭੋਜਨ:-

**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥**

ਇਸ ਅਪਵਿੱਤਰ ਸਰੀਰ ਦੇ ਅੰਦਰ ਪਾਇਆ ਗਿਆ, ਤਾਂ ਬਣ ਗਿਆ ਬਿਸ਼ਟਾ, ਬਿਸ਼ਟਾ ਨੂੰ ਵੇਖਦਿਆਂ ਹੀ ਮੂਹ ਵਿਚੋਂ ਥੁੱਕ ਨਿਕਲਦੀ ਹੈ, ਘਿਰਣਾ ਪੈਦਾ ਹੁੰਦੀ ਹੈ। ਅੰਨ ਘਿਰਣਿਤ ਹੋ ਗਿਆ, ਪਾਣੀ ਮੈਲਾ ਹੋ ਗਿਆ, ਲੂਣ ਮੈਲਾ ਹੋ

ਗਿਆ, ਘਿਉ ਮੈਲਾ ਹੋ ਗਿਆ। ਸਰੀਰ ਤੇ ਇਤਨਾ ਮੈਲਾ ਹੈ, ਕਿ ਦੇਵਤਿਆਂ ਤਕ ਨੂੰ ਭਰਿਸ਼ਟ ਕਰ ਦੇਵੇ, ਤੇ ਐਹ ਬ੍ਰਾਹਮਣ! ਤੂੰ ਸੁੱਚਾ ਕਿਹੜੀ ਗੱਲ ਦਾ। ਮਨੁੱਖੀ ਸਰੀਰ ਐਸਾ ਹੈ, ਇਹ ਤੇ ਹਰ ਚੀਜ਼ ਨੂੰ ਭਰਿਸ਼ਟ ਕਰ ਦਿੰਦਾ ਹੈ, ਇਹ ਤੇ ਹਰ ਚੀਜ਼ ਨੂੰ ਮੈਲਾ ਕਰ ਦਿੰਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਮਹਾਂ ਵਾਕ:-

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ॥**

(ਅੰਗ 1360)

ਕਪੂਰ, ਫੁੱਲ ਤੇ ਹੋਰ ਸੁਗੰਧਿਤ ਵਸਤੂਆਂ ਜੇ ਮਨੁੱਖੀ ਤਨ ਨਾਲ ਸਪਰਸ਼ ਕਰਨ ਤਾਂ ਸਭ ਕੁਛ ਮੈਲੀਆਂ ਹੋ ਜਾਂਦੀਆਂ ਨੇ, ਅਪਵਿੱਤਰ ਹੋ ਜਾਂਦੀਆਂ ਨੇ। ਤਨ ਇਤਨਾ ਮੈਲਾ ਹੈ, ਕਿ ਤਨ ਨਾਲ ਸੰਬੰਧ ਬਣਾਉਂਦਿਆਂ ਯਾ ਸਪਰਸ਼ ਕਰਦਿਆਂ, ਸੰਬੰਧ ਜੋੜਦਿਆਂ ਸਭ ਕੁਛ ਮੈਲਾ ਹੋ ਜਾਂਦਾ ਹੈ ਔਰ ਜੈਸੇ ਜੈਸੇ ਵਿਗਿਆਨ ਵਿਕਸਿਤ ਹੋਇਆ, ਦੇਖਣ ਵਿਚ ਆਇਆ ਹੈ, ਸਾਗ ਸਬਜ਼ੀਆਂ ਜੋ ਖਾਣ ਪੀਣ ਦੀਆਂ ਚੀਜ਼ਾਂ ਨੇ, ਵਿਕਸਿਤ ਦੇਸ਼ਾਂ ਵਿਚ, ਦਸਤਾਨੇ ਪਹਨ ਕੇ ਹੀ ਵੇਚੀਆਂ ਜਾਂਦੀਆਂ ਹਨ, ਵੈਸੇ ਹੱਥ ਨਹੀਂ ਲਾਉਂਦੇ, ਕਿਉਂਕਿ ਮਨੁੱਖ ਦੇ ਸਪਰਸ਼ ਕਰਨ ਦਾ ਵੀ ਵਸਤੂਆਂ ਨੂੰ ਘਿਰਣਿਤ ਕਰ ਸਕਦਾ ਹੈ, ਮੈਲਾ ਕਰ ਸਕਦਾ ਹੈ ਔਰ ਉਨ੍ਹਾਂ ਵਿਚ ਕੁਛ ਨਾ ਕੁਛ ਮੈਲ ਭਰ ਸਕਦਾ ਹੈ। ਹੂਬਹੂ ਇਹੀ ਵਿਚਾਰ ਅੱਜ ਤੋਂ ਪੰਜ ਸੌ ਸਾਲ ਪਹਿਲੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਰਹੇ ਨੇ, ਕਿ ਅੰਨ ਪਵਿੱਤਰ ਹੈ, ਪਾਣੀ ਪਵਿੱਤਰ ਹੈ ਔਰ ਅਗਨੀ ਪਵਿੱਤਰ ਹੈ, ਘਿਉ ਪਵਿੱਤਰ ਹੈ, ਲੂਣ ਪਵਿੱਤਰ ਹੈ, ਸਭ ਕੁਛ ਮਿਸ਼ਰਤ ਕਰਨ ਨਾਲ ਜਦ ਭੋਜਨ ਬਣਿਆ, ਭੋਜਨ ਪਾਇਆ ਗਿਆ ਇਸ ਪਾਵਨ ਸਰੀਰ ਦੇ ਵਿਚ ਅਤੇ ਸਭ ਕੁਛ ਅਪਵਿੱਤਰ ਹੋ ਗਿਆ। ਪਾਣੀ ਮਲ ਬਣ ਗਿਆ, ਅੰਨ ਮੈਲਾ ਹੋ ਗਿਆ, ਸਭ ਕੁਛ ਮੈਲਾ ਹੋ ਗਿਆ। **ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥** ਹੁਣ ਉਸ ਅੰਨ ਨੂੰ ਵੇਖ ਕੇ ਥੁਕਣਾ ਪੈਂਦਾ ਹੈ, ਘਿਰਣਾ ਪੈਦਾ ਹੁੰਦੀ ਹੈ, ਕਿਉਂਕਿ ਅੰਨ ਵਿਸ਼ਟਾ ਬਣ ਗਿਆ, ਪਾਣੀ ਮਲ ਬਣ ਗਿਆ। ਮਨੁੱਖ ਦਾ ਸਰੀਰ ਐਸਾ ਹੈ ਕਿ ਹਰ ਇਕ ਨੂੰ ਮੈਲਾ ਬਣਾ ਦਿੰਦਾ ਹੈ। ਸਰੀਰ ਦੇ ਵਿਚ ਜੋ ਚੀਜ਼ ਗਈ ਮੈਲੀ ਹੋ ਜਾਵੇਗੀ, ਮੈਲ ਬਣ ਜਾਵੇਗੀ। ਮਹਾਰਾਜ ਕਹਿੰਦੇ ਨੇ, ਇਹ ਸਰੀਰ ਐਸਾ ਹੈ, ਇਹ ਤੇ ਦੇਵਤਿਆਂ ਤਕ ਨੂੰ ਮੈਲਾ ਕਰ ਦਿੰਦਾ ਹੈ ਅਤੇ ਐ ਬ੍ਰਾਹਮਣ! ਤੂੰ ਸੁੱਚਾ ਕਿਹੜੀ ਗੱਲ ਨਾਲ ਹੋ ਗਿਆ, ਤੂੰ ਕਹਿੰਦਾ ਹੈਂ, ਮੈਂ ਸੁੱਚਾ ਹਾਂ। ਇੱਥੇ ਹੀ ਆ ਕੇ ਭਗਤ ਕਬੀਰ ਜੀ ਨੇ ਇਕ ਬੜੀ ਦਾਰਸ਼ਨਿਕ ਗੱਲ ਕਹਿ ਦਿੱਤੀ, ਉਹ ਕਹਿੰਦੇ ਨੇ:-

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥**

(ਅੰਗ 324)

ਬ੍ਰਾਹਮਣ ਨੂੰ ਸਮਝਾਉਣ ਦੇ ਪ੍ਰਤੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਤਨੇ ਸਲੋਕ ਅਤੇ ਕਬੀਰ ਜੀ ਦਾ ਇਤਨਾ ਜ਼ੋਰ, ਕਿਉਂਕਿ ਇਹ ਧਰਮ ਦਾ ਪੇਸ਼ਵਾ ਸੀ, ਇਹ ਧਰਮ ਦਾ ਮੁਖੀ ਸੀ। ਅਗਰ ਮੁਖੀ ਠੀਕ ਹੋ ਜਾਏ, ਆਗੂ ਸਹੀ ਮਾਰਗ ਤੇ ਚਲੇ, ਤੇ ਉਸ ਦੇ ਪਿੱਛੇ ਚਲਣ ਵਾਲੇ, ਸਹੀ ਮਾਰਗ ਤੇ ਚਲਦੇ ਹਨ। ਗੁਰੂ ਨਾਨਕ ਦੇਵ ਜੀ ਅਤੇ ਭਗਤ ਕਬੀਰ ਜੀ ਦਾ ਬ੍ਰਾਹਮਣਾਂ ਨੂੰ ਸਮਝਾਉਣ ਤੇ ਬੜਾ ਜ਼ੋਰ ਹੈ, ਮੁੱਲਾਂ ਨੂੰ ਸਮਝਾਉਣ ਤੇ ਬੜਾ ਜ਼ੋਰ ਹੈ, ਕਿਉਂਕਿ ਇਹ ਦੋਵੇਂ ਹੀ ਧਰਮ ਦੇ ਮੁਖੀ ਸਨ। ਭਗਤ ਕਬੀਰ ਜੀ ਕਹਿੰਦੇ ਨੇ, ਤੂੰ ਬ੍ਰਾਹਮਣ, ਮੈਂ ਸ਼ੂਦਰ। ਜਿਸ ਢੰਗ ਨਾਲ ਮੇਰਾ ਜਨਮ ਹੋਇਆ, ਉਸੇ ਢੰਗ ਨਾਲ ਤੇਰਾ ਜਨਮ ਹੋਇਆ ਹੈ, ਜਿਸ ਦੁਆਰ ਤੋਂ ਮੈਂ ਆਇਆ ਹਾਂ, ਉਸੇ ਦੁਆਰ ਤੋਂ ਤੂੰ ਆਇਆ ਹੈਂ। ਅਗਰ ਤੂੰ ਬ੍ਰਾਹਮਣ ਹੈਂ, **ਤਉ ਆਨ ਬਾਟ ਕਾਹੇ ਨਹੀ ਆਇਆ॥** ਤੇਰਾ ਜਗਤ ਵਿਚ ਆਉਣ ਦਾ ਰਸਤਾ ਕੋਈ ਹੋਰ ਹੋਣਾ ਚਾਹੀਦਾ ਸੀ। **ਆਨ ਬਾਟ** ਹੋਣੀ ਚਾਹੀਦੀ ਹੈ। ਬਾਟ ਤੇ ਓਹੀ ਜਿੱਥੋਂ ਮੈਂ ਆਇਆ, ਤੇ ਤੂੰ ਕਿਸ ਤਰ੍ਹਾਂ ਬ੍ਰਾਹਮਣ ਤੇ ਮੈਂ ਕਿਸ ਤਰ੍ਹਾਂ ਸ਼ੂਦਰ:-

**ਤੁਮ ਕਤ ਬ੍ਰਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥**

(ਅੰਗ 324)

ਸਾਡਾ ਸਰੀਰ ਕੋਈ ਚੀਰੇ ਤਾਂ ਲਹੂ ਨਿਕਲਦਾ ਹੈ, ਐ ਬ੍ਰਾਹਮਣ! ਤੇਰਾ ਸਰੀਰ ਚੀਰੇ ਕੋਈ ਦੁੱਧ ਥੋੜਾ ਨਿਕਲਦਾ ਹੈ, **ਹਮ ਕਤ ਲੋਹੂ ਤੁਮ ਕਤ ਦੂਧ॥** ਜਦੋਂ ਤੇਰੇ ਸਰੀਰ ਵਿਚੋਂ ਵੀ ਲਹੂ ਨਿਕਲੇ, ਮੇਰੇ ਸਰੀਰ ਵਿਚੋਂ ਵੀ ਲਹੂ ਨਿਕਲੇ, ਫਿਰ ਤੂੰ ਬ੍ਰਾਹਮਣ ਕੈਸਾ ਅਤੇ ਮੈਂ ਸ਼ੂਦਰ ਕੈਸਾ। ਸਭ ਕੁਛ ਸਰੀਰ ਦੀ ਬਨਾਵਟ ਦਾ ਤੇ ਇਕੋ ਹੀ ਤਰ੍ਹਾਂ ਦਾ ਹੈ। ਫਿਰ ਤੂੰ ਕਿਸ ਤਰ੍ਹਾਂ ਆਪਣੇ ਆਪ ਨੂੰ ਮਹਾਨ ਮੰਨ ਲਿਆ। ਕਬੀਰ ਸਾਹਿਬ ਕਹਿੰਦੇ ਨੇ:-

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥**

(ਅੰਗ 324)

ਹੂਬਹੂ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਹਨ, ਕਿ ਬਾਹਰ ਦੀ ਸੁੱਚ ਨਾਲ ਕੋਈ ਬ੍ਰਾਹਮਣ ਨਹੀਂ ਬਣਦਾ, ਜਿਤਨੇ ਚਿਰ ਤਕ ਅੰਤਸ਼ਕਰਣ ਦੀ ਸ਼ੁੱਧੀ ਨਾ ਹੋਵੇ, ਅੰਤਸ਼ਕਰਣ ਦੀ ਨਿਰਮਲਤਾ ਨਾ ਹੋਵੇ। ਸਰੀਰ ਤੇ ਇਤਨਾ ਮੈਲਾ ਹੈ ਕਿ ਫੁੱਲਾਂ ਤਕ ਨੂੰ ਮੈਲਾ ਕਰ ਦਿੰਦਾ ਹੈ। ਅਗਰ ਫੁੱਲਾਂ ਦਾ ਹਾਰ ਮਨੁੱਖ ਦੇ ਗਲ ਵਿਚ ਪਾ ਦਿੱਤਾ ਗਿਆ, ਫੁੱਲ ਮੈਲੇ ਹੋ ਗਏ। ਚੰਦਨ ਕਪੂਰ ਮਨੁੱਖ ਦੇ ਤਨ ਨਾਲ ਸਪਰਸ਼ ਹੋ ਗਿਆ, ਤਾਂ ਮੈਲੇ ਹੋ ਗਏ । ਭਗਤ ਕਬੀਰ ਜੀ ਦੇ ਕੁਛ ਹੋਰ ਵੀ ਵਾਕ ਹਨ, ਆਪ ਕਹਿੰਦੇ ਨੇ।

**ਚਲਤ ਕਤ ਟੇਢੇ ਟੇਢੇ ਟੇਢੇ॥**
**ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥ ਰਹਾਉ॥**

(ਅੰਗ 1124)

ਤੈਨੂੰ ਪਤਾ ਹੈ, ਤੂੰ ਕੀ ਹੈਂ? ਹੱਡੀਆਂ, ਮਿੱਝ, ਮਾਸ ਫਿਰ ਉਸ ਦੇ ਉੱਤੇ ਲਿਪਟਿਆ ਹੋਇਆ ਚਮੜਾ। ਇਹ ਚਮੜੀ ਪਰਮਾਤਮਾ ਨੇ ਕਿਸੇ ਨੂੰ ਗੋਰੀ ਦੇ ਦਿੱਤੀ, ਕਿਸੇ ਨੂੰ ਕਾਲੀ ਦੇ ਦਿੱਤੀ, ਕਿਸੇ ਨੂੰ ਜ਼ਰਦ ਮਾਇਲ ਦੇ ਦਿੱਤੀ, ਕਿਸੇ ਨੂੰ ਲਾਲ ਦੇ ਦਿੱਤੀ, ਕਿਸੇ ਨੂੰ ਸਾਂਵਲੀ ਦੇ ਦਿੱਤੀ। ਜਿਸ ਤਰ੍ਹਾਂ ਮਨੁੱਖ ਵੱਖ ਵੱਖ ਰੰਗਾਂ ਦੇ ਕਪੜੇ ਪਹਿਨਦਾ ਹੈ, ਪਰਮਾਤਮਾ ਨੇ ਵੱਖ ਵੱਖ ਦੀ ਇਹ ਖਲੜੀ ਦੇ ਦਿੱਤੀ। ਇਹ ਕਪੜੇ ਹੀ ਹਨ, ਪਰ ਕਪੜਿਆਂ ਦੇ ਵਿਚ ਕੀ ਹੈ? ਕਪੜਿਆਂ ਦੇ ਵਿਚ ਸਾਰਿਆਂ ਦੇ ਇਕੋ ਹੀ ਚੀਜ਼ ਹੈ। ਭਗਤ ਕਬੀਰ ਕਹਿੰਦੇ ਨੇ:-

**ਬਿਸਟਾ ਅਸਤ ਰਕਤੁ ਪਰੇਟੇ ਚਾਮ॥ ਇਸੁ ਊਪਰਿ ਲੇ ਰਾਖਿਓ ਗੁਮਾਨ॥**

(ਅੰਗ 374)

ਇਸ ਚਮੜੇ ਦੇ ਥੱਲੇ ਮਾਸ ਹੈ, ਮਿੱਝ ਹੈ, ਅਸਤ ਹੱਡੀਆ ਨੇ, ਵਿਸ਼ਟਾ, ਦੁਰਗੰਧੀ ਇਤਿ ਆਦਿ ਹੈ, ਤੇ ਫਿਰ ਮਾਣ ਕਿਹੜੀ ਗਲ ਦਾ? ਵਿਸ਼ਟਾ ਦਾ, ਮਾਸ ਦਾ, ਮਿੱਝ ਦਾ, ਖ਼ੂਨ ਦਾ, ਹੱਡੀਆਂ ਦਾ, ਤੂੰ ਆਪਣੇ ਆਪ ਨੂੰ ਸੁੱਚਾ ਮੰਨਿਆ ਹੈ, ਦੂਸਰੇ ਨੂੰ ਸ਼ੂਦਰ ਤੇ ਭਰਿਸ਼ਟ, ਜਦ ਕਿ ਕਾਇਆ ਇਕੋ ਜਿਹੀ ਹੈ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨੇ ਪ੍ਰਬੋਧ ਚੰਦਰ ਨਾਟਕ ਵਿਚ ਇਕ ਬੜਾ ਸੁੰਦਰ ਛੰਦ ਲਿਖਿਆ ਹੈ। ਆਪ ਦੀ ਕਲਮ ਦੈਵੀ ਸੁੰਦਰਤਾ ਦੇ ਗੁਣ ਲਿਖਦਿਆਂ ਲਿਖਦਿਆਂ, ਥਿੜਕ ਗਈ ਕਲਮ। ਆਦਮ ਸੁੰਦਰਤਾ ਜੋ ਸਰੀਰ ਸੁੰਦਰਤਾ ਹੈ, ਇਸ ਤੇ ਆਣ ਕੇ ਟਿਕੀ, ਇਸ ਦੀਆਂ ਖ਼ੂਬੀਆਂ ਬਿਆਨ ਕਰਨ ਲਗ ਪਈ ਇਹ ਕਲਮ। ਪਰ ਸਾਹਮਣੇ ਇਕ ਸੁੰਦਰ ਸਰੀਰ ਬੈਠਾ ਸੀ, ਨੱਕ ਚੋਂ ਮੈਲ ਨਿਕਲੀ ਔਰ ਹੱਥ ਫੇਰ ਦਿੱਤਾ ਨੱਕ ਦੇ ਉੱਤੇ, ਸਾਰੀ ਮੈਲ ਮੂੰਹ ਤੇ ਲਗ ਗਈ, ਸਾਰਾ ਮੂੰਹ ਉਸ ਗੰਦਗੀ ਦੇ ਨਾਲ ਲਿੱਬੜ ਗਿਆ। ਪੰਡਿਤ ਗੁਲਾਬ ਸਿੰਘ ਜੀ ਦੀ ਕਲਮ ਨੇ ਮੋੜਾ ਖਾਧਾ। ਹੁਣੇ ਕਲਮ ਕੁਛ ਹੋਰ ਲਿਖ ਰਹੀ ਸੀ, ਹੁਣ ਕੁਛ ਹੋਰ ਲਿਖ ਰਹੀ ਹੈ। ਉਸ ਦੇ ਵਿਚੋਂ ਜਿਹੜੇ ਬੋਲ ਨਿਕਲੇ ਉਹ ਇਹ ਨੇ:-

***ਹੈ ਮਲ ਮੂਤ ਕਸੂਤ ਸਭੋ, ਪੁਨ ਔਰ ਸਲੇਖਮ ਭਾਂਜਨ ਭਾਰੀ।***
***ਨਾਕ ਕੀ ਮੈਲ ਜਬੈ ਨਿਕਸੈ ਅਰੁ ਨਾਹਿ ਸੰਭਾਰ ਸੁ ਪੋਚ ਉਤਾਰੀ।***

ਉਸ ਮੈਲ ਨੂੰ ਸੰਭਾਲ ਕੇ ਨਹੀਂ ਕਢਿਆ, ਨਹੀਂ ਉਤਾਰਿਆ, ਹੱਥ ਫੇਰ ਦਿੱਤਾ ਅਤੇ ਹੱਥ ਦੇ ਫੇਰਦਿਆਂ ਹੀ ਮੂੰਹ ਸਾਰਾ ਮੈਲਾ ਹੋ ਗਿਆ

***ਤੋ ਮੁਖ ਚੰਦ ਕਹੇ ਜਿਹ ਕੋ ਵਹਿ ਨਾਂਹਿ ਨਿਹਾਰ ਸਕੇ ਤਬ ਨਾਰੀ।***
***ਪਿਖ ਰੰਚਕ ਮੈਲ ਗਿਲਾਨ ਕਰੇ, ਸਠ ਜਾਨਤ ਨਾਹਿ ਇਹੈ ਕਛੁ ਸਾਰੀ। (128)***

(ਪ੍ਰਬੋਧ ਚੰਦ੍ਰ ਨਾਟਕ ਅੰਗ 247)

ਰੰਚਕ ਮਾਤਰ ਮੈਲ ਨੂੰ ਵੇਖ ਕੇ ਇਤਨੀ ਗਿਲਾਨੀ, ਇਤਨੀ ਘਿਰਣਾ, ਇਤਨੀ ਨਫ਼ਰਤ ਅਤੇ ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਨੇ। **ਸਠ ਜਾਨਤ ਨਾਹਿ ਇਹੈ ਕਛੁ ਸਾਰੀ।** ਮੂਰਖ ਜਾਣਦਾ ਹੀ ਨਹੀਂ ਕਾਇਆ ਤੇ ਸਾਰੀ ਇਹੀ ਕੁਛ ਹੈ। ਕਾਇਆ ਦਾ ਮਾਣ, ਅਤੇ ਕਾਇਆ ਦੀ ਪਵਿੱਤਰਤਾ ਦਾ ਦਾਅਵਾ ਜੋ ਵੀ ਕਰਦੇ ਨੇ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ, ਕਾਇਆ ਤੇ ਇਤਨੀ ਅਪਵਿੱਤਰ ਹੈ, ਕਿ ਛੱਤੀ ਪ੍ਰਕਾਰ ਦਾ ਭੋਜਨ, ਜੋ ਕੇ ਦੇਵੀ ਦੇਵਤਿਆਂ ਦੇ ਸੰਜੋਗ ਨਾਲ ਬਣਦਾ ਹੈ, ਕਿਉਂਕਿ ਅੰਨ, ਪਾਣੀ ਇਹ ਸਭ ਦੇਵਤੇ ਹੀ ਹਨ। ਇਹ ਦੇਵਤੇ ਭਰਿਸ਼ਟ ਹੋ ਜਾਂਦੇ ਨੇ, ਮੈਲੇ ਹੋ ਜਾਂਦੇ ਨੇ, ਤਾਂ ਫਿਰ ਕਾਇਆ ਕਿਸ ਤਰ੍ਹਾਂ ਪਵਿੱਤਰ। ਕਿਉਂਕਿ ਕਾਇਆ ਦੇ ਸੁੱਚ ਦੇ ਉੱਤੇ ਬ੍ਰਾਹਮਣਾਂ ਦਾ ਇਤਨਾ ਜ਼ੋਰ ਸੀ ਕਿ ਉਸ ਨੇ ਮੁਸਲਮਾਨ ਨੂੰ ਮਲੇਸ਼ ਕਹਿ ਦਿੱਤਾ, ਮੈਲ ਖਾਣ ਵਾਲਾ, ਮੈਲਾ ਰਹਿਣ ਵਾਲਾ। ਮੈਂ ਸਾਫ਼ ਹਾਂ, ਮੈਂ ਸੁਥਰਾ ਹਾਂ। ਸਾਰੀ ਸ਼ਕਤੀ ਅਤੇ ਸਾਰਾ ਸਮਾਂ ਸਰੀਰ ਦੀ ਸੁੱਚ ਤੇ ਹੀ ਲਾ ਦਿੱਤਾ। ਭੁਲ ਗਏ ਕਿ ਆਤਮ ਸ਼ੁੱਧੀ ਤੋਂ ਬਿਨਾਂ ਸਰੀਰਕ ਸ਼ੁੱਧੀ ਕੀ ਮਾਅਨੇ ਰਖਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਤਮ ਸ਼ੁੱਧੀ ਤੇ ਜ਼ੋਰ ਦਿੱਤਾ ਔਰ ਆਪ ਕਹਿੰਦੇ ਨੇ, ਜਿਸ ਦੀ ਆਤਮ ਸ਼ੁੱਧੀ ਹੋ ਜਾਏ, ਉਸ ਦੀ ਸਰੀਰਕ ਸ਼ੁੱਧੀ ਆਪਣੇ ਆਪ ਹੋ ਜਾਂਦੀ ਹੈ। ਆਰੰਭ ਕਰੋ ਆਤਮਿਕ ਸ਼ੁੱਧੀ ਔਰ ਆਤਮਿਕ ਸ਼ੁੱਧੀ ਹੁੰਦੀ ਹੈ ਪਰਮਾਤਮਾ ਦੇ ਚਿੰਤਨ ਨਾਲ , ਪਰਮਾਤਮਾ ਦੀ ਵਿਚਾਰ ਨਾਲ। ਇਸ ਤੋਂ ਬਿਨਾਂ ਨਾ ਕੋਈ ਸੁੱਚਾ ਹੈ ਅਤੇ ਨਾ ਕੋਈ ਹੋ ਸਕਦਾ ਹੈ, ਕੋਈ ਪਵਿੱਤਰ ਹੋ ਹੀ ਨਹੀਂ ਸਕਦਾ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ, ਕਾਇਆ ਦਾ ਰੂਪ ਰੰਗ ਵੀ ਬਦਲਦਾ ਹੈ, ਇਹ ਵੀ ਆਪਣੇ ਸੁਭਾਉ ਨੂੰ ਬਦਲਦੀ ਹੈ। ਧਰਮ ਦੀ ਸਾਧਨਾ ਦਾ ਮਤਲਬ ਹੈ ਮਨ ਦੇ ਸੁਭਾਉ ਨੂੰ ਬਦਲਨਾ ਅਤੇ ਮਨ ਦੇ ਸੁਭਾਉ ਦੇ ਬਦਲਦਿਆਂ, ਤਨ ਦਾ ਸੁਭਾਉ ਵੀ ਬਦਲਦਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ, **ਕੁੰਗੂ ਕੀ ਕਾਂਇਆ**, ਕਾਇਆ ਤੇ ਕੇਸਰ ਵਰਗੀ ਹੋ ਗਈ। ਕੇਸਰ ਲਾਉਣ ਦੀ ਲੋੜ ਹੀ ਨਹੀਂ, ਤਨ ਤੇ ਚੰਦਨ ਲਾਉਣ ਦੀ ਲੋੜ ਹੀ ਨਹੀਂ, ਕਾਇਆ ਹੀ ਕੇਸਰ ਵਰਗੀ ਹੋ ਗਈ। ਇਹ ਜੋ ਮਨੁੱਖ ਦੇ ਪ੍ਰਾਣਾਂ ਵਿਚ ਪਿਆਸ ਹੈ, ਕਿ ਕਾਇਆ ਕੰਚਨ ਵਰਗੀ ਹੋਵੇ, ਦਰਅਸਲ ਇਹ ਪ੍ਰੇਰਨਾ, ਇਹ ਖਿਆਲ ਵੀ ਓਥੋਂ ਹੀ ਪੈਦਾ ਹੋਇਆ, ਜਿਨ੍ਹਾਂ ਦੀ ਕਾਇਆ ਵਾਕ਼ਿਈ ਕੇਸਰ ਵਰਗੀ ਹੋ ਗਈ ਸੀ। ਲੇਕਿਨ ਕਾਇਆ ਕੇਸਰ ਵਰਗੀ, ਕੇਸਰ ਮਲ ਕੇ ਨਹੀਂ ਹੁੰਦੀ, ਕਾਇਆ ਕੰਚਨ ਵਰਗੀ, ਕੰਚਨ ਪਹਿਨ ਕੇ ਨਹੀਂ ਹੁੰਦੀ। ਕਾਇਆ ਕੰਚਨ ਵਰਗੀ ਉਦੋਂ ਹੁੰਦੀ ਹੈ, ਕਾਇਆ ਕੇਸਰ ਵਰਗੀ ਉਦੋਂ ਹੁੰਦੀ ਹੈ, ਜਦ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਕੇ ਵਸਦਾ ਹੈ। ਸਾਹਿਬ ਕਹਿੰਦੇ ਨੇ:-

**ਕੁਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸ॥**

(ਅੰਗ 17)

ਜ਼ਬਾਨ ਮਾਨੋ ਰਤਨਾਂ ਨਾਲ ਜੜਤ ਹੈ, ਇਕ ਇਕ ਬੋਲ ਇਕ ਇਕ ਬਚਨ, ਜਿਸਦੇ ਉੱਤੋਂ ਕਰੋੜਾਂ ਰਤਨ ਨਿਛਾਵਰ ਕੀਤੇ ਜਾ ਸਕਦੇ ਹਨ, ਕੁਰਬਾਨ ਕੀਤੇ ਜਾ ਸਕਦੇ ਹਨ, **ਅਗਰਿ ਵਾਸੁ ਤਨਿ ਸਾਸ॥** ਸੁਆਸਾਂ ਵਿਚ ਚੰਦਨ ਦੀ ਮਹਕ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਦਾਅਵਾ, ਕਿ ਜਿਸ ਦਿਨ ਪਰਮਾਤਮਾ ਹਿਰਦੇ ਵਿਚ ਆ ਕੇ ਬੈਠਦਾ ਹੈ, ਸਰੀਰ ਦੀ ਦੁਰਗੰਧੀ ਔਰ ਸੁਆਸਾਂ ਵਿਚੋਂ ਬਦਬੂ ਮਿਟ ਜਾਂਦੀ ਹੈ। ਸ਼ਾਇਦ ਭਗਤਾਂ ਦਾ ਇਹ ਰੰਗ ਰੂਪ ਵੇਖ ਕੇ ਨਕਲ ਕੀਤੀ ਗਈ, ਚਲੋ ਅੰਦਰੋਂ ਮਹਕ ਪ੍ਰਗਟ ਨਹੀਂ ਹੁੰਦੀ ਤਾਂ ਬਾਹਰੋਂ ਸੈਂਟ ਲਾਉ, ਇਤਰ ਲਾਉ, ਬਾਹਰੋਂ ਖ਼ੁਸ਼ਬੂਆਂ ਲਾਓ। ਮਨੁੱਖ ਚਾਹੁੰਦਾ ਹੈ, ਮੇਰੇ ਤਨ ਵਿਚੋਂ ਖ਼ੁਸ਼ਬੂ ਨਿਕਲੇ। ਦਰਅਸਲ ਇਹ ਖਿਆਲ ਵੀ ਭਗਤਾਂ ਤੋਂ ਮਿਲਿਆ। ਕਿਉਂਕਿ ਉਹਨਾਂ ਦੇ ਤਨ ਵਿਚੋਂ ਖ਼ੁਸ਼ਬੂ ਨਿਕਲਦੀ ਰਹੀ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ, **ਅਗਰਿ ਵਾਸੁ ਤਨਿ ਸਾਸ॥** ਸੁਆਸ ਵਿਚ ਚੰਦਨ ਦੀ ਮਹਕ, ਚੰਦਨ ਦੀ ਖ਼ੁਸ਼ਬੂ, ਜ਼ਬਾਨ ਰਤਨਾਂ ਨਾਲ ਜੜਤ ਔਰ ਕਾਇਆ ਕੰਚਨ ਵਰਗੀ, ਕੇਸਰ ਵਰਗੀ।

**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥**

(ਅੰਗ 17)

ਐਸੇ ਮਹਾਂਪੁਰਸ਼ ਦੇ ਦਰਸ਼ਨ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ।

**ਜਨੁ ਕੇ ਚਰਨ ਤੀਰਥ ਕੋਟਿ ਗੰਗਾ॥**

(ਅੰਗ 828)

ਇਸ ਤਰ੍ਹਾਂ ਮਹਾਂਪੁਰਸ਼ ਦੀ ਕਦਮ ਬੋਸੀ ਕਰਨੀ, ਮਾਨੋ ਕਰੋੜਾਂ ਗੰਗਾ ਦਾ ਇਸ਼ਨਾਨ ਹੈ। ਥੋੜਾ ਹੀ ਅਰਸਾ ਹੋਇਆ ਹੈ, ਪਿਸ਼ੌਰ ਵਿਚ ਇਸ ਤਰ੍ਹਾਂ ਦੇ ਇਕ ਮਹਾਂਪੁਰਸ਼ ਹੋਏ ਹਨ, ਬਾਬਾ ਕਾਹਨ ਸਿੰਘ। ਚਸ਼ਮਦੀਦ ਗਵਾਹ ਜੋ ਮੌਜੂਦ ਹੈ ਕਹਿ ਰਹੇ ਨੇ, ਕਿ ਉਨ੍ਹਾਂ ਦੇ ਮਲ ਮੂਤਰ ਵਿਚ ਵੀ ਦੁਰਗੰਧੀ ਨਹੀਂ ਸੀ। ਔਰ ਅਕਸਰ ਜਿੱਥੇ ਬੈਠੇ ਹੁੰਦੇ ਸਨ, ਇਤਨੀ ਮਸਤਾਨੀ ਬਿਰਤੀ ਹੋ ਗਈ, ਓਥੇ ਹੀ ਮਲ ਮੂਤਰ ਕਰ ਦੇਣਾ। ਭੇਦ ਮਿਟ ਗਿਆ, ਸਭ ਕੁਛ ਬ੍ਰਹਮ ਹੋ ਗਿਆ ਔਰ ਜਦ ਦਰਿਸ਼ਟ ਅਤੇ ਮਨ ਵਿਚ ਸਭ ਕੁਛ ਬ੍ਰਹਮ ਹੀ ਹੈ, ਐਸਾ ਦਿਖਾਈ ਦੇਵੇ, ਐਸੀ ਸੋਚ ਚਲੇ, ਤਾਂ ਫਿਰ ਕੁਛ ਵੀ ਮੈਲਾ ਨਹੀਂ। ਚਸ਼ਮਦੀਦ ਐਸਾ ਕਹਿ ਰਹੇ ਹਨ, ਕਿ ਮਲ ਮੂਤਰ ਵਿਚ ਵੀ ਦੁਰਗੰਧੀ ਨਹੀਂ, ਸੁਣ ਕੇ ਹੈਰਾਨਗੀ ਹੋਈ। ਗੁਰੂ ਨਾਨਕ ਦੇਵ ਜੀ ਦਾ ਇਹ ਵਾਕ, ਕਿ **ਅਗਰਿ ਵਾਸੁ ਤਨਿ ਸਾਸ**, ਐਸੇ ਮਹਾਂਪੁਰਸ਼ ਦੀ ਕਾਇਆ ਵਿਚ ਦੁਰਗੰਧ ਨਹੀਂ ਰਹੇਗੀ। ਵਾਕ੍ਰਿਈ ਜਦ ਭਗਤ ਪਰਮਾਤਮਾ ਨੂੰ ਆਪਣੇ ਮਨ ਵਿਚ ਥਾਂ ਦਿੰਦਾ ਹੈ ਤਾਂ ਪਰਮਾਤਮਾ ਦਾ ਅਸਰ ਤਨ ਤੇ ਵੀ ਪੈਂਦਾ ਹੈ, ਉਹ ਤਨ ਦੀ ਰੂਪ ਰੇਖਾ ਵੀ ਬਦਲ ਕੇ ਰਖ ਦਿੰਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਨ ਕਰਦੇ ਨੇ, ਸੁੱਚਾ ਹੋ ਸਕਦਾ ਹੈ ਮਨੁੱਖ, ਕਾਇਆ ਪਵਿੱਤਰ ਹੋ ਸਕਦੀ ਹੈ, ਬਸ਼ਰਤੇ ਕਿ ਉਹ ਸੱਚ ਹਿਰਦੇ ਵਿਚ ਆ ਕੇ ਵਸੇ ਅਤੇ ਜਦ ਸੱਚ ਹਿਰਦੇ ਵਿਚ ਆਣ ਕੇ ਵਸਦਾ ਹੈ ਤਾਂ ਇਸ ਦਾ ਅਸਰ ਕਾਇਆ ਦੇ ਉੱਤੇ ਆਣ ਕੇ ਪੈਂਦਾ ਹੈ, ਇਸ ਦਾ ਅਸਰ ਸਰੀਰ ਤੇ ਪੈਂਦਾ ਹੈ ਔਰ ਇਸ ਤੋਂ ਇਲਾਵਾ ਕੋਈ ਇਹ ਆਖੇ, ਕਿ ਮੈਂ ਇਸ਼ਨਾਨ ਕਰਕੇ ਪਵਿੱਤਰ ਹੋ ਜਾਵਾਂਗਾ, ਇਸ਼ਨਾਨ ਸਰੀਰ ਦੀ ਇਕ ਲੋੜ ਹੋ ਸਕਦੀ ਹੈ, ਜੈਸੇ ਕਿ ਅੰਨ ਪਾਣੀ ਸਰੀਰ ਦੀ ਇਕ ਲੋੜ ਹੈ। ਇਸ਼ਨਾਨ ਵੀ ਸਰੀਰ ਦੀ ਇਕ ਲੋੜ ਹੈ। ਜੈਸੇ ਕੋਈ ਅੰਨ ਪਾਣੀ ਖਾ ਕੇ, ਆਖੇ ਕਿ ਮੈਂ ਪਵਿੱਤਰ ਹੋ ਗਿਆ ਹਾਂ, ਐਸਾ ਕਹਿਣਾ ਗ਼ਲਤ ਹੈ ਔਰ ਕੋਈ ਇਸ਼ਨਾਨ ਕਰਕੇ ਆਖੇ ਮੈਂ ਪਾਵਨ ਹੋ ਗਿਆ ਹਾਂ, ਇਹ ਕਹਿਣਾ ਵੀ ਗ਼ਲਤ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ:-

**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥**

(ਅੰਗ 789)

ਸਾਧੂ ਬਿਨਾ ਇਸ਼ਨਾਨ ਦੇ ਵੀ ਪਾਵਨ ਹੈ। ਜਾਂ ਇੰਝ ਕਹਿ ਲਵੋ ਸਾਧੂ ਅੱਠੇ ਪਹਰ ਨਹਾਇਆ ਹੋਇਆ ਹੈ, ਉਹ ਅੱਠੇ ਪਹਰ ਪਵਿੱਤਰ ਹੈ, ਉਹ ਅੱਠੇ ਪਹਰ ਤਾਜ਼ਾ ਹੈ, ਉਹ ਕਦੀ ਮੈਲਾ ਹੁੰਦਾ ਹੀ ਨਹੀਂ, ਉਸ ਨੂੰ ਦੁਰਗੰਧੀ ਪਹੁੰਚਦੀ ਹੀ ਨਹੀਂ, ਅਪਵਿੱਤਰਤਾ ਪਹੁੰਚਦੀ ਹੀ ਨਹੀਂ। ਲੇਕਿਨ ਇਸ ਦਾ ਮਤਲਬ ਇਹ ਨਹੀਂ ਕਿ ਸਾਧੂ ਇਸ਼ਨਾਨ ਨਹੀਂ ਕਰਦਾ। ਜਦ ਸਾਧੂ ਅੰਨ ਖਾਂਦਾ ਹੈ, ਪਾਣੀ ਪੀਂਦਾ ਹੈ ਤਾਂ ਸਰੀਰ ਦੀ ਲੋੜ ਅਨੁਸਾਰ ਸਾਧੂ ਇਸ਼ਨਾਨ ਵੀ ਕਰਦਾ। ਇਸ਼ਨਾਨ ਸਰੀਰ ਦੀ ਇਕ ਲੋੜ ਹੈ, ਖਾਣਾ ਪੀਣਾ ਸਰੀਰ ਦੀ ਇਕ ਲੋੜ ਹੈ ਅਤੇ ਇਸ਼ਨਾਨ ਕਰਨ ਤੋਂ ਬਾਅਦ ਕੋਈ ਦਾਅਵਾ ਕਰੇ ਕਿ ਮੈਂ ਪਾਵਨ ਹੋ ਗਿਆ ਹਾਂ, ਮੈਂ ਪਵਿੱਤਰ ਹੋ ਗਿਆ ਹਾਂ, ਫਲਾਣੀ ਥਾਂ ਤੇ ਇਸ਼ਨਾਨ ਕਰਕੇ ਆਇਆ ਹਾਂ, ਤਾਂ ਇਹ ਕਹਿਣਾ ਗ਼ਲਤ ਹੋਵੇਗਾ, ਇਹ ਧਰਮ ਦੇ ਅਨਕੂਲ ਨਹੀਂ ਹੋਵੇਗਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ:-

**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥**

ਇਸ ਅਪਵਿੱਤਰ ਤਨ ਵਿਚ, ਦੇਵਤਿਆਂ ਦੇ ਮਿਸ਼ਰਨ ਨਾਲ ਜੋ ਛੱਤੀ ਪ੍ਰਕਾਰ ਦਾ ਭੋਜਨ ਬਣਿਆ ਸੀ ਉਹ ਅਪਵਿੱਤਰ ਹੋ ਗਿਆ, ਦੇਖ ਕੇ ਘਿਰਣਾ ਪੈਦਾ ਹੁੰਦੀ ਹੈ।

**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥**

ਜਿਸ ਰਸਨਾ ਤੇ ਪਰਮਾਤਮਾ ਦਾ ਨਾਮ ਨਹੀਂ ਅਤੇ ਬਿਨਾਂ ਨਾਮ ਰਸ ਤੋਂ, ਤਨ ਰਸ ਮਾਣ ਰਿਹਾ ਹੈ। ਬਿਨਾਂ ਭਜਨ ਦੇ ਰਸ ਤੋਂ ਰਸਨਾ ਭੋਜਨ ਦਾ ਰਸ ਮਾਣ ਰਹੀ ਹੈ। ਉਸ ਬਾਰੇ ਸਤਿਗੁਰ ਕਹਿੰਦੇ ਨੇ, **ਬਿਨੁ ਨਾਵੈ ਰਸ ਖਾਹਿ॥**

**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥**

ਉਹ ਜੋ ਵਿਸ਼ਟਾ ਹੈ, ਉਸ ਤੇ ਘਿਰਣਾ ਕਰਕੇ ਥੁੱਕ ਨਹੀਂ ਸੁਟਣੀ ਚਾਹੀਦੀ ਬਲਕਿ ਉਹ ਮੂੰਹ ਜੋ ਭਜਨ ਦੇ ਰਸ ਤੋਂ ਬਿਨਾਂ ਭੋਜਨ ਦਾ ਰਸ ਮਾਣਦਾ ਹੈ, ਉਹ ਮੂੰਹ ਇਤਨਾ ਗੰਦਾ ਹੈ, ਉਹ ਰਸਨਾ ਇਤਨੀ ਗੰਦੀ ਹੈ, ਵਾਸਤਵਿਕ ਥੁੱਕਾਂ ਤੇ ਉਸ ਮੁਖੜੇ ਤੇ ਪੈਣੀਆਂ ਚਾਹੀਦੀਆਂ ਨੇ, ਜਿਸ ਮੁਖੜੇ ਵਿਚ ਪਰਮਾਤਮਾ ਦਾ ਨਾਮ ਨਹੀਂ ਹੈ। ਬਾਬਾ ਫਰੀਦ ਜੀ ਕਹਿੰਦੇ ਨੇ:-

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥**
**ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥**

(ਅੰਗ 1383)

ਬਹੁਤ ਡਰਾਉਣੇ ਨੇ ਉਹ ਮੁਖੜੇ, ਜਿਨ੍ਹਾਂ ਮੁਖੜਿਆਂ ਵਿਚ ਪਰਮਾਤਮਾ ਦਾ ਨਾਮ ਨਹੀਂ। ਜੇ ਰਸਨਾ ਤੇ ਪਰਮਾਤਮਾ ਦਾ ਨਾਮ ਨਹੀਂ, ਤਾਂ ਰਸਨਾ ਵਿਚ ਕੌੜੇ ਬੋਲ ਹੋਣਗੇ, ਫਿੱਕੇ ਬੋਲ ਹੋਣਗੇ, ਰਸਨਾ ਵਿਚ ਝੂਠ ਹੋਵੇਗਾ, ਮਿਥਿਆ ਵਾਕ ਹੋਵੇਗਾ। ਇਸ ਤਰ੍ਹਾਂ ਮਿਥਿਆ ਬੋਲਣ ਵਾਲੇ, ਕਰੋਧ ਨਾਲ ਬੋਲਣ ਵਾਲੇ, ਕੌੜਾ ਬੋਲਣ ਵਾਲੇ, ਬਾਬਾ ਫ਼ਰੀਦ ਜੀ ਕਹਿੰਦੇ ਨੇ, ਇਨ੍ਹਾਂ ਤੋਂ ਡਰ ਲਗਦਾ ਹੈ, ਇਹ ਤੇ ਅਗਲੇ ਦਾ ਸੀਨਾ ਚੀਰ ਕੇ ਰਖ ਦਿੰਦੇ ਨੇ। ਮਹਾਂਰਾਸ਼ਟਰ ਦੇ ਪ੍ਰਸਿਧ ਸੰਤ ਭਗਤ ਨਾਮ ਦੇਵ ਜੀ ਮਹਾਰਾਜ ਜੀ ਦਾ ਫ਼ਰਮਾਨ ਹੈ। ਹੇ ਪਰਿਪੂਰਨ ਪਰਮਾਤਮਾ! ਉਹ ਬੰਦੇ ਮੇਰੇ ਮੱਥੇ ਬਿਲਕੁਲ ਨਾ ਲਾਂਈ ਜੋ:-

**ਜੋ ਨਾ ਭਾਜੰਤੇ ਨਾਰਾਇਣਾ ਤਿਨ ਕਾ ਮੈ ਨ ਕਰਉ ਦਰਸਨਾ॥**

(ਅੰਗ 1163)

ਮੈਂ ਦਰਸ਼ਨ ਨਹੀਂ ਕਰਨਾ ਚਾਹੁੰਦਾ, ਮੈਂ ਵੇਖਣਾ ਨਹੀਂ ਚਾਹੁੰਦਾ, ਜਿਨ੍ਹਾਂ ਦੇ ਮੁਖੜੇ ਵਿਚ ਤੇਰਾ ਭਜਨ ਨਹੀਂ। ਸ਼ੇਖ ਸਾਅਦੀ ਸਾਹਿਬ ਤੇ ਕਹਿੰਦੇ ਨੇ, ਐ ਖ਼ੁਦਾ! ਮੈਂ ਭੁਲ ਜਾਵਾਂ ਉਨ੍ਹਾਂ ਬੰਦਿਆਂ ਨੂੰ, ਜਿਹੜੇ ਤੈਨੂੰ ਭੁਲ ਗਏ ਨੇ। ਮੈਨੂੰ ਸ਼ਕਤੀ ਦੇ, ਤੌਫ਼ੀਕ ਦੇ, ਕਿ ਮੈਂ ਭੁਲ ਜਾਵਾਂ ਹਰ ਉਸ ਬੰਦੇ ਨੂੰ, ਜਿਹੜੇ ਬੰਦੇ ਤੈਨੂੰ ਭੁਲ ਗਏ ਨੇ। ਕਿਉਂਕਿ ਉਨ੍ਹਾਂ ਦਾ ਸੰਬੰਧ, ਉਨ੍ਹਾਂ ਦਾ ਸੰਜੋਗ ਲਾਭਕਾਰੀ ਨਹੀਂ ਹੋਵੇਗਾ, ਬਰਬਾਦੀ ਦਾ ਬਾਇਸ ਬਣੇਗਾ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ, ਸਰੀਰਕ ਸੁਹੱਪਣ ਅਤੇ ਸਰੀਰਕ ਪਵਿੱਤਰਤਾ, ਪਰਮਾਤਮਾ ਦੇ ਨਾਮ ਨਾਲ ਹੈ ਅਤੇ ਜਦ ਇਹ ਪਵਿੱਤਰਤਾ ਹਿਰਦੇ ਵਿਚ ਆਣ ਵਸਦੀ ਹੈ, ਮੁਖੜਾ ਉੱਜਲ ਹੋ ਜਾਂਦਾ ਹੈ, ਕਾਇਆ ਕੇਸਰ ਵਰਗੀ ਹੋ ਜਾਂਦੀ ਹੈ। ਐ ਬ੍ਰਾਹਮਣ! ਤੂੰ ਤਾਂ ਹੀ ਸੁੱਚਾ ਹੋ ਸਕਦਾ ਹੈਂ ਜੇਕਰ ਬ੍ਰਹਮ ਦਾ ਵਾਸਾ ਤੇਰੇ ਹਿਰਦੇ ਵਿਚ ਹੋਵੇ, ਪਾਣੀ ਦਾ ਵਾਸਾ ਤੇਰੇ ਤਨ ਤੇ ਹੈ, ਇਸ ਨਾਲ ਤੂੰ ਪਵਿੱਤਰ ਨਹੀਂ ਹੋ ਸਕਦਾ, ਇਸ ਨਾਲ ਤੂੰ ਪਾਵਨ ਨਹੀਂ ਹੋ ਸਕਦਾ।

**ਮ:੧॥**
**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**

**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**
**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥**
**ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥੨॥**

ਉੱਨੀਵੀਂ ਪਉੜੀ ਦੇ ਨਾਲ ਇਹ ਦੂਸਰਾ ਸਲੋਕ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ। ਇਸ ਵਿਚ ਇਕ ਮੂਲ ਵਿਸ਼ੇ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਛੋਹਿਆ ਹੈ। ਆਮ ਸਮਾਜ ਦੇ ਤਲ ਤੇ ਪੁਰਸ਼ ਪਰਧਾਨ ਰਿਹਾ ਹੈ ਅਤੇ ਪੁਰਸ਼ ਦੀ ਪ੍ਰਧਾਨਤਾ ਨੇ ਹੀ ਕਰੀਬਨ ਕਰੀਬਨ ਸਮਾਜਿਕ ਨਿਯਮ ਬਣਾਏ, ਧਾਰਮਿਕ ਨਿਯਮ ਬਣਾਏ, ਰਾਜਨੀਤਕ ਨਿਯਮ ਬਣਾਏ। ਧਾਰਮਿਕ ਜੀਵਨ ਨੇ ਅਤੇ ਧਾਰਮਿਕ ਮੁਖੀਆਂ ਨੇ, ਇਸਤਰੀ ਨੂੰ ਕਹਿ ਦਿੱਤਾ ਇਹ ਨਖਿੱਧ ਹੈ, ਨਰਕ ਦੁਆਰੀ ਹੈ, ਅਪਵਿੱਤਰਤਾ ਦੀ ਗਠੜੀ ਹੈ। ਇਸ ਵਾਸਤੇ ਸਮਾਜਿਕ ਤਲ ਤੇ, ਧਾਰਮਿਕ ਤਲ ਤੇ, ਰਾਜਨੀਤਕ ਤਲ ਤੇ, ਕਦੀ ਵੀ ਪੁਰਸ਼ ਇਸਤਰੀ ਨੂੰ ਬਰਾਬਰੀ ਦੇਣ ਵਿਚ ਰਾਜ਼ੀ ਨਹੀਂ ਹੋਇਆ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਜਿੱਥੇ ਜਗਤ ਦੇ ਅਨੇਕਾਂ ਪਹਿਲੂਆਂ ਨੂੰ ਛੋਹਿਆ ਹੈ, ਓਥੇ ਇਹ ਪਹਿਲੂ ਵੀ ਆਪ ਜੀ ਦੇ ਸਾਹਮਣੇ ਸੀ। ਇਸ ਵਾਸਤੇ ਇਸ ਉੱਤੇ ਆਪਣੇ ਵਿਚਾਰ ਵਿਅਕਤ ਕਰਨੇ, ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਲਾਜ਼ਮੀ ਸਮਝੇ। ਸਲੋਕ ਵਿਚ ਮੂਲ ਪੰਗਤੀ ਹੈ:-

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

ਗੱਲ ਸਪਸ਼ਟ ਹੈ ਇਸ ਦੇਸ਼ ਵਿਚ ਇਸਤਰੀ ਜ਼ਾਤ ਨੂੰ ਮੰਦਾ ਆਖਿਆ ਜਾਂਦਾ ਸੀ, ਮਾੜਾ ਆਖਿਆ ਜਾਂਦਾ ਸੀ ਔਰ ਮਾੜੇ ਆਖਣ ਦੇ ਬੜੇ ਸਬੂਤ ਮੁਹੱਈਆ ਕਰ ਲਏ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਾਹਮਣੇ ਜਦ ਚਰਚਾ ਹੋਈ ਤਾਂ ਉਨ੍ਹਾਂ ਨੇ ਸਬੂਤ ਇਹ ਰੱਖੇ। ਇਸਤਰੀ ਨੇ ਕੋਈ ਵਿਸ਼ੇਸ਼ ਧਰਮ ਗ੍ਰੰਥ ਦੀ ਸਿਰਜਨਾ ਨਹੀਂ ਕੀਤੀ, ਇਸਤਰੀ ਅਜੇ ਤੱਕ ਕਿਸੇ ਵਿਸ਼ੇਸ਼ ਧਾਰਮਿਕ ਪੰਥ ਦੀ ਅਗਵਾ ਨਹੀਂ ਬਣ ਸਕੀ, ਰਹਬਰ ਨਹੀਂ ਬਣ ਸਕੀ। ਇਸਤਰੀ ਕੋਈ ਚੋਟੀ ਦੀ ਚਿਤਰਕਾਰ, ਸੰਗਤਰਾਸ਼, ਗੀਤਕਾਰ ਇਹ ਵੀ ਨਹੀਂ ਬਣ ਸਕੀ, ਇਸ ਦੇ ਵਿਚ ਵੀ ਪਿੱਛੇ। ਅਤੇ ਜੋ ਪਿੱਛੇ ਹੈ, ਉਹ ਨਖਿੱਧ ਹੈ, ਜੋ ਪਿੱਛੇ ਹੈ ਉਹ ਮਾੜੀ ਹੈ, ਉਸ ਦਾ ਅਗਰ ਸੰਗ ਕੀਤਾ ਤਾਂ ਪਿੱਛੇ ਹੋ ਜਾਵਾਂਗੇ। ਇਹ ਇਕ ਖਿਆਲ ਸੀ, ਕਿਉਂਕਿ ਇਸਤਰੀ ਪਿੱਛੇ ਹੈ, ਨਖਿੱਧ ਹੈ ਅਤੇ ਨਖਿੱਧ ਦਾ ਸੰਗ ਕੀਤਾ ਤਾਂ ਨਖਿੱਧ ਹੋ ਜਾਵਾਂਗੇ। ਜੋਗੀਆਂ ਨੇ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇੱਥੇ ਤਕ ਕਹਿ ਦਿੱਤਾ, ਜੋ ਕੇ ਭਾਈ ਗੁਰਦਾਸ ਨੇ ਆਪਣੀ ਕਲਮ ਵਿਚ ਬੰਦ ਕੀਤਾ ਹੈ:-

**ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨ ਸਭੇ ਉਠਿ ਆਈ॥**

----

**ਪੁਛੇ ਜੋਗੀ ਭੰਗਰ ਨਾਥੁ**
**ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ?**

ਉਸ ਵਕਤ ਦੇ ਜੋਗੀਆਂ ਦਾ ਸਿਰਮੌਰ ਭੰਗਰ ਨਾਥ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਹਿਣ ਲੱਗਾ, ਮਹਾਰਾਜ ਤੁਹਾਡਾ ਜੀਵਨ ਤੇ ਦੁੱਧ ਦੀ ਤਰ੍ਹਾਂ ਸੀ, ਐਨਾ ਪਾਵਨ, ਪਵਿੱਤਰ ਦੁੱਧ। ਪਰ ਤੁਸੀਂ ਇਸ ਵਿਚ ਇਸਤਰੀ ਦੀ ਕਾਂਜੀ ਪਾ ਦਿੱਤੀ ਹੈ। ਸਤਿਗੁਰ ਦਾ ਵਿਆਹ ਹੋ ਚੁਕਿਆ ਸੀ ਔਰ ਸਤਿਗੁਰੂ ਪੂਰਨ ਗਰਿਹਸਤੀ ਜੀਵਨ ਬਤੀਤ ਕਰ ਰਹੇ ਸਨ। ਆਪ ਦੇ ਬੱਚੇ ਵੀ ਸਨ। ਭੰਗਰ ਨਾਥ ਨੇ ਕਹਿ ਦਿੱਤਾ ਇਹ ਬੱਚੇ ਨਹੀਂ, ਇਹ ਇਸਤਰੀ ਨਹੀਂ, ਇਹ ਤੁਹਾਡੇ ਜੀਵਨ ਰੂਪੀ ਦੁੱਧ ਵਿਚ ਕਾਂਜੀ ਹੈ ਅਤੇ ਭੰਗਰ ਨਾਥ ਅੱਗੇ ਬੋਲਦਾ ਹੈ:-

**ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣੁ ਹਥਿ ਨ ਆਈ॥**

ਹੁਣ ਤੁਸੀਂ ਲੱਖ ਯਤਨ ਕਰੋ, ਪਰਮਾਤਮਾ ਦੇ ਨਾਮ ਦਾ ਮਖੱਣ ਤੁਹਾਨੂੰ ਪ੍ਰਾਪਤ ਨਹੀਂ ਹੋਣ ਲੱਗਾ, ਕਿਉਂਕਿ ਤੁਹਾਡੇ ਜੀਵਨ ਦਾ ਦੁੱਧ ਫੱਟ ਗਿਆ ਹੈ ਅਤੇ ਫਟੇ ਹੋਏ ਦੁੱਧ ਵਿਚੋਂ ਮਖੱਣ ਨਹੀਂ ਨਿਕਲਦਾ। ਸਾਹਿਬਾਂ ਦਾ ਜਵਾਬ:-

**ਨਾਨਕ ਆਖੇ ਭੰਗ੍ਰਨਾਥ ਤੇਰੀ ਮਾਉ ਕੁਚਜੀ ਆਈ॥**

**----**

**ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨਕੇ ਘਰ ਮੰਗਣਿ ਜਾਈ॥**

(ਵਾਰ ੧ ਪਉੜੀ ੪੦)

ਐ ਜੋਗੀਓ! ਇਹ ਗੱਲ ਤੇ ਚੇਤੇ ਕਰੋ, ਜੇ ਗਰਿਹਸਤੀ ਨਖਿੱਧ ਹੈ, ਕਾਂਜੀ ਹੈ, ਮੈਂ ਦੇਖਦਾ ਹਾਂ ਤੁਹਾਨੂੰ ਉਨ੍ਹਾਂ ਦੇ ਬੂਹੇ ਤੇ ਖੜਾ ਹੋਇਆ, ਉਹ ਤੁਹਾਡੀਆਂ ਲੋੜਾਂ ਦੀ ਪੂਰਤੀ ਪਏ ਕਰਦੇ ਨੇ, ਉਹ ਤੁਹਾਡੇ ਲਈ ਬਸਤਰਾਂ ਦਾ ਇੰਤਜ਼ਾਮ ਕਰਦੇ ਹਨ, ਉਹ ਤੁਹਾਡੇ ਲਈ ਅੰਨ ਦਾ ਇੰਤਜ਼ਾਮ ਕਰਦੇ ਹਨ। ਉਹ ਤੁਹਾਡੇ ਲਈ ਆਸ਼ਰਮ ਬਣਾ ਕੇ ਦਿੰਦੇ ਨੇ, ਉਹ ਤੁਹਾਡੀ ਬਾਕੀ ਦੀਆਂ ਲੋੜਾਂ ਪੂਰੀਆਂ ਕਰਦੇ ਨੇ, ਤੁਹਾਡੀਆਂ ਲੋੜਾਂ ਦੀ ਪੂਰਤੀ ਇਕ ਨਖਿੱਧ ਕਰੇ। ਜੋ ਲੋੜਾਂ ਦੀ ਪੂਰਤੀ ਕਰ ਰਿਹਾ ਹੈ, ਉਹ ਵੱਡਾ ਜਾਂ ਜਿਹੜਾ ਲੋੜਾਂ ਦੀ ਪੂਰਤੀ ਕਰਵਾ ਰਿਹਾ ਹੈ ਉਹ ਵੱਡਾ ਹੈ, ਤੁਹਾਨੂੰ ਮੈਂ ਗਰਿਹਸਤੀਆਂ ਦਾ ਮੁਥਾਜ ਵੇਖਦਾ ਹਾਂ। ਫਿਰ ਇਹ ਦਸ ਵਾਕਿਈ ਅਗਰ ਇਹ ਕਾਂਜੀ ਹੈ, ਤਾਂ ਇਹ ਕਾਂਜੀ ਤੇਰੇ ਪਿਤਾ ਨਾ ਪਾਉਂਦੇ, ਤੇਰੀ ਹੋਂਦ ਨਹੀਂ ਹੋਣੀ ਸੀ। **ਤੇਰੀ ਮਾਉ ਕੁਚਜੀ ਆਈ॥** ਤੂੰ ਗੱਲ ਨੂੰ ਸਮਝਿਆ ਹੀ ਨਹੀਂ, ਵਾਸਤਵਿਕਤਾ ਨੂੰ ਤੂੰ ਸਮਝਿਆ ਹੀ ਨਹੀਂ। ਅਗਰ ਹਰ ਪੁਰਸ਼ ਕਾਂਜੀ ਹੀ ਸਮਝ ਲਵੇ, ਤਾਂ ਮਨੁੱਖਤਾ ਦਾ ਚਮਨ ਅੱਜ ਹੀ ਉੱਜੜ ਜਾਏਗਾ ਅਤੇ ਜਿਸ ਚੀਜ਼ ਦੇ ਨਾਲ, ਜਿਸ ਤੌਰ ਤਰੀਕੇ ਦੇ ਨਾਲ ਪਰਮਾਤਮਾ ਨੇ ਫੁੱਲਾਂ ਨੂੰ ਪੈਦਾ ਕਰਨ ਦਾ ਢੰਗ ਬਣਾਇਆ ਹੈ, ਮਨੁੱਖਾਂ ਨੂੰ ਹੋਂਦ ਵਿਚ ਲਿਆਉਣ ਦਾ ਢੰਗ ਬਣਾਇਆ ਹੈ, ਅਗਰ ਇਹ ਨਖਿੱਧ ਹੈ ਤੇ ਤਾਂ ਫਿਰ ਬਣਾਉਣ ਵਾਲਾ ਵੀ ਨਖਿੱਧ ਹੈ, ਉਹ ਵੀ ਕੋਈ ਮਹਾਨ ਨਹੀਂ ਹੋ ਸਕਦਾ। ਕਾਮ ਨੂੰ, ਵਾਸ਼ਨਾ ਨੂੰ, ਇਸ ਦੇਸ ਨੇ ਇਸ ਹੱਦ ਤਕ ਪਾਪ ਆਖਿਆ, ਕਿ ਉਸ ਵਿਚ ਪਾਪਣ ਬਣ ਗਈ ਇਸਤਰੀ, ਕਿਉਂਕਿ ਉਸ ਨੂੰ ਕਾਮਣੀ ਆਖ ਦਿੱਤਾ ਗਿਆ। ਇਹ ਕਾਮਣੀ ਹੈ, ਭਾਵ ਇਹ ਕਾਮਨਾ ਦੀ ਮਣੀ ਹੈ, ਇੱਥੋਂ ਕਾਮਨਾ ਕੇਂਦਰਿਤ ਹੁੰਦੀ ਹੈ। ਇਸ ਵਾਸਤੇ ਕਾਮਣੀ ਦਾ ਤਿਆਗ ਹੀ ਰਾਮ ਦੀ ਪ੍ਰਾਪਤੀ ਹੈ, ਕਾਮਣੀ ਦਾ ਤਿਆਗ ਹੀ, ਕਾਮ ਦਾ ਤਿਆਗ ਹੈ। ਗੁਰੂ ਨਾਨਕ ਦੇਵ ਜੀ ਨੇ ਨਹੀਂ ਮੰਨਿਆ, ਕਾਮਣੀ ਦਾ ਤਿਆਗ ਕਾਮ ਦਾ ਤਿਆਗ ਨਹੀਂ ਹੈ, ਕਾਮਣੀ ਦਾ ਤਿਆਗ ਹੋ ਕੇ ਵੀ ਕਾਮ ਦਾ ਤਿਆਗ ਨਹੀਂ ਹੋ ਸਕੇਗਾ। ਆਪ ਕਹਿੰਦੇ ਨੇ:-

**ਜਤਨ ਕਰੈ ਬਿੰਦੁ ਕਿਵੈ ਨ ਰਹਾਈ॥ ਮਨੂਆ ਡੋਲੈ ਨਰਕੇ ਪਾਈ॥**

(ਅੰਗ 906)

ਮਨੁੱਖ ਆਪਣੇ ਸਰੀਰ ਵਿਚ ਪਾਣੀ ਅਤੇ ਭੋਜਨ ਪਾਉਂਦਾ ਹੈ, ਲੇਕਿਨ ਆਖੇ ਮੈਂ ਸਰੀਰ ਵਿਚ ਪਾਇਆ ਹੈ, ਸਰੀਰ ਦੇ ਵਿਚ ਹੀ ਰਹਿਣਾ ਚਾਹੀਦਾ ਹੈ, ਤਾਂ ਸਰੀਰ ਰੋਗੀ ਹੋ ਜਾਏਗਾ। ਉਸ ਦਾ ਫਾਲਤੂ ਹਿੱਸਾ ਸਰੀਰ ਤੋਂ ਬਾਹਰ ਹੋਣਾ ਹੀ ਚਾਹੀਦਾ ਹੈ, ਜ਼ਰੂਰ ਹੋਣਾ ਚਾਹੀਦਾ ਹੈ। ਸਰੀਰ ਦੇ ਖਾ ਪੀ ਕੇ ਵਿਚ ਜੋ ਸ਼ਕਤੀ ਸੰਗਰਹਿ ਹੁੰਦੀ ਹੈ, ਲੋੜ ਮਾਤਰ ਸਰੀਰ ਵਿਚ ਰਹਿਣੀ ਚਾਹੀਦੀ ਹੈ, ਬਾਕੀ ਸਰੀਰ ਤੋਂ ਬਾਹਰ ਜਾਣੀ ਹੀ ਚਾਹੀਦੀ ਹੈ, ਅਗਰ ਨਾ ਗਈ ਸਰੀਰ ਰੋਗੀ ਹੋਵੇਗਾ, ਲਾਜ਼ਮੀ ਹੋਵੇਗਾ। ਇਸ ਵਾਸਤੇ ਇਸ ਤਰ੍ਹਾਂ ਦੇ ਤਿਆਗੀ ਮਨੁੱਖ ਜਿਤਨੇ ਰੋਗੀ ਦਿਖਾਈ ਦਿੰਦੇ ਨੇ, ਉਤਨੇ ਗਰਹਿਸਤੀ ਰੋਗੀ ਨਹੀਂ ਦਿਖਾਈ ਦਿੰਦੇ। ਜਿਸ ਦਾ ਮਲ ਵਾਸਤਵਿਕ ਵਿਚੋਂ ਬਾਹਰ ਹੀ ਨਹੀਂ ਨਿਕਲਦਾ, ਵਿਸਰਜਿਤ ਹੀ ਨਹੀਂ ਹੁੰਦਾ, ਅਸੀਂ ਉਸ ਨੂੰ ਕਹਿੰਦੇ ਹਾਂ ਇਹ ਕਬਜ਼ ਦਾ ਰੋਗੀ ਹੈ ਔਰ ਕਬਜ਼ ਤਮਾਮ ਰੋਗਾਂ ਦੀ ਜੜ੍ਹ ਹੈ। ਕਾਰਨ ਸਰੀਰ ਵਿਚ ਤੇ ਭੋਜਨ ਪੈ ਗਿਆ, ਪਾਣੀ ਪੈ ਗਿਆ, ਲੇਕਿਨ ਨਿਕਾਸ ਦੇ ਦੁਆਰ ਨਹੀਂ। ਅਸੀਂ ਵੇਖਦੇ ਹਾਂ ਸ਼ਹਿਰਾਂ ਵਿਚ ਗੰਦੇ ਪਾਣੀ ਦੇ ਨਿਕਾਸ ਦੀਆਂ ਨਾਲੀਆਂ, ਘਰਾਂ ਵਿਚ ਗੰਦੇ ਪਾਣੀ ਦੇ ਨਿਕਾਸ ਦੀਆਂ ਨਾਲੀਆਂ। ਕੋਈ ਆਖੇ ਕਿ ਮੈਂ ਪਾਣੀ ਦੀ ਆਪਣੇ ਘਰ ਵਿਚ ਵਰਤੋਂ ਤੇ ਕਰਨੀ ਹੈ, ਪਰ ਨਿਕਾਸ ਲਈ ਨਾਲੀ ਨਹੀਂ ਬਣਾਉਣੀ, ਘਰ ਗੰਦਗੀ ਦਾ ਅਖਾੜਾ ਬਣ ਜਾਏਗਾ। ਜੈਸੇ ਸਾਨੂੰ ਆਪਣੇ ਮਕਾਨ ਵਿਚ ਗੰਦਗੀ ਦੇ ਨਿਕਾਸ ਲਈ ਇਕ ਨਾਲੀ ਬਣਾਉਣੀ ਪੈਂਦੀ ਹੈ, ਸਰੀਰ ਵਿਚ ਗੰਦਗੀ ਦੇ ਨਿਕਾਸ

ਲਈ ਪਰਮਾਤਮਾ ਨੇ ਵੀ ਨਾਲੀਆਂ ਬਣਾਈਆਂ ਹਨ। ਉਸ ਪ੍ਰਭੂ ਦੀ ਦੇਣ, ਉਸ ਅਕਾਲ ਪੁਰਖ ਦੀ ਦੇਣ ਔਰ ਗੁਰੂ ਨਾਨਕ ਦੇਵ ਜੀ ਇਸ ਮਹਾਨ ਬਰੀਕ ਵਿਸ਼ੇ ਨੂੰ ਛੂਹਦੇ ਹਨ। ਆਪ ਕਹਿੰਦੇ ਨੇ, ਅਗਰ ਇਹ ਨਾਲੀਆਂ ਦਾ ਬਣਾਉਣਾ ਠੀਕ ਨਹੀਂ, ਇਨ੍ਹਾਂ ਨਾਲੀਆਂ ਦਾ ਬਣਾਉਣਾ ਗ਼ਲਤ ਹੈ ਤਾਂ ਪਰਮਾਤਮਾ ਨੇ ਵੀ ਜੋ ਸਰੀਰ ਵਿਚ ਨਾਲੀਆਂ ਲਾਈਆਂ ਨੇ ਗ਼ਲਤ ਹੈ। ਅਗਰ ਤੁਹਾਡੇ ਮਕਾਨ ਵਿਚ ਨਾਲੀਆਂ ਦਾ ਬਣਨਾ ਠੀਕ ਹੈ, ਤਾਂ ਸਰੀਰ ਵਿਚ ਪ੍ਰਭੂ ਦਾ ਵੀ ਨਾਲੀਆਂ ਬਣਾਉਣ ਦਾ ਢੰਗ ਠੀਕ ਹੈ। ਸਰੀਰ ਵਿਚ ਕੁਛ ਗੰਦਗੀ ਹੈ, ਜਿਸ ਦੇ ਨਿਕਾਸ ਲਈ, ਜਿਸ ਦੇ ਵਿਸਰਜਨ ਦੇ ਲਈ ਕੁਛ ਦੁਆਰ ਚਾਹੀਦੇ ਸਨ ਔਰ ਉਹ ਪਰਮਾਤਮਾ ਨੇ ਬਣਾਏ ਹਨ, ਉਹ ਈਸ਼ਵਰ ਨੇ ਬਣਾਏ ਹਨ। ਲੇਕਿਨ ਇਸ ਵਿਚ ਪੁਰਸ਼ ਪਰਧਾਨ ਹੋ ਜਾਏ, ਇਸਤਰੀ ਨੂੰ ਨਖਿੱਧ ਆਖੇ। ਨਹੀਂ, ਇਸਤਰੀ ਪੁਰਸ਼ ਦੇ, ਨਿਕਾਸ ਦੇ ਦੁਆਰ ਸਮਾਨ ਬਣਾਏ ਨੇ। ਪਰਿਪੂਰਨ ਪਰਮਾਤਮਾ ਦਾ ਇਹ ਨਿਯਮ, ਪਰਿਪੂਰਨ ਪਰਮਾਤਮਾ ਦੀ ਇਹ ਮਰਯਾਦਾ। ਲੇਕਿਨ ਇਹ ਜਿਹੜੀ ਤਰਕ ਹੈ ਕਿ ਅੱਜ ਤਕ ਇਸਤਰੀ ਕੋਈ ਮਹਾਨ ਰਹਬਰੀ ਪੁਰਸ਼ ਨਹੀਂ ਬਣ ਸਕੀ। ਕਿਸੇ ਵਿਸ਼ੇਸ਼ ਗ੍ਰੰਥ ਦੀ ਸਿਰਜਨਾ ਨਹੀਂ ਕਰ ਸਕੀ? ਕੋਈ ਮਹਾਨ ਚਿਤਰਕਾਰ, ਦਾਰਸ਼ਨਿਕ, ਫਿਲਾਸਫਰ, ਸੰਗਤਰਾਸ਼ ਨਹੀਂ ਬਣ ਸਕੀ? ਕਿਸੇ ਮਹਾਨ ਰਾਜਨੀਤੀ ਨੂੰ ਜਨਮ ਨਹੀਂ ਦੇ ਸਕੀ? ਸਮਾਜ ਦੀਆਂ ਪਰੰਪਰਾਵਾਂ ਨੂੰ ਜਨਮ ਨਹੀਂ ਦੇ ਸਕੀ। ਇਹ ਜਨਮ ਦਾਤੇ ਤੇ ਪੁਰਸ਼ ਹੀ ਹਨ। ਇਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਕਿ ਪੁਰਸ਼ ਦੇ ਇਕ ਹੀਣ ਭਾਵ ਨੇ ਹੀ ਸਭ ਕੁਛ ਨੂੰ ਜਨਮ ਦਿੱਤਾ। ਹੀਣ ਭਾਵ ਨੇ, ਇਹਸਾਸੇ ਕੰਤਰੀ ਨੇ। ਹੈਂ, ਪੁਰਸ਼ ਦੇ ਅੰਦਰ ਇਹਸਾਸੇ ਕੰਤਰੀ ਔਰ ਉਸ ਨੇ ਹੀ ਚਿਤਰਕਲਾ ਨੂੰ ਜਨਮ ਦਿੱਤਾ ਹੋਵੇ, ਉਸ ਨੇ ਹੀ ਮੂਰਤੀਆਂ ਨੂੰ ਜਨਮ ਦਿੱਤਾ ਹੋਵੇ, ਉਸ ਨੇ ਹੀ ਗਿਆਨ ਨੂੰ ਜਨਮ ਦਿੱਤਾ ਹੋਵੇ, ਉਸ ਨੇ ਹੀ ਵਿਗਿਆਨ ਨੂੰ ਜਨਮ ਦਿੱਤਾ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਹਾਂ। ਕਿਉਂਕਿ ਇਸਤਰੀ ਨੇ ਇਕ ਵਿਗਿਆਨ ਨੂੰ ਜਨਮ ਦਿੱਤਾ, ਇਸ ਵਿਚ ਸੰਤੁਸ਼ਟ ਹੋ ਗਈ, ਹੁਣ ਵਿਗਿਆਨਿਕ ਇਕ ਵਿਗਿਆਨ ਨੂੰ ਜਨਮ ਦੇਵੇ। ਇਸ ਵਾਸਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਇਸ ਨੂੰ ਵੀ ਥੋੜਾ ਜਿਹਾ ਵਿਚਾਰ ਵਿਚ ਲਵੋ। **ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥** ਤੇ ਫਿਰ ਇਸ ਦੀ ਵਿਆਖਿਆ ਕਰਦੇ ਹੋਏ ਸਤਿਗੁਰ ਕਹਿੰਦੇ ਨੇ:-

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**

ਇਸਤਰੀ ਤੋਂ ਹੀ ਮਨੁੱਖਤਾ ਜਨਮ ਲੈਂਦੀ ਹੈ, ਇਸਤਰੀ ਤੋਂ ਹੀ ਪੈਦਾ ਹੁੰਦੀ ਹੈ, ਇਸਤਰੀ ਦੇ ਅੰਦਰ ਹੀ ਸਿਰਜਨਾ ਹੁੰਦੀ ਹੈ ਔਰ ਫਿਰ ਜਦ ਯੁਵਕ ਹੋ ਜਾਂਦਾ ਹੈ, ਜੁਆਨ ਹੋ ਜਾਂਦਾ ਹੈ ਪੁਰਸ਼, ਤਾਂ **ਭੰਡਿ ਮੰਗਣੁ ਵੀਆਹੁ॥** ਵਿਆਹ ਲਈ ਇਸਤਰੀ ਹੀ ਮੰਗਦਾ ਹੈ, ਇਸਤਰੀ ਦੀ ਚਾਹਤ ਪੈਦਾ ਹੁੰਦੀ ਹੈ।

**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**

ਸੰਸਾਰ ਵਿਚ ਤਮਾਮ ਸੰਬੰਧ ਦੇ ਰਿਸ਼ਤੇ, ਦੋਸਤੀ ਦੇ ਰਿਸ਼ਤੇ, ਇਸਤਰੀ ਦੇ ਆਸਰੇ ਤੇ ਚਲਦੇ ਨੇ, ਅਗਰ ਭੰਡ ਨਹੀਂ ਤਾਂ ਸਾਰੇ ਇਹ ਰਿਸ਼ਤੇ ਬੰਦ ਹੋ ਜਾਣਗੇ। ਅਗਰ ਇਸਤਰੀ ਨਹੀਂ ਤਾਂ ਰਿਸ਼ਤੇਦਾਰੀ ਸਾਰੀ ਖ਼ਤਮ ਹੋ ਜਾਏਗੀ। ਨਾਨਕਿਆਂ ਦੀ, ਸਹੁਰਿਆਂ ਦੀ, ਰਿਸ਼ਤੇਦਾਰੀ ਦੀ ਪਰਨਾਲੀ, ਇਸ ਦਾ ਮਰਕਜ਼ ਇਸਤਰੀ ਹੈ। ਸਾਹਿਬ ਕਹਿੰਦੇ ਨੇ:-

**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**

ਮਰ ਗਈ ਹੈ ਇਸਤਰੀ, ਹੁਣ ਦੂਜੀ ਦੀ ਤਲਾਸ਼ ਕਰਨੀ ਪੈਂਦੀ ਹੈ, ਟੋਲ ਜਾਰੀ ਹੈ, ਕਿਉਂਕਿ ਇਸਤਰੀ ਕਰਕੇ ਹੀ ਸੰਸਾਰ ਦੇ ਸਾਰੇ ਸੰਬੰਧ ਜੁੜਦੇ ਨੇ ਔਰ ਇਸਤਰੀ ਕਰਕੇ ਹੀ ਵਾਸ਼ਨਾਵਾਂ ਬੰਧਨ ਵਿਚ ਰਹਿੰਦੀਆਂ ਨੇ। ਮਹਾਰਾਜ ਇਕ ਤਿਆਗੀ ਤੇ ਭਰੋਸਾ ਹੀ ਨਹੀਂ ਕਰਦੇ, ਗੁਰੂ ਨਾਨਕ ਦੇਵ ਜੀ ਦਾ ਤਿਆਗੀ ਦੇ ਉੱਤੇ ਵਿਸ਼ਵਾਸ ਨਹੀਂ ਹੈ। ਆਪ ਸਾਫ਼

ਕਹਿੰਦੇ ਨੇ, ਮਨੁੱਖ ਭੋਜਨ ਦਾ ਤਿਆਗ ਕਰ ਸਕਦਾ ਹੈ ਪਰ ਭੁੱਖ ਦਾ ਤਿਆਗ ਨਹੀਂ ਕਰ ਸਕੇਗਾ। ਪਾਣੀ ਦਾ ਤਿਆਗ ਕਰ ਸਕਦਾ ਹੈ ਪਰ ਪਿਆਸ ਦਾ ਤਿਆਗ ਨਹੀਂ ਕਰ ਸਕੇਗਾ। ਇਸਤਰੀ ਦਾ ਤਿਆਗ ਕਰ ਸਕਦਾ ਹੈ, ਪਰ ਇਸਤਰੀ ਦੀ ਕਾਮਨਾ ਦਾ ਤਿਆਗ ਕਤੱਈ ਨਹੀਂ ਕਰ ਸਕੇਗਾ। ਇਸ ਵਾਸਤੇ ਦੇਖਿਆ ਗਿਆ ਹੈ ਕਿ ਮਨੁੱਖ ਦੇ ਅੰਦਰ ਜਦ ਇਹ ਕਾਮਨਾ ਪ੍ਰਬਲ ਹੁੰਦੀ ਹੈ ਅਤੇ ਪ੍ਰਬਲ ਹੋਈ ਇਹ ਕਾਮਨਾ, ਖ਼ਾਸ ਕਰਕੇ ਤਿਆਗੀਆਂ ਦੀ ਕਾਮਨਾ, ਉਨ੍ਹਾਂ ਨੂੰ ਨਾਰੀ ਜ਼ਾਤ ਦੀ ਨਿੰਦਾ ਕਰਨ ਤੇ ਮਜ਼ਬੂਰ ਕੀਤਾ ਅਤੇ ਨਾਰੀ ਨੂੰ ਨਰਕ ਦੁਆਰੀ ਵੀ ਕਹਿ ਦਿੱਤਾ। ਭਈ ਗੁਰਦਾਸ ਜੀ ਕਹਿੰਦੇ ਨੇ:-

**ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ॥**

(ਵਾਰ 5 ਪਉੜੀ 16)

ਇਸ ਨੂੰ ਤੁਸੀਂ ਨਰਕ ਦੁਆਰੀ ਕਹਿੰਦੇ ਹੋ। ਅਸੀਂ ਤੇ ਗੁਰਮਤਿ ਆਸ਼ੇ ਅਨੁਸਾਰ ਮੋਖ ਦੁਆਰੀ ਕਹਿੰਦੇ ਹਾਂ। ਅਗਰ ਇਹ ਨਹੀਂ ਤਾਂ ਫਿਰ ਮੁਕਤੀ ਵੀ ਨਹੀਂ, ਅਗਰ ਇਹ ਨਹੀਂ ਤਾਂ ਫਿਰ ਮੋਖ ਵੀ ਨਹੀਂ। ਸਾਹਿਬ ਕਹਿੰਦੇ ਨੇ, ਤਮਾਮ ਰਿਸ਼ਤਿਆਂ ਦੇ ਬੰਧਨ, ਤੇ ਵਾਸ਼ਨਾ ਦੇ ਬੰਧਨ, ਇਸਤਰੀ ਦੇ ਆਸਰੇ ਤੇ ਚਲਦੇ ਨੇ।

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

ਜਿਸ ਵਿਚੋਂ ਐਸੇ ਐਸੇ ਮਹਾਨ ਮਨੁੱਖ ਪੈਦਾ ਹੋਣ, ਚਿਤਰਕਾਰ, ਮੂਰਤੀਕਾਰ, ਭਗਤ, ਸੰਤ, ਅਵਤਾਰੀ ਪੁਰਸ਼ ਤੇ ਫਿਰ ਉਸ ਨੂੰ ਮੰਦਾ ਕਿਉਂ ਆਖਿਆ ਜਾਏ। ਬਾਬਾ ਫਰੀਦ ਜੀ ਕਹਿੰਦੇ ਨੇ:-

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥**

(ਅੰਗ 488)

ਜਿਨ੍ਹਾਂ ਦੀ ਜ਼ਿੰਦਗੀ ਸਫਲ ਹੋਈ ਹੈ, ਜੋ ਫਕੀਰ ਹੋਏ ਨੇ, ਜੋ ਭਗਤ ਹੋਏ ਨੇ, ਉਹਦੇ ਵਿਚ ਬਹੁਤ ਵੱਡਾ ਹਿੱਸਾ ਤਾਂ ਮਾਂ ਦਾ ਹੈ। ਫਰੀਦ ਜੀ ਕਹਿੰਦੇ ਨੇ, ਧੰਨਤਾ ਦੇ ਯੋਗ ਹੈ ਉਹ ਮਾਂ, ਜਿਸ ਨੇ ਇਕ ਭਗਤ ਨੂੰ ਜਨਮ ਦਿੱਤਾ। ਚਿਤਰਕਾਰ ਦੇ ਹੱਥ ਪਏ ਚੁੰਮਦੇ ਹੋ, ਉਸ ਨੇ ਇਕ ਸੋਹਣੀ ਤਸਵੀਰ ਬਣਾਈ ਹੈ। ਸਜਦਾ ਪਏ ਕਰਦੇ ਹੋ, ਉਸ ਸੰਗਤਰਾਸ਼ ਨੂੰ ਜਿਸ ਨੇ ਇਕ ਸੋਹਣੀ ਮੂਰਤੀ ਬਣਾਈ ਹੈ। ਉਸ ਨੂੰ ਵੀ ਧੰਨ ਆਖੋ, ਜਿਸ ਨੇ ਇਕ ਸੋਹਣੇ ਭਗਤ ਨੂੰ ਜਨਮ ਦਿੱਤਾ ਹੈ, ਸੰਤ ਨੂੰ ਜਨਮ ਦਿੱਤਾ ਹੈ, ਦਾਰਸ਼ਨਿਕ ਨੂੰ ਜਨਮ ਦਿੱਤਾ ਹੈ, ਫ਼ਿਲਾਸਫ਼ਰ ਨੂੰ ਜਨਮ ਦਿੱਤਾ ਹੈ, ਅਵਤਾਰੀ ਪੁਰਸ਼ ਨੂੰ ਜਨਮ ਦਿੱਤਾ ਹੈ, ਇਕ ਮਹਾਨ ਰਹਬਰੀ ਪੁਰਸ਼ ਨੂੰ ਜਨਮ ਦਿੱਤਾ ਹੈ। ਸੰਸਾਰ ਵਿਚ ਐਸਾ ਘਟ ਹੋਇਆ ਹੈ ਕਿ ਇਕ ਚਿਤਰਕਾਰ ਨੂੰ ਅਸੀਂ ਜਿਤਨੀ ਦਾਦ ਦੇ ਦਿੰਦੇ ਹਾਂ, ਇਕ ਸੰਗਤਰਾਸ਼ ਦੀ ਜਿਤਨੀ ਮਹਿਮਾ ਅਸੀਂ ਕਰ ਛਡਦੇ ਹਾਂ, ਇਕ ਕਲਾਕਾਰ ਦੀ ਅਸੀਂ ਜਿਤਨੀ ਉਪਮਾ ਕਰ ਦਿੰਦੇ ਹਾਂ। ਇਨ੍ਹਾਂ ਜੀਂਵਦੀਆਂ ਜਾਗਦੀਆਂ ਤਸਵੀਰਾਂ ਨੂੰ, ਜਨਮ ਦੇਣ ਵਾਲੀ ਜੋ ਜਨਨੀ ਹੈ, ਸ਼ਾਇਦ ਹੀ ਕੋਈ ਸਮਾਜ ਪੂਰਨ ਤੌਰ ਤੇ ਉਸ ਦੀ ਉਪਮਾ ਕਰਦਾ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਇਹ ਤੇ ਧੰਨਤਾ ਦੇ ਯੋਗ ਹਨ, ਇਹ ਤੇ ਪੂਜਣ ਯੋਗ ਹੈ, ਅਵਤਾਰ ਦੀ ਪੂਜਾ ਬਾਅਦ ਵਿਚ ਕਰਨੀ ਚਾਹੀਦੀ ਹੈ, ਅਵਤਾਰ ਦੀ ਜਨਨੀ ਦੀ ਪੂਜਾ ਪਹਿਲੇ ਕਰਨੀ ਚਾਹੀਦੀ ਹੈ। ਭਗਤ ਦੀ ਪੂਜਾ ਬਾਅਦ ਵਿਚ, ਭਗਤ ਨੂੰ ਜਨਮ ਦੇਣ ਵਾਲੀ, ਉਸ ਦੀ ਪੂਜਾ ਸਭ ਤੋਂ ਪ੍ਰਥਮ। ਇਸ ਵਾਸਤੇ ਸਾਹਿਬ ਕਹਿੰਦੇ ਨੇ,**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**

ਜਿੱਥੇ ਇਸਤਰੀ ਤੋਂ ਪੁਰਸ਼ ਪੈਦਾ ਹੁੰਦੇ ਨੇ, ਉੱਥੇ ਇਸਤਰੀ ਤੋਂ ਹੀ ਇਸਤਰੀਆਂ ਪੈਦਾ ਹੁੰਦੀਆਂ ਨੇ, ਜਗਤ ਵਿਚ ਇਸਤਰੀ ਤੋਂ ਬਿਨਾਂ ਕੁਛ ਵੀ ਨਹੀਂ, ਸਾਰੇ ਜੀਵ ਇਸਤਰੀ ਦੇ ਦੁਆਰਾ ਹੀ ਆਏ ਨੇ, ਇਸ ਲਈ ਸਾਹਿਬ ਕਹਿੰਦੇ ਨੇ:-

**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**

ਅਗਰ ਤੂੰ ਇਹ ਚਾਹੁੰਦਾ ਹੈਂ ਕਿ ਮੈਂ ਇਸਤਰੀ ਦੇ ਦੁਆਰਾ ਨਾ ਆਵਾਂ, ਜਗਤ ਵਿਚ ਮੇਰਾ ਆਉਣਾ ਨਾ ਹੋਵੇ ਔਰ ਇਸਤਰੀ ਦਾ ਤਿਆਗ ਮੈਂ ਪੂਰਨ ਤੌਰ ਤੇ ਕਰਨਾ ਚਾਹੁੰਦਾ ਹਾਂ। ਇਹ ਤਿਆਗ ਤਾਂ ਹੀ ਹੋ ਸਕਦਾ ਹੈ, ਦੁਬਾਰਾ ਇਸਤਰੀ ਦੁਆਰਾ ਤੂੰ ਜਗਤ ਵਿਚ ਨਾ ਆਵੇਂ, ਹੁਣ ਤੇ ਆ ਗਿਆ, ਤਾਂ ਫਿਰ ਉਸ ਦਾ ਹੀ ਚਿੰਤਨ ਕਰ ਜੋ ਇਸਤਰੀ ਦੇ ਦੁਆਰਾ ਜਗਤ ਵਿਚ ਨਹੀਂ ਆਇਆ। ਜੋ ਇਸਤਰੀ ਦੇ ਦੁਆਰਾ ਜਗਤ ਵਿਚ ਪੈਦਾ ਨਹੀਂ ਹੋਇਆ, ਉਹ ਹੈ, ਕੇਵਲ ਪਰਮਾਤਮਾ। **ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥** ਇਸਤਰੀ ਤੋਂ ਬਿਨਾਂ ਉਹ ਇਕੋ ਇਕ ਸੱਚਾ ਈਸ਼ਵਰ ਹੈ। ਉਹ ਵਿਆਪਕ ਹੈ ਔਰ ਉਸ ਦੀ ਜਨਨੀ ਕੋਈ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਉਸ ਨੂੰ ਕਹਿੰਦੇ ਨੇ:-

**ਅਜਨਮ ਹੈਂ॥ਅਬਰਨ ਹੈਂ॥**

-----

**ਨਮਸਤੰ ਅਕਾਏ, ਨਮਸਤੰ ਅਜਾਏ॥**

(ਪਾ: ੧੦ ਜਾਪ ਸਾਹਿਬ)

ਤੇਰਾ ਕੋਈ ਜਨਮ ਨਹੀਂ, ਤੇਰੀ ਕੋਈ ਕਾਇਆ ਨਹੀਂ। ਤੈਨੂੰ ਕਿਸੇ ਨੇ ਜਨਮਿਆ ਨਹੀਂ, ਇਸ ਵਾਸਤੇ:-

**ਨ ਤਾਤੈ॥ਨ ਮਾਤੈ ਹ॥ਨ ਜਾਤੈ॥ਨ ਪਾਤੈ॥**

(ਪਾ: ੧੦ ਜਾਪ ਸਾਹਿਬ)

ਤੇਰਾ ਕੋਈ ਮਾਂ ਬਾਪ ਨਹੀਂ। ਤੂੰ ਕਿਸੇ ਜਨਨੀ ਦੁਆਰਾ ਜਗਤ ਵਿਚ ਨਹੀਂ ਆਇਆ। ਸ਼ਾਇਦ ਇਹੀ ਭਾਵਨਾ ਮਨੁੱਖ ਦੇ ਪ੍ਰਾਣਾਂ ਵਿਚ ਹੈ ਕਿ ਜਨਨੀ ਦੁਆਰਾ, ਇਸਤਰੀ ਦੁਆਰਾ ਜਗਤ ਵਿਚ ਨਾ ਆਵਾਂ। ਇਸ ਨੇ ਮਨੁੱਖ ਨੂੰ ਮਜ਼ਬੂਰ ਕਰ ਦਿੱਤਾ ਹੈ, ਇਸਤਰੀ ਜ਼ਾਤ ਦੀ ਨਿੰਦਾ ਕਰਨ ਤੇ। ਸਤਿਗੁਰ ਕਹਿੰਦੇ ਨੇ ਇਹ ਇਕ ਗ਼ਲਤ ਧਾਰਨਾ ਤੂੰ ਬਣਾ ਲਈ ਹੈ। ਇਸਤਰੀ ਦੁਆਰਾ ਵੱਡੇ ਵੱਡੇ ਮਹਾਂਪੁਰਸ਼ ਵੀ ਜਗਤ ਵਿਚ ਆਏ ਹਨ ਪਰ ਜੇ ਤੂੰ ਹੁਣ ਚਾਹੁੰਦਾ ਹੈਂ ਕਿ ਮੈਂ ਇਸਤਰੀ ਦੁਆਰਾ ਜਗਤ ਵਿਚ ਨਾ ਆਵਾਂ, ਤਾਂ ਫਿਰ ਉਸ ਦਾ ਚਿੰਤਨ ਕਰ, ਜੋ ਇਸਤਰੀ ਦੁਆਰਾ ਹੈ ਹੀ ਨਹੀਂ। ਜੋ ਆਪਣੇ ਆਪ ਵਿਚ ਸੁਤੰਤਰ ਹੈ। **ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**

**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥**

ਜੇ ਚਾਰ ਰੱਤੀਆਂ ਜਿਤਨੀ ਪ੍ਰਾਲਬਧ ਹੋਵੇ, ਪੰਜਾਬੀ ਭਾਸ਼ਾ ਆਮ ਇਕ ਮੁਹਾਵਰੇ ਦੀ ਬੋਲੀ ਹੈ ਕਿ ਚਾਰ ਰੱਤੀ ਜ਼ਿੰਦਗੀ ਸੰਵਾਰ ਦਿੰਦੀ ਹੈ, ਜੀਵਨ ਸੰਵਾਰ ਦਿੰਦੀ ਹੈ। ਮਹਾਰਾਜ ਕਹਿੰਦੇ ਨੇ, ਅਗਰ ਇਸ ਤਰ੍ਹਾਂ ਦੀਆਂ, ਭਾਗਾਂ ਦੀਆਂ ਚਾਰ ਰੱਤੀਆ ਹੋਵਣ ਅਤੇ ਮੁਖ ਦੁਆਰਾ ਪਰਮਾਤਮਾ ਦੀ ਸਿਫਤੋ ਸਲਾਹ ਚਲੇ, ਜ਼ਬਾਨ ਉਸ ਦੀ ਉਪਮਾ ਕਰੇ:-

**ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥੨॥**

ਉਹ ਮੁਖੜੇ ਪਵਿੱਤਰ ਨੇ, ਉਹ ਮੁਖੜੇ ਉੱਜਲ ਨੇ ਔਰ ਓਹੀ ਦਰਬਾਰ ਦੀ ਰੌਣਕ ਨੇ, ਓਹੀ ਪਰਮਾਤਮਾ ਦੀ ਪ੍ਰਸੰਨਤਾ ਦੇ ਪਾਤਰ ਬਣਦੇ ਨੇ।

**ਪਉੜੀ॥**

**ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ॥**

ਹਰ ਮਨੁੱਖ ਦੇ ਅੰਦਰ ਬੜੀ ਭਾਰੀ ਪਕੜ ਹੈ, ਕੀ? **ਸਭੁ ਕੋ ਆਖੈ ਆਪਣਾ**, ਇਹ ਮੇਰਾ, ਇਹ ਮੇਰਾ, ਇਹ ਤੇ ਸਾਰੇ ਹੀ ਆਖਦੇ ਨੇ। ਮਹਾਰਾਜ ਕਹਿੰਦੇ ਨੇ, ਅਗਰ ਕੋਈ ਨਹੀਂ ਆਖਦਾ, ਵਾਕਿਈ ਕਿਸੇ ਦੇ ਅੰਦਰ ਪਕੜ ਨਹੀਂ। **ਜਿਸੁ ਨਾਹੀ ਸੋ ਚੁਣਿ ਕਢੀਐ**॥ ਉਸ ਨੂੰ ਚੁਣ ਕੇ, ਇਕ ਪਾਸੇ ਕਰੋ। ਮੈਨੂੰ ਦਿਖਾਉ ਕਿ ਇਹਦੇ ਅੰਦਰ ਪਕੜ ਨਹੀਂ ਹੈ, ਇਹਦੇ ਅੰਦਰ ਇਹ ਖਿੱਚ ਨਹੀਂ ਹੈ। ਇਹ ਮੇਰਾ, ਇਹ ਮੇਰਾ, ਐਸਾ ਨਹੀਂ ਆਖਦਾ। ਸਾਰੇ ਹੀ ਕਹਿ ਰਹੇ ਨੇ, ਸਾਰਿਆਂ ਦੇ ਅੰਦਰ ਪਕੜ ਹੈ, ਬੜੀ ਗਹਿਰੀ ਖਿੱਚ ਹੈ। ਜਿਤਨਾ ਮੈਂ, ਮੇਰਾ ਆਖਿਆ ਜਾਏ, ਉਤਨੀ ਪਕੜ ਬਹੁਤ ਜ਼ੋਰ ਦੀ ਵਧਦੀ ਹੈ ਔਰ ਇਸੇ ਨਾਲ ਹੀ ਦੁੱਖ ਵਧਦਾ ਹੈ। ਦੁੱਖ ਮੈਂ ਤੋਂ ਪੈਦਾ ਹੁੰਦਾ ਹੈ, ਅਤੇ ਜੇ ਮੇਰਾ ਹੀ ਨਹੀਂ, ਮੈਂ ਹੀ ਨਹੀਂ, ਤੇ ਫਿਰ ਦੁੱਖ ਵੀ ਨਹੀਂ। ਧਰਮ ਦੀ ਮੂਲ ਸਾਧਨਾ ਹੈ, ਮੇਰੇ ਨੂੰ, ਮੈਂ ਨੂੰ ਮਿਟਾਉਣਾ ਅਤੇ ਤੇਰੇ ਨੂੰ ਜਨਮ ਦੇਣਾ, ਤੂੰ ਨੂੰ ਜਨਮ ਦੇਣਾ:-

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥**

(ਅੰਗ 1375)

ਸਾਹਿਬ ਕਹਿੰਦੇ ਨੇ, **ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ**॥

**ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ॥**

ਹਰ ਇਕ ਮਨੁੱਖ ਆਪਣਾ ਕੀਤਾ ਆਪ ਭੋਗਦਾ ਹੈ। ਜੋ ਕੁਛ ਮਨੁੱਖ ਕਰ ਰਿਹਾ ਹੈ, ਦਿਨ ਰਾਤ ਜਿਨ੍ਹਾਂ ਕਰਮਾਂ ਵਿਚ ਪ੍ਰਵਿਰਤ ਹੈ, ਸਾਹਿਬ ਕਹਿੰਦੇ ਨੇ, ਉਸੇ ਦਾ ਹੀ ਲੇਖਾ ਹੋਣਾ ਹੈ। ਜੋ ਕੁਛ ਪ੍ਰਾਪਤ ਹੋਇਆ ਹੈ, ਸਾਡੇ ਕੀਤਿਆਂ ਹੀ ਪ੍ਰਾਪਤ ਹੋਇਆ ਹੈ।

**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥**

ਜਦ ਪੁਖਤਾ ਤੌਰ ਤੇ ਜਗਤ ਵਿਚ ਰਹਿਣਾ ਹੀ ਨਹੀਂ, ਮਹਿਮਾਨੀ ਦੇ, ਕੁਛ ਦਿਨ ਦੇ ਪ੍ਰਾਹੁਣੇ ਹਾਂ। ਜੇ ਪ੍ਰਾਹੁਣੇ ਹੀ ਹਾਂ, ਮਹਿਮਾਨ ਹੀ ਹਾਂ, ਤਾਂ ਜਗਤ ਇਕ ਸਰਾਂ ਹੈ, ਜਗਤ ਇਕ ਮੁਸਾਫ਼ਰਖਾਨਾ ਹੈ ਅਤੇ ਮੁਸਾਫ਼ਖਾਨੇ ਵਿਚ ਰਹਿ ਕੇ, ਮੁਸਾਫ਼ਰਖਾਨੇ ਦਾ ਹੀ ਅਹੰਕਾਰ, ਠੀਕ ਨਹੀਂ। ਸਾਹਿਬ ਕਹਿੰਦੇ ਨੇ, ਮਹਿਲ ਮਾੜੀਆਂ ਦਾ ਅਹੰਕਾਰ, ਧਨ ਸੰਪਦਾ ਦਾ ਅਹੰਕਾਰ, ਜਦ ਵਾਕਿਈ ਰਹਿਣਾ ਨਹੀਂ, ਤਾਂ ਫਿਰ ਕਿਉਂ ਇਹ ਅਹੰਕਾਰ ਕੀਤਾ ਜਾਏ, ਕਿਉਂ ਗਰਬ ਕੀਤਾ ਜਾਏ।

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥**

ਸਾਹਿਬ ਕਹਿੰਦੇ ਨੇ, ਇਸੇ ਹੀ ਅੱਖਰ ਨੂੰ ਪੜ੍ਹ ਕੇ, ਤੂੰ ਸੂਝ ਹਾਸਲ ਕਰ, ਸਮਝ ਹਾਸਲ ਕਰ, ਕਿ ਤੇਰੀ ਜ਼ਬਾਨ ਤੋਂ ਕਿਸੇ ਲਈ ਮੰਦਾ ਨਾ ਨਿਕਲੇ। ਇਹ ਸਤਿਗੁਰ ਨੇ ਇਸ ਵਾਸਤੇ ਆਖਿਆ ਕਿਉਂ ਕਿ ਸੰਨਿਆਸੀ ਜਗਤ ਵਿਚ, ਤਿਆਗੀ ਜਗਤ ਵਿਚ ਇਸਤਰੀਆਂ ਨੂੰ ਬਹੁਤ ਮੰਦਾ ਆਖਿਆ ਜਾ ਰਿਹਾ ਸੀ। ਮਹਾਰਾਜ ਕਹਿੰਦੇ ਨੇ, ਇਹ ਅੱਖਰ ਪੜ੍ਹ ਕੇ ਤੂੰ ਸਮਝ ਲੈ, ਪੂਰਨ ਤੌਰ ਤੇ ਜਾਣ ਲੈ, ਕਿ **ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ**॥ ਇਕ ਹੋਰ ਵੀ ਵਿਚਾਰ ਇੱਥੇ ਤੈਨੂੰ ਦੇਈਏ, ਉਹ ਇਹ ਕਿ:-

**ਮੂਰਖੈ ਨਾਲਿ ਨ ਲੁਝੀਐ॥੧੯॥**

ਜੋ ਮੂਰਖ ਹੈ, ਮੂਰਛਤ, ਜਿਸ ਨੇ ਸਿਆਣਪ ਤੇ ਸੂਝ ਬੂਝ ਨੂੰ ਅੱਗੇ ਨਹੀਂ ਰਖਿਆ, ਸਿਰਫ ਬੋਲ ਹੀ ਅੱਗੇ ਰਖੇ ਨੇ, ਸਿਰਫ ਜ਼ਬਾਨ ਹੀ ਅੱਗੇ ਰਖੀ ਹੈ। **ਮੂਰਖੈ ਨਾਲਿ ਨ ਲੁਝੀਐ**॥ ਜਗਤ ਵਿਚ ਇਤਨੀ ਮੂਰਖਤਾ ਹੈ, ਇਤਨੀ ਬੇਹੋਸ਼ੀ ਹੈ, ਕਿ

ਮੂਰਖਾਂ ਦੇ ਟੋਲਿਆਂ ਦੇ ਨਾਲ ਸਾਰਾ ਸੰਸਾਰ ਭਰਿਆ ਪਿਆ ਹੈ। ਸੰਸਕ੍ਰਿਤ ਵਿਚ **ਬੇਹੋਸ਼** ਮਨੁੱਖ ਨੂੰ ਹੀ **ਮੂਰਛਤ** ਕਹਿੰਦੇ ਨੇ। ਉਸ ਦਾ ਪੰਜਾਬੀ ਉਚਾਰਨ ਹੈ, **ਮੂਰਖ**। ਜੋ ਕਿਸੇ ਦਾ ਮੂੰਹ ਰੱਖ ਕੇ ਗੱਲ ਕਰੇ, ਸੱਚਾਈ ਰੱਖ ਕੇ ਨਹੀਂ, ਇਨਸਾਫ਼ ਰੱਖ ਕੇ ਨਹੀਂ, ਸਿਰਫ ਅਗਲੇ ਦਾ ਮੂੰਹ ਰਖਣਾ ਹੈ ਔਰ ਇਹ ਮੂੰਹ ਰੱਖ ਕੇ ਗੱਲ ਓਹੀ ਕਰੇਗਾ ਜੋ ਮੂਰਛਤ ਹੈ, ਬੇਹੋਸ਼ ਹੈ। ਜਾਂ ਮੂੰਹ ਰੱਖ ਕੇ ਹੀ ਖ਼ਾਮੋਸ਼ ਹੋ ਜਾਣਾ, ਬਈ ਇਸ ਦਾ ਮੂੰਹ ਰਖਣਾ ਹੈ, ਕੁਛ ਨਹੀਂ ਕਹਿਣਾ। ਕਹਿਣਾ ਸੀ ਕੁਛ, ਪਰ ਮੂੰਹ ਰਖਣਾ ਪੈ ਗਿਆ ਔਰ ਅਗਰ ਬੋਲਿਆ ਜਾਂ ਕੁੱਝ ਆਖਿਆ, ਪਰ ਮੂੰਹ ਰੱਖ ਕੇ ਆਖਿਆ। ਇਸ ਤਰ੍ਹਾਂ ਦੇ ਜਿਹੜੇ ਬੋਲ ਹੋਣਗੇ, ਬਕੌਲੇ ਸ਼ੇਖ ਸਾਅਦੀ, ਉਹ ਮਿੱਟੀ ਦਾ ਢੇਰ ਹੀ ਹੋਣਗੇ, ਆਪ ਕਹਿੰਦੇ ਨੇ:-

***ਕਮ ਆਵਾਜ਼ ਹਰਗਿਜ਼ ਨ ਬੀਨੀ ਖਜਲ॥***

ਘਟ ਬੋਲੇ ਔਰ ਜਿਤਨਾ ਬੋਲੇ ਉਹ ਮਹਾਨ ਹੋਵੇ। ਵੈਸੇ ਕਬੀਰ ਜੀ ਨੇ ਵੀ ਕਹਿ ਦਿੱਤਾ:-

**ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥**

(ਅੰਗ 870)

ਬੋਲਣਾ ਤਾਂ ਪੈਣਾ ਹੀ ਹੈ, ਬਿਨਾਂ ਬੋਲਿਆਂ ਸੰਬੰਧ ਨਹੀਂ ਜੁੜਦੇ। ਪਰ ਬਹੁਤ ਹੀ ਬੋਲੀ ਗਏ, ਮੂਰਛਤ ਹੋ ਕੇ ਬੋਲੀ ਗਏ, ਬੋਲਾਂ ਵਿਚ ਕੁਛ ਵੀ ਨਾ ਹੋਵੇ, ਬੋਲੀ ਗਏ, ਬੋਲੀ ਗਏ। ਆਪ ਕਹਿੰਦੇ ਨੇ, ਇਸ ਨਾਲ ਵਿਕਾਰ ਹੀ ਵਧਣਗੇ। ਜੋ ਜਿਤਨਾ ਗੈਰ ਜ਼ਿਮੇਵਾਰੀ ਨਾਲ ਬੋਲਦਾ ਹੈ, ਉਹ ਆਪਣੇ ਉੱਤੇ ਉਤਨੀਆਂ ਹੀ ਜ਼ਿਮੇਵਾਰੀਆਂ ਠੱਪ ਲੈਂਦਾ ਹੈ ਅਤੇ ਜਿਹੜਾ ਜਿਤਨੀਆਂ ਜ਼ਿਮੇਵਾਰੀਆਂ ਚੁੱਕ ਲੈਂਦਾ ਹੈ, ਉਹ ਉਤਨਾ ਹੀ ਖੱਜਲ ਖ਼ੁਆਰ ਹੁੰਦਾ ਹੈ, ਫਜ਼ੂਲ ਦੀਆਂ ਜ਼ਿਮੇਵਾਰੀਆਂ।

***ਕਮ ਆਵਾਜ਼ ਹਰਗਿਜ਼ ਨ ਬੀਨੀ ਖ਼ਜਲ॥***
***ਜਵੈ ਮੁਸ਼ਕ ਬਹਤਰ ਅਸਤ ਯਕ ਤੋਦਾ ਗਿਲ।***

ਜ਼ਬਾਨ ਵਿਚੋਂ ਇਕ ਗੱਲ ਆਖ, ਭਾਵੇਂ ਉਹ ਜੌਂ ਦੇ ਦਾਣੇ ਜਿਤਨੀ ਹੋਵੇ, ਛੋਟੀ ਹੋਵੇ, ਪਰ ਹੋਵੇ ਮੁਸ਼ਕ ਕਪੂਰ ਵਰਗੀ। ਇਹ ਨਹੀਂ ਕਿ ਤੂੰ ਬੋਲਾਂ ਦਾ ਢੇਰ ਲਾ ਦੇਵੇਂ, ਤੇ ਸਾਰਾ ਮਿੱਟੀ ਦਾ ਢੇਰ, ਤੋਦਾ ਹੋਵੇ, ਮਿੱਟੀ ਦੇ ਤੋਦੇ ਨਿਕਲਦੇ ਨੇ ਉਸ ਮੂੰਹ ਵਿਚੋਂ, ਜੋ ਮੂਰਖ ਨੇ। ਪਰ ਮੋਤੀ ਨਿਕਲਦੇ ਨੇ, ਰਤਨ ਨਿਕਲਦੇ ਨੇ, ਮੁਸ਼ਕ ਕਪੂਰ ਨਿਕਲਦੇ ਨੇ, ਉਸ ਮੂੰਹ ਵਿਚੋਂ ਜੋ ਜਾਗੇ ਹੋਏ ਨੇ, ਮਹਾਨ ਨੇ। ਜਿਸ ਮੂੰਹ ਵਿਚੋਂ ਮਿੱਟੀ ਦੇ ਤੋਦੇ ਨਿਕਲ ਰਹੇ ਹੋਵਣ ਔਰ ਮੂਰਛਤ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਜੋ ਕਹਿ ਰਹੇ ਨੇ, ਹੋ ਸਕੇ ਉਸ ਤੋਂ ਦੂਰ ਰਹੀਂ, ਝਗੜਾ ਨਾ ਕਰੀਂ, ਨਹੀਂ ਤਾਂ ਹੋ ਸਕਦਾ ਹੈ ਕਿ ਉਹ ਜੋ ਮਿੱਟੀ ਦੇ ਤੋਦੇ ਆਪਣੇ ਮੂੰਹ ਵਿਚੋਂ ਕਢੇਗਾ, ਉਸ ਦੇ ਵਿਚ ਤੂੰ ਦੱਬ ਕੇ ਰਹਿ ਜਾਏਂਗਾ, ਉਸ ਦੇ ਵਿਚ ਤੂੰ ਮਿੱਟ ਜਾਏਂਗਾ। ਇਸ ਵਾਸਤੇ ਕਿਨਾਰਾ ਕਸ਼ੀ ਕਰੀਂ, ਕੋਸ਼ਿਸ਼ ਕਰੀਂ ਕਿ, **ਮੂਰਖੈ ਨਾਲਿ ਨ ਲੁਝੀਐ॥** ਕਿਉਂਕਿ ਉਸ ਦੇ ਨਾਲ ਉਲਝਦਿਆਂ ਤੂੰ ਵੀ ਮੂਰਖ ਸਾਬਤ ਹੋ ਜਾਏਂਗਾ। ਕੋਸ਼ਿਸ਼ ਕਰ, ਯਤਨ ਕਰ ਕੇ ਤੂੰ ਮੂਰਖ ਨਾ ਹੋਵੇਂ। ਸੁਚੇਤ ਬੰਦਾ, ਸਾਵਧਾਨ ਬੰਦਾ, ਇਸ ਤਰੀਕੇ ਨਾਲ ਹੀ ਜੀਵਨ ਚਰਿਆ ਚਲਾਉਂਦਾ ਹੈ। ਖ਼ੈਰ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਮੂਲ ਭਾਵ, ਕਿ ਪ੍ਰਭੂ ਦੇ ਨਾਮ ਨਾਲ ਇਤਨੀ ਵੱਡੀ ਸਿਆਣਪ ਆ ਜਾਂਦੀ ਹੈ, ਕਿ ਉਹ ਮੂਰਖ ਤੋਂ ਬਚ ਕੇ ਚਲਦਾ ਹੈ।



ਸਲੋਕੁ ਮਹਲਾ ੧॥

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬੀਹਵੀਂ ਪਉੜੀ ਦੇ ਨਾਲ ਉਚਾਰਨ ਕੀਤਾ ਹੋਇਆ ਇਹ ਪਾਵਨ ਪਵਿੱਤਰ ਪਹਿਲਾ ਸਲੋਕ, ਜਿਸ ਵਿਚ ਸਤਿਗੁਰ ਦੇਵ ਜੀ ਮਹਾਰਾਜ ਦਾ ਫ਼ਰਮਾਨ ਹੈ, ਕਿ ਜੋ ਜ਼ਬਾਨ ਨਾਲ ਐਸੇ ਬੋਲ ਬੋਲਦਾ ਹੈ, ਜਿਨ੍ਹਾਂ ਵਿਚ ਰਸ ਨਹੀਂ, ਸੁਆਦ ਨਹੀਂ, ਮਿਠਾਸ ਨਹੀਂ, ਬਲਕਿ ਇਤਨੇ ਫਿੱਕੇ ਕਿ ਸੁਣਨ ਵਾਲਾ ਵੀ ਫਿੱਕਾ ਹੋ ਜਾਏ, ਉਸ ਦੀ ਤਬੀਅਤ ਵਿਚ ਵੀ ਬਦ-ਮਜ਼ਗੀ ਪੈਦਾ ਹੋ ਜਾਏ ਔਰ ਬੋਲ ਕੇ ਖ਼ੁਦ ਵੀ ਫਿੱਕਾ ਹੋ ਜਾਏ, ਉਹਦੇ ਆਪਣੇ ਆਪ ਵਿਚ ਵੀ ਬਦ-ਮਜ਼ਗੀ ਪੈਦਾ ਹੋ ਜਾਏ, ਸਾਹਿਬ ਕਹਿੰਦੇ ਨੇ:-

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**

ਇਹ ਜੋ ਗੱਲ ਆਖੀ ਹੈ, **ਤਨੁ ਮਨੁ ਫਿਕਾ ਹੋਇ॥** ਫਿੱਕੇ ਬੋਲਾਂ ਨਾਲ ਪਹਿਲੇ ਤੇ ਮਨ ਵਿਚ ਬੇ-ਰਸੀ ਪੈਦਾ ਹੁੰਦੀ ਹੈ, ਤੇ ਮਨ ਦੀ ਉਸ ਬੇ-ਰਸੀ ਦਾ ਤਨ ਦੇ ਉੱਤੇ ਪ੍ਰਭਾਓ ਪੈਂਦਾ ਹੈ। ਤਨ ਦੇ ਵਿਚ ਤਰ੍ਹਾਂ ਤਰ੍ਹਾਂ ਦੇ ਰੋਗ ਉਤਪਨ ਹੋ ਜਾਂਦੇ ਨੇ, ਉਸ ਮਨੁੱਖ ਦੇ ਜਿਸਦੀ ਜ਼ਬਾਨ ਵਿਚ ਫਿਕਿਆਈ ਹੈ। ਉਸਦਾ ਅਸਰ ਮਨ ਤੇ ਹੈ ਅਤੇ ਉਸ ਦਾ ਅਸਰ ਤਨ ਤੇ ਵੀ ਹੈ। **ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**

**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥**

ਫਿਰ ਹੋਰ ਵੀ ਗੱਲ ਹੈ, ਇਸ ਤਰ੍ਹਾਂ ਦਾ ਜੋ ਰੁੱਖਾ ਬੋਲਣ ਵਾਲਾ ਹੈ, ਫਿੱਕਾ ਬੋਲਣ ਵਾਲਾ, ਆਖ਼ਿਰ ਜਗਤ ਵਿਚ ਵੀ ਇਹ ਗੱਲ ਪ੍ਰਚਲਤ ਹੋ ਜਾਂਦੀ ਹੈ ਕਿ ਇਹ ਬੰਦਾ ਬਹੁਤ ਫਿੱਕਾ ਹੈ। ਇਹ ਮਨੁੱਖ ਬਹੁਤ ਰੁੱਖਾ ਹੈ, ਰੁੱਖਾ ਬੋਲਦਾ ਹੈ। ਉਸ ਦੀ ਸਮੁੱਚੇ ਜਗਤ ਵਿਚ ਜਿਹੜੀ ਚਰਚਾ ਹੁੰਦੀ ਹੈ, **ਫਿਕੇ ਫਿਕੀ ਸੋਇ॥** ਉਸ ਦੀ ਸੋਭਾ ਵੀ ਫਿੱਕੀ, ਭਾਵ ਉਸ ਦੀ ਸੋਭਾ ਵਿਚ ਰਸ ਨਹੀਂ, ਉਸ ਦਾ ਨਾਮ ਲੋਕੀਂ ਬੇ-ਰਸੇ ਢੰਗ ਨਾਲ ਲੈਂਦੇ ਹਨ, ਕਿਉਂਕਿ ਉਹ ਜਿਤਨੇ ਬੋਲ ਬੋਲਦਾ ਹੈ, ਉਸ ਦੇ ਵਿਚ ਕੋਈ ਮਿਠਾਸ ਨਹੀਂ ਹੈ, ਉਸ ਦੇ ਵਿਚ ਕੋਈ ਸੁਆਦ ਨਹੀਂ। ਰਸਨਾ ਜਿਹੜੀ ਪਰਿਪੂਰਨ ਪਰਮਾਤਮਾ ਨੇ ਦਿੱਤੀ ਹੈ ਔਰ ਇਸਦਾ ਨਾਮ ਜੋ ਸਾਡੇ ਦੇਸ ਵਿਚ ਰਖਿਆ ਗਿਆ ਹੈ, ਰਸਨਾ। ਰਸ ਦੀ ਖਾਣ, ਸੁਆਦ ਦੀ ਖਾਣ, ਦਰਅਸਲ ਐਸਾ ਹੀ ਨਹੀਂ ਕਿ ਰਸਨਾ ਭੋਜਨ ਦਾ ਸੁਆਦ ਮਾਣਦੀ ਹੈ, ਰਸਨਾ ਆਪਣੇ ਬੋਲਾਂ ਨਾਲ ਰਸ ਵੰਡ ਵੀ ਸਕਦੀ ਹੈ, ਰਸ ਲੈ ਵੀ ਸਕਦੀ ਹੈ, ਰਸਨਾ ਵਿਚ ਖ਼ੁਦ ਵੀ ਰਸ ਹੈ। ਇਸ ਨੂੰ ਭੋਜਨ ਜਾਂ ਹੋਰ ਸੁਆਦਿਸ਼ਟ ਪਦਾਰਥ ਬਾਹਰ ਦੇ ਰਸ ਦੇਣ, ਇਹ ਕੋਈ ਲਾਜ਼ਮੀ ਨਹੀਂ ਹੈ। ਰਸਨਾ ਵਿਚ ਸਵੈਮ ਵੀ ਰਸ ਹੈ, ਬੜਾ ਭਾਰੀ ਸੁਆਦ ਹੈ। ਅਗਰ ਇਹ ਮਿੱਠਾ ਬੋਲੇ ਤੇ ਸੁਆਦ ਹੈ, ਰਸਨਾ ਰਸ ਨਾਲ ਭਰ ਜਾਂਦੀ ਹੈ। ਅਗਰ ਇਹ ਐਸੇ ਬੋਲ ਬੋਲੇ ਕਿ ਲੋਗਾਂ ਦੇ ਦਿਲ ਦਿਮਾਗ਼ ਸੀਤਲ ਹੋ ਜਾਣ, ਸ਼ਾਂਤ ਹੋ ਜਾਣ ਔਰ ਉਸ ਬੋਲ ਦੇ ਵਿਚ ਬੜਾ ਸੁਆਦ ਹੈ। ਜ਼ਬਾਨ ਵਿਚੋਂ ਇਕ ਬੋਲਿਆ ਹੋਇਆ ਬੋਲ ਅਗਰ ਕਿਸੇ ਨੂੰ ਗਰਮਾ ਦਿੰਦਾ ਹੈ, ਇਕ ਬੋਲ ਅਗਰ ਅਗਲੇ ਦੀ ਤਬੀਅਤ ਵਿਚ ਗਰਮੀ ਪੈਦਾ ਕਰ ਦਿੰਦਾ ਹੈ, ਤਾਂ ਇਕ ਬੋਲ ਅਗਲੇ ਨੂੰ ਸ਼ਾਂਤ

ਵੀ ਕਰ ਸਕਦਾ ਹੈ। ਬੋਲਾਂ ਵਿਚ ਬੜੀ ਬਰਕਤ ਹੈ, ਬੜੀ ਸੱਤਿਆ ਹੈ। ਪਰ ਮਨੁੱਖ ਨੂੰ ਆਪਣੀ ਜ਼ਬਾਨ ਸਹੀ ਢੰਗ ਨਾਲ ਵਰਤਣ ਦੀ ਜਾਚ ਆਏ। ਮੇਰੇ ਪਾਤਸ਼ਾਹ ਕਹਿੰਦੇ ਨੇ, ਜੋ ਰਸਨਾ ਨਾਲ ਫਿੱਕਾ ਬੋਲ ਰਿਹਾ ਹੈ, ਉਸ ਨੇ ਆਪਣੀ ਰਸਨਾ ਦਾ ਸਹੀ ਇਸਤੇਮਾਲ ਨਹੀਂ ਕੀਤਾ ਔਰ ਇਸ ਤਰ੍ਹਾਂ ਦੇ ਬੰਦੇ ਦੇ ਮਨ ਵਿਚ ਵੀ ਬੜੀ ਪਕਿਆਈ ਹੁੰਦੀ ਹੈ, ਉਸ ਦਾ ਤਨ ਵੀ ਇਸ ਤੋਂ ਪ੍ਰਭਾਵਿਤ ਹੁੰਦਾ ਹੈ। ਇਸ ਤਰ੍ਹਾਂ ਦੇ ਮਨੁੱਖ ਦੀ ਚਰਚਾ ਵੀ ਜਗਤ ਵਿਚ ਇਹ ਹੋ ਜਾਂਦੀ ਹੈ, ਬਈ ਇਹ ਤ੍ਰੇ ਫਿੱਕਾ ਹੈ। ਉਸਦੀ ਸੋਭਾ ਕੋਈ ਰਸਦਾਇਕ ਨਹੀਂ ਬਣਦੀ।

**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥**

ਜਿਹੜਾ ਫਿੱਕਾ ਬੋਲਣ ਵਾਲਾ ਹੈ, ਉਹ ਦਰਗਾਹ ਵਿਚ ਵੀ ਪਰਵਾਨ ਨਹੀਂ, ਸੁੱਟ ਦਿੱਤਾ ਜਾਂਦਾ ਹੈ, ਭਾਵ ਉਸ ਨੂੰ ਜਨਮ ਮਰਨ ਦੇ ਚੱਕਰ ਵਿਚ ਪਾ ਦਿੱਤਾ ਜਾਂਦਾ ਹੈ, ਉਹ ਪ੍ਰਭੂ ਨੂੰ ਕਬੂਲ ਨਹੀਂ, ਫਿਰ ਸਾਹਿਬ ਕਹਿੰਦੇ ਨੇ:-

**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥**

ਫਿੱਕਾ ਤੇ ਵਾਸਤਵਿਕ ਮੂਰਛਤ ਹੈ, ਬੇਹੋਸ਼ ਹੈ। ਐਸਾ ਬੋਲਦਾ ਹੈ ਕਿ ਅਗਲੇ ਨੂੰ ਫਿੱਕਾ ਕਰਦਾ ਹੈ, ਸਵੈਮ ਫਿੱਕਾ ਹੁੰਦਾ ਹੈ। ਇਸ ਤਰ੍ਹਾਂ ਬੋਲਣ ਕਰਕੇ ਕਈ ਦਫ਼ਾ ਜਗਤ ਵਿਚ ਬੇਇਜ਼ਤ ਹੁੰਦਾ ਹੈ, ਇਹ ਸਿਰ ਤੇ ਜੁਤੀਆਂ ਖਾਂਦਾ ਹੈ ਔਰ ਦਰਗਾਹ ਵਿਚ ਵੀ ਦੁੱਖ ਭੋਗਦਾ ਹੈ। ਮੂਲ ਗੱਲ ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਫ਼ਰਮਾਨ ਕਰਦੇ ਨੇ ਕਿ ਜ਼ਬਾਨ ਦਾ ਸਹੀ ਇਸਤੇਮਾਲ ਚਾਹੀਦਾ ਹੈ। ਜੀਵਨ ਸਾਡੇ ਕੋਲ ਹੈ ਅਤੇ ਜੀਵਨ ਵਿਚ ਇਹ ਰਸਨਾ ਬੜੀ ਅਜ਼ੀਮ ਹੈ, ਬੜੀ ਮਹਾਨ ਹੈ। ਅਗਰ ਇਸ ਦੀ ਵਰਤੋਂ ਸਹੀ ਨਾ ਹੋਈ, ਇਸ ਦਾ ਇਸਤੇਮਾਲ ਸਹੀ ਨਾ ਹੋਇਆ ਤਾਂ ਜੀਵਨ ਜ਼ਾਇਆ ਚਲਾ ਜਾਂਦਾ ਹੈ, ਰਾਇਗਾਂ ਚਲਾ ਜਾਂਦਾ ਹੈ। ਦੂਸਰਾ ਸਲੋਕ:-

ਮ:੧॥

**ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥**
**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥**
**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥**
**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ॥**
**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**
**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥**
**ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ॥**
**ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ॥**
**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥੨॥**

**ਅੰਦਰਹੁ ਝੂਠੇ ਪੈਜ ਬਾਹਿਰ ਦੁਨੀਆ ਅੰਦਰਿ ਫੈਲੁ॥ ਅੰਦਰਹੁ ਝੂਠੇ** ਪਰ **ਪੈਜ ਬਾਹਰਿ,** ਬਾਹਰੋਂ ਇਜ਼ਤ ਇਸ ਨੇ ਬਣਾਈ ਹੋਈ ਹੈ, ਬਾਹਰੋਂ ਆਪਣੀ ਪੈਜ ਰਖੀ ਹੋਈ ਹੈ। **ਦੁਨੀਆ ਅੰਦਰਿ ਫੈਲੁ,** ਤੇ ਦੁਨੀਆ ਅੰਦਰ ਇਸ ਢੰਗ ਨਾਲ ਫੈਲਾਉ ਫੈਲਾਇਆ ਹੋਇਆ ਹੈ ਇਸ ਨੇ ਆਪਣੀ ਇਜ਼ਤ ਦਾ, ਜਦ ਕਿ ਇਹ ਅੰਦਰੋਂ ਝੂਠਾ ਹੈ। ਮਨੁੱਖ ਦੋ ਰੰਗੀ ਹੋ ਸਕਦਾ ਹੈ, ਅੰਦਰ ਕੁਛ ਹੋਰ ਤੇ ਬਾਹਰ ਕੁਛ ਹੋਰ। ਪਰ ਪਸ਼ੂ ਜਗਤ ਅੰਦਰੋਂ ਬਾਹਰੋਂ ਇਕ ਹੈ। ਲੇਕਿਨ ਆਮ ਮਨੁੱਖ ਅੰਦਰ ਕੁਛ ਹੋਰ ਹੋ ਸਕਦਾ ਹੈ, ਬਾਹਰ ਕੁਛ ਹੋਰ ਹੋ ਸਕਦਾ ਹੈ। ਇਸ ਵਾਸਤੇ ਮਨੁੱਖ ਜਿਤਨਾ ਮਨੁੱਖ ਤੋਂ ਧੋਖਾ ਖਾਂਦਾ ਹੈ, ਮਨੁੱਖ ਇਤਨਾ ਪਸ਼ੂਆ ਤੋਂ ਧੋਖਾ ਨਹੀਂ ਖਾਂਦਾ, ਕਿਉਂਕਿ ਪਸ਼ੂ ਤੇ ਅੰਦਰੋਂ ਬਾਹਰੋਂ ਇਕ ਨੇ, ਪਰ ਮਨੁੱਖ ਅੰਦਰੋਂ ਬਾਹਰੋਂ ਇਕ

ਨਹੀਂ ਹੈ। ਮਹਾਰਾਜ ਕਹਿੰਦੇ ਨੇ, ਅੰਦਰ ਤੇ ਝੂਠ ਹੈ, ਪਰ ਬਾਹਰ ਇੱਜ਼ਤ ਮਾਣ ਮਰਯਾਦਾ ਬਣਾਈ ਹੋਈ ਹੈ ਔਰ ਬੜਾ ਇੱਜ਼ਤ ਦਾ ਫੈਲਾਉ ਕੀਤਾ ਹੋਇਆ ਹੈ।

**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥**

ਐਸਾ ਮਨੁੱਖ ਜਿਹੜਾ ਅੰਦਰੋਂ ਝੂਠਾ ਹੈ ਤੇ ਬਾਹਰੋਂ ਹੀ ਇੱਜ਼ਤ ਦਾ ਪ੍ਰਗਟਾਵਾ ਕਰਦਾ ਹੈ। ਜੇ ਅਠਾਹਠ ਤੀਰਥਾਂ ਦਾ ਵੀ ਇਸ਼ਨਾਨ ਕਰੇ, ਤਾਂ **ਅਠਸਠਿ ਤੀਰਥ** ਵੀ ਉਸ ਦੇ ਮਨ ਦੀ ਮੈਲ ਨੂੰ ਉਤਾਰਨ ਵਿਚ ਅੱਸਫਲ ਹੋਣਗੇ, ਉਸ ਦੇ ਮਨ ਦੀ ਮੈਲ ਨੂੰ ਧੋ ਨਹੀਂ ਸਕਣਗੇ। ਕਿਉਂਕਿ ਆਮ ਐਸੀ ਮਨੌਤ ਹੈ, ਕਿ ਤੀਰਥਾਂ ਦੇ ਇਸ਼ਨਾਨ ਨਾਲ ਮੈਲ ਲਹਿ ਜਾਂਦੀ ਹੈ। ਗੁਰੂ ਜੀ ਦਾ ਫ਼ਰਮਾਨ, **ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥** ਪਰ ਇਸ ਤੋਂ ਉਲਟ ਦੂਸਰੇ ਪਾਸੇ:-

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥**

ਜੋ ਬਾਹਰ ਤੇ ਗੋਦੜੀ ਵਿਚ ਨੇ, ਅੰਦਰ ਰੇਸ਼ਮ ਹੈ। ਅੰਦਰ ਸੱਚ ਹੈ, ਅੰਦਰ ਮਿਠਾਸ ਹੈ। **ਪਟੁ ਅੰਦਰਿ**, ਕੋਮਲਤਾ ਹੈ, ਪਰ ਬਾਹਰੋਂ ਐਵੇਂ ਦਿਖਾਉਣ ਮਾਤਰ ਰੁਖਾਪਣ ਪ੍ਰਤੀਤ ਹੁੰਦਾ ਹੈ। ਕਿਸੇ ਨਾਲ ਸਾਂਝ ਨਹੀਂ, ਕਿਸੇ ਨਾਲ ਬੋਲਣਾ ਨਹੀਂ, ਖ਼ਾਮੋਸ਼, ਇਕਾਂਤ, ਇਕ ਪਾਸੇ ਬੈਠੇ ਨੇ, ਇਸ ਤਰ੍ਹਾਂ ਦੇ ਮਨੁੱਖ ਨੂੰ ਆਮ ਦੁਨੀਆਦਾਰ ਕਹਿ ਦਿੰਦੇ ਨੇ ਬੜਾ ਰੁੱਖਾ ਹੈ, ਕਿਸੇ ਨਾਲ ਸਾਂਝ ਨਹੀਂ ਵਟਾਉਂਦਾ, ਬੜਾ ਫਿੱਕਾ ਹੈ, ਕਿਸੇ ਨਾਲ ਜੁੜਦਾ ਨਹੀਂ। ਪਰ ਕੌਣ ਦੱਸੇ, ਕੋਈ ਜਦ ਆਪਣੇ ਆਪ ਨਾਲ ਜੁੜ ਜਾਂਦਾ ਹੈ, ਮੁਸ਼ਕਿਲ ਹੈ ਉਸ ਦੀ ਕਿਧਰੇ ਜਗਤ ਨਾਲ ਸਾਂਝ ਜੁੜੇ, ਕਿਉਂਕਿ ਜਗਤ ਜਿਸ ਢੰਗ ਨਾਲ ਜੀ ਰਿਹਾ ਹੁੰਦਾ ਹੈ, ਉਸ ਡੰਗ ਨਾਲ ਉਸ ਦੀ ਸਾਂਝ ਜੁੜਦੀ ਨਹੀਂ। ਉਹ ਆਪਣੇ ਆਪ ਦੇ ਅੰਦਰ ਚਲਾ ਜਾਂਦਾ ਹੈ। ਇਤਨੀ ਗਹਿਰਾਈ ਵਿਚ ਚਲਾ ਜਾਂਦਾ ਹੈ ਕਿ ਆਮ ਸੰਸਾਰੀ ਉਸ ਦੇ ਅੰਦਰ ਝਾਤੀ ਹੀ ਨਹੀਂ ਮਾਰ ਸਕਦਾ। ਅੰਦਰ ਤੇ ਉਹ ਰੇਸ਼ਮ ਦੀ ਤਰ੍ਹਾਂ ਕੋਮਲ ਹੈ, **ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ**, ਬਾਹਰੋਂ ਗੋਦੜੀ ਹੈ, ਅੰਦਰੋਂ ਕੋਮਲਤਾ ਹੈ, ਬਾਹਰੋਂ ਕਠੋਰਤਾ ਦਿਖਾਈ ਦਿੰਦੀ ਹੈ, ਬਾਹਰੋਂ ਫਿੱਕਾਪਣ ਦਿਖਾਈ ਦਿੰਦਾ ਹੈ, ਪ੍ਰਤੀਤ ਹੁੰਦਾ ਹੈ। ਉਹ ਵਾਸਤਵਿਕ ਫਿੱਕਾ ਹੈ ਨਹੀਂ, ਪਰ ਐਸਾ ਮਹਿਸੂਸ ਹੁੰਦਾ ਹੈ, ਰੁਖਾਪਣ ਮਹਿਸੂਸ ਹੁੰਦਾ ਹੈ। ਮਹਾਰਾਜ ਕਹਿੰਦੇ ਨੇ, **ਤੇ ਭਲੇ ਸੰਸਾਰਿ॥** ਸੰਸਾਰ ਵਿਚ ਇਹ ਭਲੇ ਨੇ, ਉਨ੍ਹਾਂ ਨਾਲੋਂ ਜਿਨ੍ਹਾਂ ਦੇ ਅੰਦਰ ਤੇ ਝੂਠ ਹੈ ਪਰ ਬਾਹਰੋਂ ਪ੍ਰਗਟਾਵਾ ਸੱਚ ਦਾ ਹੈ। ਅੰਦਰ ਤੇ ਬੜੀ ਕਠੋਰਤਾ ਹੈ ਅਤੇ ਬਾਹਰੋਂ ਬੜੀ ਕੋਮਲਤਾ ਦਾ ਪ੍ਰਗਟਾਵਾ ਹੈ। ਅੰਦਰ ਤੇ ਬੜਾ ਅਨਰਥ ਹੈ, ਪਰ ਬਾਹਰੋਂ ਬੜੀ ਮਾਣ ਮਰਯਾਦਾ ਬਣਾਈ ਹੋਈ ਹੈ। ਇਨ੍ਹਾਂ ਨਾਲੋਂ ਇਹ ਚੰਗੇ ਨੇ ਜੋ ਅੰਦਰੋਂ ਰੇਸ਼ਮ ਦੀ ਤਰ੍ਹਾਂ ਕੂਲੇ ਨੇ, ਕੋਮਲ ਨੇ, ਪਰ ਬਾਹਰੋਂ ਗੁਦੜ ਦੀ ਤਰ੍ਹਾਂ ਰੁੱਖੇ ਹਨ।

**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ॥**

ਜੇ ਗ਼ੌਰ ਨਾਲ ਵੇਖੀਏ ਤੇ ਉਹ ਅੰਦਰੋਂ ਪ੍ਰਭੂ ਨਾਲ ਜੁੜੇ ਹੋਏ ਨੇ, ਅਕਾਲ ਪੁਰਖ ਨਾਲ ਜੁੜੇ ਹੋਏ ਨੇ ਔਰ ਅੰਦਰ ਇਕ ਵਿਚਾਰ ਚਲਦੀ ਹੈ, ਕੀ? **ਦੇਖਨ੍ੇ ਵੀਚਾਰਿ॥** ਦੇਖਣ ਦੀ ਵਿਚਾਰ ਚਲਦੀ ਹੈ, ਪਰਮਾਤਮਾ ਨਾਲ ਪਿਆਰ ਪਾਇਆ ਹੋਇਆ ਹੈ ਔਰ ਉਸ ਨੂੰ ਦੇਖਣ ਦੀ ਵਿਚਾਰ ਚਲਦੀ ਹੈ, ਦੇਖਣ ਦੀ ਸੋਚਣੀ ਚਲਦੀ ਹੈ। ਚਿੰਤਨ ਚਲ ਰਿਹਾ ਹੈ, ਤਾਕਿ ਉਸ ਨੂੰ ਸਾਖ਼ਸਾਤ ਦੇਖ ਸਕੀਏ, ਮਹਿਸੂਸ ਕਰ ਸਕੀਏ। ਐਸੇ ਜਿਹੜੇ ਪੁਰਸ਼ ਨੇ, ਮਹਾਰਾਜ ਕਹਿੰਦੇ ਨੇ।

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**

ਉਨ੍ਹਾਂ ਦੇ ਹਾਸੇ ਵਿਚ ਵੀ ਕੋਮਲਤਾ ਹੈ, ਮਧੁਰਤਾ ਹੈ, ਮਿਠਾਸ ਹੈ। **ਰੰਗਿ ਰੋਵਹਿ**, ਪਰ ਉਨ੍ਹਾਂ ਦੇ ਰੋਣ ਵਿਚ ਵੀ ਕੋਮਲਤਾ ਹੈ, ਮਿਠਾਸ ਹੈ, ਮਧੁਰਤਾ ਹੈ। ਆਮ ਬੰਦੇ ਦਾ ਹਾਸਾ ਵੀ ਕਠੋਰ ਹੋ ਸਕਦਾ ਹੈ। ਇੱਥੇ ਤਰਕ ਖੜੀ ਹੋ ਸਕਦੀ ਹੈ,

ਹਾਸੇ ਵਿਚ ਵੀ ਕਠੋਰਤਾ। ਹਾਂ, ਚਲਦਾ ਹੋਇਆ ਮਨੁੱਖ ਠੋਕਰ ਖਾ ਕੇ ਕਿਧਰੇ ਗਿਰ ਗਿਆ ਅਤੇ ਅਸੀਂ ਹੱਸ ਪਏ ਹਾਂ, ਇਹ ਹਾਸਾ ਕਠੋਰ ਹਾਸਾ ਹੈ। ਕਿਸੇ ਦੇ ਘਰ ਨੂੰ ਕੋਈ ਕਲੰਕ ਲਗ ਗਿਆ, ਦਾਗ਼ ਲਗ ਗਿਆ, ਦਿਵਾਲੀਆ ਹੋ ਗਿਆ, ਨੁਕਸਾਨ ਹੋ ਗਿਆ, ਅਸੀਂ ਹੱਸ ਪਏ ਹਾਂ, ਤਾਂ ਸਾਡਾ ਹਾਸਾ ਕਿਸੇ ਦੇ ਨੁਕਸਾਨ ਤੇ ਖੜਾ ਹੈ, ਸਾਡਾ ਹਾਸਾ ਕਿਸੇ ਦੀ ਬੇਇਜ਼ਤੀ ਤੇ ਖੜਾ ਹੈ। ਸਾਡਾ ਹਾਸਾ ਤਾਂ ਹੀ ਉਤਪਨ ਹੋਵੇਗਾ, ਕਿ ਚਲਦਾ ਹੋਇਆ ਮਨੁੱਖ ਗਿਰੇ। ਕਿਸੇ ਦੀ ਪੱਗ ਲਹਿ ਗਈ ਹੈ, ਖਿੜ ਖਿੜਾ ਕੇ ਹੱਸ ਪਏ ਹਾਂ, ਇਹ ਹਾਸਾ ਬੜਾ ਕਠੋਰ ਹੈ ਔਰ ਇਸ ਹਾਸੇ ਤੋਂ ਚੋਟ ਪਹੁੰਚਦੀ ਹੈ, ਜ਼ਖਮ ਪਹੁੰਚਦੇ ਹਨ। **ਰੰਗਿ ਰੋਵਹਿ**, ਰੋਣਾ ਵੀ ਪਰਿਪੂਰਨ ਪਰਮਾਤਮਾ ਦੀ ਬੜੀ ਵੱਡੀ ਦੇਣ ਹੈ। ਇਸ ਰੋਣੇ ਨਾਲ ਅੰਦਰ ਦੇ ਬੜੇ ਗੁਬਾਰ ਨਿਕਲ ਜਾਂਦੇ ਨੇ। ਲੇਕਿਨ ਐਸਾ ਵੀ ਹੋ ਸਕਦਾ ਹੈ ਕਿ ਬੰਦਾ ਰੋ ਕੇ ਆਪਣੇ ਅੰਦਰ ਬੜੇ ਭਾਰੀ ਗੁਬਾਰ ਪਾ ਲਵੇ। ਰੋਣਾ ਵੀ ਦੋ ਤਰ੍ਹਾਂ ਦਾ ਹੈ ਅਤੇ ਹਸਣਾ ਵੀ ਦੋ ਤਰ੍ਹਾਂ ਦਾ ਹੈ। ਹਾਸੇ ਵਿਚ ਕੋਮਲਤਾ ਹੈ। ਹਸਿਆ ਹੈ ਇਕ ਭਗਤ ਵੀ, ਪਰ ਕਿਉਂ ਹਸਿਆ? ਜਿਨ੍ਹਾਂ ਲੋਗਾਂ ਨੇ ਹਾਸੇ ਦਾ ਬਹੁਤ ਬਾਰੀਕ ਚਿੰਤਨ ਕੀਤਾ, ਉਨ੍ਹਾਂ ਦੇ ਮੁਤਾਬਿਕ, ਹਾਸਾ ਅਕਸਰ ਕਮਜ਼ੋਰੀ ਤੇ ਆਵੇਗਾ, ਮਹਾਨ ਤੇ ਨਹੀਂ ਆ ਸਕਦਾ। ਕਿ ਫਲਾਣਾ ਬੰਦਾ ਫਲਾਣੇ ਤੇ ਹਸ ਪਿਆ, ਕ਼ਤਈ ਇਹ ਸੁਣਨ ਵਿਚ ਨਹੀਂ ਆਇਆ, ਕਿ ਫਲਾਣਾ ਮਨੁੱਖ ਫਲਾਣੇ ਤੇ ਰੋਇਆ। ਫਲਾਣਾ ਮਨੁੱਖ ਤੇ ਫਲਾਣੀ ਘਟਨਾ ਵੇਖ ਕੇ ਹਸ ਪਿਆ, ਹਾਸਾ ਕਮਜ਼ੋਰੀ ਤੇ ਆਵੇਗਾ। ਇਸ ਵਾਸਤੇ ਜਿੱਥੇ ਮਜ਼ਾਕ਼ ਬਾਜ਼ੀ ਚਲਦੀ ਹੈ, ਮਦਿਰਾ-ਪਣ ਚਲਦਾ ਹੈ, ਮਜ਼ਾਕ ਵਿਚ ਵੀ ਅਸੀਂ ਦੂਸਰੇ ਨੂੰ ਨੀਵਾਂ ਸਾਬਤ ਨਾ ਕਰੀਏ, ਹਸ ਨਹੀਂ ਸਕਾਂਗੇ। ਹਾਸਾ ਤੇ ਤਾਂ ਪੈਦਾ ਹੋਵੇਗਾ ਜੇ ਦੂਸਰੇ ਨੂੰ ਨੀਵਾਂ ਕਰੀਏ। ਅਗਰ ਉਹ ਮਹਾਨ ਉਸ ਤਰੀਕੇ ਨਾਲ ਬਣਿਆ ਹੀ ਰਿਹਾ, ਤੇ ਉਸ ਨੂੰ ਨੀਵਾਂ ਨਾ ਕਰ ਸਕੇ, ਤਾਂ ਹਾਸਾ ਪੈਦਾ ਹੀ ਨਹੀਂ ਹੋ ਸਕਦਾ। ਹਾਂਸੀ ਉਦੋਂ ਹੀ ਪੈਦਾ ਹੁੰਦੀ ਹੈ ਜਦ ਕਿਸੇ ਨੂੰ ਛੋਟਾ ਕਰੀਏ, ਜਾਂ ਕੋਈ ਛੋਟਾ ਹੋਵੇ। ਇੱਥੇ ਸਵਾਲ ਪੈਦਾ ਹੁੰਦਾ ਹੈ, ਜੇ ਹਾਸਾ ਬਿਲਕੁਲ ਛੋਟੇਪਣ ਤੇ ਹੀ ਆਉਂਦਾ ਹੈ, ਕਮਜ਼ੋਰੀ ਤੇ ਹੀ ਆਉਂਦਾ ਹੈ, ਤਾਂ ਮਹਾਂਪੁਰਸ਼ ਕਿਉਂ ਹਸਦੇ ਨੇ? ਉਹ ਕਿਸੇ ਦੀ ਕਮਜ਼ੋਰੀ ਤੇ ਨਹੀਂ ਹਸਦੇ, ਉਹ ਆਪਣੀ ਕਮਜ਼ੋਰੀ ਤੇ ਹਸਦੇ ਹਨ। ਉਹ ਕਿਸੇ ਦੇ ਔਗੁਣਾਂ ਨੂੰ ਵੇਖ ਕੇ ਨਹੀਂ ਹਸਦੇ, ਉਹ ਆਪਣੇ ਅੰਦਰ ਕਿਸੇ ਖ਼ਾਮੀ ਨੂੰ ਵੇਖ ਕੇ ਹਸਦੇ ਹਨ। ਉਹ ਕਿਸੇ ਦੇ ਗਿਰਨ ਤੇ ਨਹੀਂ ਹਸਦੇ, ਅੱਜ ਤਕ ਜੋ ਜ਼ਿੰਦਗੀ ਵਿਚ ਥਾਂ ਥਾਂ ਤੇ ਗਿਰੇ ਹੁੰਦੇ ਨੇ, ਉਸ ਨੂੰ ਯਾਦ ਕਰਕੇ ਹਸ ਪੈਂਦੇ ਨੇ। ਇਸ ਨੂੰ ਬਾਬੇ ਫ਼ਰੀਦ ਜੀ ਨੇ ਕਿਹਾ ਹੈ:-

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥ ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥**

(ਅੰਗ 1181)

ਦੁਨੀਆ ਤੇ ਮੈਨੂੰ ਦਰਵੇਸ਼ ਕਹਿੰਦੀ ਹੈ, ਪਰ ਮੈਂ ਦਰਵੇਸ਼ ਨਹੀਂ ਹਾਂ, ਮੈ ਤੇ ਔਗੁਣਾਂ ਨਾਲ ਭਰਿਆ ਹੋਇਆ ਹਾਂ। ਇਕ ਪਹਚਾਨ ਹੈ ਸਤਪੁਰਖ ਦੀ ਕਿ ਜਦ ਉਹ ਆਤਮ ਚਿੰਤਨ ਕਰੇਗਾ ਅਤੇ ਚਿੰਤਨ ਕਰਦਿਆਂ ਗਹਰਾਈ ਵਿਚ ਜਾਏਗਾ ਹਸੇਗਾ, ਲਾਜ਼ਮੀ ਹਸੇਗਾ, ਕਿਉਂਕਿ ਪਹਿਲੇ ਪਹਿਲ ਤੇ ਉੱਪਰ ਔਗੁਣ ਹੀ ਸਨ ਜੋ ਮਹਾਂਪੁਰਸ਼ਾਂ ਨੂੰ ਦਿਖਾਈ ਦਿੰਦੇ ਹਨ। ਇਸੇ ਨੂੰ ਹੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਫ਼ਰਮਾਨ ਕੀਤਾ ਹੈ:-

**ਹਰਿ ਜਨੁ ਗੁਨ ਗਾਵਤ ਹਸਿਆ॥**

(ਅੰਗ 1339)

ਹਰੀ ਦਾ ਜਨ ਪ੍ਰਭੂ ਦੇ ਗੁਣ ਗਾਉਂਦਿਆਂ ਗਾਉਂਦਿਆਂ ਹਸ ਪਿਆ। ਪ੍ਰਭੂ ਤੇ ਨਹੀਂ ਹਸਿਆ, ਪ੍ਰਭੂ ਦੇ ਗੁਣ ਗਾਉਂਦਿਆਂ ਗਾਉਂਦਿਆਂ, ਆਪਣੇ ਔਗੁਣ ਦਿਖਾਈ ਦਿੱਤੇ। ਪ੍ਰਭੂ ਦਾ ਗੁਣ ਤੇ ਐਸਾ ਦਰਪਣ ਹੈ, ਉਸੇ ਹੀ ਦਰਪਣ ਵਿਚ ਆਪਣੇ ਔਗੁਣ ਦਿਖਾਈ ਦੇਣ ਲਗ ਪੈਂਦੇ ਹਨ, ਤੇ ਉਸੇ ਕਰਕੇ ਮਹਾਂਪੁਰਸ਼ ਹਸ ਪੈਂਦੇ ਹਨ। ਬਈ ਜਗਤ ਮੈਨੂੰ ਕੀ ਆਖਦਾ ਹੈ ਅਤੇ ਮੈਂ ਕੀ ਹਾਂ? ਜਦ ਉਸ ਨੂੰ ਆਪਣੇ ਔਗੁਣ ਦਿਖਾਈ ਦਿੰਦੇ ਹਨ ਤਾਂ ਮਸਤੀ ਵਿਚ ਹਸ ਪੈਂਦੇ ਨੇ। ਇਸ ਹਾਸੇ ਵਿਚ ਵੀ ਕੋਮਲਤਾ ਹੈ, ਮਧੁਰਤਾ ਹੈ। ਆਮ ਮਨੁੱਖ ਜਦ ਰੋਂਦੇ ਨੇ, ਕਿਸੇ ਮਿੱਤਰ ਦੇ ਵਿਛੋੜੇ ਵਿਚ, ਪੁੱਤਰ ਦੇ ਵਿਛੋੜੇ ਵਿਚ, ਪਰਵਾਰ ਦੇ ਵਿਛੋੜੇ ਵਿਚ, ਧਨ ਸੰਪਦਾ ਦੇ ਵਿਛੋੜੇ ਵਿਚ। ਇਹ ਜਿਹੜਾ ਰੋਣਾ ਹੈ, ਇਸਦੀ ਆਪਣੀ ਕੀਮਤ ਹੈ, ਆਪਣਾ ਮੁੱਲ ਹੈ। ਭਗਤ ਵੀ ਰੋਂਦੇ ਹਨ ਪਰ ਪਰਮਾਤਮਾ ਦੇ ਵਿਛੋੜੇ ਵਿਚ, ਈਸ਼ਵਰ ਦੇ ਵਿਛੋੜੇ ਵਿਚ। ਈਸ਼ਵਰ ਕਿਉਂਕਿ

ਅਮੁੱਲ ਹੈ , ਬੇਸ਼ੁਕੀਮਤ ਹੈ। ਐਸੇ ਮਹਾਂਪੁਰਸ਼ ਦਾ ਰੋਣਾ ਵੀ ਬੇਸ਼ੁਕੀਮਤ ਹੈ, ਅਮੁੱਲ ਹੈ ਔਰ ਉਨ੍ਹਾਂ ਦਾ ਇਕ ਇਕ ਹੰਝੂ, ਉਸ ਤੇ ਹਜ਼ਾਰਾਂ ਮੋਤੀ ਹੀਰੇ ਕੁਰਬਾਨ ਕੀਤੇ ਜਾ ਸਕਦੇ ਹਨ, ਉਹ ਹੰਝੂ ਨਹੀਂ, ਉਹ ਤੇ ਮੋਤੀ ਨੇ, ਉਹ ਹੰਝੂ ਨਹੀਂ ਉਹ ਤੇ ਐਸੇ ਦਰਿਆ ਨੇ ਜੋ ਅੰਦਰ ਦਾ ਸਾਰਾ ਗੁਬਾਰ ਧੋ ਦਿੰਦੇ ਹਨ। ਇਸੇ ਨੂੰ ਹੀ ਭਾਈ ਨੰਦ ਲਾਲ ਜੀ ਨੇ ਕਿਹਾ ਹੈ:-

***ਦੋ ਚਸ਼ਮਿ ਮਨ ਕੇ ਦਰਿਯਾਏ ਅਜ਼ੀਮੁੱਸ਼ਾਂ ਬਵਦ ਗੋਯਾ,***
***ਕਿ ਹਰ ਅਸ਼ਕਮ ਬਵਦ ਸ਼ਾਦਾਬੀਏ ਸਦ ਬਾਗ਼ ਬਾਗ਼ ਈਂ ਜਾ।***

(ਗਜ਼ਲ 4)

ਆਪ ਕਹਿੰਦੇ ਨੇ, ਮੇਰੀਆਂ ਅੱਖਾਂ ਦੇ ਦੋ ਨਿਕਲੇ ਹੋਏ ਹੰਝੂ ਅਜ਼ੀਮੁੱਸ਼ਾਨ ਦਰਿਆ ਹਨ, ਮੇਰੇ ਹਿਰਦੇ ਦੀ ਧਰਤੀ ਨੂੰ ਸਬਜ਼ਹ ਜ਼ਾਰ ਕਰ ਗਏ ਨੇ, ਤੇ ਸਿਰਫ਼ ਮੈਨੂੰ ਹੀ ਇਨ੍ਹਾਂ ਨੇ ਸਬਜ਼ਹ ਜ਼ਾਰ ਨਹੀਂ ਬਣਾਇਆ, ਬਲਕਿ ਇਨ੍ਹਾਂ ਦਰਿਆਵਾਂ ਦੇ ਨਾਲ ਤੇ ਹਜ਼ਾਰਾਂ ਨੂੰ ਸਬਜ਼ਹ ਜ਼ਾਰ ਬਣਾਇਆ ਜਾ ਸਕਦਾ ਹੈ, ਬੇਸ਼ੁਤਰਾਂ ਨੂੰ ਸਬਜ਼ਹ ਜ਼ਾਰ ਬਣਾਇਆ ਜਾ ਸਕਦਾ ਹੈ, ਇਹ ਐਸੇ ਦਰਿਆ ਹਨ। ਸਾਹਿਬ ਕਹਿੰਦੇ ਨੇ, ਮਹਾਂਪੁਰਸ਼ ਰੋਂਦੇ ਵੀ ਨੇ, ਪਰ ਉਨ੍ਹਾਂ ਦੇ ਰੋਣੇ ਦੇ ਵਿਚ ਵੀ ਬੜੀ ਕੀਮਤ ਹੈ, ਬੜਾ ਮੁੱਲ ਹੈ, ਬੜੀ ਮਧੁਰਤਾ ਹੈ ਔਰ ਇਸੇ ਹੀ ਮਿਠਾਸ ਤੇ ਕੋਮਲਤਾ ਨੂੰ ਲੈ ਕੇ, ਕਦੀ ਉਹ ਚੁਪ ਵੀ ਹੋ ਜਾਂਦੇ ਨੇ। ਉਨ੍ਹਾਂ ਦੀ ਖ਼ਾਮੋਸ਼ੀ ਵਿਚ ਵੀ ਰਸ ਹੈ, ਜਦ ਕਿ ਆਮ ਬੰਦੇ ਦੇ ਹਾਸੇ ਵਿਚ ਵੀ ਕਠੋਰਤਾ ਹੈ, ਰੋਣੇ ਵਿਚ ਵੀ ਕਠੋਰਤਾ ਹੈ ਔਰ ਖ਼ਾਮੋਸ਼ੀ ਦੇ ਵਿਚ ਵੀ ਮੈਲਾਪਨ ਹੈ, ਕਠੋਰਤਾ ਹੈ।

**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥**

-----

**ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ॥**

(ਅੰਗ 711)

ਇਸ ਤਰ੍ਹਾਂ ਦੇ ਪੁਰਸ਼ ਬੇਪਰਵਾਹ ਹਨ, ਪਰਵਾਹ ਨਹੀਂ ਕਿਸੇ ਦੀ, ਮੁਥਾਜ ਨਹੀਂ ਕਿਸੇ ਦੇ। ਹਾਂ ਅਗਰ ਪਵਾਹ ਹੈ ਤੋ ਸੱਚੇ ਨਾਮ ਦੀ, ਪਰਵਾਹ ਜ਼ਰੂਰ ਹੈ, ਉਸ ਦੇ ਉਹ ਆਪਣੇ ਆਪ ਨੂੰ ਮੁਥਾਜ ਜ਼ਰੂਰ ਮੰਨਦੇ ਨੇ। **ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥** ਬਿਨਾਂ ਪਰਮਾਤਮਾ ਅਤੇ ਉਸ ਦੇ ਨਾਮ ਤੋਂ, ਇਹ ਕਿਸੇ ਦੀ ਵੀ ਪਰਵਾਹ ਨਹੀਂ ਕਰਦੇ।

**ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ॥**

ਇਸ ਤਰ੍ਹਾਂ ਦੇ ਜਿਹੜੇ ਮਹਾਂਪੁਰਸ਼ ਹਨ, ਉਹ ਹਰ ਵਕਤ ਪ੍ਰਭੂ ਦੇ ਦਰ ਤੇ ਹੀ ਨੇ, ਉਹ ਜਿੱਥੇ ਵੀ ਬੈਠੇ ਨੇ ਉਹਦੇ ਦਰ ਤੇ ਹੀ ਹਨ, ਕਿਉਂਕਿ ਉਸ ਦੀ ਯਾਦ ਵਿਚ ਨੇ, ਉਸ ਦੇ ਚਿੰਤਨ ਵਿਚ ਨੇ ਔਰ ਉਹ ਪਰਮਾਤਮਾ ਜਦੋਂ ਵੀ ਦਿੰਦਾ ਹੈ ਔਰ ਜੈਸਾ ਵੀ ਦਿੰਦਾ ਹੈ, ਉਹ ਖਾਂਦੇ ਨੇ ਅਤੇ ਉਸ ਤੋਂ ਹੀ ਮੰਗਦੇ ਨੇ। ਮਹਾਰਾਜ ਕਹਿੰਦੇ ਨੇ:-

**ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ॥**

ਦਰਗਾਹ ਇਕ ਹੀ ਹੈ, ਹੋਰ ਕੋਈ ਨਹੀਂ, ਜੀਵਾਂ ਦਾ ਲੇਖਾ ਜੋਖਾ ਕਰਨ ਵਾਲੀ ਕ਼ਲਮ ਵੀ ਇਕ ਹੀ ਹੈ, ਬਹੁਤੀਆਂ ਨਹੀਂ। ਉੱਥੇ ਹੀ, ਉਸ ਦੇ ਦਰਵਾਰ ਵਿਚ, **ਹਮਾ ਤੁਮਾ ਮੇਲੁ**, ਚੰਗੇ ਤੇ ਮਾੜੇ ਸਾਰੇ ਜੀਵਾਂ ਦਾ ਮੇਲ ਹੁੰਦਾ ਹੈ, ਭਾਵ ਲੇਖਾ ਹੁੰਦਾ ਹੈ। ਹਿਸਾਬ ਕਿਤਾਬ ਹੁੰਦਾ ਹੈ।

**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥੨॥**

ਮਹਾਰਾਜ ਕਹਿੰਦੇ ਨੇ ਮਾੜੇ ਮਨੁੱਖ, ਔਗੁਣਹਾਰੇ ਇੰਝ ਪੀੜੇ ਜਾਂਦੇ ਨੇ, ਜਿਵੇਂ ਕੋਹਲੂ ਵਿਚ ਤਿਲ। ਜਿਵੇਂ ਪੀੜ ਕੇ ਤਿਲਾਂ ਦਾ ਤੇਲ ਕਢ ਦੇਈਦਾ ਹੈ। ਹੂਬਹੂ ਇਸ ਤਰ੍ਹਾਂ ਦੇ ਮਨੁੱਖ ਦੁੱਖਾਂ ਦੇ ਕੋਹਲੂ ਵਿਚ ਫਸਦੇ ਹਨ ਔਰ ਪੀੜੇ ਜਾਂਦੇ ਹਨ, ਤੜਫਦੇ ਨੇ, ਰੋਂਦੇ ਨੇ, ਕੁਰਲਾਉਂਦੇ ਨੇ। ਕਦੀ ਬਗ਼ੌਰ ਮੁਤਾਲਅ਼ਹ ਕਰੀਏ, ਇਸ ਤਰੀਕੇ ਨਾਲ ਦੁੱਖ ਹੀ ਕੋਹਲੂ ਹੈ, ਔਰ ਦੁੱਖ ਵਿਚ ਓਹੀ ਪੈਂਦੇ ਨੇ, ਜੋ ਔਗੁਣਹਾਰੇ ਨੇ। ਰੋਜ਼ ਰੋਜ਼ ਮਨੁੱਖ ਇਸ ਕੋਹਲੂ ਵਿਚ ਪੀੜਿਆ ਜਾ ਰਿਹਾ ਹੈ, ਜਨਮ ਦਰ ਜਨਮ, ਜਨਮ ਦਰ ਜਨਮ। ਸ਼ਾਇਦ ਹੁਣ ਆਦਤ ਹੀ ਬਣ ਗਈ ਹੈ, ਕੋਹਲੂ ਵਿਚ ਆਪਣੇ ਆਪ ਨੂੰ ਪੀੜਨ ਦੀ। ਮਨੁੱਖ ਨੇ ਆਪਣੇ ਦੁੱਖਾਂ ਦੇ ਰੋਣੇ ਵੀ ਬੜੇ ਇਕੱਠੇ ਕਰ ਕੇ ਰਖੇ ਨੇ। ਇਹੀ ਕਾਰਨ ਹੈ ਜਦ ਕਿਸੇ ਨਾਲ ਦੁੱਖ ਦੀ ਚਰਚਾ ਕਰਦਾ ਹੈ, ਬੜੀ ਵਧਾ ਕੇ ਕਰਦਾ ਹੈ। ਜੈਸੇ ਕਿ ਗੁਣਵਾਨ ਕਈ ਦਫ਼ਾ ਆਪਣੇ ਗੁਣਾਂ ਦੀ ਚਰਚਾ ਕਰਦਾ ਹੈ, ਬੜੀ ਵਧਾ ਕੇ ਕਰਦਾ ਹੈ। ਜਦ ਹੁਕਮਰਾਨ ਆਪਣੀ ਸੱਤਾ ਦੀ ਗੱਲ ਕਰਦਾ ਹੈ, ਬੜੀ ਵਧਾ ਕੇ ਗੱਲ ਕਰਦਾ ਹੈ। ਹੂਬਹੂ ਕੋਈ ਆਪਣੇ ਦੁੱਖਾਂ ਦੀ ਗੱਲ ਕਰਦਾ ਹੈ, ਬੜੀ ਵਧਾ ਕੇ ਕਰਦਾ ਹੈ, ਕਿਉਂਕਿ ਦੁਖੀ ਮਨੁੱਖ ਦੀ ਤੇ ਦੌਲਤ ਹੀ ਦੁੱਖ ਹਨ, ਇਸ ਤੋਂ ਇਲਾਵਾ ਉਸ ਦੀ ਤੇ ਕੋਈ ਦੌਲਤ ਹੀ ਨਹੀਂ। ਇਹ ਗੱਲ ਵਖਰੀ ਹੈ ਕਿ ਉਸ ਨੂੰ ਸਿਰਫ ਜ਼ੁਕਾਮ ਦਾ ਹੀ ਰੋਗ ਹੋਵੇ, ਪਰ ਉਹ ਕੈਂਸਰ ਤੋਂ ਥੱਲੇ ਗੱਲ ਨਾ ਕਰੇ, ਕਿਉਂਕਿ ਇਸ ਤੋਂ ਬਿਨਾਂ ਉਸ ਦਾ ਅਹੰਕਾਰ ਪ੍ਰਗਟ ਨਹੀਂ ਹੋ ਸਕਦਾ। ਛੋਟੀ ਬੀਮਾਰੀ ਹੈ ਤਾਂ ਅਹੰਕਾਰ ਵੀ ਛੋਟਾ ਹੈ। ਇਹ ਕਿਤਨਾ ਭਿਆਨਕ ਮਾਨਸਿਕ ਰੋਗ ਹੈ ਕਿ ਮਨੁੱਖ ਆਪਣੇ ਅਹੰਕਾਰ ਦੀ ਤਾਮੀਰ ਕਰੇ ਦੁੱਖਾਂ ਦੇ ਆਸਰੇ ਤੇ, ਰੋਗਾਂ ਦੇ ਆਸਰੇ ਤੇ। ਤੈਨੂੰ ਤੇ ਮਾਮੂਲੀ ਜਿਹਾ ਰੋਗ ਹੈ, ਮੈਨੂੰ ਤੇ ਬਹੁਤ ਵੱਡਾ ਰੋਗ ਹੈ। ਤੈਨੂੰ ਤੇ ਛੋਟੇ ਦੁੱਖ ਨੇ, ਪਰ ਮੈਂ ਤੇ ਭਿਆਨਕ ਦੁਖੀ ਹਾਂ। ਇਸ ਤਰੀਕੇ ਨਾਲ ਮਨੁੱਖਾਂ ਨੇ ਆਪਣੇ ਦੁੱਖ ਬੜੇ ਤਰੀਕੇ ਨਾਲ ਸੰਜੋਅ (ਇਕੱਠੇ ਕਰ) ਕੇ ਰਖੇ ਨੇ ਅਤੇ ਬੜੇ ਸੁਆਦ ਨਾਲ ਆਪਣੇ ਦੁੱਖਾਂ ਦੀ ਚਰਚਾ ਕਰਦੇ ਨੇ। ਦੁੱਖਾਂ ਦਾ ਹੀ ਇਹ ਕੋਹਲੂ, ਇਸ ਦੇ ਵਿਚ ਹੀ ਇਹ ਪੀੜਿਆ ਜਾਂਦਾ ਹੈ, ਕੌਣ? ਜਿਸਦੇ ਕੋਲ ਔਗੁਣ ਹਨ, ਜਿਸਦੇ ਕੋਲ ਕਮਜ਼ੋਰੀਆਂ ਨੇ, ਜਿਸਦੇ ਕੋਲ ਰੁਖਾਪਨ ਹੈ, ਜਿਸਦੇ ਕੋਲ ਕਠੋਰਤਾ ਹੈ। ਪਰ ਜਿਸ ਦੇ ਕੋਲ ਮਧੁਰਤਾ ਹੈ, ਸਾਹਿਬ ਕਹਿੰਦੇ ਨੇ, ਉਸ ਦੇ ਬੋਲਾਂ ਵਿਚ ਮਿਠਾਸ ਹੈ, ਉਹ ਤੇ ਅੰਦਰੋਂ ਰੇਸ਼ਮ ਜੈਸਾ ਹੈ। ਬਾਹਰੋਂ ਹੀ ਸਿਰਫ ਕਠੋਰ ਦਿਖਾਈ ਦਿੰਦਾ ਹੈ, ਪ੍ਰਭੂ ਦੀ ਦਰਗਾਹ ਵਿਚ ਕ਼ਾਬਲੇ ਕ਼ਬੂਲ ਹੈ, ਪ੍ਰਵਾਨ ਹੈ।

**ਪਉੜੀ॥**

**ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ॥**
**ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ॥**
**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥**
**ਜਿਸਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ॥**
**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥੨੦॥**

**ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ॥** ਉਸ ਕਰਤੇ ਪੁਰਖ਼ ਨੇ ਆਪ ਹੀ ਜਗਤ ਦਾ ਕਰਣਾ ਕੀਤਾ ਹੈ, ਆਪ ਹੀ ਬਣਾਇਆ ਹੈ। **ਕਲ ਆਪੇ ਹੀ ਤੈ ਧਾਰੀਐ,** ਤੇ ਜੀਵਾਂ ਵਿਚ ਆਪੇ ਹੀ ਉਸ ਨੇ ਕਲਾ ਪਾ ਦਿਤੀ ਹੈ। ਕਿਹੜੀ ਕਲਾ? ਜਿੰਦ ਦੀ ਕਲਾ, ਇਹੀ ਕਲਾ ਹੈ, ਸਾਰੀ ਸਾਜਨਾ ਕਰਕੇ ਉਸ ਦੇ ਵਿਚ ਜਿੰਦ ਪਾ ਦੇਣੀ, ਜਿੰਦ ਉਸ ਦੀ ਇਕ ਮਹਾਨ ਕਲਾ ਹੈ, ਇਕ ਸ਼ਕਤੀ ਹੈ। ਕਰਤਾ ਵੀ ਉਹ ਆਪ ਹੈ, ਸੰਵਾਰਨ ਵਾਲਾ ਵੀ ਉਹ ਆਪ ਹੈ, ਸ਼ਿੰਗਾਰਨ ਵਾਲਾ ਵੀ ਉਹ ਆਪ ਹੈ।

**ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ॥**

ਮਹਾਰਾਜ ਕਹਿੰਦੇ ਨੇ, ਉਹ ਆਪਣਾ ਕੀਤਾ ਹੋਇਆ ਬੜੇ ਸੋਹਣੇ ਢੰਗ ਨਾਲ ਦੇਖਦਾ ਵੀ ਹੈ। ਐਸਾ ਨਹੀਂ ਕਿ ਉਸ ਦੀ ਨਿਗਾਹ ਤੋਂ ਕੋਈ ਚੀਜ਼ ਓਹਲੇ ਹੈ, ਓਝਲ ਹੈ। ਮਹਾਰਾਜ ਕਹਿੰਦੇ ਨੇ, **ਦੇਖਹਿ ਕੀਤਾ ਆਪਣਾ,** ਉਸ ਨੇ ਜੋ ਆਪਣਾ ਸਭ

ਕੁਛ ਬਣਾਇਆ ਹੈ, ਆਪਣੀ ਨਿਗਾਹ ਦੇ ਹੇਠ ਰਖਿਆ ਹੈ। ਐਸਾ ਨਹੀਂ ਕਿ ਕਦੀ ਉਹ ਦੇਖਦਾ ਹੋਵੇ ਅਤੇ ਕਦੀ ਉਹ ਨਾ ਦੇਖਦਾ ਹੋਵੇ। ਤੇ ਜਦੋਂ ਨਾ ਦੇਖਦਾ ਹੋਵੇ ਤਾਂ ਜੀਵ ਜਿਤਨਾ ਅਨਰਥ ਕਰਨਾ ਚਾਹੁਣ ਤੇ ਕਰ ਲੈਣ, ਈਸ਼ਵਰ ਤੇ ਹਰ ਵਕ਼ਤ ਦੇਖਦਾ ਹੈ। ਅਗਰ ਉਹ ਵੀ ਕਿਸੇ ਵਕ਼ਤ ਦੇਖਦਾ ਅਤੇ ਕਿਸੇ ਵਕ਼ਤ ਨਾ ਦੇਖਦਾ, ਫਿਰ ਤੇ ਬੰਦੇ ਨੂੰ ਖੁਲ੍ਹ ਮਿਲ ਗਈ, ਜਿਤਨਾ ਅਨਰਥ ਕਰਨਾ ਹੈ, ਕਰੋ। ਜਿਤਨਾ ਦੁਰਾਚਾਰ ਕਰਨਾ ਹੈ, ਕਰੋ। ਜਿਤਨਾ ਜਬਰ ਕਰਨਾ ਹੈ, ਕਰੋ। ਪਰ ਨਹੀਂ, ਉਹ ਹਰ ਵਕ਼ਤ ਵੇਖ ਰਿਹਾ ਹੈ। ਇਸ ਵਾਸਤੇ ਜਗਤ ਦੇ ਰਹਬਰੀ ਪੁਰਸ਼ ਜੀਵਾਂ ਨੂੰ ਚਿਤਾਵਨੀ ਦਿੰਦੇ ਨੇ, ਕਿ ਕਰਮ ਕਰੀਂ ਪਰ ਸੰਭਲ ਕੇ ਕਰੀਂ, ਕਿਉਂਕਿ ਤੇਰੇ ਸਾਰੇ ਕਰਮ ਉਸ ਦੀ ਦਰਿਸ਼ਟੀ ਦੇ ਵਿਚ ਨੇ। ਤੂੰ ਸਾਰੇ ਦਾ ਸਾਰਾ ਉਸ ਦੀ ਨਿਗਾਹ ਵਿਚ ਹੈਂ। ਸਮੂਹ ਬ੍ਰਹਮੰਡ ਉਸ ਦੀ ਨਿਗਾਹ ਵਿਚ ਹੈ। **ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ॥** ਚੰਗੇ ਤੇ ਮਾੜੇ, ਕੱਚੇ ਤੇ ਪੱਕੇ ਸਾਰਿਆਂ ਦੀ ਉਹ ਸਾਰ ਲੈਂਦਾ ਹੈ, ਸਾਰਿਆਂ ਦੀ ਉਹ ਸੰਭਾਲ ਕਰਦਾ ਹੈ, ਐਸਾ ਨਹੀਂ ਕੱਚੇ ਦੀ ਸਾਰ ਹੈ, ਔਰ ਪੱਕੇ ਦੀ ਨਹੀਂ,। ਪੱਕੇ ਦੀ ਹੈ ਤੇ ਕੱਚੇ ਦੀ ਨਹੀਂ। ਪੱਕਾ ਫਲ ਜਿਹਦੇ ਵਿਚ ਰਸ ਹੈ, ਪੱਕਾ ਫਲ ਸੁਆਦੀ ਹੁੰਦਾ ਹੈ, ਕੱਚਾ ਕੌੜਾ ਹੁੰਦਾ ਹੈ, ਕਸੈਲਾ ਹੁੰਦਾ ਹੈ। ਜਦ ਵੀ ਕਿਸੇ ਦੀ ਜ਼ਿੰਦਗੀ ਵਿਚ ਕੁੜੱਤਣ ਦੇਖੋ, ਦੁੱਖ ਦੇਖੋ, ਕਠੋਰਤਾ ਦੇਖੋ, ਬਸ ਇਨ੍ਹਾਂ ਨੂੰ ਕਹਿਣਾ ਪੈਂਦਾ ਹੈ, ਇਹ ਤੇ ਕੱਚੇ ਹਨ:-

**ਝੜਿ ਝੜਿ ਪਵਦੇ ਕਚੇ ਬਿਹਰੀ ਜਿਨ੍ਾ ਕਾਰਿ ਨ ਆਈ॥**

(ਅੰਗ 1425)

ਕਚਪੁਣਾ, ਇਹ ਕਚਿਆਈ ਜੀਵਨ ਦੇ ਬਹੁ ਪੱਖੀ ਹੋ ਸਕਦੀ ਹੈ। ਕੱਚੀ ਬੁਨਿਆਦ ਤੇ ਪੱਕੇ ਮਹਲ ਤਾਮੀਰ ਨਹੀਂ ਕੀਤੇ ਜਾ ਸਕਦੇ। ਕੱਚੇ ਘੜੇ ਵਿਚ ਪਾਣੀ ਲੰਬੇ ਸਮੇਂ ਤਕ ਨਹੀਂ ਰਖਿਆ ਜਾ ਸਕਦਾ। ਬਾਬਾ ਫ਼ਰੀਦ ਜੀ ਵੀ ਬੜੇ ਸੁਚੱਜੇ ਢੰਗ ਨਾਲ ਐਸਾ ਕਹਿੰਦੇ ਨੇ:-

**ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰ॥**

(ਅੰਗ 1385)

ਬਾਬਾ ਫਰੀਦ ਜੀ ਕਹਿੰਦੇ ਨੇ, ਕਿਤਨੇ ਚਿਰ ਤਕ ਕੱਚੇ ਭਾਡੇ ਵਿਚ ਪਾਣੀ ਰਖਿਆ ਜਾ ਸਕਦਾ ਹੈ, ਆਖ਼ਿਰ ਇਕ ਦਿਨ ਭਾਂਡਾ ਟੁੱਟ ਜਾਵੇਗਾ। ਔਰ ਇਸੇ ਹੀ ਤਰੀਕੇ ਨਾਲ ਕੱਚੇ ਮਿੱਤਰ, ਕੱਚੇ ਸੱਜਣ, ਜਿਨ੍ਹਾਂ ਦੇ ਅੰਦਰ ਕੋਈ ਮਿਠਾਸ ਨਹੀਂ, ਕੋਈ ਕੋਮਲਤਾ ਨਹੀਂ, ਇਹ ਕ਼ਾਬਲੇ ਇਤਬਾਰ ਨਹੀਂ ਹਨ। ਸਾਹਿਬ ਕਹਿੰਦੇ ਨੇ, ਜਗਤ ਵਿਚ ਦੇਖਦੇ ਹਾਂ, ਜੀਵ ਕੁਛ ਕੱਚੇ ਹਨ, ਕੁਛ ਪੱਕੇ ਹਨ। ਇਸ ਤਰ੍ਹਾਂ ਜੈਸੇ ਪੱਕਾ ਫਲ ਮਿੱਠਾ ਹੁੰਦਾ ਹੈ, ਕੱਚਾ ਕੌੜਾ ਤੇ ਕਸੈਲਾ ਹੁੰਦਾ ਹੈ, ਜੋ ਵੀ ਫਿੱਕਾ ਬੋਲ ਰਿਹਾ ਹੈ। ਇਸ ਪਉੜੀ ਦੇ ਨਾਲ ਮੂਲ ਸਲੋਕ, ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਹੀ ਜੋੜੇ ਹਨ, ਜੋ ਵੀ ਫਿੱਕਾ ਬੋਲ ਰਿਹਾ ਹੈ ਅਤੇ ਜਿਸ ਦੇ ਹਿਰਦੇ ਵਿਚ ਕਠੋਰਤਾ ਹੈ, ਬਸ ਉਹ ਕੱਚਾ ਹੈ। ਜੋ ਵੀ ਮਿੱਠਾ ਬੋਲ ਰਿਹਾ ਹੈ ਅਤੇ ਜਿਸਦੇ ਹਿਰਦੇ ਵਿਚ ਮਿੱਠਾਸ ਹੈ, ਇਹ ਉਹ ਫਲ ਹੈ ਜੋ ਪੱਕਾ ਹੈ, ਪਰ ਇਹ ਕੱਚੇ ਤੇ ਪੱਕੇ ਫਲ ਪਰਮਾਤਮਾ ਦੀ ਨਿਗਾਹ ਦੇ ਥੱਲੇ ਹਨ, ਉਹ ਸਾਰਿਆਂ ਦੀ ਸਾਰ ਲੈਂਦਾ ਹੈ। ਕਿਧਰੇ ਕੱਚਾ ਇਸ ਭੁਲੇਖੇ ਵਿਚ ਨਾ ਪੈ ਜਾਏ, ਮੈਂ ਤੇ ਕਚਿਆਈ ਵੰਡਣੀ ਹੈ, ਮੈਂ ਤੇ ਫਿੱਕਾਪਨ ਵੰਡਾਂਗਾ, ਮੈਂ ਤੇ ਕੌੜਾਪਨ ਵੰਡਾਂਗਾ, ਮੇਰੇ ਉੱਤੇ ਕਿਹੜੀ ਨਿਗਾਹ ਹੈ। ਪਰ ਨਹੀਂ, ਉਹ ਮਾਲੀ ਐਸਾ ਹੈ:-

**ਖਬਰਿ ਕਰਤੁ ਹੈ ਪਾਤ ਪਤ ਡਾਲੀ॥**

(ਅੰਗ 385)

ਉਹ ਮਾਲੀ ਐਸਾ ਹੈ, ਕਿ ਉਹ ਹਰ ਫੁੱਲ, ਹਰ ਪੱਤੇ ਔਰ ਹਰ ਫਲ ਦੀ ਸੰਭਾਲ ਕਰਦਾ ਹੈ, ਕੁਛ ਵੀ ਉਸ ਦੀਆਂ ਨਜ਼ਰਾਂ ਤੋਂ ਓਹਲੇ ਨਹੀਂ। ਮਹਾਰਾਜ ਅਗਾਂਹ ਚਲਕੇ ਕਹਿੰਦੇ ਨੇ:-

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥**

ਮਹਾਰਾਜ ਕਹਿੰਦੇ ਨੇ, ਇਕ ਨਿਯਮ ਅਟੱਲ ਹੈ, ਜੋ ਜਗਤ ਵਿਚ ਆਇਆ ਹੈ, ਉਹ ਜਾਏਗਾ। ਜੋ ਸੁਆਸ ਅਸੀਂ ਅੰਦਰ ਲੈ ਰਹੇ ਹਾਂ, ਉਹ ਬਾਹਰ ਕਢਾਂਗੇ। ਈਸ਼ਵਰ ਦਾ ਨਿਯਮ ਹੈ, ਰੱਬੀ ਨਿਯਮ ਹੈ, ਸੁਆਸ ਦਾ ਆਉਣਾ ਜਾਣਾ ਇਸ ਗੱਲ ਦਾ ਪ੍ਰਤੀਕ ਹੈ, ਜੀਵਨ ਦਾ ਆਉਣਾ ਤੇ ਜਾਣਾ। ਮਹਾਰਾਜ ਕਹਿੰਦੇ ਨੇ, ਸਭਨਾਂ ਦੀ ਆਪਣੀ ਆਪਣੀ ਵਾਰੀ ਲੱਗੀ ਹੋਈ ਹੈ, ਵਾਰੀ ਅਨੁਸਾਰ ਹੀ ਜਾਣਾ ਹੈ:-

**ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ॥**

ਮਹਾਰਾਜ ਕਹਿੰਦੇ ਨੇ, ਜਿਸ ਜੀਵ ਦੇ ਅੰਦਰ ਪ੍ਰਾਣ ਚਲਦੇ ਪਏ ਨੇ ਔਰ ਜਿਤਨੀ ਦੇਰ ਤੱਕ ਚਲਦੇ ਪਏ ਨੇ, ਉਹ ਭੁਲਾਵੇ ਕਿਉਂ? ਹਰ ਸੁਆਸ ਦੇ ਨਾਲ ਉਸ ਨੂੰ ਯਾਦ ਕਰੇ, ਮਹਾਰਾਜ ਦੀ ਬਾਣੀ:-

**ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥**

(ਅੰਗ 556)

ਦਮ ਦਮ ਦੇ ਵਿਚ ਉਸ ਨੂੰ ਯਾਦ ਕਰ, ਤੇ ਕੋਈ ਦਮ ਵੀ ਬੇਅਰਥ ਨਹੀਂ ਜਾਣਾ ਚਾਹੀਦਾ। ਭਾਈ ਨੰਦ ਲਾਲ ਜੀ ਕਹਿੰਦੇ ਨੇ:-

***ਵਾਏ ਬਰ ਨਫ਼ਸੇ ਕਿ ਬੇਹੂਦਾ ਗੁਜ਼ਸ਼ਤ,***
***ਅਲਗ਼ਿਆਸ ਅਜ਼ ਗਫ਼ਲਤਿ ਮਾ ਅਲਗ਼ਿਆਸ।***

(ਗਜ਼ਲ 15)

ਜਿਹੜਾ ਦਮ ਐ ਪਰਮਾਤਮਾ! ਤੇਰੀ ਯਾਦ ਤੋਂ ਬਿਨਾਂ ਲੰਘ ਜਾਂਦਾ ਹੈ, ਮੈਨੂੰ ਬਹੁਤ ਅਫਸੋਸ ਹੁੰਦਾ ਹੈ, ਮੈਨੂੰ ਬਹੁਤ ਦੁੱਖ ਹੁੰਦਾ ਹੈ। ਆਖ਼ਿਰ ਮੇਰੇ ਕੋਲ ਪੂੰਜੀ ਤੇ ਦਮਾਂ ਦੀ ਹੈ ਅਤੇ ਇਹ ਪੂੰਜੀ ਐਵੇਂ ਚਲੀ ਗਈ, ਜ਼ਾਇਆ ਚਲੀ ਗਈ। ਇਸੇ ਨੂੰ ਹੀ ਜ਼ਫਰਨਾਮੇ ਦੀ ਬਾਣੀ ਦੇ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਔਰੰਗਜ਼ੇਬ ਨੂੰ ਉਪਦੇਸ਼ ਕਰਦੇ ਨੇ:-

**ਲਬਾ ਲਬ ਬਕੁਨ ਦਮ ਬਦਮ ਨੋਸ਼ ਕੁਨ॥**
**ਗ਼ਮੇ ਹਰ ਦੁ ਆਲਮ ਫ਼ਰਾਮੋਸ਼ ਕੁਨ॥੨੧॥੧੨॥**

(ਦਸਮ ਗ੍ਰੰਥ ਅੰਗ ੧੪੨੮)

ਜੇ ਦੋ ਜਹਾਨਾਂ ਦੇ ਗ਼ਮ ਤੂੰ ਦੂਰ ਕਰਨਾ ਚਾਹੁੰਦਾ ਹੈਂ, ਤਾਂ ਦਮਾਂ ਦੇ ਪਿਆਲਿਆਂ ਵਿਚ ਪਰਮਾਤਮਾ ਦਾ ਨਾਮ ਭਰ ਲੈ, ਉਸ ਦੀ ਯਾਦ ਭਰ ਲੈ। ਸਾਹਿਬ ਕਹਿੰਦੇ ਨੇ, ਜਿਸ ਜੀਵ ਦੇ ਅੰਦਰ ਪ੍ਰਾਣ ਚਲ ਰਹੇ ਨੇ, ਸੁਆਸ ਚਲ ਰਹੇ ਨੇ, ਇਕ ਵੀ ਸੁਆਸ ਉਸ ਦੀ ਯਾਦ ਤੋਂ ਬਿਨਾਂ ਨਹੀਂ ਲੰਘਣਾ ਚਾਹੀਦਾ। ਇਕ ਵੀ ਸੁਆਸ ਉਸ ਦੀ ਮਸਤੀ ਤੋਂ ਬਿਨਾਂ ਨਹੀਂ ਹੋਣਾ ਚਾਹੀਦਾ।

**ਜਿਸਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ॥**
**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥੨੦॥**

ਇਹ ਜੋ ਨਾਮ ਜਪਣ ਦਾ ਕੰਮ ਹੈ, ਬੰਦਗੀ ਕਰਨ ਦਾ ਜੋ ਕੰਮ ਹੈ, ਇਹ ਤੈਨੂੰ ਆਪ ਹੀ ਕਰਨਾ ਪਵੇਗਾ, ਇਹ ਕੰਮ ਨਿੱਜੀ ਹੈ। ਬਾਕੀ ਅਨੇਕਾਂ ਐਸੇ ਕੰਮ ਨੇ ਦੂਜੇ ਕਰ ਸਕਦੇ ਨੇ, ਆਪਣਾ ਹਿਰਦਾ ਤੇ ਤੈਨੂੰ ਆਪ ਹੀ ਸ਼ੁੱਧ ਕਰਨਾ ਪਵੇਗਾ। ਹੋ ਸਕਦਾ ਹੈ, ਤੇਰੇ ਕਪੜੇ ਧੋਬੀ ਧੋ ਦੇਵੇ, ਤੇਰੇ ਭਾਂਡੇ ਮਹਿਰੀ ਮਾਂਜ ਦੇਵੇ, ਤੇਰਾ ਮਕਾਨ ਕੋਈ ਨੌਕਰ ਸਾਫ਼ ਕਰ ਦੇਵੇ। ਤੇਰਾ ਦਿਲ ਇਹ ਤੇ ਤੈਨੂੰ ਆਪ ਸਾਫ਼ ਕਰਨਾ ਪਵੇਗਾ, ਹਿਰਦੇ ਦੀ ਸਫ਼ਾਈ ਤੈਨੂੰ ਸਵੈਮ ਹੀ ਕਰਨੀ ਪਵੇਗੀ। **ਆਪਣ ਹਥੀ**

**ਆਪਣਾ ਆਪੇ ਹੀ ਕਾਜੁ ਸਵਾਰੀਐ ॥** ਆਮ ਇਕ ਮੁਗ਼ਾਲਤਾ ਪੈ ਜਾਂਦਾ ਹੈ, ਕਿ ਹਜ਼ਾਰਾਂ ਤਰ੍ਹਾਂ ਦੇ ਕੰਮ ਜੇ ਅਸੀਂ ਦੂਸਰਿਆਂ ਕੋਲੋਂ ਕਰਵਾ ਲੈਂਦੇ ਹਾਂ, ਸ਼ਾਇਦ ਐਸਾ ਵੀ ਹੋਵੇ, ਬੰਦਗੀ ਵੀ ਸਾਡੀ ਥਾਂ ਤੇ ਹੋਰ ਕਰ ਲੈਣ। ਇਸ ਕਰਕੇ ਬੜਾ ਜਪ ਚਲਦਾ ਹੈ, ਧੰਦਾ ਚਲ ਰਿਹਾ ਹੈ ਜਪ ਦੀ ਦੁਨੀਆ ਵਿਚ। ਲੈ ਇਤਨੇ ਪੈਸੇ, ਲੈ ਤੇਂ ਮੇਰੀ ਥਾਂ ਤੇ ਮਾਲਾ ਫੇਰ ਦੇਵੀਂ, ਹਵਨ ਯੱਗ ਕਰਾ ਦੇਵੀਂ, ਪਾਠ ਕਰ ਦੇਵੀਂ। ਧਰਮ ਨਹੀਂ ਚਲ ਰਿਹਾ, ਧਰਮ ਦੀ ਦੁਨੀਆ ਵਿਚ ਬਹੁਤ ਵੱਡਾ ਵਾਪਾਰ ਚਲ ਰਿਹਾ ਹੈ, ਧਰਮ ਨਹੀਂ ਚਲ ਰਿਹਾ, ਧਰਮ ਦੀ ਦੁਨੀਆ ਵਿਚ ਬਹੁਤ ਵੱਡਾ ਧੰਦਾ ਚਲ ਰਿਹਾ ਹੈ। ਸਤਿਗੁਰ ਨੇ ਸਾਫ਼ ਕਹਿ ਦਿੱਤਾ:-

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥**
aapan hathee aapanaa aapae hee kaaj savaareeai .
*With our own hands, let us resolve our own affairs.*

ਇਹ ਜਿਹੜਾ ਤੇਰਾ ਕੰਮ ਹੈ, ਬਿਲਕੁਲ ਇਤਨਾ ਨਿੱਜੀ ਹੈ, ਕਿ ਤੈਨੂੰ ਖ਼ੁਦ ਹੀ ਕਰਨਾ ਪਵੇਗਾ। ਜੈਸੇ ਕਿਸੇ ਨੂੰ ਭੁੱਖ ਲਗੀ ਹੈ ਅਤੇ ਆਖੇ ਭੋਜਨ ਤੂੰ ਖਾ ਲੈ ਕਿਉਂਕਿ ਮੇਰੀ ਭੁਖ ਮਿਟ ਜਾਏ, ਐਸਾ ਨਹੀਂ ਹੋ ਸਕਦਾ, ਤੈਨੂੰ ਖ਼ੁਦ ਖਾਣਾ ਪਵੇਗਾ। ਭੋਜਨ ਖ਼ੁਦ ਖਾਏਂਗਾ, ਭੁੱਖ ਮਿਟੇਗੀ, ਪਾਣੀ ਖ਼ੁਦ ਪੀਏਂਗਾ ਪਿਆਸ ਮਿਟੇਗੀ, ਨਾਮ ਖ਼ੁਦ ਜਪੇਂਗਾ ਜੀਵਨ ਸਫਲ ਹੋਵੇਗਾ, ਯਾਤਰਾ ਸਫਲ ਹੋਵੇਗੀ।

ਇਸ ਵਾਸਤੇ ਮਹਾਰਾਜ ਕਹਿੰਦੇ ਨੇ, ਮਤਾਂ ਕਿਸੇ ਭੁਲੇਖੇ ਵਿਚ ਪੈ ਜਾਵੇਂ ਕਿ ਮੇਰੀ ਥਾਂ ਤੇ ਕੋਈ ਹੋਰ ਜਪ ਕਰ ਲਵੇ, ਹਵਨ ਕਰ ਲਵੇ, ਯੱਗ ਕਰ ਲਵੇ, ਪਾਠ ਕਰ ਲਵੇ, ਪੂਜਾ ਕਰ ਲਵੇ, ਤੀਰਥਾਂ ਦਾ ਰਟਨ ਕਰ ਲਵੇ। ਧੰਦੇ ਵਾਲੀ ਬਿਰਤੀ ਨੇ, ਇਸ ਧਰਮ ਦੀ ਦੁਨੀਆ ਨੂੰ ਧੰਦੇ ਦੀ ਰੂਪ ਰੇਖਾ ਦੇ ਦਿੱਤੀ ਹੈ, ਜਦ ਕਿ ਸਾਹਿਬ ਕਹਿੰਦੇ ਨੇ, **ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥ ੨੦ ॥**



**ਸਲੋਕੁ ਮਹਲਾ ੨॥**

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥੧॥**
**ਮਹਲਾ ੨॥**
**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥**

ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਦੋ ਸਲੋਕ ਇੱਕੀਵੀਂ ਪਉੜੀ ਦੇ ਨਾਲ। ਧੰਨ ਗੁਰੂ ਨਾਨਕ ਦੇਵ ਜੀ ਦੀ ਦੂਸਰੀ ਜੋਤ। ਇਕ ਤੇ ਆਸ਼ਕੀ ਦੀ ਗੱਲ ਕਰਦੇ ਨੇ, ਆਸ਼ਕ ਕੌਣ ਹੈ? ਵਾਸਤਵਿਕ ਇਸ਼ਕ ਕੀ ਹੈ। ਜੇ ਘਿਰਣਾ ਪੈਦਾ ਹੋਣ ਦੇ ਕੁਛ ਕਾਰਣ ਹਨ, ਤਾਂ ਫਿਰ ਇਸ਼ਕ ਵੀ ਕਿਸੇ ਕਾਰਣ ਤੋਂ ਪੈਦਾ ਹੁੰਦਾ ਹੋਵੇਗਾ। ਜੇ ਕਰੋਧ ਪੈਦਾ ਹੋਣ ਦੇ ਕੁਛ ਕਾਰਣ ਹਨ ਤਾਂ ਫਿਰ ਪ੍ਰੇਮ ਦਾ ਵੀ ਕੋਈ ਲਾਜ਼ਮੀ ਕਾਰਣ ਹੈ। ਦੋ ਤਰ੍ਹਾਂ ਦਾ ਇਸ਼ਕ ਹੈ। ਇਸ਼ਕ ਮਜਾਜ਼ੀ, ਇਸ਼ਕ ਹਕੀਕੀ। ਸੱਚ ਦਾ ਪ੍ਰੇਮ, ਜਗਤ ਦਾ ਪ੍ਰੇਮ। ਇਕ ਆਲਿਮ ਦਾ ਕਹਿਣਾ ਹੈ:-

***ਜਬ ਹੁਸਨ ਨਹੀਂ ਤੋ ਇਸ਼ਕ ਭੀ ਪੈਦਾ ਨਹੀਂ ਹੋਤਾ।***
***ਬੁਲ ਬੁਲ ਗਿਲ-ਏ ਦੀਵਾਰ ਪਰ ਸ਼ੈਦਾ ਨਹੀਂ ਹੋਤਾ।***

ਅਗਰ ਦਿਵਾਰ ਦੇ ਉੱਤੇ ਇਕ ਬੜਾ ਖ਼ੂਬਸੂਰਤ ਗੁਲਾਬ ਦਾ ਫੁੱਲ ਬਣਾ ਦੇਈਏ, ਬੜਾ ਸੋਹਣਾ ਰੰਗ ਪਾ ਦੇਈਏ, ਬੁਲਬੁਲ ਨੇ ਨਗ਼ਮੇ ਨਹੀਂ ਗਾਉਣੇ, ਉਸ ਨੇ ਚਹਚਹਾਣਾ ਨਹੀਂ। ਇਸ਼ਕ ਹਕੀਕੀ ਹੁਸਨ ਮੰਗਦਾ ਹੈ, ਇਸ਼ਕ ਹਕੀਕੀ ਜਿੰਦ ਜਾਨ ਦਾ ਸੁਹੱਪਣ ਮੰਗਦਾ ਹੈ। ਜੇ ਮਜਾਜ਼ੀ ਦੁਨੀਆ ਵਿਚ ਐਸਾ ਹੈ ਤਾਂ ਹਕੀਕਤ ਵਿਚ ਵੀ ਐਸਾ ਹੈ, ਸੱਚ ਦੀ ਦੁਨੀਆ ਵਿਚ ਵੀ ਐਸਾ ਹੈ। ਅਗਰ ਪ੍ਰਭੂ ਸੋਹਣਾ ਨਾ ਹੁੰਦਾ, ਖ਼ੂਬਸੂਰਤ ਨਾ ਹੁੰਦਾ, ਕਿਸ ਨੇ ਪ੍ਰੇਮ ਪਾਉਣਾ ਸੀ? ਇਹੀ ਕਾਰਣ ਹੈ ਕਿ ਸਾਡੇ ਦੇਸ ਦੇ ਵੇਦਕ-ਰਿਸ਼ੀਆਂ ਨੇ ਕਿਹਾ "ਸਤਿਅਮ, ਸ਼ਿਵਅਮ, ਸੁੰਦਰਮ"। ਉਹ ਸਤਿ ਹੈ, ਉਹ ਪ੍ਰਕਾਸ਼ਮਾਨ ਹੈ, ਉਹ ਸੁੰਦਰ ਹੈ। ਇਸੇ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜਪੁਜੀ ਸਾਹਿਬ ਵਿਚ ਕਿਹਾ:-

**ਸਤਿ ਸੁਹਾਣੁ ਸਦਾ ਮਨਿ ਚਾਉ॥**

ਉਹ ਤੇ ਸੁਹਾਣ ਹੈ, ਉਹ ਤੇ ਸੁੰਦਰ ਹੈ। ਇਸ਼ਕ ਤੇ ਖ਼ੂਬਸੂਰਤੀ ਦਾ ਆਪਸ ਦੇ ਵਿਚ ਤਾਲ ਮੇਲ ਹੈ। ਇਕ ਨੂੰ ਹਟਾ ਦਿਉ, ਦੂਸਰਾ ਆਪਣੇ ਆਪ ਹਟ ਜਾਂਦਾ ਹੈ। ਸੁੰਦਰਤਾ ਨੂੰ ਇਕ ਪਾਸੇ ਕਰ ਦਿਉ, ਪ੍ਰੇਮ ਇਕ ਪਾਸੇ ਹੋ ਜਾਏਗਾ। ਹੁਸਨ ਇਕ ਪਾਸੇ ਕਰ ਦਿਉ, ਇਸ਼ਕ ਇਕ ਪਾਸੇ ਹੋ ਜਾਏਗਾ। ਇਸ਼ਕ ਤੇ ਹੁਸਨ ਦਾ ਚੋਲੀ ਦਾਮਨ ਦਾ ਸਾਥ ਹੈ। ਫ਼ਰਕ ਸਿਰਫ ਇਤਨਾ ਹੈ ਕਿ ਕੋਈ ਸੰਸਾਰ ਨਾਲ ਪਿਆਰ ਪਾ ਬੈਠਦਾ ਹੈ, ਕੋਈ ਨਿਰੰਕਾਰ ਦੇ ਨਾਲ। ਸੰਸਾਰ ਵਿਚ ਉਸ ਚੀਜ਼ ਨਾਲ ਬਹੁਤਾ ਪਿਆਰ ਹੋ ਜਾਂਦਾ ਹੈ, ਜੋ ਬਹੁਤ ਖ਼ੂਬਸੂਰਤ ਦਿਖਾਈ ਦੇਵੇ। ਇਹ ਗੱਲ ਵਖਰੀ ਹੈ ਕਿ ਉਹ ਖ਼ੂਬਸੂਰਤ ਹੈ ਕਿ ਨਹੀਂ, ਦੇਖਣ ਦੀ ਗੱਲ ਹੈ। ਅਗਰ ਉਹ ਖ਼ੂਬਸੂਰਤ ਦਿਖਾਈ ਦੇ ਰਹੀ ਹੈ ਤਾਂ ਪ੍ਰੇਮ ਤੇ ਪਵੇਗਾ, ਪ੍ਰੇਮ ਪੈਦਾ ਹੋਵੇਗਾ। ਕਿਉਂਕਿ ਜੋ

ਖ਼ੂਬਸੂਰਤ ਹੈ, ਉਹ ਖਿੱਚ ਪਾਉਂਦੀ ਹੈ। ਜੋ ਸੋਹਣੀ ਹੈ, ਉਹ ਕਸ਼ਿਸ਼ ਪੈਦਾ ਕਰਦੀ ਹੈ ਔਰ ਕਸ਼ਿਸ਼ ਕਰਕੇ ਮਨ ਬਾਰ ਬਾਰ ਯਾਦ ਕਰਦਾ ਹੈ। ਫਿਰ ਓਹੀ ਯਾਦ ਪ੍ਰੇਮ ਬਣ ਜਾਂਦੀ ਹੈ, ਓਹੀ ਯਾਦ ਇਸ਼ਕ਼ ਬਣ ਜਾਂਦੀ ਹੈ। ਇਸੇ ਤਰ੍ਹਾਂ ਅਹੰਕਾਰ ਪੈਦਾ ਹੋਣ ਦੇ ਵੀ ਕੁਛ ਕਾਰਣ ਨੇ। ਅਹੰਕਾਰ ਕੁਛ ਥੰਮਾਂ ਦੇ ਉੱਤੇ ਖੜਾ ਹੈ। ਕਿਸੇ ਬੁਨਿਆਦ ਉੱਤੇ ਲੋਭ ਖੜਾ ਹੈ, ਕਰੋਧ ਖੜਾ ਹੈ। ਇਸ਼ਕ਼ ਦੀ ਵੀ ਕੋਈ ਬੁਨਿਆਦ ਹੋਣੀ ਚਾਹੀਦੀ ਹੈ। ਇਹ ਗੱਲ ਵਖਰੀ ਹੈ ਕਿ ਅੱਜ ਤਕ ਦੇ ਦਾਰਸ਼ਨਿਕ ਕੋਈ ਬੁਨਿਆਦ ਨਹੀਂ ਮੰਨਦੇ, ਉਹ ਕਹਿੰਦੇ ਨੇ, ਇਸ਼ਕ਼ ਆਪਣੇ ਆਪ ਹੋ ਜਾਂਦਾ ਹੈ, ਆਪਣੇ ਆਪ ਕੁਛ ਵੀ ਪੈਦਾ ਨਹੀਂ ਹੁੰਦਾ। ਪਰਿਪੂਰਨ ਪਰਮਾਤਮਾ ਨੇ ਹਰ ਚੀਜ਼ ਦਾ ਬੀਜ ਪਹਿਲੇ ਪੈਦਾ ਕੀਤਾ ਹੈ। ਬੀਜ ਤੋਂ ਬਿਨਾਂ ਕੁਛ ਵੀ ਨਹੀਂ, ਕੁਛ ਵੀ ਪੈਦਾ ਨਹੀਂ ਹੁੰਦਾ। ਇਹ ਸਿਰਫ ਕਿਆਸ ਆਰਾਈਆਂ ਹੋ ਸਕਦੀਆਂ ਨੇ। ਸਿਰਫ ਮਨੁੱਖ ਦੀ ਕਲਪਣਾ ਹੋ ਸਕਦੀ ਹੈ, ਕਿ ਇਸ਼ਕ਼ ਆਪਣੇ ਆਪ ਪੈਦਾ ਹੁੰਦਾ ਹੈ। ਕਤਈ ਆਪਣੇ ਆਪ ਪੈਦਾ ਨਹੀਂ ਹੁੰਦਾ। ਇਸ਼ਕ਼ ਦੀ ਵੀ ਬੁਨਿਆਦ ਹੈ ਅਤੇ ਉਹ ਹੈ ਸੁਹੱਪਣ। ਖ਼ੂਬਸੂਰਤੀ ਕਸ਼ਿਸ਼ ਪੈਦਾ ਕਰਦੀ ਹੈ, ਖਿੱਚ ਪੈਦਾ ਕਰਦੀ ਹੈ ਔਰ ਇਹੀ ਖਿੱਚ ਪਿਆਰ ਬਣ ਜਾਂਦੀ ਹੈ। ਜਦ ਦੈਵੀ ਸੁੰਦਰਤਾ ਦੀ ਅੰਦਰ ਕਸ਼ਿਸ਼ ਪੈਦਾ ਹੋਵੇ, ਉਹ ਜੋ ਪ੍ਰੇਮ ਹੈ, ਅਮਰ ਹੈ। ਉਹ ਜੋ ਪ੍ਰੇਮ ਹੈ ਸਦੀਵੀ ਹੈ, ਉਹ ਜੋ ਪ੍ਰੇਮ ਹੈ, ਵਿਆਪਕ ਹੈ। ਪਰ ਇਸ ਤੋਂ ਇਲਾਵਾ ਸੰਸਾਰ ਦਾ ਸੁੱਹਪਣ ਸਦੀਵੀ ਨਹੀਂ ਹੈ। ਅੱਜ ਹੈ, ਕਲ ਨਹੀਂ ਹੋਵੇਗਾ। ਜੈਸੇ ਹੀ ਖ਼ੂਬਸੂਰਤੀ ਢਲੇਗੀ, ਕਸ਼ਿਸ਼ ਢਲ ਜਾਏਗੀ। ਕਸ਼ਿਸ਼ ਗਈ ਤਾਂ ਚਿੰਤਨ ਮਿਟ ਜਾਏਗਾ, ਚਿੰਤਨ ਮਿਟਿਆ ਤਾਂ ਪ੍ਰੇਮ ਮਿਟਿਆ। ਬੜੇ ਬੜੇ ਪ੍ਰੇਮ ਦੇ ਮਹਲ ਪਤਾਲ ਵਿਚ ਗਿਰਦਿਆਂ ਹੋਇਆਂ ਦੇਖਣ ਨੂੰ ਆਉਂਦੇ ਨੇ, ਕਿਉਂਕਿ ਉਸ ਪ੍ਰੇਮ ਦੀ ਬੁਨਿਆਦ ਹੀ ਹਿਲ ਜਾਂਦੀ ਹੈ। ਪ੍ਰੇਮ ਦੀ ਬੁਨਿਆਦ ਸੀ ਖ਼ੂਬਸੂਰਤੀ। ਖ਼ੂਬਸੂਰਤੀ ਹੀ ਨਹੀਂ ਤਾਂ ਪ੍ਰੇਮ ਕਿੱਥੇ? ਇਸ ਵਾਸਤੇ ਸੰਸਾਰਿਕ ਪ੍ਰੇਮੀਆਂ ਨੂੰ, ਧਾਰਮਿਕ ਲੋਗਾਂ ਨੇ ਬਹੁਤ ਵੱਡਾ ਮਾਣ ਨਹੀਂ ਦਿੱਤਾ। ਇਹ ਗੱਲ ਵਖਰੀ ਹੈ, ਕਿ ਉਸ ਦੀ ਚਰਚਾ ਜ਼ਰੂਰ ਹੈ, ਉਸ ਦਾ ਜ਼ਿਕਰ ਜ਼ਰੂਰ ਹੈ ਔਰ ਵਕਤੀ ਤੌਰ ਤੇ ਉਸ ਪ੍ਰਤੀ ਹਿਰਦੇ ਦੀ ਸੁੱਧੀ ਵੀ ਹੋ ਜਾਂਦੀ ਹੈ ਜਿਸ ਨਾਲ ਪ੍ਰੇਮ ਹੋਵੇ। ਲੇਕਿਨ ਪ੍ਰੇਮ ਖੜਾ ਹੀ ਸੁਹੱਪਣ ਤੇ ਹੈ ਅਤੇ ਸੁਹੱਪਣ ਦੇ ਮਿਟਦਿਆਂ, ਚਿੰਤਨ ਮਿਟ ਜਾਂਦਾ ਹੈ, ਯਾਦ ਮਿਟ ਜਾਂਦੀ ਹੈ। ਯਾਦ ਦੇ ਮਿਟਦਿਆਂ ਪ੍ਰੇਮ ਮਿਟ ਜਾਂਦਾ ਹੈ। ਇਕ ਪਰਮਾਤਮਾ ਹੀ ਐਸਾ ਹੈ, ਜਿਤਨਾ ਉਸ ਦੇ ਨੇੜੇ ਆਈਏ, ਉਤਨਾ ਹੀ ਉਸ ਦਾ ਸੁਹੱਪਣ ਵਧਦਾ ਹੈ। ਜਿਤਨਾ ਉਸ ਨੂੰ ਯਾਦ ਕਰੀਏ, ਉਤਨੀ ਹੀ ਕਸ਼ਿਸ਼ ਵਧਦੀ ਹੈ ਅਤੇ ਖ਼ੂਬਸੂਰਤੀ ਸਾਹਮਣੇ ਅਉਂਦੀ ਹੈ ਔਰ ਇਤਨਾ ਮਹਾਨ ਅਤੇ ਸੁੰਦਰ ਹੈ ਕਿ ਸਾਰੀ ਸੁੰਦਰਤਾ ਪਕੜ ਵਿਚ ਵੀ ਨਹੀਂ ਆਉਂਦੀ। ਫਿਰ ਉਸ ਦੀ ਸੁੰਦਰਤਾ ਵਿਆਪਕ ਹੈ, ਉਸ ਦੀ ਸੁੰਦਰਤਾ ਸਦੀਵੀ ਹੈ। ਇਸ ਵਾਸਤੇ ਆਖਿਆ ਜਾਂਦਾ ਹੈ ਇਹ ਪ੍ਰੇਮ ਸਦੀਵੀ ਹੈ, ਬਾਕੀ ਆਰਜ਼ੀ ਹਨ, ਵਕਤੀ ਹਨ, ਅੱਜ ਹੈਨ, ਕਲ ਨਹੀਂ। ਸਦੀਵੀ ਪ੍ਰੇਮ ਤੇ ਪਰਮਾਤਮਾ ਦਾ ਹੈ ਔਰ ਗੁਰੂ ਗੋਬਿੰਦ ਸਿੰਘ ਜੀ ਜੈਸੀ ਮਹਾਨ ਹਸਤੀ, ਇਹ ਵੀ ਫ਼ਰਮਾਨ ਕਰਦੇ ਹਨ, ਕਿ ਪਰਮਾਤਮਾ ਸਵੈਮ ਇਕ ਪ੍ਰੇਮ ਹੈ:-

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥੮੦॥**

(ਪਾ: ੧੦, ਜਾਪ ਸਾਹਿਬ)

ਉਹ ਜਿਧਰ ਕਿਧਰ ਵੀ ਪਿਆਰ ਰੂਪ ਹੋਕੇ ਛਾਇਆ ਹੋਇਆ ਹੈ, ਪ੍ਰੇਮ ਰੂਪ ਹੋਕੇ ਛਾਇਆ ਹੋਇਆ ਹੈ, ਹਰ ਪਾਸੇ ਪ੍ਰੇਮ ਹੀ ਪ੍ਰੇਮ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ, ਜੋ ਗੁਰੂ ਨਾਨਕ ਦੇਵ ਜੀ ਦੇ ਪ੍ਰੇਮ ਵਿਚ ਪੈ ਗਏ ਸਨ, ਦੈਵੀ ਗੁਣਾਂ ਦੇ ਪ੍ਰੇਮ ਕਰਕੇ ਆਪ ਪ੍ਰਭਾਵਿਤ ਹੋਏ ਅਤੇ ਸਦੀਵੀ ਪਿਆਰ ਆਪ ਜੀ ਦੀ ਝੋਲੀ ਵਿਚ ਪਿਆ। ਜਿਸ ਨੇ ਸਦੀਵੀ ਪਿਆਰ ਚਖਿਆ ਹੈ, ਹਕ਼ੀਕ਼ਤ ਵਿਚ ਤੇ ਪਿਆਰ ਦੀ ਵਿਆਖਿਆ ਵੀ ਓਹੀ ਕਰ ਸਕਦਾ ਹੈ, ਪਿਆਰ ਨੂੰ ਬਿਆਨ ਵੀ ਓਹੀ ਕਰ ਸਕਦਾ ਹੈ। ਸਾਹਿਬ ਕਹਿ ਰਹੇ ਨ:-

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥**

ਇਹ ਕਾਹਦੀ ਆਸ਼ਕੀ, ਇਹ ਕਿਸ ਤਰ੍ਹਾਂ ਦਾ ਪ੍ਰੇਮ, ਕਿ ਖਿੱਚ ਇਕ ਤੋਂ ਬਿਨਾਂ ਦੂਜੇ ਦੀ ਵੀ ਹੈ। ਅਗਰ ਦੋ ਤਰਫ਼ੀ ਖਿੱਚ ਹੈ, ਇਸ ਨੂੰ ਇਸ਼ਕ਼ ਨਹੀਂ ਕਹਿਣਾ ਚਾਹੀਦਾ। ਪਰਮਾਤਮਾ ਦੀ ਵੀ ਖਿੱਚ ਹੈ ਅਤੇ ਸੰਸਾਰ ਦੀ ਵੀ ਖਿੱਚ ਹੈ। ਇਹ ਜੋ

ਇਸ਼ਕ ਹੈ ਸਦੀਵੀ ਨਹੀਂ, ਇਹ ਕਿਸੇ ਵਾਸ਼ਨਾ ਤੇ ਖੜਾ ਹੈ। ਮਨੁੱਖ ਨੇ ਵਾਸ਼ਨਾ ਦਾ ਹੀ ਸੰਬੰਧ ਸੰਸਾਰ ਨਾਲ ਜੋੜਿਆ ਹੋਇਆ.ਹੈ ਔਰ ਵਾਸ਼ਨਾ ਦਾ ਹੀ ਸੰਬੰਧ ਨਿਰੰਕਾਰ ਨਾਲ ਜੋੜ ਸਕਦਾ ਹੈ। ਉਸ ਤੋਂ ਵੀ ਕਿਸੇ ਵਾਸ਼ਨਾ ਦੀ ਪੂਰਤੀ ਕਰਨੀ ਹੈ। ਪ੍ਰੇਮ ਵਿਚ ਮੰਗ ਨਹੀਂ, ਪ੍ਰੇਮ ਵਿਚ ਕੁਰਬਾਨੀ ਹੈ। ਇਹ ਠੀਕ ਹੈ ਕਿ ਪਰਮਾਤਮਾ ਨੂੰ ਅਸੀਂ ਕੁਛ ਦੇ ਨਹੀਂ ਸਕਦੇ, ਲੇਕਿਨ ਕੁਛ ਦਿੱਤੇ ਬਿਨਾਂ, ਕੁਛ ਅਰਪਨ ਕੀਤੇ ਬਿਨਾਂ ਪ੍ਰੇਮ ਦੀ ਸੁਗੰਧੀ ਫੁਟਦੀ ਨਹੀਂ। ਇਹ ਗੱਲ ਵਖਰੀ ਹੈ, ਸਾਡੇ ਕੋਲ ਦੇਣ ਵਾਸਤੇ ਕੁਛ ਵੀ ਨਹੀਂ ਹੈ, ਲੇਕਿਨ ਸਮਰਪਣ ਤੇ ਕਰ ਸਕਦੇ ਹਾਂ। ਅਸੀਂ ਆਪਣੇ ਆਪ ਨੂੰ ਸਮਰਪਣ ਕਰ ਸਕਦੇ ਹਾਂ। ਪ੍ਰੇਮੀ ਸਮਰਪਣ ਕਰ ਦਿੰਦਾ ਹੈ। ਉਹ ਕਹਿੰਦਾ ਹੈ, ਹੇ ਪ੍ਰਭੂ! ਮੈਂ ਤੇਰੇ ਹੱਥਾਂ ਵਿਚ ਹਾਂ, ਹੁਣ ਤੇਰੀ ਮਰਜ਼ੀ ਹੈ ਜਿਸ ਤਰੀਕੇ ਨਾਲ ਮੈਨੂੰ ਚਲਾ। ਪ੍ਰੇਮ ਦੇ ਵਿਚ ਮੰਗ ਆ ਗਈ ਤਾਂ ਪ੍ਰੇਮ ਵਾਸ਼ਨਾ ਬਣ ਗਈ, ਇਹ ਪ੍ਰੇਮ ਟੁੱਟ ਜਾਏਗਾ। ਮੰਗ ਪੂਰੀ ਹੋ ਗਈ ਤਾਂ ਵੀ ਪ੍ਰੇਮ ਟੁੱਟ ਜਾਏਗਾ, ਮੰਗ ਪੂਰੀ ਨਾ ਹੋਈ ਤਾਂ ਵੀ ਪ੍ਰੇਮ ਟੁੱਟੇਗਾ। ਦੋਹਾਂ ਹਾਲਤਾਂ ਵਿਚ ਟੁੱਟੇਗਾ। ਸਾਹਿਬ ਕਹਿੰਦੇ ਨੇ, ਇਹ ਕਾਹਦਾ ਇਸ਼ਕ, ਕਿ ਦੂਜੀ ਕਸ਼ਿਸ਼ ਵੀ ਅੰਦਰ ਮੌਜੂਦ ਹੈ:-

**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥**

ਆਸ਼ਕ ਤੇ ਓਹੀ ਆਖਿਆ ਜਾ ਸਕਦੇ ਨੇ, ਜੋ ਸਦਾ ਸਦੀਵੀ ਪਰਮਾਤਮਾ ਵਿਚ ਲੀਨ ਰਹਿੰਦੇ ਨੇ, ਉਸ ਦੀ ਯਾਦ ਵਿਚ ਮਸਰੂਰ ਰਹਿੰਦੇ ਨੇ ਔਰ ਇਹ ਆਸ਼ਕ ਨਹੀਂ, ਕਿਹੜੇ?

**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥**

ਕੁਛ ਐਸੀ ਘਟਨਾ ਘਟ ਗਈ, ਜਿਸ ਤੋਂ ਦੁੱਖ ਮਿਲਿਆ ਔਰ ਕੁਛ ਐਸੀ ਘਟਨਾ ਘਟ ਗਈ, ਜਿਸ ਤੋਂ ਸੁਖ ਮਿਲਿਆ। ਇਕ ਨੂੰ ਆਖਿਆ, ਹੇ ਪਰਮਾਤਮਾ! ਤੂੰ ਚੰਗਾ ਕੀਤਾ, ਇਕ ਘਟਨਾ ਨੂੰ ਆਖਿਆ, ਤੂੰ ਮਾੜਾ ਕੀਤਾ। ਜਿਸ ਤੋਂ ਚੰਗਾ ਤੇ ਨਾਲ ਮਾੜਾ ਦਿਖਾਈ ਦੇਵੇ, ਗੱਲ ਸਪਸ਼ਟ ਹੈ, ਉਸ ਨਾਲ ਪ੍ਰੇਮ ਨਹੀਂ। ਜਿਸ ਨਾਲ ਪ੍ਰੇਮ ਹੋਵੇ ਉਸ ਵਿਚ ਕੁਛ ਵੀ ਮਾੜਾ ਦਿਖਾਈ ਨਹੀਂ ਦਿੰਦਾ। ਅਸੀਂ ਤੇ ਸੰਸਾਰਿਕ ਤਲ ਤੇ ਹੀ ਦੇਖਦੇ ਹਾਂ, ਕਿ ਜਿਸ ਨਾਲ ਖਿੱਚ ਹੈ, ਜਿਸ ਨਾਲ ਪਕੜ ਹੈ, ਉਸ ਦੇ ਔਗੁਣ ਵੀ ਗੁਣ ਦਿਖਾਈ ਦਿੰਦੇ ਨੇ। ਪਰਮਾਤਮਾ ਵਿਚ ਤੇ ਕੋਈ ਔਗੁਣ ਹੀ ਨਹੀਂ, ਗੁਣ ਹੀ ਗੁਣ ਹਨ, ਉਸ ਤੋਂ ਜੋ ਕੁਛ ਵੀ ਹੋਵੇਗਾ, ਚੰਗਾ ਹੀ ਹੋਵੇਗਾ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਫ਼ਰਮਾਨ ਕਰਦੇ ਨੇ:-

**ਇਸ ਤੇ ਹੋਏ ਨਾਹੀ ਸੁ ਬੁਰਾ॥**

(ਅੰਗ 294)

ਪਰਮਾਤਮਾ ਤੋਂ ਕੁਛ ਵੀ ਬੁਰਾ, ਹੋ ਹੀ ਨਹੀਂ ਸਕਦਾ, ਕਦੀ ਕਿਸੇ ਦਾ ਬੁਰਾ ਕਰਦਾ ਹੀ ਨਹੀਂ। ਲੇਕਿਨ ਮਨੁੱਖ ਐਸਾ ਸੋਚੇ ਇਹ ਤੂੰ ਚੰਗਾ ਕੀਤਾ ਹੈ ਅਤੇ ਇਹ ਤੂੰ ਮਾੜਾ ਕੀਤਾ ਹੈ। ਇਕ ਨਾਦਾਨ ਬੱਚਾ ਮਾਂ ਪ੍ਰਤੀ ਵੀ ਐਸਾ ਸਮਝ ਲੈਂਦਾ ਹੈ, ਮਾਸੂਮ, ਇਆਣਾ ਖੇਡਦਾ ਪਿਆ, ਪਰ ਅੱਗ ਦੇ ਵਿਚ ਹੱਥ ਪਾਉਣਾ ਚਾਹੁੰਦਾ ਹੈ, ਮਾਂ ਪਕੜਦੀ ਹੈ, ਰੋਂਦਾ ਹੈ, ਤੜਫਦਾ ਹੈ, ਅੰਦਰੋਂ ਮਾਂ ਨੂੰ ਦੁਸ਼ਮਨ ਵੀ ਸਮਝ ਬੈਠਦਾ। ਪਰ ਨਹੀਂ, ਮਾਂ ਖੁਲ੍ਹ ਦੇ ਦੇਵੇ ਅਤੇ ਅੱਗ ਦੇ ਵਿਚ ਹੱਥ ਪਾਉਣ ਦੇਵੇ, ਉਸ ਵਕਤ ਹੀ ਦੁਸ਼ਮਨ ਹੈ, ਇਹ ਜੋ ਹੱਥ ਰੋਕਿਆ ਹੈ, ਦੁਸ਼ਮਨ ਨਹੀਂ ਹੈ, ਮਾਂ ਦੇ ਅੰਦਰ ਤੇ ਮਮਤਾ ਹੈ। ਪਰ ਨਾਦਾਨੀ, ਨਾ-ਸਮਝੀ ਕਾਰਣ ਬੱਚਾ ਮਾਂ ਨੂੰ ਦੁਸ਼ਮਨ ਸਮਝ ਬੈਠਦਾ ਹੈ। ਇਸੇ ਤਰ੍ਹਾਂ ਨਾਲ ਆਮ ਨਾ-ਸਮਝ ਬੰਦੇ ਕਈ ਦਫ਼ਾ ਕਹਿ ਦਿੰਦੇ ਨੇ, ਹੇ ਪਰਮਾਤਮਾ! ਇਹ ਤੂੰ ਚੰਗਾ ਨਹੀਂ ਕੀਤਾ। ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ:-

**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥੧॥**

ਇਸ ਤਰ੍ਹਾਂ ਦਾ ਜੋ ਲੇਖਾ ਕਰਦਾ ਹੈ, ਇਹ ਚੰਗਾ ਹੈ, ਇਹ ਮਾੜਾ ਹੈ। ਇਸ ਤਰ੍ਹਾਂ ਦੇ ਲੇਖੇ ਵਿਚ ਜਿਉਂਣ ਵਾਲਾ ਮਨੁੱਖ ਆਸ਼ਕ ਨਹੀਂ ਹੈ, ਰੱਬ ਦਾ ਪ੍ਰੇਮੀ ਨਹੀਂ ਹੈ।

**ਮਹਲਾ ੨॥**
**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥**

ਸਜਦਾ ਵੀ ਕਰਦਾ ਹੈ, ਮੱਥਾ ਵੀ ਟੇਕਦਾ ਹੈ, ਝੁਕਦਾ ਵੀ ਹੈ, ਲੇਕਿਨ ਕਿਸੇ ਕਿਸੇ ਹੁਕਮ ਦੇ ਅੱਗੇ, ਕਿਸੇ ਕਿਸੇ ਬਚਨ ਦੇ ਅੱਗੇ। ਸਿੱਧਾ ਖੜਾ ਵੀ ਹੋ ਜਾਂਦਾ ਹੈ, ਇਨਕਾਰੀ ਵੀ ਹੋ ਜਾਂਦਾ ਹੈ। ਨਹੀਂ, ਇਹ ਮੈਂ ਨਹੀਂ ਮੰਨਣਾ। ਕਿਸੇ ਵਕ਼ਤ ਸਲਾਮ ਕਰਦਾ ਹੈ, ਕਿਸੇ ਵਕਤ ਜਵਾਬ ਦਿੰਦਾ ਹੈ। ਜਿਸ ਦੀ ਸਲਾਮ ਜਵਾਬ ਤੇ ਖੜੀ ਹੈ, ਉਸ ਦੀ ਸਲਾਮ ਪਖੰਡ ਹੋਵੇਗਾ। ਜਿਸ ਦਾ ਪ੍ਰੇਮ ਕਿਸੇ ਮੰਗ ਤੇ ਖੜਾ ਹੈ, ਉਹ ਪ੍ਰੇਮੀ ਨਹੀਂ, ਉਹ ਤੇ ਵਾਸ਼ਨਾ ਹੈ। **ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥** ਉਹ ਤੇ ਮੂਲ ਤੋਂ ਹੀ ਟੁੱਟ ਗਿਆ, ਜਿਸ ਦੀ ਸਲਾਮ ਦੇ ਨਾਲ ਜਵਾਬ ਹੈ।

**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥**

ਇਸ ਦੀ ਸਲਾਮ ਵੀ ਕੂੜ ਹੈ, ਇਸ ਦਾ ਜਵਾਬ ਵੀ ਕੂੜਾ ਹੈ। ਇਹ ਦੋਵੇਂ ਗੱਲਾਂ ਇਸ ਦੀਆਂ ਕੂੜੀਆਂ ਨੇ, ਇਹ ਪ੍ਰਭੂ ਦੀ ਦਰਗਾਹ ਵਿਚ ਅਸਥਾਨ ਪ੍ਰਾਪਤ ਨਹੀਂ ਕਰ ਸਕਦਾ।

**ਪਉੜੀ॥**
**ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ॥**

ਜਿਸ ਦੀ ਸੇਵਾ ਕੀਤਿਆਂ ਸਦਾ ਸੁਖ ਦੀ ਪ੍ਰਾਪਤੀ ਹੋਵੇ, ਉਸ ਪ੍ਰਭੂ ਦਾ ਚਿੰਤਨ ਲਾਜ਼ਮੀ ਤੇ ਸਦੀਵੀ ਕਰਨਾ ਚਾਹੀਦਾ ਹੈ। ਪਰਮਾਤਮਾ ਦੀ ਸੇਵਾ ਕੀ ਹੈ? ਉਸ ਨੂੰ ਯਾਦ ਕਰਨਾ। ਪਰਮਾਤਮਾ ਦੀ ਸੇਵਾ ਕੀ ਹੈ? ਉਸ ਦੇ ਗੁਣਾਂ ਦੀ ਵਿਚਾਰ ਕਰਨੀ। ਪਰਮਾਤਮਾ ਦੀ ਸੇਵਾ ਕੀ ਹੈ? ਉਸ ਦਾ ਚਿੰਤਨ ਕਰਨਾ। ਬਾਕੀ ਉਸ ਦੀ ਸੇਵਾ ਇਸ ਰੂਪ ਵਿਚ ਨਹੀਂ, ਜੈਸੇ ਕਿ ਅਸੀਂ ਜਗਤ ਵਿਚ ਕਰਦੇ ਹਾਂ, ਕਿਉਂਕਿ ਉਹ ਮੁਥਾਜ ਨਹੀਂ, ਉਹ ਲੋੜਵੰਦ ਨਹੀਂ। ਬਸ ਸਿਰਫ ਉਸ ਨੂੰ ਯਾਦ ਕਰਨਾ ਹੈ, ਤੇ ਯਾਦ ਵੀ ਕਿਉਂ ਕਰੀਏ? ਇਸ ਲਈ ਕਿਉਂਕਿ ਉਸ ਨਾਲ ਸੰਬੰਧ ਜੁੜ ਜਾਂਦਾ ਹੈ। ਅਗਰ ਦਰਖ਼ਤ, ਸ਼ਾਖਾਂ ਜੜ੍ਹਾਂ ਨੂੰ ਭੁਲ ਜਾਣ, ਕਿਸ ਤਰ੍ਹਾਂ ਰਹਿ ਸਕਣਗੀਆਂ। ਇਸ ਤਰੀਕੇ ਨਾਲ ਕੋਈ ਪਰਮਾਤਮਾ ਨੂੰ ਭੁਲ ਜਾਏ, ਉਸ ਦਾ ਤੇ ਮੂਲ ਸੱਤਾ ਨਾਲੋ ਸੰਬੰਧ ਟੁੱਟ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਯਾਦ ਕਰਦਿਆਂ ਹੀ ਮੂਲ ਸੱਤਾ ਨਾਲ ਸੰਬੰਧ ਜੁੜਦਾ ਹੈ। ਇਸ ਲਈ ਸੇਵਾ ਕੀ ਕਰਨੀ ਹੈ? ਉਸ ਨੂੰ ਯਾਦ ਕਰਨਾ ਹੈ। ਫਿਰ ਸਤਿਗੁਰੂ ਫ਼ਰਮਾਨ ਕਰਦੇ ਨੇ, ਇਕ ਗੱਲ ਚੇਤੇ ਰਖ:-

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥**

ਤੂੰ ਆਪਣਾ ਕੀਤਾ ਆਪ ਭੋਗੇਂਗਾ, ਦੂਜਾ ਤੀਜਾ ਚੌਥਾ ਪੰਜਵਾ ਨਹੀਂ ਭੋਗੇਗਾ। ਇਸ ਵਾਸਤੇ ਬੁਰੀ ਘਾਲਣਾ ਪ੍ਰਤੀ ਸੁਚੇਤ ਰਹੀਂ, ਸਾਵਧਾਨ ਰਹਿਣਾ। ਜੋ ਤੂੰ ਬੀਜ ਰਿਹਾ ਹੈਂ, ਇਹ ਤੂੰ ਵੱਢੇਂਗਾ। ਹੋ ਸਕਦਾ ਹੈ ਜ਼ਮੀਨ ਉੱਤੇ ਬੋਏ ਕੋਈ, ਅਤੇ ਵੱਢੇ ਕੋਈ, ਦਰਖ਼ਤ ਲਾਵੇ ਕੋਈ ਅਤੇ ਫਲ ਕੋਈ ਖਾਵੇ, ਐਸਾ ਅਸੀਂ ਦੇਖਦੇ ਹਾਂ। ਲੇਕਿਨ ਧਾਰਮਿਕ ਦੁਨੀਆ ਵਿਚ ਐਸਾ ਨਹੀਂ ਹੈ, ਇੱਥੇ ਤੇ ਜੋ ਬੀਜਦਾ ਹੈ, ਓਹੀ ਖਾਂਦਾ ਹੈ। ਇਕ ਆਲਿਮ ਦਾ ਤੇ ਕਹਿਣਾ ਹੈ, ਕਿ ਜੋ ਤੂੰ ਬੀਜ ਚੁਕਿਆ ਹੈਂ, ਹੁਣ ਮੇਰੇ ਕੋਲ ਕੋਈ ਇਲਾਜ ਨਹੀਂ ਕਿ ਤੂੰ ਉਸ ਦਾ ਫਲ ਨਾ ਭੋਗੇਂ।

*ਯਾਰ ਰਾ ਖ਼ੁਦ ਕਰ ਦਾ ਰਾ ਈਲਾਜ ਨੇਸਤ॥*
*ਕਰਦਨੀ ਖ਼ੁਆਇਸ਼ ੳ ਆਮਦਨੀ ਪੇਸ਼।*

ਜੋ ਤੂੰ ਕਰ ਚੁਕਿਆ ਹੈਂ, ਉਹ ਤੇਰੇ ਸਾਹਮਣੇ ਆਉਣ ਵਾਲਾ ਹੈ। ਜੋ ਤੂੰ ਬੀਜ ਚੁਕਿਆ ਹੈਂ, ਉਹ ਤੈਨੂੰ ਖਾਣਾ ਪਵੇਗਾ, ਕਾਰਣ? ਪ੍ਰਭੂ ਦਾ ਇਕ ਨਿਯਮ।

**ਆਪਿ ਬੀਜ ਆਪੇ ਹੀ ਖਾਹੁ॥**

(ਜਪੁਜੀ ਸਾਹਿਬ)

ਇਹ ਤੇ ਕਰਮ ਭੂਮੀ ਹੈ। ਮਹਾਰਾਜ ਫ਼ਰਮਾਨ ਕਰਦੇ ਨੇ। **ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥** ਐਸੀ ਬੁਰੀ ਘਾਲਣਾ ਨਹੀਂ ਘਾਲਣੀ ਚਾਹੀਦੀ। ਬੁਰੀ ਘਾਲਣਾ ਕਿਹੜੀ ਹੈ? ਜੋ ਦੂਜੇ ਲਈ ਬੁਰੀ ਹੋਵੇ, ਓਹੀ ਬੁਰੀ ਘਾਲਣਾ ਹੈ। ਹੋਰ ਕੋਈ ਬੁਰੀ ਘਾਲਣਾ ਨਹੀਂ ਹੈ। ਮੇਰੇ ਕੀਤੇ ਨਾਲ ਕਿਸੇ ਨੂੰ ਕਿਸੇ ਵੀ ਤਲ ਤੇ ਹਾਨੀ ਪਹੁੰਚੇ। ਕਿਸੇ ਦਾ ਕਿਸੇ ਵੀ ਤਲ ਤੇ ਬੁਰਾ ਹੋਵੇ, ਬਸ ਓਹੀ ਬੁਰੀ ਘਾਲਣਾ ਹੈ। ਇਸ ਵਾਸਤੇ ਸਤਿਗੁਰ ਕਹਿੰਦੇ ਨੇ, ਇਸ ਤਰ੍ਹਾਂ ਦੀ ਤੂੰ ਬੁਰੀ ਘਾਲਣਾ ਘਾਲ ਰਿਹਾ ਹੈਂ ਜਿਸ ਨਾਲ ਕਿਸੇ ਦਾ ਬੁਰਾ ਹੋ ਜਾਏ। ਆਰਥਿਕ, ਸਰੀਰਕ, ਮਾਨਸਿਕ ਜਾਂ ਧਾਰਮਿਕ, ਕੁਛ ਵੀ ਉਸ ਦੀ ਹਸਤੀ ਨੂੰ ਚੋਟ ਪਹੁੰਚੇ। ਇਹ ਚੋਟ ਵਾਪਸ ਆਵੇਗੀ, ਇਹ ਤੈਨੂੰ ਭੋਗਣੀ ਪਵੇਗੀ, ਇਸ ਵਾਸਤੇ:-

**ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥**

ਭੁਲ ਕੇ ਵੀ ਮੰਦਾ ਨਹੀਂ ਕਰਨਾ ਚਾਹੀਦਾ, ਮਾੜਾ ਬੀਜ ਨਹੀਂ ਬੋਣਾ ਚਾਹੀਦਾ। ਫਿਰ ਸਤਿਗੁਰ ਕਹਿੰਦੇ ਨੇ, **ਲੰਮੀ ਨਦਰਿ ਨਿਹਾਲੀਐ॥** ਬੜੀ ਦੂਰ ਦਰਿਸ਼ਟੀ ਰਖਣੀ ਚਾਹੀਦੀ ਹੈ, ਸਿਰਫ ਇਹ ਨਹੀਂ ਬੀਜ ਬੋਅ ਰਿਹਾ ਹੈ, ਦਰਿਸ਼ਟੀ ਬੀਜ ਤੇ ਹੈ, ਫਲ ਤੇ ਵੀ ਦਰਿਸ਼ਟੀ ਰਖ, ਕਿ ਇਸ ਵਿਚੋਂ ਫਲ ਕੀ ਨਿਕਲੇਗਾ? ਦੂਰ ਦਰਿਸ਼ਟ ਮਨੁੱਖ ਉਹ ਹੈ, ਕਿ ਇਕ ਕਦਮ ਉਹ ਚਲਿਆ ਹੈ, ਨਿਰਾ ਉਸ ਕਦਮ ਨੂੰ ਉਹ ਨਹੀਂ ਵੇਖਦਾ, ਉਹ ਵੇਖਦਾ ਹੈ ਕਿ ਮੇਰਾ ਆਖਰੀ ਕਦਮ ਕਿੱਥੇ ਹੋਵੇਗਾ? ਜਿਸ ਮਾਰਗ ਤੇ ਮੈਂ ਚਲਿਆ ਹਾਂ, ਜੋ ਬੀਜ ਮੈਂ ਬੋਇਆ ਹੈ, ਇਸ ਦਾ ਫਲ ਕੀ ਹੋਵੇਗਾ? ਬਸ ਦੂਰ ਦਰਿਸ਼ਟ ਦੀ ਇਹ ਪਹਿਚਾਨ ਹੈ ਕਿ ਉਹ ਕਰਮ ਕਰਨ ਲਗਿਆਂ ਉਸ ਦੇ ਫਲ ਨੂੰ ਵੇਖ ਸਕੇ। ਇਸ ਤਰ੍ਹਾਂ ਦੇ ਮਨੁੱਖ ਨੂੰ ਕਹਿੰਦੇ ਨੇ, ਦੂਰ ਦਰਿਸ਼ਟ। ਆਮ ਜਿਹੜੀ ਕਹਾਵਤ ਹੁੰਦੀ ਹੈ, ਕਿ ਫਲਾਣਾ ਬੰਦਾ ਦੂਰ ਦਰਿਸ਼ਟ ਹੈ, ਫਲਾਣਾ ਬੰਦਾ ਦੂਰ ਦਰਿਸ਼ਟ ਹੈ, ਕਤਈ ਨਹੀਂ। ਦੂਰ ਦਰਿਸ਼ਟ ਉਹ ਹੈ, ਬੀਜ ਬੀਜਦਾ ਪਿਆ ਹੈ, ਲੇਕਿਨ ਦਰਿਸ਼ਟੀ ਫਲ ਤੇ ਹੈ, ਚਲਿਆ ਇਕ ਕਦਮ, ਲੇਕਿਨ ਦਰਿਸ਼ਟੀ ਮੰਜ਼ਲ ਤੇ ਹੈ। ਬਈ ਇਹ ਪੈਰ ਮੇਰੇ ਪਹੁੰਚਣਗੇ ਕਿੱਥੇ? ਇਸ ਵਾਸਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ਰਮਾਨ ਹੈ, ਬਹੁਤ ਲੰਮੀ ਦਰਿਸ਼ਟੀ ਰਖ। **ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥**

**ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥**

ਕੁੱਝ ਇਸ ਤਰ੍ਹਾਂ ਦੀ ਘਾਲਣਾ ਘਾਲਣੀ ਚਾਹੀਦੀ ਹੈ, ਕਿ ਪਰਮਾਤਮਾ ਦੇ ਦਰਬਾਰ ਵਿਚ ਤੂੰ ਜ਼ਿੰਦਗੀ ਦੀ ਬਾਜ਼ੀ ਹਾਰੇ ਨਾ, ਬਲਕਿ ਤੇਰੀ ਜਿੱਤ ਹੋਵੇ। ਇਹ ਠੀਕ ਹੈ ਜਿੱਤ ਹਰ ਕੋਈ ਚਾਹੁੰਦਾ ਹੈ, ਪਰ ਜਿੱਤ ਉਦੋਂ ਹੀ ਹੁੰਦੀ ਹੈ ਜਦ ਕੋਈ ਮਨੁੱਖ ਆਪਣੀ ਜੀਵਨ ਦੀ ਬਾਜ਼ੀ ਜਿਤ ਲੈਂਦਾ ਹੈ। ਪਰ ਜੀਵਨ ਦੀ ਬਾਜ਼ੀ ਜਿੱਤੀ ਜਾਂਦੀ ਹੈ ਗੁਣਾਂ ਨਾਲ। ਮਨੁੱਖ ਨੂੰ ਔਗੁਣ ਹਰਾ ਨਾ ਦੇਣ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਕ ਵਾਕ:-

**ਅਉਗਣ ਫਿਰਿ ਲਾਗੂ ਭਏ ਕੂੜ ਵਜਾਵੈ ਤੂਰੁ॥**

(ਅੰਗ 19)

ਕੂੜ ਜਿੱਤ ਦੀ ਸ਼ਹਨਾਈ ਵਜਾ ਰਿਹਾ ਹੈ, ਝੂਠ ਦੀ ਸ਼ਹਨਾਈ ਵਜਾ ਰਿਹਾ ਹੈ, ਕਿ ਮੈਂ ਸਭ ਨੂੰ ਜਿੱਤ ਲਿਆ ਹੈ। ਕੂੜ ਇਸ ਢੰਗ ਦਾ ਢੰਡੋਰਾ ਪਿੱਟ ਰਿਹਾ ਹੈ, ਕੂੜ ਇਸ ਢੰਗ ਦਾ ਨਗਾਰਾ ਵਜਾ ਰਿਹਾ ਹੈ, ਵੇਖਿਆ ਜਾਏ ਤਾਂ ਸਮੁੱਚੇ ਜਗਤ ਵਿਚ ਕੂੜ ਦੀ ਹੀ ਸ਼ਹਨਾਈ ਵਜ ਰਹੀ ਹੈ, ਕੂੜ ਦੀ ਹੀ ਤੂਤੀ ਬੋਲ ਰਹੀ ਹੈ, ਕੂੜ ਦੇ ਹੀ ਨਗਾਰੇ ਵਜ ਰਹੇ ਹਨ ਔਰ ਇਸ ਦੇ ਸਾਹਮਣੇ ਸਾਰੇ ਜੀਵ ਹਾਰੇ ਹੋਏ ਪ੍ਰਤੀਤ ਹੁੰਦੇ ਨੇ। ਮਹਾਰਾਜ ਕਹਿੰਦੇ ਨੇ, ਨਹੀਂ ਇਸ ਢੰਗ ਦਾ ਕੋਈ ਕਰਮ ਨਾ ਕਰ, ਕਿ ਤੂੰ ਸੱਚ ਦੇ ਸਾਹਮਣੇ ਹਾਰਿਆ ਹੋਇਆ ਹੋਵੇਂ। ਪ੍ਰਭੂ ਦੀ ਦਰਗਾਹ ਵਿਚ ਹਾਰਿਆ ਹੋਇਆ ਹੋਵੇਂ।

**ਕਿਛੁ ਲਾਹੇ ਉਪਰਿ ਘਾਲੀਐ॥੨੧॥**

ਕੁਛ ਨਾ ਕੁਛ ਐਸੀ ਘਾਲਣਾ ਤੂੰ ਘਾਲ, ਜਿਸ ਦੇ ਵਿਚ ਤੈਨੂੰ ਲਾਹਾ ਹੋਵੇ, ਨਫ਼ਾ ਹੋਵੇ, ਨੁਕਸਾਨ ਨਾ ਹੋਵੇ, ਸੁਆਸਾਂ ਦਾ ਨੁਕਸਾਨ ਨਾ ਹੋਵੇ, ਬਲਕਿ ਲਾਭ ਹੋਵੇ।

**ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ॥**

(ਅੰਗ 759)

ਸੁਆਸਾਂ ਦੀ ਸਾਰੀ ਦੀ ਸਾਰੀ ਪੂੰਜੀ ਸਫਲ ਹੋਵੇ। ਭਗਤ ਕਬੀਰ ਜੀ ਕਹਿੰਦੇ ਨੇ:-

**ਮੋਹਿ ਐਸੇ ਬਨਜ ਸਿਉ ਨਹੀਨ ਕਾਜੁ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ॥ ਰਹਾਉ॥**

(ਅੰਗ 1194)

ਮੈਂ ਇਸ ਤਰ੍ਹਾਂ ਦਾ ਕੋਈ ਕੰਮ ਕਰਨ ਨੂੰ ਤਿਆਰ ਨਹੀਂ, ਜਿਸਦੇ ਨਾਲ ਮੇਰੇ ਸੁਆਸਾਂ ਦੀ ਪੂੰਜੀ ਘਟ ਜਾਏ, ਜਿਸਦੇ ਨਾਲ ਮੇਰੇ ਤੇ ਪਾਪਾਂ ਦਾ ਵਿਆਜ ਵੱਧ ਜਾਏ। ਪਾਪ, ਇਨ੍ਹਾਂ ਦਾ ਹਿਸਾਬ ਤੇ ਦੇਣਾ ਪਵੇ ਅਤੇ ਮੂਲ ਮੈਂ ਗੁਆ ਬੈਠਾ ਹਾਂ। ਅਕਸਰ ਲੋਕੀਂ ਆਪਣੀ ਮੂੜੀ ਗੁਆ ਬੈਠਦੇ ਨੇ। ਇਸ ਵਾਸਤੇ ਸਾਹਿਬ ਆਖਦੇ ਨੇ, ਭੁਲ ਕੇ ਵੀ ਐਸਾ ਨਾ ਹੋਵੇ ਕਿ ਤੂੰ ਆਪਣੀ ਪੂੰਜੀ ਗੁਆ ਬੈਠੇਂ। **ਕਿਛੁ ਲਾਹੇ ਉਪਰਿ ਘਾਲੀਐ॥** ਇਸ ਢੰਗ ਨਾਲ ਤੂੰ ਆਪਣੇ ਸੁਆਸ ਖਰਚ ਕਰ, ਜਿਸਦੇ ਵਿਚ ਤੈਨੂੰ ਲਾਹਾ ਹੋਵੇ, ਤੈਨੂੰ ਨਫ਼ਾ ਹੋਵੇ। ਸਰੀਰ ਕਰਮ ਭੂਮੀ ਹੈ, ਇਸ ਨੂੰ ਕਰਮ ਭੂਮੀ ਕਿਹਾ ਗਿਆ ਹੈ ਔਰ ਸਤਿਗੁਰੂ ਜੀ ਨੇ ਤੇ ਬਾਰਹ ਮਾਹ ਵਿਚ ਸਾਫ਼ ਹੀ ਕਹਿ ਦਿੱਤਾ ਹੈ:-

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥**

(ਅੰਗ 134)

ਸਰੀਰ ਤੇ ਕਰਮਾਂ ਦੀ ਖੇਤੀ ਹੈ, ਹਰ ਕਰਮ ਪ੍ਰਤੀ, ਹਰ ਘਾਲਣਾ ਪ੍ਰਤੀ ਤੈਨੂੰ ਸਾਵਧਾਨ ਹੋਣਾ ਚਾਹੀਦਾ ਹੈ, ਸੁਚੇਤ ਹੋਣਾ ਚਾਹੀਦਾ ਹੈ। ਜਗਤ ਵਿਚ ਜਿਤਨਾ ਅਸੀਂ ਵਿਆਪਕ ਦੁੱਖ ਦੇਖਦੇ ਹਾਂ, ਇਨ੍ਹਾਂ ਦਾ ਬੀਜ ਕਰਮ ਹੈ, ਦੁੱਖ ਕਰਮ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੇ ਅਰਦਾਸ ਕਰਦੇ ਨੇ:-

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ॥**

(ਸਵੈਯਾ ਚੰਡੀ ਚਰਿਤ੍ਰ, ਦਸਮ ਗ੍ਰੰਥ)

ਹੇ ਪ੍ਰਭੂ ! ਮੈਨੂੰ ਇਕ ਵਰ ਦੇਹ, ਮੇਰੇ ਸਿਰ ਤੇ ਮੇਹਰ ਭਰਿਆ ਹੱਥ ਰਖ, ਕਿ ਮੈਥੋਂ ਹਰ ਵਕਤ ਸ਼ੁਭ ਕਰਮ ਹੋਵੇ, ਸ਼ੁਭ ਘਾਲਣਾ ਘਾਲੀ ਜਾਏ। ਕੋਈ ਵੀ ਐਸਾ ਕਰਮ ਨਾ ਹੋਵੇ, ਜੋ ਅਸ਼ੁਭ ਹੋਵੇ। ਕਰਮਾਂ ਦੀ ਇਸ ਬਾਜ਼ੀ ਬਾਰੇ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥**

(ਅੰਗ 133)

ਹੇ ਪ੍ਰਭੂ ! ਬੜੇ ਦੂਰ ਹੋ ਗਏ ਹਾਂ, ਬਹੁਤ ਦੂਰ ਹੋ ਗਏ ਹਾਂ, ਪਰ ਆਪਣੇ ਕਰਮਾਂ ਕਰਕੇ। ਇਸੇ ਨੂੰ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ।

**ਕਰਮੀ ਆਪੋ ਆਪਣੀ ਕਿ ਨੇੜੈ ਕੇ ਦੂਰਿ॥**

(ਜਪੁਜੀ ਸਾਹਿਬ)

ਅਗਰ ਕੋਈ ਦੂਰ ਹੈ ਤਾਂ ਕਰਮਾਂ ਕਰਕੇ ਹੈ, ਅਗਰ ਕੋਈ ਸੱਚ ਦੇ ਨੇੜੇ ਹੈ ਤਾਂ ਕਰਮਾਂ ਕਰਕੇ। ਇਹ ਸਾਰਿਆਂ ਦੀ ਸੱਚ ਤੋਂ ਦੂਰਤਾ ਅਤੇ ਨੇੜਤਾ ਕਰਮਾਂ ਦੇ ਆਸਰੇ ਤੇ ਖੜੀ ਹੈ। ਐਸਾ ਕਰਮ ਕਿਹੜਾ ਹੈ, ਜੋ ਪ੍ਰਭੂ ਦੇ ਨੇੜੇ ਲੈ ਜਾਏ। ਕਰਮ ਨੂੰ ਅਗਾਂਹ ਚਲ ਕੇ ਦੋ ਹਿੱਸਿਆਂ ਵਿਚ ਵੰਡਿਆ ਹੈ। ਕਰਮ ਧਰਮ, ਕਰਮ ਧੰਦਾ, ਦੋ ਤਰ੍ਹਾਂ ਦੇ ਕਰਮ ਨੇ। ਕਰਮ ਧੰਦਾ ਜੋ ਸੰਸਾਰ ਵਿਚ ਉੱਨਤ ਕਰੇ। ਕਰਮ ਧਰਮ ਜੋ ਨਿਰੰਕਾਰ ਦੀ ਨੇੜਤਾ ਦੇ ਦੇਵੇ। ਇਸ ਤੋਂ ਇਹ ਮੁਰਾਦ ਵੀ ਨਹੀਂ ਕਿ ਕਰਮ ਧੰਦਾ ਕਰਨਾ ਹੀ ਨਹੀਂ। ਨਹੀਂ, ਦੋ ਤਰ੍ਹਾਂ ਦਾ ਜੀਵਨ ਹੈ, ਕਰਮ ਧਰਮ, ਕਰਮ ਧੰਦਾ। ਲੇਕਿਨ ਅਸ਼ੁਭ ਗੱਲ ਇਹ ਹੈ ਕਿ ਕਰਮ ਧੰਦਾ ਹੋਵੇ ਅਤੇ ਉਸ ਨੂੰ ਮਨੁੱਖ ਆਖੇ ਕਰਮ ਧਰਮ। ਇਸ ਵਾਸਤੇ ਸਾਹਿਬ ਕਹਿੰਦੇ ਨੇ:-

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

(ਅੰਗ 747)

ਹੋਵੇ ਕਰਮ ਧੰਦਾ ਅਤੇ ਤੂੰ ਇਹ ਆਖੇਂ ਕਿ ਕਰਮ ਧਰਮ ਹੈ, ਇਹ ਤੇ ਪਾਖੰਡ ਹੈ। ਇਹ ਤੇ ਵਾਸਤਵਿਕ ਪਾਖੰਡ ਹੈ। ਕਰਮ ਕੁਛ ਹੋਰ ਹਨ ਤੇ ਪ੍ਰਗਟਾਵਾ ਤੂੰ ਕੁਛ ਹੋਰ ਕਰ ਰਿਹਾ ਹੈਂ। ਹਾਂ, ਕਰਮ ਧੰਦਾ ਹੈ, ਉਸ ਨੂੰ ਆਖ ਕਰਮ ਧੰਦਾ ਹੈ, ਕੋਈ ਗੁਨਾਹ ਨਹੀਂ, ਕੋਈ ਪਾਪ ਨਹੀਂ। ਪਰ ਕਰਮ ਧੰਦਾ ਹੈ, ਅਤੇ ਤੂੰ ਆਖੇਂ ਕਰਮ ਧਰਮ ਹੈ, ਇਹ ਤੇ ਗੁਨਾਹ ਹੈ, ਇਹ ਤੇ ਪਾਪ ਹੈ। ਕਰਮ ਧੰਦਾ ਉਸ ਵਕਤ ਹੁੰਦਾ ਹੈ, ਜਦ ਕਰਮ ਦੇ ਨਾਲ ਕਾਮਨਾ ਜੁੜੇ। ਕਰਮ ਧਰਮ ਉਦੋਂ ਹੁੰਦਾ ਹੈ, ਜਦ ਕਾਮਨਾ ਤੋਂ ਰਹਿਤ ਹੋਵੇ। ਸਾਹਿਬਾਂ ਦਾ ਫ਼ਰਮਾਨ:-

**ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥**

(ਅੰਗ 274)

ਨਿਰਮਲ ਧਰਮ ਤੇ ਇਹੀ ਹੈ ਕਿ ਕਰਮ ਨਾਲ ਕੋਈ ਕਾਮਨਾ ਨਹੀਂ। ਸਾਹਿਬ ਕਹਿੰਦੇ ਨੇ:-

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪ੍ਰਾਪਤਿ ਸੁਆਮੀ॥**

(ਅੰਗ 286)

ਜਦ ਕੋਈ ਕਰਮ ਨਾਲੋਂ ਕਾਮਨਾ ਤੋੜ ਦਿੰਦਾ ਹੈ ਤਾਂ ਉਸ ਨੂੰ ਸੁਆਮੀ ਦੀ ਪ੍ਰਾਪਤੀ ਹੁੰਦੀ ਹੈ। ਜਦ ਕੋਈ ਕਰਮ ਨਾਲ ਕਾਮਨਾ ਜੋੜਦਾ ਹੈ, ਉਸ ਨੂੰ ਸੰਸਾਰ ਦੀ ਪ੍ਰਾਪਤੀ ਹੁੰਦੀ ਹੈ। ਜਿਤਨੇ ਵੱਡੇ ਕਰਮ ਅਤੇ ਜਿਤਨੀ ਵੱਡੀ ਕਾਮਨਾ, ਉਤਨੀ ਸੰਸਾਰ ਵਿਚ ਗਤੀ ਹੋ ਜਾਂਦੀ ਹੈ, ਉਤਨੀ ਸੰਸਾਰ ਵਿਚ ਪ੍ਰਾਪਤੀ ਹੋ ਜਾਂਦੀ ਹੈ ਔਰ ਜਿਤਨੇ ਵੱਡੇ ਕਰਮ ਅਤੇ ਜਿਤਨੀ ਵੱਡੀ ਉਸ ਵਿਚ ਨਿਸ਼ਕਾਮਤਾ, ਪਰਮਾਤਮਾ ਦੀ ਨੇੜਤਾ ਉਤਨੀ ਹੀ ਨਸੀਬ ਹੋ ਜਾਂਦੀ ਹੈ। ਧਾਰਮਿਕ ਜਗਤ ਵਿਚ ਜਿਹੜੇ ਧਾਰਮਿਕ ਕਰਮ ਆਖੇ ਜਾਂਦੇ ਨੇ, ਅਗਰ ਉਨ੍ਹਾਂ ਵਿਚ ਵੀ ਕਾਮਨਾ ਹੈ, ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**

**ਪੰਚ ਜਨਾ ਸਿਉ ਸੰਗ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੇ ਦੁਆਰੇ ਦੀਜੇ ਬੁਧਿ ਬਿਬੇਕਾ॥ ਰਹਾਉ॥**

(ਅੰਗ 641)

ਇਸ ਤਰੀਕੇ ਦੇ ਕਰਮਾਂ ਨਾਲ ਮਿਲਾਪ ਨਹੀਂ ਹੋਣ ਲੱਗਾ, **ਇਨ ਬਿਧਿ ਮਿਲਣੁ ਨ ਜਾਈ**, ਭਾਵੇਂ ਤੂੰ ਪਾਠ ਕਰ ਰਿਹਾ ਹੈਂ, ਪੂਜਾ ਕਰ ਰਿਹਾ ਹੈਂ, ਇਸ ਸ਼ਬਦ ਵਿਚ ਗੁਰੂ ਸਾਹਿਬ ਕਹਿੰਦੇ ਨੇ, ਭਾਵੇਂ ਤੂੰ ਤੀਰਥਾਂ ਤੇ ਜਾ ਰਿਹਾ ਹੈਂ।

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥**

ਕਾਮਨਾ ਕਰਕੇ ਤੀਰਥਾਂ ਤੇ ਜਾ ਰਿਹਾ ਹੈ, ਕਾਮਨਾ ਕਰਕੇ ਦਾਨ ਦੇ ਰਿਹਾ ਹੈ, ਦਾਨ ਪੁੰਨ ਕਰ ਰਿਹਾ ਹੈ।

**ਕਨਿਕ ਕਾਮਿਨੀ ਹੈਵਰ ਗੈਬਰ ਬਹੁ ਬਿਧਿ ਦਾਨੁ ਦਾਤਾਰਾ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥**

ਇਸ ਦਾ ਇਹ ਮਤਲਬ ਨਹੀਂ ਕਿ ਇਹ ਸਭ ਕੁਛ ਨਹੀਂ ਕਰਨਾ। ਕਰਨਾ ਹੈ, ਅਗਰ ਇਸ ਦੇ ਨਾਲ ਕਾਮਨਾ ਹੈ ਤਾਂ ਇਸ ਨੂੰ ਆਖ ਕਰਮ ਧੰਦਾ। ਚਾਹੇ ਉਹ ਤੀਰਥਾਂ ਦਾ ਰਟਨ ਹੈ, ਚਾਹੇ ਉਹ ਦਾਨ ਪੁੰਨ ਹੈ, ਚਾਹੇ ਉਹ ਪਾਠ ਪੂਜਾ ਹੈ, ਇਹ ਕਰਮ ਧੰਦਾ ਹੈ ਔਰ ਕਾਮਨਾ ਇਕ ਪਾਸੇ ਕਰ ਦੇਈਏ, ਕਰਮ ਧਰਮ। ਜਦੋਂ ਕੋਈ ਮਨੁੱਖ ਕਾਮਨਾ ਇਕ ਪਾਸੇ ਕਰਦਾ ਹੈ ਤੇ ਕਰਮ ਕਰਦਾ ਹੈ, ਕਰਮ ਇਤਨਾ ਸ਼ੁਭ ਹੁੰਦਾ ਹੈ, ਉਸੇ ਵਕ਼ਤ ਪਰਮਾਤਮਾ ਦਾ ਮਿਲਣ ਹੋ ਜਾਂਦਾ ਹੈ, ਉਸੇ ਵਕ਼ਤ ਤਤਛਿਨ ਮਿਲਣ:-

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

(ਅੰਗ 747)

nirabaan keeratan gaavahu karatae kaa nimakh simarat jit chhoottai |1|
*In the state of Nirvaanaa, sing the Kirtan of the Creator's Praises;*
*contemplating Him in meditation, even for an instant, one is saved. ||1||*

ਕਾਮਨਾ ਨੂੰ ਇਕ ਪਾਸੇ ਕਰਕੇ ਉਸ ਦੀ ਕੀਰਤੀ ਗਾਇਨ ਕਰ, ਇਕ ਨਿਮਖ ਵਿਚ ਬੰਧਨ ਟੁੱਟ ਜਾਣਗੇ ਅਤੇ ਪ੍ਰਭੂ ਦਾ ਮਿਲਾਪ ਹੋ ਜਾਏਗਾ। ਸਾਹਿਬ ਕਹਿੰਦੇ ਨੇ, ਇਸ ਵਾਸਤੇ ਤੂੰ ਬਹੁਤ ਗਹਿਰਾਈ ਨਾਲ ਸੋਚ ਕਿ ਤੇਰਾ ਕਰਮ ਕਾਮਨਾ ਦੇ ਨਾਲ ਲਿਬੜਿਆ ਹੋਇਆ ਤੇ ਨਹੀਂ ਅਤੇ ਤੂੰ ਧਾਰਨਾ ਇਹ ਬਣਾਈ ਹੋਵੇ ਕਿ ਇਹ ਕਰਮ ਧਰਮ ਹੈ, ਤਾਂ ਫਿਰ ਇਹ ਪਾਖੰਡ ਹੋਵੇਗਾ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਨਹੀਂ। **ਕਿਛੁ ਲਾਹੇ ਉਪਰਿ ਘਾਲੀਐ॥** ਐਸਾ ਕਰਮ ਕਰ ਕਿ ਤੈਨੂੰ ਲਾਹਾ ਮਿਲੇ ਅਤੇ ਲਾਹਾ ਸਭ ਤੋਂ ਵੱਡਾ ਹੈ ਪਰਮਾਤਮਾ ਦੇ ਨਾਮ ਦਾ। ਨੁਕਸਾਨ ਸਭ ਤੋਂ ਵੱਡਾ ਹੈ ਕਿ ਮਨੁੱਖ ਅਧਿਆਤਮਿਕ ਰਸ ਗੁਆ ਬੈਠਾ ਹੈ, ਰੋਜ਼ ਰੋਜ਼ ਇਹ ਨੁਕਸਾਨ ਹੋ ਰਿਹਾ ਹੈ, ਦਿਖਾਈ ਨਹੀਂ ਦੇ ਰਿਹਾ। ਸਤਿਗੁਰ ਤਾਂ ਇੱਥੋਂ ਤਕ ਕਹਿੰਦੇ ਨੇ।

**ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ॥**

(ਅੰਗ 402)

**Rae moorrae laahae ko toon dheelaa dheelaa tottae ko baeg dhaaeiaa |**
*O fool, you are so slow to earn your profits, and so quick to run up losses.*

ਨਫ਼ੇ ਲਈ ਤੇ ਤੂੰ ਬਿਲਕੁਲ ਆਲਸੀ ਹੈਂ, ਢਿੱਲਾ ਹੈਂ, ਤੋਟੇ ਨੁਕਸਾਨ ਲਈ ਤੂੰ ਭੱਜਿਆ ਫਿਰਦਾ ਹੈਂ। ਮਨੁੱਖ ਦੀ ਜੀਵਨ ਭਰ ਦੀ ਭੱਜ ਦੌੜ ਅਧਿਆਤਮਿਕ ਨੁਕਸਾਨ ਹੀ ਪੈਦਾ ਕਰਦੀ ਹੈ। ਅਧਿਆਤਮਿਕ ਖੁਸ਼ੀਆਂ ਸਭ ਲੁੱਟੀਆਂ ਜਾਂਦੀਆਂ ਨੇ, ਸਬਰ, ਸੰਤੋਖ, ਚੈਨ, ਸਕੂਨ, ਸਭ ਚਲਾ ਜਾਂਦਾ ਹੈ। ਅਗਰ ਇਹ ਸਭ ਕੁਛ ਚਲਾ ਗਿਆ, ਪ੍ਰਾਪਤ ਕੀ ਹੋਇਆ, ਸਿਵਾਇ ਨੁਕਸਾਨ ਦੇ ਹੋਰ ਕੀ ਪੱਲੇ ਪਿਆ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਕੁਛ ਨਾ ਕੁਛ ਐਸੇ ਕਰਮ ਕਰ, ਜਿਸ ਦੇ ਨਾਲ ਤੈਨੂੰ ਸਕੂਨ, ਸਬਰ, ਸ਼ਾਂਤੀ ਅਤੇ ਅਨੰਦ ਦਾ ਲਾਹਾ ਪ੍ਰਾਪਤ ਹੋਵੇ।



**ਸਲੋਕੁ ਮਹਲਾ ੨॥**

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥**
**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥**
**ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥੧॥**

ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਉਚਾਰਨ ਕੀਤੇ ਹੋਏ ਇਹ ਚਾਰ ਸਲੋਕ ਜੋ ਬਾਈਵੀਂ ਪਉੜੀ ਦੇ ਨਾਲ ਸੰਬੰਧਤ ਹਨ। ਇਨ੍ਹਾਂ ਚਾਰ ਸਲੋਕਾਂ ਵਿਚ ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਬੜੀ ਅਧਿਆਤਮਿਕ ਚਰਚਾ ਛੇੜਦੇ ਨੇ। ਬਹੁਤ ਬੁਨਿਆਦੀ ਗੱਲਾਂ ਸਾਡੇ ਸਾਹਮਣੇ ਰਖਦੇ ਨੇ। ਪ੍ਰਥਮ, **ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥** ਚਾਕਰੀ ਕੀ ਤੇ ਅਹੰਕਾਰੀ ਕੀ? ਇਹ ਦੋਵੇਂ ਗੱਲਾਂ ਇਕੱਠੀਆਂ ਨਹੀਂ ਰਹਿ ਸਕਦੀਆਂ, ਅਹੰਕਾਰੀ ਚਾਕਰ ਨਹੀਂ ਹੋ ਸਕਦਾ ਔਰ ਜੋ ਚਾਕਰ ਹੈ ਉਹ ਅਹੰਕਾਰੀ ਹੋ ਹੀ ਨਹੀਂ ਸਕਦਾ, ਇਹ ਦੋਵੇਂ ਆਪਸ ਵਿਚ ਵਿਰੋਧੀ ਹਨ। ਸਾਹਿਬ ਕਹਿੰਦੇ ਨੇ, ਅਗਰ ਕੋਈ ਚਾਕਰੀ ਕਰੇ, ਚਾਹੇ ਉਹ ਚਾਕਰੀ ਪਰਮਾਤਮਾ ਦੀ ਕਰੇ, ਗੁਰੂ ਦੀ ਕਰੇ ਜਾਂ ਕਿਸੇ ਸੰਸਾਰਿਕ ਤਲ ਤੇ ਕਰੇ ਅਤੇ **'ਨਾਲੇ ਗਾਰਬੁ ਵਾਦੁ'**॥ ਉਹ ਵਾਦ ਵਿਚ ਗੱਲਾਂ ਕਰੇ ਜਿਸ ਵਿਚ ਅਹੰਕਾਰ ਦੀ ਬੂ ਹੋਵੇ, ਮੈਂ ਦੀ ਬੂ ਹੋਵੇ। ਜਿਸ ਦੇ ਕੋਲ ਮੈਂ ਦੀ ਬੂ ਹੈ, ਉਹ ਚਾਕਰੀ ਕਰ ਹੀ ਨਹੀਂ ਸਕਦਾ, ਸੇਵਾ ਭਾਵ ਨਹੀਂ ਰਖ ਸਕੇਗਾ। ਸੇਵਾ ਦਾ ਤੇ ਮਤਲਬ ਹੈ, ਮੈਂ ਮਿਟ ਗਿਆ। ਦਰਅਸਲ ਮਨੁੱਖ ਦਾ ਮੂਲ ਔਗੁਣ ਹੀ ਇਹੀ ਹੈ, ਜਿਤਨੀ ਮਨੁੱਖ ਦੀ ਮੈਂ ਵੱਡੀ ਹੋ ਜਾਂਦੀ ਹੈ, ਉਤਨਾ ਅਹੰਕਾਰ ਵੱਡਾ ਹੋ ਜਾਂਦਾ ਹੈ। ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਫ਼ਰਮਾਨ:-

**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥**

ਜਿਹੜਾ ਬਹੁਤ ਸਾਰੀ ਚਰਚਾ ਛੇੜੇ, ਉਹਦੇ ਵਿਚ ਅਹੰਕਾਰ ਦੀ ਹੀ ਬੂ ਹੋਵੇ। ਕੋਈ ਬੋਲ ਮਿੱਠਾ ਨਹੀਂ, ਕਿਸੇ ਬੋਲ ਵਿਚ ਨਿਮਰਤਾ ਨਹੀਂ, ਕਿਸੇ ਬੋਲ ਵਿਚ ਮੇਲ ਮਿਲਾਪ ਨਹੀਂ। ਸਾਰੀਆਂ ਹੀ ਗੱਲਾਂ ਅਹੰਕਾਰ ਨਾਲ ਭਰੀਆਂ ਹੋਈਆਂ ਹੋਣ, ਸਾਰੇ ਬੋਲਾਂ ਵਿਚ ਬਦਬੂ ਆਪਣੇ ਪਣ ਦੀ, ਆਪਣੇ ਆਪ ਨੂੰ ਵੱਡਾ ਜ਼ਾਹਿਰ ਕਰਨਾ, ਆਪਣੀਆਂ ਵਡਿਆਈਆਂ ਦਾ ਬਿਆਨ ਕਰਨਾ। ਜਿਨ੍ਹਾਂ ਵਡਿਆਈਆਂ ਦਾ ਉਹ ਦੂਰ ਨਾਲ ਵੀ ਰਿਸ਼ਤਾ ਨਹੀਂ ਰਖਦਾ, ਉਨ੍ਹਾਂ ਵਡਿਆਈਆਂ ਦਾ ਜ਼ਿਕਰ ਕਰਨਾ। ਸਾਹਿਬ ਕਹਿੰਦੇ ਨੇ, ਇਹ ਚਾਕਰ ਦੇ ਗੁਣ ਨਹੀਂ, ਇਸ ਤਰ੍ਹਾਂ ਦਾ ਚਾਕਰ ਚਾਕਰੀ ਵਿਚ ਸਫਲਤਾ ਪ੍ਰਾਪਤ ਨਹੀਂ ਕਰ ਸਕੇਗਾ। ਚਾਕਰ ਦਾ ਮਤਲਬ ਹੈ, ਮਾਲਿਕ ਦੀ ਖੁਸ਼ੀ ਲੈਣਾ ਅਤੇ ਮਾਲਿਕ ਦੀ ਖੁਸ਼ੀ ਉਦੋਂ ਮਿਲ ਸਕਦੀ ਹੈ ਜਦੋਂ ਬੋਲਾਂ ਵਿਚ ਅਹੰਕਾਰ ਦੀ ਬੂ ਨਾ ਹੋਵੇ। ਕਿਸ ਤਰ੍ਹਾਂ ਚਾਕਰੀ ਕਰ? ਗੁਰੂ ਸਹਿਬ ਫ਼ਰਮਾਨ ਕਰਦੇ ਹਨ:-

**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥**

ਆਪਣੀ ਅਪਣੱਤ ਗੁਆ ਦੇਵੇ, ਆਪਣਾ ਮੈਂ ਭਾਵ ਗੁਆ ਦੇਵੇ ਅਤੇ ਫਿਰ ਸੇਵਾ ਵਿਚ ਲੱਗੇ, ਮੈਂ ਕੁਛ ਹਾਂ ਇਸ ਹੋਂਦ ਨੂੰ ਸਾਹਮਣੇ ਰੱਖੇ ਹੀ ਨਾ, ਇਸ ਤਰ੍ਹਾਂ ਦੀ ਅਪਣੱਤ ਸਾਹਮਣੇ ਪ੍ਰਗਟ ਹੀ ਨਾ ਕਰੇ। ਦੇਖਣ ਵਿਚ ਆਇਆ ਹੈ ਜਿਨ੍ਹਾਂ ਨੇ ਜੀਵਨ ਵਿਚ ਬੁਲੰਦੀਆਂ ਨੂੰ ਛੋਹਿਆ ਹੈ, ਉਨ੍ਹਾਂ ਨੇ ਮੈਂ ਨੂੰ ਇਕ ਪਾਸੇ ਸੁੱਟ ਦਿੱਤਾ। ਗੁਰੂ ਅੰਗਦ ਦੇਵ ਜੀ ਮਹਾਰਾਜ, ਇਹ ਜੋ ਕੁਛ ਕਹਿ ਰਹੇ ਨੇ, ਦਰਅਸਲ ਦੇਖਿਆ ਜਾਏ ਤਾਂ ਉਨ੍ਹਾਂ ਦੀਆਂ ਆਪਣੀ ਜ਼ਿੰਦਗੀ ਦੀਆਂ ਘਟਨਾਵਾਂ ਹਨ। ਕਰਤਾਰ

ਪੁਰ ਦੀ ਗੱਲ ਹੈ, ਬਹੁਤ ਸਾਰਾ ਇਕੱਠ ਉਸ ਦਿਨ ਸੀ, ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਰਸ਼ਨਾਂ ਨੂੰ ਚਾਰੇ ਪਾਸਿਆਂ ਤੋਂ ਸੰਗਤਾਂ ਅਪੜੀਆਂ। ਅੰਦਾਜ਼ੇ ਤੋਂ ਵੱਧ ਸੰਗਤ ਵੇਖ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਵੱਡੇ ਸਾਹਿਬਜ਼ਾਦੇ, ਬਾਬਾ ਸ੍ਰੀ ਚੰਦ ਜੀ ਨੂੰ ਆਪਣੇ ਕੋਲ ਬੁਲਾਇਆ, ਆਖਿਆ ਬੇਟਾ ਸੰਗਤ ਬਹੁਤ ਆਈ ਹੈ। ਹਾਂ ਗੁਰਦੇਵ ਪਿਤਾ ਬਹੁਤ ਆਈ ਹੈ। ਸਾਡਾ ਮਨ ਇਸ ਸੰਗਤ ਤੇ ਬਹੁਤ ਖੁਸ਼ ਹੈ। ਮਹਾਰਾਜ ਖੁਸ਼ੀ ਦੀ ਗੱਲ ਹੈ ਕਿ ਸੰਗਤਾਂ ਨੂੰ ਵੇਖ ਕੇ ਆਪ ਨੂੰ ਖੁਸ਼ੀ ਹੋ ਰਹੀ ਹੈ। ਸ੍ਰੀ ਚੰਦ ਫਿਰ ਜਿਸ ਤੇ ਖੁਸ਼ੀ ਹੋਵੇ, ਉਸ ਨੂੰ ਕੁਛ ਦੇਣ ਨੂੰ ਜੀ ਕਰਦਾ ਹੈ। ਹਾਂ ਮਹਾਰਾਜ, ਐਸਾ ਸਿਧਾਂਤ ਹੈ। ਸਾਰੀ ਸੰਗਤ ਨੂੰ ਮਠਿਆਈ ਛਕਾਉਣੀ ਹੈ, ਮਠਿਆਈ ਦਾ ਲੰਗਰ, ਮਿਸ਼ਟਾਨ ਪ੍ਰਸ਼ਾਦ। ਸ੍ਰੀ ਚੰਦ ਕਹਿਣ ਲਗੇ, ਮਹਾਰਾਜ, ਲੰਗਰ ਤੇ ਜੋ ਕੁਛ ਬਣਿਆ ਹੈ ਓਹੀ ਛਕਾਉਣਾ ਪਵੇਗਾ ਔਰ ਇਤਨੀ ਸਾਰੀ ਸੰਗਤ, ਇਤਨੀ ਮਠਿਆਈ ਕਿੱਥੋਂ ਆਵੇ ਅਚਨਚੇਤ, ਬਣਾਉਂਦਿਆਂ ਵੀ ਵਕਤ ਲੱਗੇਗਾ? ਮਹਾਰਾਜ ਇਹ ਤੇ ਮੁਸ਼ਕਿਲ ਹੈ? ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿਣ ਲੱਗੇ, ਸ੍ਰੀ ਚੰਦ ਸਾਹਮਣੇ ਜੰਡ ਦਾ ਜੋ ਦਰਖ਼ਤ ਹੈ ,ਇਸ ਦੇ ਉੱਪਰ ਚੜ੍ਹ ਜਾਹ, ਇਸ ਨੂੰ ਜ਼ੋਰ ਨਾਲ ਹਿਲਾ, ਮਠਿਆਈਆਂ ਟਪਕਣਗੀਆਂ। ਥੱਲੇ ਤੂੰ ਚਾਦਰਾਂ ਵਿਛਾ ਦੇਈਂ, ਫਿਰ ਓਹੀ ਮਠਿਆਈ ਆਪਾਂ ਸੰਗਤ ਵਿਚ ਵੰਡਾਂਗੇ। ਸ੍ਰੀ ਚੰਦ ਕਹਿਣ ਲੱਗਾ ਗੁਰਦੇਵ ਆਪ ਦੀ ਉਮਰ ਵਡੇਰੀ ਹੋ ਗਈ ਹੈ, ਅਣਹੋਣੀਆਂ ਗੱਲਾਂ ਕਰਨ ਲੱਗ ਪਏ ਹੋ। ਦਰਖ਼ਤਾਂ ਤੋਂ ਮਠਿਆਈ? ਔਰ ਦਰਖ਼ਤ ਵੀ ਜੰਡ ਦਾ, ਜਿਸਨੂੰ ਕੋਈ ਚੰਗਾ ਫਲ ਵੀ ਨਹੀਂ ਲਗਦਾ, ਆਪ ਕਹਿੰਦੇ ਹੋ ਮਠਿਆਈ, ਇਕ ਪਾਸੇ ਹੋ ਗਿਆ ਸ੍ਰੀ ਚੰਦ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਆਪਣੇ ਦੂਸਰੇ ਸਾਹਿਬਜ਼ਾਦੇ ਲਖਮੀ ਦਾਸ ਨੂੰ ਬੁਲਾਇਆ, ਬੇਟੇ ਤੂੰ ਇਸ ਦਰਖ਼ਤ ਤੇ ਚੜ੍ਹ ਜਾਹ ਔਰ ਹਿਲਾ, ਝੂਮ, ਮਠਿਆਈਆਂ ਸੰਗਤ ਵਿਚ ਵੰਡਣੀਆਂ ਨੇ। ਹੱਥ ਜੋੜ ਕੇ ਲਖਮੀ ਦਾਸ ਵੀ ਕਹਿਣ ਲੱਗੇ, ਗੁਰਦੇਵ ਪਿਤਾ ਦਰਖ਼ਤਾਂ ਤੋਂ ਮਠਿਆਈ ਔਰ ਦਰਖ਼ਤ ਵੀ ਜੰਡ ਦਾ, ਜਿਸਨੂੰ ਕੋਈ ਮਾੜਾ ਮੋਟਾ ਚੱਜ ਦਾ ਫਲ ਵੀ ਨਹੀਂ ਲਗਦਾ, ਵੱਡੇ ਭਰਾਤਾ ਠੀਕ ਕਹਿੰਦੇ ਨੇ, ਆਪ ਦੀ ਉਮਰ ਵਡੇਰੀ ਹੋ ਗਈ ਹੈ, ਅਣਹੋਣੀਆਂ ਗੱਲਾਂ ਕਰਨ ਲੱਗ ਪਏ ਹੋ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਸੇਵਾ ਦੀ ਮੂਰਤੀ, ਨਿਮਰਤਾ ਦੀ ਮੂਰਤੀ, ਭਾਈ ਲਹਿਣੇ ਨੂੰ ਜੋ ਸੰਗਤ ਵਿਚ ਸਭ ਤੋਂ ਅਖ਼ੀਰ ਵਿਚ ਬੈਠਾ ਸੀ, ਆਵਾਜ਼ ਮਾਰੀ, ਇਸ਼ਾਰਾ ਕੀਤਾ, ਭੱਜਿਆ ਹੋਇਆ ਆਇਆ, ਕਦਮਾਂ ਤੇ ਮੱਥਾ ਟੇਕਿਆ, ਹੁਕਮ। ਬਹੁਤ ਸੰਗਤ ਆਈ ਹੈ ਲਹਿਣਾ ਜੀ, ਇਸ ਦਰਖ਼ਤ ਤੇ ਚੜ੍ਹ ਜਾਉ, ਇਸ ਨੂੰ ਜ਼ੋਰ ਨਾਲ ਹਿਲਾਉ, ਝੂਮੋ। ਆਪਾਂ ਮਠਿਆਈਆਂ ਵੰਡਣੀਆਂ ਨੇ ਸੰਗਤਾਂ ਵਿਚ। ਹੁਕਮ ਮੰਨ ਕੇ ਜਦ ਦਰਖ਼ਤ ਤੇ ਚੜ੍ਹਨ ਲੱਗੇ, ਸ੍ਰੀ ਚੰਦ ਨੇ ਰੋਕਿਆ, ਆਖਿਆ ਲਹਿਣਾ ਜੀ ਦਰਖ਼ਤਾਂ ਤੋਂ ਮਠਿਆਈ? ਅਣਹੋਣੀ ਗੱਲ ਹੈ, ਜਗਤ ਕੀ ਆਖੇਗਾ? ਪਰ ਲਹਿਣਾ ਜੀ ਚੜ੍ਹਦੇ ਗਏ, ਸ੍ਰੀ ਚੰਦ ਰੋਕਦੇ ਨੇ, ਦਰਖ਼ਤਾਂ ਤੋਂ ਮਠਿਆਈ ਨਹੀਂ ਟਪਕਦੀ। ਲਹਿਣਾ ਜੀ ਕਹਿੰਦੇ ਨੇ, ਮਠਿਆਈ ਟਪਕੇ ਭਾਵੇਂ ਨਾ ਟਪਕੇ, ਇਸ ਨਾਲ ਸਾਡਾ ਕੋਈ ਮਤਲਬ ਨਹੀਂ, ਅਸੀਂ ਤੇ ਗੁਰਦੇਵ ਦਾ ਹੁਕਮ ਮੰਨਣਾ ਹੈ, ਬਸ ਹੁਕਮ ਮੰਨ ਕੇ ਖੁਸ਼ੀ ਲੈਣੀ ਹੈ, ਬਚਨ ਮੰਨ ਕੇ ਖੁਸ਼ੀ ਲੈਣੀ ਹੈ। ਗੁਰੂ ਅੰਗਦ ਦੇਵ ਜੀ ਮਹਾਰਾਜ ਵਾਕਿਈ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਖੁਸ਼ੀ ਲੈ ਸਕੇ। ਗੁਰੂ ਨਾਨਕ ਦੇਵ ਜੀ ਦੀ ਪ੍ਰਸਨੰਤਾ ਦੇ ਪਾਤਰ ਬਣ ਸਕੇ। ਪਰ ਇਹ ਉਨ੍ਹਾਂ ਦਾ ਸਲੋਕ, ਉਨ੍ਹਾਂ ਦੇ ਕਿਰਦਾਰ ਨੂੰ ਹੀ ਸਾਹਮਣੇ ਉਜਾਗਰ ਕਰਦਾ ਹੈ। ਕਿ **ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥** ਚਾਕਰ ਇਕ ਤੇ ਚਾਕਰੀ ਕਰੇ, ਸੇਵਾ ਕਰੇ, ਤੇ ਸੇਵਾ ਕਰਨ ਦੇ ਨਾਲ ਨਾਲ ਸੇਵਾ ਦਾ ਹੀ ਅਹੰਕਾਰ ਕਰੇ, ਗਰਬ ਪ੍ਰਗਟ ਕਰੇ ਅਤੇ ਸਿਰਫ ਸੇਵਾ ਦਾ ਹੀ ਅਹੰਕਾਰ ਨਹੀਂ, **ਗਲਾ ਕਰੇ ਘਣੇਰੀਆ**, ਜ਼ਰੂਰਤ ਤੋਂ ਜ਼ਿਆਦਾ ਬੋਲ ਬੋਲੇ। ਜਿਨ੍ਹਾਂ ਬੋਲਾਂ ਦੀ ਲੋੜ ਹੀ ਨਹੀਂ, ਉਹ ਬੋਲੇ ਔਰ ਬੋਲਾਂ ਵਿਚ ਅਹੰਕਾਰ ਪ੍ਰਗਟ ਕਰੇ। **ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥** ਇਹ ਮਾਲਿਕ ਦੀ ਖੁਸ਼ੀ ਨਹੀਂ ਲੈ ਸਕੇਗਾ, ਮਾਲਿਕ ਦੀ ਪ੍ਰਸਨੰਤਾ ਨਹੀਂ ਲੈ ਸਕੇਗਾ। ਪਰ ਕਿਸ ਤਰ੍ਹਾਂ ਲਵੇ?

**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥**

ਆਪਣੇ ਆਪ ਨੂੰ ਗੁਆ ਕੇ, ਆਪਣੇ ਅਹੰਕਾਰ ਨੂੰ ਗੁਆ ਕੇ ਸੇਵਾ ਵਿਚ ਲੀਨ ਹੋਵੇ ਤਾਂ ਕਿਤੇ ਜਾ ਕੇ ਅਧਿਆਤਮਿਕ ਮਾਣ ਪ੍ਰਾਪਤ ਕਰੇਗਾ। ਮਾਲਿਕ ਦੀ ਪ੍ਰਸਨੰਤਾ ਲੈ ਸਕੇਗਾ।

**ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥**

ਜਿਸ ਦੀ ਸੇਵਾ ਵਿਚ ਇਹ ਲਗਿਆ ਹੋਇਆ ਹੈ, ਬਸ ਉਸ ਦੀ ਸੇਵਾ ਵਿਚ ਹੀ ਲੱਗ ਜਾਏ, ਪਰਵਾਨ ਹੋ ਜਾਏਗਾ, ਕਬੂਲ ਹੋ ਜਾਏਗਾ, ਓਹੀ ਪਰਵਾਨ ਹੈ ਜੋ ਜਿਸ ਦੀ ਸੇਵਾ ਵਿਚ ਲਗੇ। ਬਸ ਇਕ ਲੀਨ ਅਵਸਥਾ ਬਣਾ ਕੇ ਸੇਵਾ ਕਰੇ। ਦੂਜਾ ਸਲੋਕ ਪਹਿਲੇ ਪਾਤਸ਼ਾਹ ਦਾ ਹੈ:-

**ਮਹਲਾ ੧॥**

**ਜੋ ਜੀਇ ਹੋਇ ਸੋ ਉਗਵੈ ਮੁਹ ਕਾ ਕਹਿਆ ਵਾਉ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥੨॥**

ਬੜੇ ਕੀਮਤੀ ਉਦਾਹਰਣ ਗੁਰੂ ਮਹਾਰਾਜ ਜੀ ਨੇ ਦਿੱਤੇ ਨੇ। ਦੋਸਤੀ ਦੀ ਰੂਪ ਰੇਖਾ ਬਿਆਨ ਕਰਨ ਤੋਂ ਪਹਿਲੇ ਆਪ ਕਹਿੰਦੇ ਨੇ ਮਨੁੱਖ ਦੇ ਅੰਤਸਕਰਣ ਵਿਚ ਜੋ ਕੁਛ ਹੁੰਦਾ ਹੈ, ਜ਼ਬਾਨ ਓਹੀ ਕੁਛ ਪ੍ਰਗਟ ਕਰਦੀ ਹੈ। ਇਹ ਨਹੀਂ ਕਿ ਜ਼ਬਾਨ ਨੇ ਜੋ ਕੁਛ ਕਹਿ ਦਿੱਤਾ, ਮਨੁੱਖ ਇਹ ਆਖੇ ਨਹੀਂ ਇਹ ਮੇਰੇ ਅੰਦਰ ਨਹੀਂ ਸੀ, ਮੈਂ ਐਵੇਂ ਹੀ ਕਢ ਦਿੱਤਾ। ਨਹੀਂ, ਐਵੇਂ ਤੇ ਨਿਕਲ ਹੀ ਨਹੀਂ ਸਕਦਾ, ਜ਼ਬਾਨ ਜੋ ਬਿਆਨ ਕਰਦੀ ਹੈ, ਇਹ ਬੈਖਰੀ ਹੈ। ਇਸ ਤੋਂ ਪਹਿਲੇ ਇਹ ਬੋਲ ਕੰਠ ਵਿਚ ਹੁੰਦੇ ਹਨ, ਇਸ ਨੂੰ ਮਧਮਾ ਕਹਿੰਦੇ ਨੇ। ਇਸ ਤੋਂ ਪਹਿਲੇ ਇਹ ਬੋਲ ਹਿਰਦੇ ਵਿਚ ਹੁੰਦੇ ਨੇ, ਇਸ ਨੂੰ ਪਸੰਤੀ ਕਹਿੰਦੇ ਨੇ। ਇਸ ਤੋਂ ਪਹਿਲੇ ਇਹ ਬੋਲ ਨਾਭੀ ਵਿਚ ਹੁੰਦੇ ਹਨ ਇਸ ਨੂੰ ਪਰਾ ਕਹਿੰਦੇ ਹਨ। ਪਰਾ, ਪਸੰਤੀ, ਮਧਮਾ ਅਤੇ ਬੈਖਰੀ। ਜ਼ਬਾਨ ਵਿਚੋਂ ਬੋਲ ਪ੍ਰਗਟ ਹੋ ਗਏ ਅਤੇ ਹੁਣ ਬੰਦਾ ਆਖੇ, ਇਹ ਮੇਰੇ ਅੰਦਰ ਨਹੀਂ ਸਨ, ਮੈਂ ਐਵੇਂ ਕਹਿ ਦਿੱਤੇ ਹਨ, ਇਸ ਲਈ ਮਿੱਤਰਾ ਤੂੰ ਬੁਰਾ ਨਾ ਮਨਾਈਂ। ਪਰ ਅੰਦਰ ਨਹੀਂ ਜ਼ਬਾਨ ਬਿਆਨ ਹੀ ਨਹੀਂ ਕਰ ਸਕਦੀ, ਪ੍ਰਗਟ ਹੀ ਨਹੀਂ ਹੋ ਸਕਦੇ। ਸਾਹਿਬ ਗੁਰੂ ਅੰਗਦ ਦੇਵ ਜੀ ਇਹ ਜਾਣਕਾਰੀ ਦੇ ਰਹੇ ਹਨ ਕਿ ਜਿਸ ਵਕਤ ਜਿਹੜੇ ਬੋਲ ਜ਼ਬਾਨ ਵਿਚੋਂ ਨਿਕਲੇ ਹਨ, ਕਮ ਸੇ ਕਮ ਉਹ ਬੋਲ ਤੇ ਅੰਦਰ ਸਨ, ਵਰਨਾ ਨਿਕਲ ਹੀ ਨਹੀਂ ਸਕਦੇ, ਟੈਂਕੀ ਵਿਚ ਪਾਣੀ ਨਹੀਂ ਤਾਂ ਟੂਟੀ ਰਾਹੀਂ ਨਹੀਂ ਨਿਕਲੇਗਾ। ਟੈਂਕੀ ਜੋ ਹੈ ਉਹ ਤੇ ਨਾਭੀ ਹੈ ਔਰ ਇਹ ਟੂਟੀ ਜ਼ਬਾਨ ਹੈ, ਇਸ ਨੂੰ ਖੋਲ੍ਹਾਂਗੇ ਤਾਂ ਅੰਦਰ ਦਾ ਪਾਣੀ ਹੀ ਬਾਹਰ ਆਵੇਗਾ, ਅੰਦਰ ਗੰਦ ਹੈ ਤਾਂ ਬੋਲ ਗੰਦੇ ਨਿਕਲਣਗੇ, ਅੰਦਰ ਸੁਗੰਧਤਾ ਹੈ ਤੇ ਬੋਲ ਪਾਵਨ ਨਿਕਲਣਗੇ, ਪਵਿੱਤਰ ਨਿਕਲਣਗੇ। ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਫ਼ਰਮਾਨ:-

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥**

ਜੋ ਕੁਛ ਮਨੁੱਖ ਦੇ ਜੀ ਵਿਚ ਹੁੰਦਾ ਹੈ, ਓਹੀ ਮੂੰਹ ਵਿਚੋਂ ਨਿਕਲਦਾ ਹੈ, ਓਹੀ ਹਵਾ ਦੀ ਤਰ੍ਹਾਂ ਬੋਲ ਨਿਕਲਦੇ ਹਨ।

**ਬੀਜੇ ਬਿਖੁ ਮੰਗੈ ਅੰਮ੍ਰਿਤ ਵੇਖਹੁ ਏਹੁ ਨਿਆਉ॥੨॥**

ਗੁਰੂ ਸਾਹਿਬ ਕਹਿੰਦੇ ਨੇ, ਇਨਸਾਫ ਦੀ ਗੱਲ ਦੇਖੋ, ਬੀਜਦਾ ਜ਼ਹਰ ਹੈ, ਮੰਗਦਾ ਅੰਮ੍ਰਿਤ ਹੈ। ਬੋਲਦਾ ਕੌੜਾ ਹੈ ਚਾਹੁੰਦਾ ਦੋਸਤੀ ਹੈ, ਮਿੱਤਰਤਾ ਹੈ। ਬੋਲਦਾ ਰੁੱਖਾ ਹੈ, ਚਾਹੁੰਦਾ ਹੈ ਮੇਰੀ ਦੋਸਤੀ ਹੋਵੇ। ਕੌੜਾ ਬੋਲਣ ਵਾਲੇ ਮਨੁੱਖ ਦੀ ਜਗਤ ਵਿਚ ਕਿਧਰੇ ਵੀ ਦੋਸਤੀ ਨਹੀਂ ਹੁੰਦੀ, ਹਾਂ ਦੁਸ਼ਮਨੀ ਤੇ ਵੱਧ ਸਕਦੀ ਹੈ, ਦੋਸਤੀ ਨਹੀਂ, ਮਿੱਤਰਤਾ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਨੇ, **ਵੇਖਹੁ ਏਹੁ ਨਿਆਉ॥** ਬੀਜਦਾ ਜ਼ਹਰ ਹੈ, ਮੰਗਦਾ ਅੰਮ੍ਰਿਤ ਹੈ। ਨੀਅਤ ਭੈੜੀ ਹੈ ਔਰ ਫਲ ਚੰਗੇ ਮੰਗਦਾ ਹੈ। ਮਹਾਰਾਜ ਕਹਿੰਦੇ ਨੇ, ਇਸ ਤਰ੍ਹਾਂ ਦਾ ਜੋ ਇਆਣਾ ਮਨੁੱਖ ਹੈ ਅਤੇ ਦੂਸਰੇ ਤਲ ਤੇ ਕੋਈ ਸਿਆਣਾ ਹੋਵੇ,

ਦੋਸਤੀ ਨਹੀਂ ਨਿਭੇਗੀ। ਇਸ ਤਰ੍ਹਾਂ ਦਾ ਜੋ ਇਆਣਾ ਮਨੁੱਖ ਹੈ, ਨਾਦਾਨ ਮਨੁੱਖ ਹੈ, ਉਸ ਦੇ ਨਾਲ ਕਿਸ ਤਰ੍ਹਾਂ ਦੋਸਤੀ ਨਿਭੇਗੀ ਜਿਸ ਦੀ ਨੀਅਤ ਠੀਕ ਨਹੀਂ, ਜਿਸ ਦੇ ਅੰਦਰ ਬੋਲ ਕੌੜੇ ਹਨ।

**ਮਹਲਾ ੨॥ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥**

ਕਹਿੰਦੇ ਨੇ ਦੋਸਤੀ ਤੇ ਮਿਤੱਰਤਾ ਬਰਾਬਰ ਦੇ ਤਲ ਤੇ ਹੀ ਚਾਹੀਦੀ ਹੈ। ਅਗਰ ਤਲ ਬਰਾਬਰੀ ਦਾ ਨਹੀਂ ਤਾਂ ਅਕਸਰ ਵੇਖਣ ਵਿਚ ਆਇਆ ਹੈ, ਉਹ ਦੋਸਤੀ ਵੀ ਸਫਲ ਨਹੀਂ ਹੁੰਦੀ ਔਰ ਉਹ ਦੁਸ਼ਮਨੀ ਵੀ ਕਿਸੇ ਹੱਦ ਤਕ ਬੇਮਜ਼ਾ ਹੁੰਦੀ ਹੈ। ਇਕ ਕਮਜ਼ੋਰ ਤੇ ਤਾਕਤਵਰ ਦੀ ਦੁਸ਼ਮਨੀ ਬੇ ਮੈਅਨੀ ਹੈ। ਇਕ ਮੂਰਖ ਤੇ ਸਿਆਣੇ ਦੀ ਦੁਸ਼ਮਨੀ ਦਰਅਸਲ ਇਹ ਐਸੀ ਹੈ, ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਜੈਸੇ ਕੇ ਪਾਣੀ ਦੀ ਲਕੀਰ ਹੋਵੇ, ਠਹਿਰਦੀ ਥੋੜੀ ਹੈ। ਇਸ ਵਿਚ ਇਹ ਨਹੀਂ ਕਹਿ ਰਹੇ ਕਿ ਛੋਟੇ ਤੇ ਵੱਡੇ ਦਾ ਸੰਬੰਧ ਨਾ ਹੋਵੇ, ਜਾਂ ਵੱਡੇ ਦਾ ਛੋਟੇ ਨਾਲ ਪਿਆਰ ਨਾ ਹੋਵੇ। ਮਹਾਰਾਜ ਕਹਿੰਦੇ ਨੇ, ਮਿਤੱਰਤਾ, ਜਿਸ ਨੂੰ ਕਹਿੰਦੇ ਨੇ ਦੋਸਤੀ, ਉਹ ਤੇ ਬਰਾਬਰੀ ਦੇ ਤਲ ਤੇ ਹੀ ਹੁੰਦੀ ਹੈ, ਕਮ ਅਜ਼ ਕਮ ਬਰਾਬਰੀ ਚਾਹੀਦੀ ਹੈ। ਅਸੀਂ ਦੇਖਦੇ ਹਾਂ, ਕਿਧਰੇ ਵੱਡੇ ਪੁਰਸ਼ਾਂ ਵਿਚ ਧਨ ਦੀ ਤੇ ਬਰਾਬਰੀ ਨਹੀਂ ਪਰ ਗੁਣਾਂ ਦੀ ਬਰਾਬਰੀ ਹੈ, ਦੋਸਤੀ ਹੋ ਸਕਦੀ ਹੈ। ਦੋ ਪੁਰਸ਼ਾਂ ਵਿਚ ਜ਼ਾਤ ਪਾਤ ਦੀ ਤੇ ਬਰਾਬਰੀ ਨਹੀਂ, ਪਰ ਕਲਾ ਤੇ ਗਿਆਨ ਦੀ ਬਰਾਬਰੀ ਹੋ ਸਕਦੀ ਹੈ, ਸਿਆਣਪ ਦੀ ਬਰਾਬਰੀ ਹੋ ਸਕਦੀ ਹੈ, ਕਿਉਂਕਿ ਵਰਗ ਸਿਰਫ ਧਨ ਦਾ ਨਹੀਂ, ਵਰਗ ਸਿਰਫ ਸੁਹੱਪਣ ਦਾ ਨਹੀਂ, ਤੇ ਵਰਗ ਸਿਰਫ ਸਿਆਣਪ ਦਾ ਹੀ ਨਹੀਂ, ਵਰਗ ਸਿਰਫ ਕਲਾ ਦਾ ਹੀ ਨਹੀਂ, ਅਨੇਕਾਂ ਵਰਗ ਹਨ। ਕਿਸੇ ਵੀ ਤਲ ਤੇ ਦੋ ਵਰਗ ਆਪਸ ਵਿਚ ਮੇਲ ਖਾਣ ਤੇ ਫਿਰ ਦੋਸਤੀ ਹੋ ਸਕਦੀ ਹੈ। ਪਰ ਕੋਈ ਵਰਗ ਮੇਲ ਨਹੀਂ ਖਾਂਦਾ। ਅਸੀਂ ਦੇਖਦੇ ਹਾਂ ਸ੍ਰੀ ਕ੍ਰਿਸ਼ਨ ਤੇ ਸੁਦਾਮੇ ਦੀ ਦੋਸਤੀ। ਇਹ ਠੀਕ ਹੈ ਕਿ ਧਨ ਕਰਕੇ ਸੁਦਾਮੇ ਅਤੇ ਕ੍ਰਿਸ਼ਨ ਜੀ ਦਾ ਕੋਈ ਮੇਲ ਨਹੀਂ। ਸ੍ਰੀ ਕ੍ਰਿਸ਼ਨ ਰਾਜਾ ਨੇ ਅਤੇ ਸੁਦਾਮੇ ਕੋਲ ਕੁਛ ਵੀ ਨਹੀਂ। ਰਹਿਣ ਵਾਸਤੇ ਚੰਗੀ ਕੁਟੀਆ ਵੀ ਨਹੀਂ ਹੈ। ਉਹ ਕੰਚਨ ਦੇ ਮਹਲ, ਮੋਤੀਆਂ ਦੇ ਅੰਬਾਰ ਵਿਚ ਰਹਿ ਰਿਹਾ ਹੈ, ਸੁਦਾਮੇ ਕੋਲ ਦੋ ਵਕਤ ਦੀ ਰੋਟੀ ਵੀ ਨਹੀਂ। ਲੇਕਿਨ ਇਤਿਹਾਸ ਸਾਖਸ਼ੀ ਹੈ, ਦੋਸਤੀ ਬੜੀ ਗੂੜ੍ਹੀ ਹੈ ਅਤੇ ਜਗਤ ਦੇ ਤਮਾਮ ਰਹਬਰੀ ਪੁਰਸ਼ ਕਹਿੰਦੇ ਨੇ, ਮਿੱਤਰਤਾ ਓਥੇ ਗੂੜ੍ਹੀ ਹੁੰਦੀ ਹੈ, ਜਿੱਥੇ ਬਰਾਬਰੀ ਦਾ ਤਲ ਹੋਵੇ, ਇਨ੍ਹਾਂ ਦੀ ਦੋਸਤੀ ਵਿਚ ਕੁਛ ਨਾ ਕੁਛ ਬਰਾਬਰੀ ਦਾ ਤਲ ਹੈ। ਉਹ ਕੀ ਹੈ? ਗਿਆਨ ਦਾ ਤਲ ਦੋਹਾਂ ਦਾ ਬਰਾਬਰ ਹੈ। ਜੋ ਸ੍ਰੀ ਕ੍ਰਿਸ਼ਨ ਕੋਲ ਗਿਆਨ ਹੈ, ਉਹ ਸੁਦਾਮੇ ਕੋਲ ਵੀ ਹੈ। ਜਿਹੜੇ ਦੈਵੀ ਗੁਣ ਸ੍ਰੀ ਕ੍ਰਿਸ਼ਨ ਜੀ ਕੋਲ ਨੇ, ਉਹ ਸੁਦਾਮੇ ਕੋਲ ਵੀ ਹਨ। ਜਿਹੜੀ ਲੰਬੀ ਸੂਝ ਸਮਝ ਸ੍ਰੀ ਕ੍ਰਿਸ਼ਨ ਜੀ ਕੋਲ ਹੈ, ਉਹ ਲੰਬੀ ਸੂਝ ਸਮਝ ਸੁਦਾਮੇ ਕੋਲ ਵੀ ਹੈ। ਜੋ ਅਣਖ ਤੇ ਸੂਰਬੀਰਤਾ ਸ੍ਰੀ ਕ੍ਰਿਸ਼ਨ ਜੀ ਕੋਲ ਵੀ ਹੈ, ਉਹ ਅਣਖ ਸੁਦਾਮੇ ਕੋਲ ਵੀ ਹੈ। ਗਿਆ ਜ਼ਰੂਰ ਹੈ, ਮੁਫ਼ਲਿਸ ਜ਼ਰੂਰ ਸੀ, ਪਰ ਉਸ ਨੇ ਜ਼ਬਾਨ ਤੋਂ ਮੰਗਿਆ ਨਹੀਂ,ਇਹ ਅਣਖ ਹੈ ਔਰ ਜਿੱਥੇ ਇਸ ਤਰ੍ਹਾਂ ਦੀ ਅਣਖ ਦੀ ਬਰਾਬਰੀ ਹੋਵੇ, ਸੂਰਬੀਰਤਾ ਦੀ ਬਰਾਬਰੀ ਹੋਵੇ, ਇਤਨੀ ਬਰਾਬਰੀ ਸੀ, ਕੀ ਹੋਇਆ ਜੇ ਧਨ ਦੀ ਬਰਾਬਰੀ ਨਹੀਂ, ਕੀ ਹੋਇਆ ਜੇ ਰਾਜਪਾਟ ਦੀ ਬਰਾਬਰੀ ਨਹੀਂ, ਦੋਸਤੀ ਓਥੇ ਹੀ ਗੂੜ੍ਹੀ ਹੋਵੇਗੀ ਜਿੱਥੇ ਕੁਛ ਨਾ ਕੁਛ ਬਰਾਬਰ ਹੈ। ਇਕ ਬੱਚੇ ਅਤੇ ਬੁੱਢੇ ਦੀ ਵੀ ਦੋਸਤੀ ਹੋ ਸਕਦੀ ਹੈ, ਅਗਰ ਅੰਦਰੂਨੀ ਗਿਆਨ ਦੀ ਬਰਾਬਰੀ ਹੋ ਜਾਏ, ਸਿਆਣਪ ਦੀ ਬਰਾਬਰੀ ਹੋ ਜਾਏ। ਔਰ ਐਸਾ ਵੀ ਹੋ ਸਕਦਾ ਹੈ ਕਿ ਦੋ ਬੁੱਢਿਆਂ ਵਿਚ ਵੀ ਦੋਸਤੀ ਨਾ ਹੋਵੇ, ਇਕ ਬੁੱਢਾ ਬਹੁਤ ਸਿਆਣਾ ਹੈ, ਬਹੁਤ ਆਲਿਮ ਹੈ ਅਤੇ ਇਕ ਵੱਡਾ ਮੂੜ੍ਹ ਹੈ, ਨਹੀਂ ਹੋਵੇਗੀ, ਮੁਸ਼ਕਿਲ ਹੈ। ਹੂਬਹੂ ਇਹੀ ਗੱਲ ਗੁਰੂ ਅੰਗਦ ਦੇਵ ਜੀ ਮਹਾਰਾਜ ਫ਼ਰਮਾਨ ਪਏ ਕਰਦੇ ਨੇ ਕਿ ਮਿੱਤਰਤਾ ਲਈ ਕੁਛ ਨਾ ਕੁਛ ਬਰਾਬਰੀ ਦਾ ਪਦ ਚਾਹੀਦਾ ਹੈ।

**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥**

ਮਹਾਰਾਜ ਕਹਿੰਦੇ ਨੇ, ਨਿਰਣਾ ਕਰਕੇ ਵੇਖ ਲਵੋ ਕਿ ਇਆਣੇ ਨਾਲ ਵੱਡੇ ਦੀ ਦੋਸਤੀ ਨਿਭੇਗੀ, ਨਹੀਂ। ਇਕ ਅੱਸੀ ਸਾਲ ਦਾ ਬੁੱਢਾ ਹੈ, ਇਕ ਪੰਜ ਸਾਲ ਦਾ ਬੱਚਾ ਹੈ, ਦੋਸਤੀ ਨਹੀਂ ਹੋ ਸਕਦੀ, ਸੰਬੰਧ ਹੋ ਸਕਦਾ ਹੈ। ਪੋਤਰੇ ਤੇ ਦਾਦੇ ਦੀ

ਦੋਸਤੀ ਨਹੀਂ ਹੋ ਸਕਦੀ, ਮਿੱਤਰਤਾ ਨਹੀਂ ਹੋ ਸਕਦੀ। ਮਿੱਤਰਤਾ ਤੋਂ ਮੁਰਾਦ ਹੈ ਇਕਮਿਕ ਹੋ ਜਾਣਾ। ਉਸ ਪੰਜ ਸਾਲ ਦੇ ਬੱਚੇ ਦਾ ਅਤੇ ਅੱਸੀ ਸਾਲ ਦੇ ਬੁੱਢੇ ਦਾ ਕੋਈ ਵਰਗ ਮੇਲ ਨਹੀਂ ਖਾਂਦਾ, ਕਿਸੇ ਤਰ੍ਹਾਂ ਦਾ ਵੀ ਮੇਲ ਨਹੀਂ ਜੁੜਦਾ, ਨਾ ਗੁਣਾਂ ਦਾ, ਨਾ ਕਲਾ ਦਾ, ਨਾ ਸਿਆਣਪ ਦਾ, ਨਾ ਬੋਲਾਂ ਦਾ, ਨਾ ਸੋਚਣੀ ਦਾ, ਕੁਛ ਵੀ ਤੇ ਤਾਲ ਮੇਲ ਨਹੀਂ ਬੈਠਦਾ। ਮੂਲ ਗੱਲ ਤੇ ਸੋਚਣੀ ਦੀ ਹੈ। ਗੁਰੂ ਮਹਾਰਾਜ ਕਹਿੰਦੇ ਨੇ, ਜੈਸੇ ਕਿ ਇਕ ਬਿਰਧ ਤੇ ਇਕ ਇਆਣਾ, ਨਾਦਾਨ ਬੱਚਾ, ਦੋਸਤੀ ਨਹੀਂ ਹੋ ਸਕਦੀ। ਇਸੇ ਤਰ੍ਹਾਂ ਮੂਰਖ ਤੇ ਸਿਆਣਾ, ਇਹ ਵੀ ਇਸ ਤਰ੍ਹਾਂ ਹਨ, ਜੈਸੇ ਇਕ ਬਜ਼ੁਰਗ ਹੈ, ਇਕ ਨਾਦਾਨ ਹੈ। ਇੱਥੇ ਉਮਰ ਕਰਕੇ ਇਆਣਾ ਤੇ ਵਡਪੁਣਾ ਨਹੀਂ ਲੈਣਾ। ਅਸਲ ਵਿਚ ਉਹ ਬਜ਼ੁਰਗ ਹੈ, ਵੱਡਾ ਹੈ, ਮਹਾਨ ਹੈ, ਜਿਸ ਦੀ ਅਕਲ ਮਹਾਨ ਹੈ। ਓਹੀ ਇਆਣਾ ਹੈ, ਨਾਦਾਨ ਹੈ, ਜੋ ਸਰੀਰ ਤੋਂ ਤੇ ਕੰਮ ਲੈਂਦਾ ਹੈ ਪਰ ਅਕਲ ਤੋਂ ਨਹੀਂ ਲੈਂਦਾ, ਵਿਚਾਰ ਤੋਂ ਨਹੀਂ ਲੈਂਦਾ, ਜਿਸਦੇ ਬੋਲਾਂ ਨਾਲ ਅਕਲ ਨਹੀਂ ਬਲਕਿ ਇਆਣਾ ਪਣ ਹੈ॥ ਅੱਖ ਦੇ ਰਾਹੀਂ ਅਕਲ ਨਹੀਂ ਵੇਖ ਰਹੀ, ਇਆਣਾ ਹੈ। ਸਿਰਫ ਕੰਨ ਸੁਣ ਰਹੇ ਨੇ ਅਤੇ ਸਰੋਤ ਵਿਚ ਅਕਲ ਸਮਿਲੱਤ ਨਹੀਂ ਤਾਂ ਇਹ ਇਆਣਾ ਹੈ। ਸਿਰਫ ਜ਼ਬਾਨ ਬੋਲ ਰਹੀ ਹੈ, ਪਰ ਇਸ ਬੋਲਣ ਵਿਚ ਅਕਲ ਨਹੀਂ ਤਾਂ ਇਹ ਇਆਣੇ ਦੇ ਬੋਲ ਹਨ। ਅਸੀਂ ਜਿਤਨਾ ਵੇਖਦੇ ਹਾਂ, ਸਰੀਰਕ ਤਲ ਤੇ ਕਮ ਉਮਰ ਮਨੁੱਖ ਹੁੰਦਾ ਹੈ, ਮਾਸੂਮ ਬੱਚਾ ਹੈ, ਉਸ ਦੇ ਦੇਖਣ ਵਿਚ ਅਕਲ ਨਹੀਂ ਹੈ। ਅਗਰ ਅਕਲ ਹੋਵੇ ਤਾਂ ਅੱਗ ਵਿਚ ਹੱਥ ਪਾਉਣ ਦਾ ਮਤਲਬ ਹੀ ਨਹੀਂ। ਉਹਦੇ ਬੋਲਣ ਵਿਚ ਅਕਲ ਨਹੀਂ ਹੈ, ਉਹਦੇ ਸੋਚਣ ਵਿਚ ਅਕਲ ਨਹੀਂ ਹੈ, ਉਹਦੇ ਚਲਣ ਵਿਚ ਅਕਲ ਨਹੀਂ ਹੈ, ਉਹਦੇ ਕਰਨ ਵਿਚ ਅਕਲ ਨਹੀਂ ਹੈ। ਤੇ ਜਿਸ ਦੇ ਕਿਸੇ ਵੀ ਕਰਮ ਨਾਲ ਅਕਲ ਜੁੜੀ ਹੋਈ ਹੀ ਨਹੀਂ, ਤੇ ਜਿਸ ਦੇ ਸਾਰੇ ਕਰਮਾਂ ਨਾਲ ਅਕਲ ਜੁੜੀ ਹੋਈ ਹੋਵੇ, ਇਸ ਤਰ੍ਹਾਂ ਦੇ ਦੋ ਮਨੁੱਖਾਂ ਦੀ ਦੋਸਤੀ ਨਹੀਂ ਹੋਵੇਗੀ, ਮਿੱਤਰਤਾ ਨਹੀਂ ਹੋਵੇਗੀ। ਮਹਾਰਾਜ ਕਹਿੰਦੇ ਨੇ, **ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥** ਈਰਾਨ ਦੇ ਸੂਫ਼ੀ ਸੰਤ ਨੇ ਤੇ ਸਾਫ਼ ਕਹਿ ਦਿੱਤਾ:-

***ਬਜ਼ੁਰਗੀ ਬ-ਅਕਲ ਅਸਤ ਨਾ ਬ-ਸਾਲ।***
***ਤਵਾਨਗਰੀ ਬ-ਦਿਲ ਅਸਤ ਨਾ ਬ-ਮਾਲ।***

ਬਜ਼ੁਰਗੀ ਅਕਲ ਤੋਂ ਨਾਪਣੀ ਚਾਹੀਦੀ ਹੈ ਉਮਰ ਤੋਂ ਨਹੀਂ, ਇਹ ਕਿੰਨੇ ਸਾਲ ਦਾ ਹੈ, ਸਾਲਾਂ ਨੂੰ ਸਾਹਮਣੇ ਰਖ ਕੇ ਕਿਸੇ ਨੂੰ ਬਜ਼ੁਰਗੀ ਦਾ ਲਕਬ ਦੇਣ ਦੀ ਲੋੜ ਨਹੀਂ, ਉਸ ਦੀ ਅਕਲ ਨਾਪਣੀ ਚਾਹੀਦੀ ਹੈ, ਉਸ ਦੀ ਸੋਚਣੀ ਕਿਤਨੀ ਬੁਲੰਦ ਹੈ। ਫਿਰ ਅਮੀਰੀ ਨੂੰ ਨਾਪਣਾ ਹੋਵੇ ਤਾਂ ਉਹਦੀਆਂ ਮਹਲ ਮਾੜੀਆਂ ਨਾਪਣ ਦੀ ਲੋੜ ਨਹੀਂ, ਉਹਦੀ ਧਨ ਸੰਪਦਾ ਨੂੰ ਤੋਲਣ ਦੀ ਲੋੜ ਨਹੀਂ। *ਤਵਾਨਗਰੀ ਬ-ਦਿਲ ਅਸਤ ਨਾ ਬ-ਮਾਲ।* ਤਵਨਗਰੀ ਜੋ ਹੈ, ਅਮੀਰੀ ਜੋ ਹੈ, ਉਹ ਦਿਲ ਨੂੰ ਨਾਪੋ ਕਿ ਕਿਸੇ ਦਾ ਦਿਲ ਕਿਤਨਾ ਕੁ ਵੱਡਾ ਹੈ। ਅਰਬਾਂ ਖਰਬਾਂ ਦੀ ਸੰਪਦਾ ਦਾ ਮਾਲਿਕ ਹੈ ਪਰ ਦਿਲ ਇਤਨਾ ਛੋਟਾ ਹੈ ਕਿ ਉਹਦੇ ਵਿਚ ਭਰਾ ਲਈ ਵੀ ਕੋਈ ਥਾਂ ਨਹੀਂ, ਮਾਂ ਬਾਪ ਲਈ ਵੀ ਕੋਈ ਜਗਹ ਨਹੀਂ, ਉਸ ਦੀ ਧਨ ਦੌਲਤ, ਉਸ ਦੀ ਸ਼ੁਹਰਤ, ਉਸ ਦੇ ਦੁਨਿਆਵੀ ਸੁਖ, ਉਹ ਉਹਦੇ ਵਿਚ ਮਾਂ ਬਾਪ ਨੂੰ ਵੀ ਹਿੱਸਾ ਬਣਾਉਣ ਵਿਚ ਰਾਜ਼ੀ ਨਹੀਂ, ਭਰਾ ਨੂੰ ਵੀ ਨੇੜੇ ਢੁਕਾਂਦਾ ਨਹੀਂ। ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ, ਉਨ੍ਹਾਂ ਨੂੰ ਅਮੀਰ ਆਖਣ ਦੀ ਲੋੜ ਨਹੀਂ, ਉਸਦਾ ਤੇ ਦਿਲ ਬਹੁਤ ਛੋਟਾ ਹੈ। ਜਿਸ ਦਾ ਦਿਲ ਵੱਡਾ ਹੋਵੇ, ਦੌਲਤ ਥੋੜੀ ਹੈ, ਧਨ ਸੰਪਦਾ ਥੋੜੀ ਹੈ ਪਰ ਦਿਲ ਬਹੁਤ ਵੱਡਾ ਹੈ, ਬਸ ਇਸੇ ਨੂੰ ਹੀ ਅਮੀਰ ਕਹਿੰਦੇ ਨੇ। ਬਾਬਾ ਫਰੀਦ ਜੀ ਕਹਿੰਦੇ ਨੇ:-

**ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥**

(ਅੰਗ 1384)

ਬਾਬਾ ਫਰੀਦ ਜੀ ਕਹਿੰਦੇ ਨੇ, ਜੇ ਕਿਸੇ ਦੇ ਕੋਲ ਅੱਧੀ ਰੋਟੀ ਹੈ ਤੇ ਭੁੱਖ ਇਸ ਨੂੰ ਪੂਰੀ ਲਗੀ ਹੋਈ ਹੈ, ਪਰ ਅੱਧੀ ਵਿਚੋਂ ਵੀ ਅੱਧੀ ਵੰਡ ਦਿੱਤੀ ਹੈ,**ਅਣਹੋਦੇ ਆਪੁ ਵੰਡਾਏ॥** ਹੈ ਨਹੀਂ, ਫਿਰ ਵੀ ਵੰਡ ਰਿਹਾ ਹੈ, ਭੁੱਖ ਪੂਰੀ ਲਗੀ ਹੋਈ ਹੈ, ਰੋਟੀ ਅੱਧੀ ਹੈ, ਫਿਰ ਵੀ ਅੱਧੀ ਵੰਡ ਕੇ ਦੇ ਰਿਹਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਨੇ, ਮੈਂ ਇਸ ਭਗਤ ਤੋਂ ਸਦਕੇ ਜਾਂਦਾ ਹਾਂ,

ਇਹ ਧਾਰਮਿਕ ਮਨੁੱਖ ਹੈ, ਇਹ ਤੇ ਅਮੀਰ ਹੈ, ਇਹ ਤੇ ਮਹਾਨ ਅਮੀਰ ਮਨੁੱਖ ਹੈ। ਪਰ ਅਰਬਾਂ ਖਰਬਾਂ ਦੀ ਜਾਇਦਾਦ ਹੈ ਅਤੇ ਫਿਰ ਵੀ ਭਰਾ ਦੇ ਮੂੰਹ ਦਾ ਟੁਕੜਾ ਖੋਹ ਰਿਹਾ ਹੈ, ਪੜੋਸੀ ਦੇ ਮੂੰਹ ਦੀ ਰੋਟੀ ਖੋਹ ਰਿਹਾ ਹੈ, ਇਸ ਨੂੰ ਅਮੀਰ ਕਹਿਣਾ ਹੀ ਅਮੀਰੀ ਦੀ ਤੌਹੀਨ ਹੈ। ਇਸ ਵਾਸਤੇ ਇਹ ਫਕੀਰ ਕਹਿੰਦਾ ਹੈ, *ਤਾਵਨਗਰੀ ਬ-ਦਿਲ ਅਸਤ ਨਾ ਬ-ਮਾਲ।* ਮਾਲ ਅਸਬਾਬ ਤੋਂ ਅਮੀਰੀ ਨਹੀਂ, ਦਿਲ ਤੋਂ ਹੈ ਕਿ ਇਸ ਦਾ ਦਿਲ ਕਿੰਨਾ ਕੁ ਵੱਡਾ ਹੈ। ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਜੋ ਫਰਮਾਨ ਹੈ, ਬਜ਼ੁਰਗੀ ਜਿਹੜੀ ਹੈ, ਉਹ ਅਕਲ ਤੋਂ ਹੈ ਔਰ ਅਕਲਮੰਦ ਮਨੁੱਖਾਂ ਵਿਚ ਦੋਸਤੀ ਹੋ ਸਕਦੀ ਹੈ। ਮੂਰਖ ਤੇ ਅਕਲਬਮੰਦ ਦੀ ਦੋਸਤੀ ਬਹੁਤੀ ਲੰਬੀ ਨਹੀਂ ਚਲ ਸਕਦੀ। **ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥** ਫਿਰ ਗੁਰੂ ਸਹਿਬ ਹੋਰ ਉਦਾਹਰਣ ਦਿੰਦੇ ਹਨ:-

**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥**

ਇਕ ਭਾਂਡੇ ਵਿਚ ਜੋ ਵਸਤੂ ਪਈ ਹੈ, ਉਸ ਦੇ ਵਿਚ ਬਿਪਰੀਤ ਅਸੀਂ ਦੂਸਰੀ ਵਸਤੂ ਪਾਉਣਾ ਚਾਹੰਦੇ ਹਾਂ, ਉਹ ਤਾਂ ਹੀ ਤੇ ਪੈ ਸਕੇਗੀ ਜੇਕਰ ਪਹਿਲੀ ਪਈ ਹੋਈ ਕੱਢ ਦੇਈਏ। ਇਕ ਭਾਂਡੇ ਵਿਚ ਸ਼ਰਾਬ ਪਈ ਹੈ, ਉਸ ਵਿਚ ਦੁੱਧ ਪਾਉਣਾ ਹੈ ਤਾਂ ਸ਼ਰਾਬ ਕਢਣੀ ਪਵੇਗੀ। ਉਸ ਭਾਂਡੇ ਵਿਚ ਅਗਰ ਸ਼ਰਾਬ ਪਾ ਦਿੱਤੀ ਤਾਂ ਦੁੱਧ, ਦੁੱਧ ਨਹੀਂ ਰਹੇਗਾ, ਸ਼ਰਾਬ, ਸ਼ਰਾਬ ਨਹੀਂ ਰਹੇਗੀ। ਦਰਅਸਲ ਪਈ ਹੋਈ ਵਸਤੂ, ਇਕ ਪਾਸੇ ਕਢਣੀ ਪਵੇਗੀ। ਇਸ ਨੂੰ ਕਹਿੰਦੇ ਨੇ ਸੁਜਾਤੀ ਮੇਲ ਹੁੰਦਾ ਹੈ, ਬੇ-ਜ਼ਾਤੀ ਮੇਲ ਹੁੰਦਾ ਹੀ ਨਹੀਂ। ਰੋਸ਼ਨੀ ਵਿਚ ਰੋਸ਼ਨੀ ਸਮਾ ਸਕਦੀ ਹੈ, ਰੋਸ਼ਨੀ ਤੇ ਅੰਧਕਾਰ ਦਾ ਕੋਈ ਮੇਲ ਨਹੀਂ। ਪਾਣੀ ਵਿਚ ਪਾਣੀ ਸਮਾ ਸਕਦਾ ਹੈ, ਪਾਣੀ ਤੇ ਤੇਲ ਦਾ ਕੋਈ ਮੇਲ ਨਹੀਂ। ਅਗਰ ਮਿਲਾ ਦਿੱਤਾ, ਤੇਲ ਵੱਖ ਦਿਖਾਈ ਦੇਵੇਗਾ। ਉਹ ਇਕਮਿਕ ਨਹੀਂ ਹੋ ਸਕੇਗਾ, ਕਿਉਂਕਿ ਦੋਵੇਂ ਵਿਰੋਧੀ ਹਨ। ਦੇਖਣ ਨੂੰ ਸਾਨੂੰ ਇੰਝ ਦਿਖਾਈ ਦੇਵੇਗਾ ਕਿ ਇਕਮਿਕ ਹਨ, ਪਰ ਫਿਰ ਵੀ ਉਹ ਇਕਮਿਕ ਨਹੀਂ ਨੇ। ਦਰਵਾਜ਼ੇ ਨੂੰ ਜਦ ਲੋਹੇ ਦੀ ਕਿੱਲ ਠੋਕੀਏ ਤੇ ਅਸੀਂ ਐਸੀ ਤਰਕ ਖੜੀ ਕਰ ਸਕਦੇ ਹਾਂ, ਕਿ ਲੋਹਾ ਲਕੜੀ ਵਿਚ ਸਮਾ ਗਿਆ, ਲਕੜ ਹੋਰ ਜਿਨਸ ਹੈ, ਲੋਹਾ ਹੋਰ ਜਿਨਸ ਹੈ। ਪਰ ਨਹੀਂ, ਲੋਹੇ ਦੀ ਕਿੱਲ ਨੂੰ ਜਦ ਠੋਕਿਆ ਗਿਆ, ਲਕੜ ਸੁਕੜ ਕੇ ਇਕ ਪਾਸੇ ਹੋ ਗਈ ਹੈ, ਲੋਹੇ ਨੇ ਆਪਣੀ ਥਾਂ ਬਣਾ ਲਈ ਹੈ। ਜਿਸ ਥਾਂ ਤੇ ਲੋਹੇ ਦੀ ਕਿੱਲ ਹੈ, ਉਸ ਥਾਂ ਤੇ ਲਕੜ ਕਤਈ ਨਹੀਂ ਹੈ। ਹਾਂ, ਲੋਹੇ ਵਿਚ ਲੋਹਾ ਸਮਾ ਸਕਦਾ ਹੈ, ਲੋਹਾ ਲਕੜ ਵਿਚ ਨਹੀਂ ਸਮਾ ਸਕਦਾ। ਇਕ ਈਸ਼ਵਰੀ ਨਿਯਮ, ਕਿ ਸੁਜਾਤੀ ਮੇਲ ਹੁੰਦਾ ਹੈ, ਬੇ-ਜ਼ਾਤੀ ਮੇਲ ਨਹੀਂ ਹੁੰਦਾ। ਗੁਣ ਵਿਚ ਗੁਣ ਸਮਾ ਸਕਦੇ ਨੇ, ਗੁਣ ਵਿਚ ਔਗੁਣ ਨਹੀਂ ਸਮਾ ਸਕਦੇ। ਔਗੁਣ ਵਿਚ ਔਗੁਣ ਸਮਾਉਣਗੇ, ਗੁਣਾਂ ਵਿਚ ਗੁਣ ਸਮਾਉਣਗੇ, ਰੋਸ਼ਨੀ ਵਿਚ ਰੋਸ਼ਨੀ ਸਮਾਏਗੀ, ਅੰਧੇਰੇ ਵਿਚ ਅੰਧੇਰਾ ਕੀਤਾ ਜਾ ਸਕਦਾ ਹੈ ਪਰ ਕੋਈ ਆਖੇ ਅੰਧਕਾਰ ਅਤੇ ਪ੍ਰਕਾਸ਼ ਨੂੰ ਇਕੱਠਿਆਂ ਰਖਣਾ ਹੈ, ਇਹ ਔਖੀ ਗੱਲ ਹੈ, ਇਹ ਕਲਪਣਾ ਦੀ ਦੁਨੀਆ ਵਿਚ ਤੇ ਹੋ ਸਕੇਗਾ, ਵਾਸਤਵਿਕ ਨਹੀਂ ਹੋ ਸਕੇਗਾ। ਇਸ ਨੂੰ ਇਕ ਸੋਹਣੀ ਉਦਾਹਰਣ ਦੇ ਨਾਲ ਮਹਾਂਪੁਰਸ਼ਾਂ ਨੇ ਸਮਝਾਇਆ ਹੈ।

ਇਕ ਫਕੀਰ ਰੋਜ਼ ਦੁਆਰ ਦੁਆਰ ਤੇ ਭਿਖਸ਼ਾ ਮੰਗਣ ਲਈ ਜਾਂਦਾ ਸੀ। ਅੱਜ ਅਜ਼ੀਬੋ ਗ਼ਰੀਬ ਘਟਨਾ ਘਟ ਗਈ। ਇਕ ਦੁਆਰ ਤੇ ਉਸ ਨੇ ਦਸਤਕ ਦਿੱਤੀ। ਇਕ ਬੀਬੀ ਨੇ ਬੂਹਾ ਖੋਹਲਿਆ, ਚੁਟਕੀ ਆਟੇ ਦੀ ਭਿਖਸ਼ਾ ਪਾਤਰ ਵਿਚ ਪਾਈ, ਫਕੀਰ ਚਲ ਪਿਆ। ਇਹ ਬੀਬੀ ਕਹਿਣ ਲਗੀ ਫਕੀਰ ਸਾਂਈਂ ਭਿਖਸ਼ਾ ਲੈ ਕੇ ਚਲ ਪਿਆ ਹੈਂ, ਕੁਛ ਗਿਆਨ ਦੀ ਗੱਲ ਸੁਣਾ, ਕੁਛ ਪਰਮਾਤਮਾ ਦੀ ਗੱਲ ਸੁਣਾ, ਕੁਛ ਦੇ ਕੇ ਜਾ, ਇਸ ਤਰ੍ਹਾਂ ਕੀ ਸੁਆਰਥੀ ਬਣਦਾ ਹੈਂ। ਫਕੀਰ ਨੇ ਗੱਲ ਸੁਣੀ, ਆਖਿਆ ਕਲ ਰੱਬ ਦੀ ਚਰਚਾ ਕਰਾਂਗੇ, ਕਲ ਤਕ ਉਡੀਕ ਕਰ। ਇਹ ਬੀਬੀ ਕਹਿਣ ਲਗੀ ਫਿਰ ਹੋਰ ਘਰਾਂ ਵਿਚ ਨਾ ਜਾਵੀਂ, ਪਹਿਲੇ ਇੱਥੇ ਹੀ ਆਵੀਂ, ਮੈਂ ਇਹ ਤੇਰਾ ਭਿਖਸ਼ਾ ਪਾਤਰ ਖੀਰ ਦੇ ਨਾਲ ਭਰ ਦਿਆਂਗੀ। ਸਮੇਂ ਸਿਰ ਫਕੀਰ ਪਹੁੰਚਿਆ, ਦੁਆਰ ਤੇ ਦਸਤਕ ਦਿੱਤੀ ਹੈ, ਭਰਿਆ ਹੋਇਆ ਖੀਰ ਦਾ ਕਮੰਡਲ ਬੀਬੀ ਬਾਹਰ ਲੈ ਆਈ ਹੈ। ਸਾਧੂ ਨੇ ਭਿਖਸ਼ਾ ਪਾਤਰ ਅੱਗੇ ਕੀਤਾ, ਕੰਬਣੀ ਛਿੜ ਗਈ ਇਸ ਬੀਬੀ ਨੂੰ, ਹੱਥ ਰੁਕ ਗਏ। ਸਾਧੂ ਕਹਿੰਦਾ ਹੈ, ਬੀਬੀ ਖੀਰ ਪਾ ਦੇ ਮੇਰੇ ਭਾਂਡੇ ਵਿਚ, ਨਹੀਂ ਫਕੀਰ ਸਾਂਈ ਤੁਹਾਡੇ ਇਸ ਬਰਤਨ ਵਿਚ ਤੇ ਵਿਸ਼ਟਾ ਹੈ, ਗੰਦ ਹੈ। ਖੀਰ ਅੰਮ੍ਰਿਤ ਹੈ, ਮੈਂ ਇਹ ਅੰਮ੍ਰਿਤ, ਇਸ ਗੰਦ ਵਿਚ ਕਿਸ ਤਰ੍ਹਾਂ ਪਾ ਦਿਆਂ। ਫਕੀਰ ਉੱਚੀ ਆਵਾਜ਼ ਵਿਚ ਬੋਲਣ ਲੱਗਾ, ਜੈਸੇ ਮੇਰੇ ਇਸ ਗੰਦੇ ਭਾਂਡੇ

ਵਿਚ, ਜਿਸ ਵਿਚ ਗੰਦ ਪਇਆ ਹੋਇਆ ਹੈ, ਤੂੰ ਅੰਮ੍ਰਿਤਮਈ ਖੀਰ ਨਹੀਂ ਪਾ ਸਕਦੀ, ਤੇਰੇ ਗੰਦੇ ਹਿਰਦੇ ਵਿਚ ਅੰਮ੍ਰਿਤਮਈ ਨਾਮ ਪਾਵਾਂ ਤਾਂ ਕਿਸ ਤਰ੍ਹਾਂ ਪਾਵਾਂ। ਤੂੰ ਮੈਨੂੰ ਖੀਰ ਤਾਂ ਦੇਵੇਂਗੀ, ਜਦੋਂ ਮੈਂ ਇਸ ਭਾਂਡੇ ਨੂੰ ਸਾਫ਼ ਕਰਾਂਗਾ। ਮੈਂ ਰੱਬ ਦੀ ਗੱਲ ਤੈਨੂੰ ਤਾਂ ਸੁਣਾਵਾਂਗਾ, ਤੂੰ ਆਪਣੀ ਨੀਅਤ ਠੀਕ ਕਰੇਂਗੀ, ਤੂੰ ਆਪਣੀ ਭਾਵਨਾ ਠੀਕ ਕਰੇਂਗੀ। **ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥** ਦੂਜੀ ਬਿਪਰੀਤ ਚੀਜ਼ ਇਕ ਪਾਸੇ ਕਰੀਏ, ਤਾਂ ਹੀ ਦੂਜੀ ਵਸਤੂ ਉਸ ਵਿਚ ਸਮਾ ਸਕਦੀ ਹੈ। ਝੂਠ ਨੂੰ ਇਕ ਪਾਸੇ ਕਰੀਏ ਤਾਂ ਹੀ ਸੱਚ ਸਮਾ ਸਕੇਗਾ। ਇਸੇ ਹੀ ਤਰੀਕੇ ਨਾਲ ਦੁਰਾਚਾਰ ਨੂੰ ਇਕ ਪਾਸੇ ਕਰੀਏ ਤਾਂ ਹੀ ਸਦਾਚਾਰ ਸਮਾ ਸਕੇਗਾ। ਤੇ ਹੁਣ ਕੋਈ ਆਖੇ, ਦੋਹਾਂ ਨੂੰ ਇਕੱਠੇ ਰਖਣਾ ਹੈ, ਇਹ ਦੋਵੇਂ ਬਿਪਰੀਤ ਨੇ, ਇਕ ਥਾਂ ਤੇ ਨਹੀਂ ਰਹਿਣਗੇ, ਨਿਮਰਤਾ ਅਤੇ ਅਹੰਕਾਰ ਯਕ ਜਾਂ ਨਹੀਂ ਰਹਿ ਸਕਦੇ, ਲੋਭ ਅਤੇ ਸੰਤੋਖ ਇਕ ਥਾਂ ਤੇ ਨਹੀਂ ਰਹਿ ਸਕਦੇ ਔਰ ਇਸੇ ਤਰੀਕੇ ਨਾਲ ਕਰੋਧ ਅਤੇ ਬੀਰ ਰਸ ਇਕ ਭਾਂਡੇ ਵਿਚ ਨਹੀਂ ਰਹਿ ਸਕਦੇ। ਇਕ ਨੂੰ ਤੇ ਰੁਖ਼ਸਤ ਕਰਨਾ ਹੀ ਪਵੇਗਾ, ਕਿਉਂਕਿ ਦੋਵੇਂ ਬਿਪਰੀਤ ਨੇ। ਹੂਬਹੂ ਇਹੀ ਗੱਲ ਗੁਰੂ ਅੰਗਦ ਦੇਵ ਜੀ ਮਹਾਰਾਜ ਇਸ ਵਾਕ ਵਿਚ ਕਹਿ ਰਹੇ ਨੇ:-

**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥**
**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥**

ਉਹ ਜੋ ਹੁਕਮੀ ਪਰਮਾਤਮਾ ਦਾ ਹੁਕਮ ਚਲਦਾ ਹੈ, ਉਸ ਹੁਕਮੀ ਦੇ ਹੁਕਮ ਦੇ ਅੱਗੇ ਤੇਰਾ ਹੁਕਮ ਨਹੀਂ ਚਲ ਸਕਦਾ। ਹੁਕਮ ਵਿਚ ਹੁਕਮ ਨਹੀਂ ਸਮਾਏਗਾ। ਜੇ ਤੂੰ ਦੋ ਹੁਕਮਾਂ ਨੂੰ ਇਕ ਥਾਂ ਤੇ ਇਕੱਠੇ ਕਰਨਾ ਚਾਹੇਂ ਤਾਂ ਮੁਸ਼ਕਿਲ ਹੈ। ਹੁਕਮੀ ਦਾ ਹੀ ਹੁਕਮ ਚਲੇਗਾ। ਤੇਰੀ ਅਰਦਾਸ ਚਲ ਸਕਦੀ ਹੈ, ਤੇਰਾ ਹੁਕਮ ਨਹੀਂ ਚਲ ਸਕਦਾ। ਇਸ ਵਾਸਤੇ ਸਾਹਿਬ ਕਹਿੰਦੇ ਨੇ, **ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥** ਫਿਰ ਆਖ਼ਿਰ ਵਿਚ ਸਤਿਗੁਰੂ ਕਹਿੰਦੇ ਨੇ।

**ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥੩॥**

ਜੋ ਕੂੜ ਦੀ ਕਮਾਈ ਕਰਦਾ ਹੈ, ਭਾਵ ਜੀਵਨ ਦੇ ਪੱਖ ਪੱਖ ਵਿਚ ਝੂਠ ਹੀ ਝੂਠ ਹੈ, ਆਖ਼ਿਰ ਝੂਠਾ ਹੋ ਜਾਂਦਾ ਹੈ, ਖ਼ੁਆਰ ਹੋ ਜਾਂਦਾ ਹੈ। **ਨਾਨਕ ਸਿਫਤਿ ਵਿਗਾਸਿ॥** ਜੋ ਪਰਮਾਤਮਾ ਦੀ ਸਿਫਤ ਸਾਲਾਹ ਕਰਦਾ ਹੈ, ਉਸ ਦੇ ਕੋਲ ਖੇੜਾ ਹੁੰਦਾ ਹੈ, ਉਸ ਦੇ ਕੋਲ ਖ਼ੁਸ਼ੀ ਹੁੰਦੀ ਹੈ। ਉਸ ਦੇ ਕੋਲ ਅਨੰਦ ਹੁੰਦਾ ਹੈ ਔਰ ਉਸ ਦੇ ਕੋਲ ਪਰਫੁਲਤਾ ਹੁੰਦੀ ਹੈ।

**ਮਹਲਾ ੨॥**
**ਨਾਲ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥**
**ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥੪॥**

ਬਾਈਵੀਂ ਪਉੜੀ ਦੇ ਨਾਲ ਸੰਬੰਧਤ ਪੰਜ ਸਲੋਕ, ਜਿਸ ਦਾ ਇਹ ਤੀਸਰਾ ਸਲੋਕ ਹੈ। ਸਾਹਿਬ ਕਹਿੰਦੇ ਨੇ ਇਕ ਛੋਟਾ ਆਪਣੇ ਤੋਂ ਅਤੇ ਆਪਣੇ ਤੋਂ ਵੱਡਾ, ਵਡਾਰੂ, ਇਸਦੇ ਨਾਲ ਕਦੀ ਪੁਖ਼ਤਾ ਦੋਸਤੀ ਨਹੀਂ ਹੋ ਸਕਦੀ। ਦੋਸਤੀ ਬਰਾਬਰ ਦੇ ਤਲ ਤੇ ਹੀ ਹੁੰਦੀ ਹੈ। ਐਸਾ ਵੀ ਹੋ ਸਕਦਾ ਹੈ, ਕੋਈ ਧਨ ਵਿਚ ਵੱਡਾ ਹੋਵੇ, ਕੋਈ ਅਕਲ ਵਿਚ ਵੱਡਾ ਹੋਵੇ, ਕੋਈ ਗੁਣਾਂ ਵਿਚ ਵੱਡਾ ਹੋਵੇ, ਕੋਈ ਇਨ੍ਹਾਂ ਵਿਚ ਛੋਟਾ ਹੋਵੇ। ਲੇਕਿਨ ਮਨੁੱਖ ਜੀਵਨ ਦੇ ਹਰ ਤਲ ਵਿਚ ਛੋਟਾ ਨਹੀਂ ਹੁੰਦਾ। ਕਿਧਰੇ ਧਨ ਵਿਚ ਛੋਟਾ ਹੋਵੇਗਾ, ਗੁਣਾਂ ਵਿਚ ਵੱਡਾ ਹੋਵੇਗਾ। ਗੁਣਾਂ ਵਿਚ ਛੋਟਾ ਹੋਵੇਗਾ, ਸਰੀਰਕ ਤਲ ਤੇ ਵੱਡਾ ਹੋਵੇਗਾ, ਬਜ਼ੁਰਗ ਹੋਵੇਗਾ। ਗਰਜ਼ ਕਿ, ਹਰ ਮਨੁੱਖ ਦੇ ਕੋਲ ਕੁਛ ਨਾ ਕੁਛ ਵਡਿਆਈ ਹੈ, ਤੇ ਹਰ ਮਨੁੱਖ ਦੇ ਕੋਲ ਕੁਛ ਨਾ ਕੁਛ ਛੋਟਾ ਪਣ ਵੀ ਹੈ। ਸਾਹਿਬ ਕਹਿੰਦੇ ਨੇ, ਜਿੱਥੇ ਬਰਾਬਰੀ ਦੇ ਤਲ ਮਿਲ ਜਾਣ, ਗੁਣਾਂ ਦੇ ਤੁਲ ਤੇ ਮਿਲ ਜਾਣ, ਉਮਰ ਦਾ ਤਲ

ਮਿਲ ਜਾਏ, ਅਕਲ ਦਾ ਤਲ ਮਿਲ ਜਾਏ, ਕਲਾ ਦਾ ਤਲ ਮੇਲ ਖਾ ਜਾਏ, ਤਾਂ ਦੋਸਤੀ ਵਿਚ ਬੜੀ ਪੁਖ਼ਤਗੀ ਆਉਂਦੀ ਹੈ। ਪਰ ਕਲਾ ਵਿਚ ਆਪਣੇ ਤੋਂ ਵੱਡਾ ਹੈ, ਗੁਣਾਂ ਵਿਚ ਆਪਣੇ ਤੋਂ ਵੱਡਾ ਹੈ, ਉਮਰ ਵਿਚ ਆਪਣੇ ਤੋਂ ਵੱਡਾ ਹੈ, ਤਾਂ ਉਸ ਦੀ ਵਡਿਆਈ ਨਾਲ ਸਾਡਾ ਕੋਈ ਮੇਲ ਨਹੀਂ ਬਣਦਾ, ਨਾ ਅਸੀਂ ਉਮਰ ਵਿਚ ਵੱਡੇ, ਨਾ ਅਕਲ ਵਿਚ ਵੱਡੇ, ਨਾ ਧਨ ਵਿਚ ਵੱਡੇ, ਨਾ ਕਲਾ ਵਿਚ ਵੱਡੇ, ਨਾ ਸੰਪਦਾ ਵਿਚ ਵੱਡੇ, ਜੀਵਨ ਦਾ ਹਰ ਤਲ ਛੋਟਾ,। ਸਾਹਿਬ ਕਹਿੰਦੇ ਨੇ, ਦੋਸਤੀ ਨਹੀਂ ਹੋਵੇਗੀ। ਦੋਸਤੀ ਲਈ ਇਕ ਅੱਧੇ ਤਲ ਦਾ ਹੋਣਾ ਲਾਜ਼ਮੀ ਹੈ। ਆਪਣੇ ਤੋਂ ਛੋਟਾ, ਜਾਂ ਆਪਣੇ ਤੋਂ ਵੱਡਾ। ਸਾਹਿਬ ਕਹਿੰਦੇ ਨੇ, ਅਗਰ ਦੋਸਤੀ ਜੁੜ ਵੀ ਜਾਏ ਅਤੇ ਜੁੜਦੀ ਹੋਈ ਦਿਖਾਈ ਦੇਵੇ, ਪ੍ਰਤੀਤ ਹੋਵੇ, ਪਰ ਉਹ ਐਸੀ ਹੈ, **ਨਾਲ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥ ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥** ਉਹ ਤੇ ਇਸ ਤਰ੍ਹਾਂ ਹੈ, ਕਿ ਪਾਣੀ ਵਿਚ ਇਕ ਲਕੀਰ ਪਾਈਏ, ਇਧਰ ਪਾਉਂਦੇ ਗਏ ਹਾਂ, ਇਧਰ ਮਿਟਦੀ ਗਈ ਹੈ, ਇਧਰ ਦੋਸਤੀ ਜੋੜਦੇ ਗਏ ਹਾਂ, ਓਧਰ ਦੋਸਤੀ ਟੁੱਟਦੀ ਗਈ ਹੈ ਔਰ ਟੁੱਟਣ ਦਾ ਕਾਰਨ ਕੀ? ਕੋਈ ਤਲ ਬਰਾਬਰ ਦਾ ਨਹੀਂ ਸੀ। ਗੂੜ੍ਹੀ ਦੋਸਤੀ ਬਰਾਬਰੀ ਦੇ ਤਲ ਤੇ ਹੁੰਦੀ ਹੈ। ਇਹ ਗੱਲ ਵਖਰੀ ਹੈ, ਸਨੇਹ ਹੋ ਸਕਦਾ ਹੈ ਛੋਟੇ ਨਾਲ, ਲੇਕਿਨ ਜਿਸ ਨੂੰ ਕਹਿੰਦੇ ਨੇ ਦੋਸਤੀ, ਮਿੱਤਰਤਾ, ਜਿਸ ਨੂੰ ਕਹਿੰਦੇ ਨੇ ਪਿਆਰ, ਉਹ ਤੇ ਬਰਾਬਰੀ ਦੇ ਤਲ ਤੇ ਹੋਵੇਗਾ। ਜੈਸੇ ਮਾਂ ਬਾਪ ਬੱਚਿਆ ਨੂੰ ਸਨੇਹ ਕਰਦੇਂ ਹਨ, ਲੇਕਿਨ ਆਖਿਆ ਜਾਏ ਦੋਸਤੀ, ਮਾਂ ਬਾਪ ਦੀ ਬੱਚਿਆਂ ਨਾਲ ਦੋਸਤੀ ਨਹੀਂ ਹੈ, ਸਨੇਹ ਹੈ। ਸਨੇਹ ਕਰਕੇ ਬੱਚਿਆਂ ਨਾਲ ਸੰਬੰਧ ਜੋੜਿਆ ਹੋਇਆ ਹੈ, ਉਸ ਸਨੇਹ ਨੂੰ ਅਸੀਂ ਪਿਆਰ ਵੀ ਨਹੀ ਕਹਿ ਸਕਦੇ, ਹਾਂ ਸਨੇਹ ਵਿਚ ਪਿਆਰ ਵਰਗਾ ਕੁਛ ਹੈ। ਇਸ ਦਾ ਇਹ ਮਤਲਬ ਨਹੀਂ, ਕਿ ਛੋਟਿਆਂ ਨਾਲ ਬਿਲਕੁਲ ਸੰਬੰਧ ਜੋੜਨਾ ਹੀ ਨਹੀਂ। ਛੋਟਿਆਂ ਨਾਲ ਅਗਰ ਸੰਬੰਧ ਜੁੜੇਗਾ ਤਾਂ ਸਨੇਹ ਕਰਕੇ ਜੁੜੇਗਾ ਔਰ ਸਨੇਹ ਉਤਨੇ ਚਿਰ ਤਕ ਹੀ ਰਹਿੰਦਾ ਹੈ, ਜਦੋਂ ਛੋਟਾ, ਆਪਣੇ ਆਪ ਨੂੰ ਛੋਟਾ ਸਮਝੇ ਅਤੇ ਵੱਡੇ ਦਾ ਸਨਮਾਨ ਕਰੇ। ਫਿਰ ਪਿਆਰ ਬਣਿਆ ਰਹਿੰਦਾ ਹੈ, ਇਹ ਸੰਬੰਧ ਜੁੜਿਆ ਰਹਿੰਦਾ ਹੈ। ਲੇਕਿਨ ਛੋਟਾ, ਛੋਟਾਪਨ ਮਹਿਸੂਸ ਹੀ ਨਾ ਕਰੇ, ਤਾਂ ਕਹਿੰਦੇ ਨੇ ਸਨੇਹ ਦੀ ਮਿਕਦਾਰ ਘਟ ਜਾਂਦੀ ਹੈ। ਸਨੇਹ ਟੁੱਟ ਜਾਂਦਾ ਹੈ। ਸਾਹਿਬ ਕਹਿੰਦੇ ਨੇ, ਆਪਣੇ ਤੋਂ ਵੱਡਾ, ਆਪਣੇ ਤੋਂ ਛੋਟਾ, ਉਸ ਨਾਲ ਪਾਈ ਹੋਈ ਦੋਸਤੀ ਇੰਝ ਹੈ, ਜਿਵੇਂ ਪਾਣੀ ਵਿਚ ਇਕ ਲਕੀਰ। ਬਸ ਪਾਉਂਦੇ ਗਏ ਮਿਟਦੀ ਗਈ, ਪਾਉਂਦੇ ਗਏ ਮਿਟਦੀ ਗਈ। ਜਿਹੜੀਆਂ ਦੋਸਤੀਆਂ ਜਗਤ ਵਿਚ ਟੁੱਟ ਜਾਂਦੀਆਂ ਹਨ, ਜਿਹੜਾ ਤਾਲ ਮੇਲ ਬੈਠਿਆ ਹੁੰਦਾ ਹੈ, ਉਹ ਲੜਖੜਾ ਜਾਂਦਾ ਹੈ। ਕੋਈ ਉਸ ਕਲਾ ਵਿਚ ਜਾਂ ਤੇ ਵੱਡਾ ਹੋ ਗਿਆ, ਜਾਂ ਦੂਜਾ ਛੋਟਾ ਹੋ ਗਿਆ, ਕੁਛ ਨਾ ਕੁਛ ਗੱਲ ਹੋਈ ਹੈ, ਵਰਨਾ ਦੋਸਤੀ ਲੜਖੜਾਉਣੀ ਨਹੀਂ ਚਾਹੀਦੀ ਸੀ। ਕੋਈ ਗਿਆਨ ਵਿਚ ਅੱਗੇ ਲੰਘ ਗਿਆ, ਦੂਜਾ ਪਿੱਛੇ ਰਹਿ ਗਿਆ ਹੋਵੇਗਾ। ਕੁੱਝ ਸ਼ੀਲ ਸੁਭਾਉ ਵਿਚ ਅੱਗੇ ਹੋ ਗਿਆ, ਕੋਈ ਪਿੱਛੇ ਰਹਿ ਗਿਆ ਹੋਵੇਗਾ। ਕੋਈ ਦੈਵੀ ਗੁਣਾਂ ਵਿਚ ਅੱਗੇ ਹੋ ਗਿਆ, ਦੂਸਰਾ ਬਿਲਕੁਲ ਪਿੱਛੇ ਰਹਿ ਗਿਆ। ਕਲ ਤਕ ਦੋਸਤੀ ਸੀ, ਅੱਜ ਨਹੀਂ ਅਤੇ ਉਹ ਜਿਹੜਾ ਤਾਲ ਮੇਲ ਬੈਠਿਆ ਹੋਇਆ ਸੀ ਉਹ ਲੜਖੜਾ ਗਇਆ। ਕੋਈ ਅੱਗੇ ਲੰਘ ਗਿਆ ਹੋਵੇਗਾ, ਕੋਈ ਪਿੱਛੇ ਰਹਿ ਗਿਆ ਹੋਵੇਗਾ। ਇਹ ਜੋ ਪਿੱਛੇ ਰਹਿ ਗਿਆ ਉਸ ਨਾਲ ਸਨੇਹ ਤੇ ਕੀਤਾ ਜਾ ਸਕਦਾ ਹੈ, ਹਮਦਰਦੀ ਕੀਤੀ ਜਾ ਸਕਦੀ ਹੈ, ਦੋਸਤੀ ਨਹੀਂ। ਕਿਉਂਕਿ ਫਾਸਲਾ ਬਹੁਤ ਲੰਬਾ ਹੋ ਜਾਂਦਾ ਹੈ। ਦੋਸਤੀ ਲਈ ਤੇ ਨੇੜਤਾ ਚਾਹੀਦੀ ਹੈ। ਨੇੜਤਾ ਹੁੰਦੀ ਹੈ ਸੁਭਾਉ ਦੀ, ਗੁਣਾਂ ਦੀ, ਕਲਾ ਦੀ, ਗਿਆਨ ਦੀ, ਵਿਗਿਆਨ ਦੀ। ਪਰ ਇਸ ਤਰ੍ਹਾਂ ਦੀ ਕੋਈ ਵੀ ਨੇੜਤਾ ਨਾ ਹੋਵੇ, ਤਾਂ ਦੂਰੀਆਂ ਦੀ ਦੋਸਤੀ ਤੇ ਕਲਪਣਾ ਤੇ ਆਧਾਰਿਤ ਹੁੰਦੀ ਹੈ, ਵਾਸਤਵਿਕਤਾ ਤੇ ਨਹੀਂ। ਜਿਵੇਂ, **ਨਾਲ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥ ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥**

**ਮਹਲਾ ੨॥**
**ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥**
**ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥੫॥**

ਗੁਰੂ ਅੰਗਦ ਦੇਵ ਜੀ ਇਸ ਨੂੰ ਸਪਸ਼ਟ ਕਰਦੇ ਨੇ, ਕਿ ਇਆਣੇ ਨਾਲ ਦੋਸਤੀ ਰਾਸ ਕਿਉਂ ਨਹੀਂ ਆਉਂਦੀ, ਵੱਡੇ ਨਾਲ ਦੋਸਤੀ ਰਾਸ ਕਿਉਂ ਨਹੀਂ ਆਉਂਦੀ। ਇਆਣੇ ਨਾਲ ਤਾਂ ਹੀ ਦੋਸਤੀ ਰਾਸ ਆ ਸਕਦੀ ਹੈ, ਉਹ ਤਤਲਾ ਕੇ ਬੋਲ

ਰਿਹਾ ਹੈ, ਅਸੀਂ ਵੀ ਤਤਲਾ ਕੇ ਬੋਲੀਏ। ਅਕਸਰ ਦੇਖਿਆ ਗਿਆ ਹੈ, ਇਕ ਮਾਸੂਮ ਬੱਚਾ ਤਤਲਾ ਕੇ ਬੋਲਦਾ ਪਿਆ ਹੈ, ਮਾਂ ਬਾਪ ਵੀ ਵੈਸਾ ਹੀ ਬੋਲਦੇ ਨੇ। ਜੋ ਤਤਲਾ ਕੇ ਬੋਲ ਰਿਹਾ ਹੈ, ਉਸ ਦੇ ਨਾਲ ਸੰਬੰਧ ਜੋੜਨ ਵਾਸਤੇ ਤਤਲਾ ਕੇ ਹੀ ਬੋਲਣਾ ਪਵੇਗਾ। ਪਰ ਇਕ ਬਜ਼ੁਰਗ ਹੈ, ਮਹਾਨ ਹੈ, ਉਸ ਦੇ ਇਕ ਇਕ ਬੋਲ ਵਿਚ ਪ੍ਰੇਮ ਹੈ, ਕਰੁਣਾ ਹੈ, ਗਿਆਨ ਹੈ, ਵਿਗਿਆਨ ਹੈ, ਸ਼ੀਲ ਹੈ, ਸੰਜਮ ਹੈ, ਯੁਕਤੀਆਂ ਨੇ,ਪ੍ਰਖਤੀਆਂ ਨੇ। ਇਕ ਇਕ ਬੋਲ ਵਿਚ ਇਨ੍ਹਾਂ ਸਾਰੇ ਗੁਣਾਂ ਤੋਂ ਜੋ ਹੀਣਾ ਹੈ, ਉਸ ਦਾ ਤਾਲ ਮੇਲ ਨਹੀਂ ਬੈਠੇਗਾ। ਇਸ ਵਾਸਤੇ ਸਾਹਿਬ ਕਹਿੰਦੇ ਨੇ, ਲੱਖ ਯਤਨ ਵੀ ਕਰੀਏ, ਕਿ ਆਪਣੇ ਤੋਂ ਜੋ ਵੱਡਾ ਹੈ, ਉਸ ਨਾਲ ਦੋਸਤੀ ਜੋੜੀਏ, ਫ਼ਾਸਲਾ ਬੜਾ ਹੈ, ਫ਼ਾਸਲੇ ਮਿਟਣਗੇ ਅਗਰ ਛੋਟੇ ਵਰਗੇ ਹੋ ਜਾਈਏ, ਜਾਂ ਵੱਡੇ ਵਰਗੇ ਹੋ ਜਾਈਏ। ਇਆਣਾ ਜੀਵ ਹੈ, ਜੋ ਛੋਟਾ ਹੈ, ਉਸ ਨੂੰ ਕੋਈ ਵੱਡਾ ਕੰਮ ਦੇ ਦੇਈਏ, ਬਹੁਤ ਵੱਡਾ ਕੰਮ। ਜੈਸੇ ਕਿ ਬੰਦਗੀ ਬਹੁਤ ਵੱਡਾ ਕੰਮ ਹੈ। ਪਰਮਾਤਮਾ ਦੀ ਭਗਤੀ ਬਹੁਤ ਵੱਡਾ ਕੰਮ ਹੈ ਅਤੇ ਅਕਲ ਤੋਂ ਹੀਣੇ ਨੂੰ ਪ੍ਰੇਰੀਏ, ਸੂਝ ਸਮਝ ਤੋਂ ਹੀਣੇ ਨੂੰ ਪ੍ਰੇਰੀਏ, ਜਾਂ ਉਮਰ ਕਰਕੇ ਬਹੁਤ ਕਮ ਹੈ, ਉਸ ਨੂੰ ਆਖੀਏ ਤੂੰ ਭਗਤੀ ਕਰਨੀ ਹੈ। ਮਹਾਰਾਜ ਕਹਿੰਦੇ ਨੇ, **ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥** ਉਹ ਉਸ ਕੰਮ ਨੂੰ ਪਾਇਆ ਤਕਮੀਲ ਤਕ ਨਹੀਂ ਲੈ ਜਾ ਸਕੇਗਾ, ਭਾਵੇਂ ਉਸ ਨੂੰ ਕਹਿ ਦਿੱਤਾ ਜਾਏ ਕਿ ਐਸਾ ਵੀ ਹੋ ਸਕਦਾ ਹੈ।

**ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥** ਹੋ ਸਕਦਾ ਹੈ ਕਿ ਇਕ ਅੱਧਾ ਕੰਮ ਉਹ ਚੰਗਾ ਕਰ ਦੇਵੇ, ਬਾਕੀ ਸਾਰੇ ਵਿਗਾੜ ਕੇ ਰਖ ਦੇਵੇਗਾ, ਬਾਕੀ ਸਾਰੇ ਢਹਿੰਦੀ ਕਲਾ ਦੇ ਹੋਣਗੇ। ਹੋ ਸਕਦਾ ਹੈ, ਕੋਈ ਇਕ ਅੱਧਾ ਕੰਮ ਮਹਾਨ ਕਰ ਦੇਵੇ, ਚੰਗਾ ਕਰ ਦੇਵੇ। ਕਈ ਦਫ਼ਾ ਬੱਚਿਆਂ ਕੋਲੋਂ ਵੀ ਇਕ ਅੱਧਾ ਕੰਮ ਵੱਡਾ ਹੋ ਜਾਂਦਾ ਹੈ, ਮਹਾਨ ਹੋ ਜਾਂਦਾ ਹੈ ਔਰ ਉਸ ਵੱਡੇ ਕੰਮ ਕਰਕੇ ਹੀ ਸੰਬੰਧ ਜੁੜ ਜਾਂਦੇ ਹਨ, ਉਨ੍ਹਾਂ ਦਾ ਜ਼ਿਕਰ ਹੋ ਜਾਂਦਾ ਹੈ। ਮੂਲ ਗੱਲ ਇਤਨੀ ਗੁਰੂ ਅੰਗਦ ਦੇਵ ਜੀ ਕਹਿ ਰਹੇ ਨੇ, ਆਪਣੇ ਤੋਂ ਛੋਟਾ ਹੈ, ਵੱਡਾ ਕੰਮ ਨਹੀਂ ਕਰ ਸਕੇਗਾ। ਅਗਰ ਉਸ ਨੂੰ ਕਹਿ ਦੇਈਏ ਤੇ ਉਸ ਨੂੰ ਪਾਇਆ ਅੰਜ਼ਾਮ ਤਕ ਨਹੀਂ ਲੈ ਜਾ ਸਕੇਗਾ ਔਰ ਕਿਧਰੇ ਇਕ ਅੱਧੀ ਚੰਗੀ ਵੀ ਕਰ ਛੱਡੇ, ਤਾਂ ਦੂਸਰੀ ਵਿਚ ਵਿਗਾੜ ਕਰ ਦੇਵੇਗਾ। ਇਕ ਬਣਾਈ ਤੇ ਦਸ ਵਿਗਾੜ ਕੇ ਰਖ ਦੇਣੀਆਂ, ਇਸ ਨਾਲ ਗੂੜਾ ਸੰਬੰਧ ਜੁੜ ਨਹੀਂ ਸਕਦਾ। ਬੜੇ ਸੋਹਣੇ ਦਾਰਸ਼ਨਿਕ ਬੋਲ ਨੇ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ, ਆਪ ਕਹਿੰਦੇ ਨੇ, ਦੋਸਤੀ ਕਰਨੀ ਹੈ, ਮਿੱਤਰਤਾ ਕਰਨੀ ਹੈ, ਤਾਂ ਕਮ ਸੇ ਕਮ ਤਲ ਵੇਖ ਲਵੀਂ। ਪਿਆਰ ਦਾ ਸੰਬੰਧ ਬਰਾਬਰੀ ਦਾ ਸੰਬੰਧ ਹੁੰਦਾ ਹੈ ਔਰ ਤਿੰਨ ਤਰ੍ਹਾਂ ਦਾ ਇਹ ਢੰਗ ਹੈ ਸੰਬੰਧ ਜੋੜਨ ਲਈ। ਸਨੇਹ, ਪ੍ਰੇਮ ਅਤੇ ਸ਼ਰਧਾ। ਛੋਟੇ ਨਾਲ ਸੰਬੰਧ ਜੋੜਨਾ ਸਨੇਹ ਹੈ ਔਰ ਜਿੱਥੇ ਬਰਾਬਰੀ ਦਾ ਤਲ ਹੈ, ਉਹ ਪ੍ਰੇਮ ਹੈ। ਪਰ ਹੁਣ ਵੱਡਾ ਹੈ, ਉਸ ਨਾਲ ਸੰਬੰਧ ਜੋੜਨਾ ਹੈ, ਤਾਂ ਸਨੇਹ ਕਰਕੇ ਨਹੀਂ ਜੁੜੇਗਾ, ਪ੍ਰੇਮ ਕਰਕੇ ਨਹੀਂ ਜੁੜੇਗਾ, ਉਹ ਤੇ ਸ਼ਰਧਾ ਕਰਕੇ ਜੁੜੇਗਾ। ਉਹਦੇ ਚਰਨਾਂ ਵਿਚ ਤੇ ਸ਼ਰਧਾ ਅਰਪਣ ਕਰਨੀ ਪਵੇਗੀ। ਉਸ ਦੇ ਚਰਨਾਂ ਵਿਚ ਤੇ ਭਰੋਸਾ ਅਤੇ ਸ਼ਰਧਾ ਰਖਣੀ ਪਵੇਗੀ। ਵੱਡੇ ਨਾਲ ਸੰਬੰਧ ਜੁੜ ਸਕਦਾ ਹੈ, ਵੱਡੇ ਨਾਲ ਦੋਸਤੀ ਨਹੀਂ। ਵੱਡੇ ਨਾਲ ਜੋ ਸੰਬੰਧ ਜੁੜੇਗਾ, ਉਹ ਸ਼ਰਧਾ ਦਾ, ਉਹ ਤੇ ਭਾਵਨਾ ਅਰਪਣ ਕਰਨੀ ਹੈ। ਭਾਵੇਂ ਸੰਬੰਧ ਜੁੜ ਗਿਆ ਹੈ ਲੇਕਿਨ ਅੰਦਰੋਂ ਇਹ ਮਨੌਤ ਹੈ, ਇਹ ਵੱਡਾ ਹੈ, ਮੈਂ ਛੋਟਾ ਹਾਂ। ਇਹ ਸਾਗਰ ਹੈ, ਮੈਂ ਬੂੰਦ ਹਾਂ। ਇਹ ਸੂਰਜ ਹੈ, ਮੈਂ ਕਿਰਨ ਹਾਂ। ਇਹ ਸਾਗਰ ਹੈ, ਮੈਂ ਲਹਿਰ ਹਾਂ। ਇਸ ਤਰ੍ਹਾਂ ਦੀ ਭਾਵਨਾ ਤੇ ਅੰਦਰ ਲਾਜ਼ਮੀ ਪੈਦਾ ਕਰਨੀ ਪਵੇਗੀ। ਮਹਾਰਾਜ ਕਹਿੰਦੇ ਨੇ ਸੰਬੰਧ ਜੋੜਨ ਦੇ ਇਹ ਤਰੀਕੇ ਹਨ। ਵੱਡਾ, ਵੱਡਾ ਬਣਿਆ ਰਹੇ, ਛੋਟਾ ਆਪਣੀ ਥਾਂ ਤੇ ਛੋਟਾ ਬਣਿਆ ਰਹੇ। ਛੋਟੇ ਵਿਚ ਸ਼ਰਧਾ ਨਹੀਂ, ਵੱਡੇ ਨਾਲ ਸੰਬੰਧ ਨਹੀਂ ਜੁੜੇਗਾ। ਵੱਡੇ ਦੇ ਨਾਲ ਸਨੇਹ ਨਹੀਂ ਤਾਂ ਵੀ ਛੋਟੇ ਨਾਲ ਸੰਬੰਧ ਨਹੀਂ ਜੁੜੇਗਾ। ਵੱਡਾ ਛੋਟੇ ਨਾਲ ਸੰਬੰਧ ਜੋੜੇਗਾ ਸਨੇਹ ਕਰਕੇ, ਛੋਟਾ ਵੱਡੇ ਨਾਲ ਸੰਬੰਧ ਜੋੜੇਗਾ ਸ਼ਰਧਾ ਕਰਕੇ। ਇਕ ਹੋਰ ਸੰਬੰਧ ਜੋੜਨ ਦਾ ਵਸੀਲਾ ਹੈ, ਉਹ ਹੈ ਪ੍ਰੇਮ। ਜਿੱਥੇ ਛੋਟਾਪਨ ਤੇ ਵੱਡਾਪਨ ਖੋਅ ਜਾਂਦਾ ਹੈ, ਉਹ ਤਲ ਹੈ ਬਰਾਬਰੀ ਦਾ। ਇਕਮਿਕ, ਬਿਲਕੁਲ ਇਕਮਿਕ। ਇਕ ਦਿਨ ਐਸੀ ਵੀ ਹਾਲਤ ਬਣ ਜਾਂਦੀ ਹੈ ਕਿ ਭਗਤ ਆਪਣੇ ਆਪ ਨੂੰ ਇਤਨਾ ਵੱਡਾ ਕਰ ਲੈਂਦਾ ਹੈ, ਕਿ ਭਗਵਾਨ ਵਰਗਾ ਹੀ ਹੋ ਜਾਂਦਾ ਹੈ। ਜੈਸੇ ਸਾਡੇ ਦੇਸ਼ ਵਿਚ ਸਿਆਣੇ ਕਹਿੰਦੇ ਨੇ, ਕਿ ਜੁਆਨ ਬੱਚਾ ਤੇ ਪਿਉ ਵਰਗਾ ਹੁੰਦਾ ਹੈ ਔਰ ਪਿਉ ਨੂੰ ਉਸ ਨਾਲ ਐਸਾ ਸਲੂਕ ਕਰਨਾ ਚਾਹੀਦਾ ਹੈ ਜੈਸੇ ਕਿ ਦੋਸਤ, ਜੈਸੇ ਕਿ ਮਿੱਤਰ। ਕਿਉਂਕਿ ਹੁਣ ਤੇ ਉਹ ਜੁਆਨ ਹੋ ਗਿਆ ਹੈ। ਹੁਣ ਤੇ ਉਹ ਵਿਆਹਿਆ ਜਾ ਚੁਕਿਆ ਹੈ, ਹੁਣ ਤੇ ਉਹ ਬਾਲ ਬੱਚੇ ਦਾਰ ਹੋ ਗਿਆ ਹੈ। ਹੁਣ ਉਸ ਨੂੰ ਇਆਣਾ ਸਮਝ ਕੇ ਤੇ ਉਸ ਨਾਲ ਸੰਬੰਧ ਜੋੜਨਾ, ਇਹ ਭੁਲ ਹੋਵੇਗੀ, ਇਹ ਗ਼ਲਤੀ ਹੋਵੇਗੀ। ਕਲ ਦਾ ਮਾਸੂਮ ਬੱਚਾ ਵੱਡਾ ਹੋ ਕੇ ਜੇ ਪਿਉ ਦੀ ਬਾਰਬਰੀ ਤੇ ਆ ਸਕਦਾ ਹੈ

ਅਤੇ ਕਲ ਦਾ ਇਆਣਾ ਭਗਤ, ਸਾਧਨਾ ਕਰਦਿਆਂ ਕਰਦਿਆਂ, ਤਪੱਸਿਆ ਕਰਦਿਆਂ ਕਰਦਿਆਂ, ਪ੍ਰਭੂ ਦੀ ਬਰਾਬਰੀ ਤੇ ਆ ਸਕਦਾ ਹੈ, ਜੈਸੇ ਕਿ ਭਗਤ ਰਵੀਦਾਸ ਜੀ ਕਹਿੰਦੇ ਨੇ:-

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**

(ਅੰਗ 93)

ਹੇ ਪ੍ਰਭੂ! ਤੇਰੇ ਵਿਚ ਤੇ ਮੇਰੇ ਵਿਚ ਅੰਤਰ ਕੀ ਹੈ? ਕੋਈ ਵੀ ਨਹੀਂ, ਅਗਰ ਫਿਰ ਵੀ ਮੰਨਿਆ ਜਾਏ ਐਸਾ ਹੈ।

**ਕਨਕ ਕਟਿਕ ਜਲ ਤਰੰਗ ਜੈਸਾ॥**

(ਅੰਗ 93)

ਤੂੰ ਸੋਨਾ ਹੈਂ, ਮੈਂ ਸੋਨੇ ਤੋਂ ਬਣਿਆ ਹੋਇਆ ਗਹਿਣਾ ਹਾਂ, ਤੂੰ ਸਾਗਰ ਹੈਂ, ਮੈ ਤੇਰੀ ਲਹਿਰ ਹਾਂ, ਪਰ ਤੇਰੇ ਅਤੇ ਮੇਰੇ ਵਿਚ ਕੋਈ ਅੰਤਰਾ ਨਹੀਂ ਹੈ। ਲਹਿਰੇ ਸਾਗਰ ਦੇ ਨਾਲ ਸੰਬੰਧਤ ਹੈ, ਗਹਿਣੇ ਸੋਨੇ ਦਾ ਰੂਪ ਹਨ। ਇਸ ਲਈ ਤੇਰੇ ਮੇਰੇ ਵਿਚ ਅੰਤਰਾ ਨਹੀਂ। ਤੂੰ ਸੋਨਾ ਹੈਂ ਤੇ ਇਹ ਜੋ ਇਸ ਤੋਂ ਬਣੇ ਹੋਏ ਗਹਿਣੇ ਨੇ, ਇਹ ਵੀ ਸੋਨਾ ਹਨ, ਜੇ ਤੂੰ ਸਾਗਰ ਹੈਂ ਤਾਂ ਇਹ ਜਿਹੜੀ ਲਹਿਰ ਹੈ, ਇਹ ਵੀ ਸਾਗਰ ਦਾ ਹਿੱਸਾ ਹੈ। ਹੇ ਪ੍ਰਭੂ! ਹੇ ਪਰਮਾਤਮਾ, ਜੇ ਤੂੰ ਭਗਵਾਨ ਹੈਂ ਤਾਂ ਤੇਰੀ ਛਾਇਆ ਮੇਰੇ ਅੰਦਰ ਵੀ ਪ੍ਰਗਟ ਹੋ ਗਈ ਹੈ। ਤੇਰੇ ਗੁਣ ਮੇਰੇ ਅੰਦਰ ਵੀ ਪ੍ਰਗਟ ਹੋ ਗਏ ਹਨ। ਐਸੀ ਇਕ ਅਵਸਥਾ ਬਣ ਜਾਂਦੀ ਹੈ, ਜਦ ਇਹ ਕਹਿਣਾ ਪੈਂਦਾ ਹੈ, ਇਹ ਸਿਖ ਤੇ ਗੁਰੂ ਵਰਗਾ ਹੈ:-

**ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥੧॥**

(ਅੰਗ 603)

ਸਾਧਨਾ ਕਰ ਕਰ ਕੇ ਭਗਤ ਇਕ ਐਸੀ ਅਵਸਥਾ ਤੇ ਪਹੁੰਚ ਜਾਂਦਾ ਹੈ, ਜਿੱਥੇ ਭਗਤ ਤੇ ਭਗਵਾਨ ਇਕ ਹੋ ਜਾਂਦੇ ਨੇ। ਸਾਹਿਬ ਕਹਿੰਦੇ ਨੇ, ਵੱਡੇ ਦੇ ਅੰਦਰ ਸਨੇਹ ਨਹੀਂ ਅਤੇ ਛੋਟੇ ਦੇ ਅੰਦਰ ਸ਼ਰਧਾ ਨਹੀਂ, ਸੰਬੰਧ ਨਹੀਂ ਜੁੜੇਗਾ। ਅਗਰ ਜੋੜਨ ਦੀ ਕੋਸ਼ਿਸ਼ ਵੀ ਕੀਤੀ ਗਈ ਤਾਂ ਇਹ ਐਸਾ ਹੋਵੇਗਾ, ਜੈਸੇ ਪਾਣੀ ਵਿਚ ਲਕੀਰ। ਇਆਣਾ, ਇਆਣਾ ਹੀ ਬਣਿਆ ਰਹੇ, ਉਸ ਦੇ ਅੰਦਰ ਸ਼ਰਧਾ ਨਾ ਹੋਵੇ, ਉਹ ਅਧਿਆਤਮਿਕ ਕੰਮ ਨੂੰ ਸਰ ਅੰਜਾਮ ਨਹੀਂ ਦੇ ਸਕੇਗਾ। ਜੇ ਦੇਣ ਦੀ ਕੋਸ਼ਿਸ਼ ਕੀਤੀ, ਹੋ ਸਕਦਾ ਹੈ, ਇਕ ਅੱਧਾ ਕੰਮ ਚੰਗਾ ਕਰ ਲਵੇ, ਦੂਜੇ ਵਿਗਾੜ ਕੇ ਰਖ ਦੇਵੇਗਾ। ਇਨ੍ਹਾਂ ਪੰਜਾਂ ਸਲੋਕਾਂ ਨਾਲ ਜੋ ਪਉੜੀ ਹੈ, ਉਹ ਇਹ ਹੈ:-

**ਪਉੜੀ॥**
**ਚਾਕੁਰ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥**
**ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥**
**ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥**
**ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥**
**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥**
**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥**

**ਚਾਕੁਰ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥** ਮਹਾਰਾਜ ਕਹਿੰਦੇ ਨੇ, ਨੌਕਰ ਉਹ ਹੈ, ਚਾਕਰ ਉਹ ਹੈ, ਜੋ ਮਾਲਿਕ ਦੀ ਆਗਿਆ ਵਿਚ ਚਲੇ। ਇਤਨੀ ਗੱਲ ਤੇ ਸਪਸ਼ਟ ਹੈ, ਕਿ ਸਮੂਹ ਬ੍ਰਹਮੰਡ ਦੀ ਮਾਲਕੀਅਤ ਪਰਮਾਤਮਾ ਦੀ ਹੈ, ਈਸ਼ਵਰ ਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ, ਉਸ ਨੂੰ ਥਾਂ ਥਾਂ ਤੇ ਸਾਹਿਬ ਆਖਿਆ ਹੈ, ਉਸ ਨੂੰ ਖ਼ਸਮ ਆਖਿਆ ਹੈ,

ਉਸ ਨੂੰ ਮਾਲਿਕ ਆਖਿਆ ਹੈ, ਉਸ ਨੂੰ ਸੁਆਮੀ ਆਖਿਆ ਹੈ। ਬਾਕੀ ਜ਼ਮੀਨ ਦਾ, ਜਾਂ ਮਕਾਨ ਦਾ ਜੋ ਸੁਆਮੀ ਹੈ, ਮਾਲਿਕ ਹੈ, ਸਾਹਿਬ ਹੈ, ਉਸ ਤੋਂ ਪਹਿਲੇ ਕੋਈ ਹੋਰ ਸੀ, ਉਸ ਤੋਂ ਪਹਿਲੇ ਕੋਈ ਹੋਰ ਸੀ। ਇਹ ਤੇ ਬਹੁਤ ਲੰਬੀ ਚੌੜੀ ਸੰਖਲਾ ਚਲਦੀ ਹੈ,ਇਹ ਤੇ:-

**ਕੇਤੀ ਗਈ ਦੇਖਿ ਵਾਜੇ ਵਜਾਇ॥ਵਹੀ ਏਕ ਰਹਿਸੀ ਜੁ ਸਾਚਾ ਖੁਦਾਇ॥**

(ਨਸੀਹਤ ਨਾਮਾ)

ਸਤਿਗੁਰੂ ਕਹਿੰਦੇ ਨੇ, ਉਹ ਖ਼ਸਮ ਹੈ, ਉਹ ਸੱਚਾ ਮਾਲਿਕ ਹੈ। ਹੁਣ ਨੌਕਰ ਨੂੰ ਚਾਹੀਦਾ ਹੈ, ਮਾਲਿਕ ਦੀ ਰਜ਼ਾ ਵਿਚ ਤੁਰੇ, ਮਾਲਿਕ ਦੇ ਭਾਣੇ ਵਿਚ ਚਲੇ ਔਰ ਜੋ ਭਾਣੇ ਵਿਚ ਨਹੀਂ ਚਲਦਾ ਮਾਲਿਕ ਦੀ ਖੁਸ਼ੀ ਨਹੀਂ ਲੈ ਸਕੇਗਾ, ਮਾਲਿਕ ਦਾ ਅਨੰਦ ਨਹੀਂ ਲੈ ਸਕੇਗਾ, ਮਾਲਿਕ ਦਾ ਅਸ਼ੀਰਵਾਦ ਨਹੀਂ ਲੈ ਸਕੇਗਾ। ਜਿੱਥੇ ਜਿੱਥੇ ਸਾਨੂੰ ਦੁੱਖ ਪ੍ਰਾਪਤ ਹੁੰਦਾ ਹੈ, ਓਥੇ ਓਥੇ ਲਾਜ਼ਮੀ ਅਸੀਂ ਮਾਲਿਕ ਦਾ ਕੋਈ ਨਿਯਮ ਤੋੜਦੇ ਹਾਂ ਅਤੇ ਤੋੜਨਾ ਇਹੀ ਹੁੰਦਾ ਹੈ, ਉਲੰਘਣਾ ਕਰਨੀ। ਨਿਯਮ ਦੀ ਉਲੰਘਣਾ ਅਸੀਂ ਕਰ ਸਕਦੇ ਹਾਂ। ਔਰ ਨਾ ਕਰੀਏ ਫਿਰ ਸਾਰਾ ਉਪਦੇਸ਼ ਸੰਦੇਸ਼ ਬੇ ਮੈਅਨੀ ਹੈ। ਉਪਦੇਸ਼ ਤੇ ਇਸੇ ਵਾਸਤੇ ਹੈ ਕਿ ਨਿਯਮ ਦੀ ਉਲੰਘਣਾ ਨਾ ਕਰੀਏ। ਨਿਯਮ ਕੀ ਹੈ? ਧਰਮ। ਧਰਮ ਕੀ ਹੈ? ਨਿਯਮ। ਧਰਮ ਦੀ ਉਲੰਘਣਾ ਨਾ ਕਰੀਏ, ਨਿਯਮ ਦੀ ਉਲੰਘਣਾ ਨਾ ਕਰੀਏ। ਧਾਰਮਿਕ ਦਾਰਸ਼ਨਿਕ ਤੇ ਐਸਾ ਕਹਿੰਦੇ ਨੇ, ਕਿ ਦੁੱਖ ਹੈ ਹੀ ਇਸ ਵਾਸਤੇ ਕਿ ਕਿਧਰੇ ਨਾ ਕਿਧਰੇ ਨਿਯਮ ਦੀ ਉਲੰਘਣਾ ਹੋਈ ਹੈ। ਕਿਸੇ ਨਾ ਕਿਸੇ ਥਾਂ ਤੇ ਸਾਡੇ ਕੋਲੋਂ ਸਰੀਰ ਦਾ ਨਿਯਮ, ਮਨ ਦਾ ਨਿਯਮ, ਸਮਾਜ ਦਾ ਨਿਯਮ, ਸੰਸਾਰ ਦਾ ਨਿਯਮ ਟੁੱਟਿਆ ਹੈ, ਤੋੜਿਆ ਹੈ। ਤੋੜਨ ਤੋਂ ਮੁਰਾਦ, ਕਿਧਰੇ ਉਲੰਘਣਾ ਕੀਤੀ ਹੈ, ਉਸ ਨੂੰ ਮੰਨਿਆ ਨਹੀਂ ਹੈ। ਸਮਾਜਿਕ ਦੁੱਖ ਸਾਡੀ ਝੋਲੀ ਵਿਚ ਆਣ ਪੈਂਦੇ ਹਨ। ਜਦ ਸਮਾਜ ਦੀ ਨਿਯਮਾਵਲੀ ਨੂੰ ਅਸੀਂ ਮੰਨਣ ਤੋਂ ਇਨਕਾਰ ਕਰ ਦੇਈਏ। ਸੰਸਾਰਿਕ ਕਸ਼ਟ ਉਦੋਂ ਝੋਲੀ ਵਿਚ ਆਣ ਪੈਂਦੇ ਹਨ, ਜਦ ਅਸੀਂ ਸੰਸਾਰ ਦੀ ਮਾਣ ਮਰਯਾਦਾ ਨੂੰ ਇਕ ਪਾਸੇ ਰਖ ਦੇਈਏ ਔਰ ਸਰੀਰਕ ਰੋਗ ਉਦੋਂ ਝੋਲੀ ਵਿਚ ਆਣ ਪੈਂਦੇ ਹਨ, ਜਦ ਅਸੀਂ ਸਰੀਰ ਦੀ ਨਿਯਮਾਵਲੀ ਦਾ ਤਿਆਗ ਕਰ ਦਈਏ। ਮਾਨਸਿਕ ਰੋਗ ਉਦੋਂ ਹੀ ਜਨਮ ਲੈਂਦੇ ਨੇ, ਜਦ ਮਨ ਦੇ ਨਿਯਮ ਨੂੰ ਅਸੀਂ ਭੁਲਾ ਦੇਈਏ, ਬਾਲਾ-ਏ-ਤਾਕ ਤੇ ਰਖ ਦੇਈਏ। ਇਸ ਲਈ ਦੁੱਖ ਨਿਯਮ ਦੀ ਉਲੰਘਣਾ ਤੋਂ ਹੀ ਪੈਦਾ ਹੁੰਦੇ ਹਨ। ਮਹਾਰਾਜ ਕਹਿੰਦੇ ਨੇ, ਉਹ ਮਾਲਿਕ ਸੱਚਾ ਹੈ, ਉਹ ਖਸਮ ਹੈ। ਨੌਕਰ ਤੇ ਓਹੀ ਹੈ, ਜੋ ਉਸ ਦੀ ਰਜ਼ਾ ਵਿਚ ਚਲੇ, ਉਸ ਦੇ ਭਾਣੇ ਵਿਚ ਚਲੇ। **ਚਾਕੁਰ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥**

**ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥**

ਜੋ ਰਜ਼ਾ ਵਿਚ ਚਲਦਾ ਹੈ, ਮਹਾਰਾਜ ਕਹਿੰਦੇ ਨੇ, ਉਸ ਨੂੰ ਇੱਜ਼ਤ, ਮਾਣ ਮਰਯਾਦਾ ਦੁਗਣੀ ਮਿਲਦੀ ਹੈ, ਬਹੁਤ ਵਧਾ ਕੇ ਮਿਲਦੀ ਹੈ। ਉਸ ਦੀ ਝੋਲੀ ਇੱਜ਼ਤ ਨਾਲ ਭਰ ਜਾਂਦੀ ਹੈ, ਮਾਣ ਸਨਮਾਨ ਨਾਲ ਭਰ ਜਾਂਦੀ ਹੈ, **ਓਹੁ ਵਜਹੁ ਭਿ ਦੂਣਾ ਖਾਇ॥** ਅਤੇ ਉਸ ਨੂੰ ਪਦਾਰਥ ਵੀ ਦੁੱਗਣੇ ਮਿਲ ਜਾਂਦੇ ਹਨ। ਸੰਸਾਰ ਦਾ ਸੁਖ ਵੀ ਦੁੱਗਣਾ ਮਿਲ ਜਾਂਦਾ ਹੈ, ਅਧਿਆਤਮਿਕ ਅਨੰਦ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ ਔਰ ਪ੍ਰਭੂ ਦੀ ਦਰਗਾਹ ਵਿਚ ਉਸ ਨੂੰ ਇੱਜ਼ਤ ਵੀ ਮਿਲਦੀ ਹੈ। ਸਾਹਿਬ ਅੱਗੇ ਚਲ ਕੇ ਕਹਿੰਦੇ ਨੇ:-

**ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥**

ਅੰਦਰ ਅਣਖ ਇਹ ਰਖੇ ਕਿ ਮੈਂ ਖਸਮ ਤੋਂ ਛੋਟਾ ਨਹੀਂ, ਮਾਲਿਕ ਤੋਂ ਛੋਟਾ ਨਹੀਂ, ਤੇ ਮਾਲਿਕ ਦੀ ਕਰੇ ਬਰਾਬਰੀ। ਅਗਰ ਐਸਾ ਕੋਈ ਹੈ, ਕਿਉਂਕਿ ਧਾਰਮਿਕ ਦੁਨੀਆ ਵਿਚ ਐਸੇ ਦੇਖਣ ਨੂੰ ਮਿਲਦੇ ਹਨ। ਕੁਛ ਕੁ ਨੇ ਤੇ ਐਲਾਨੀਆ ਕਹਿ ਦਿੱਤਾ ਕਿ ਅਸੀਂ ਰੱਬ ਹਾਂ, ਅਸੀਂ ਪਰਮਾਤਮਾ ਹਾਂ। ਫਾਰੂਨ ਨੇ ਕਹਿ ਦਿੱਤਾ ਸੀ, ਹਰਨਾਕਸ਼ ਨੇ ਕਹਿ ਦਿੱਤਾ ਸੀ। ਮੌਜੂਦਾ

ਦੌਰ ਵਿਚ ਅਨੇਕਾਂ ਐਸੇ ਵਿਅਕਤੀ ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਭਗਵਾਨ ਕਹਿਣਾ ਸ਼ੁਰੂ ਕੀਤਾ ਹੈ, ਮਹਾਰਾਜ ਕਹਿੰਦੇ ਨੇ, ਇਹ ਬਰਾਬਰੀ ਹੈ। ਕਿਤਨੇ ਵੀ ਵੱਡੇ ਹੋ ਜਾਈਏ, ਫਿਰ ਵੀ ਬਰਾਬਰੀ ਕਰਨੀ ਸ਼ੋਭਾ ਨਹੀਂ ਦਿੰਦੀ। ਪੁੱਤਰ ਕਿਤਨਾ ਵੀ ਵੱਡਾ ਹੋ ਜਾਏ, ਗੁਣਾਂ ਕਰਕੇ, ਧਨ ਕਰਕੇ, ਸੰਪਦਾ ਕਰਕੇ, ਅਕਲ ਕਰਕੇ, ਮਾਣ ਮਰਯਾਦਾ ਕਰਕੇ, ਲੇਕਿਨ ਇਕ ਵਡਿਆਈ ਪਿਤਾ ਦੀ ਕਬੂਲ ਹੀ ਕਰਨੀ ਪਵੇਗੀ, ਕਿ ਤੂੰ ਉਸ ਦੇ ਦੁਆਰਾ ਹੀ ਜਗਤ ਵਿਚ ਭੇਜਿਆ ਗਿਆ ਹੈਂ। ਪਰਮਾਤਮਾ ਨੇ ਉਸ ਦੇ ਦੁਆਰਾ ਹੀ ਤੈਨੂੰ ਜਗਤ ਵਿਚ ਭੇਜਿਆ ਹੈ, ਇਤਨੀ ਗੱਲ ਤੇ ਤਸਲੀਮ ਕਰਨੀ ਹੀ ਪਵੇਗੀ। ਇਤਨਾ ਤੇ ਫਿਰ ਵੀ ਕ਼ਬੂਲ ਕਰਨਾ ਪਵੇਗਾ। ਧਾਰਮਿਕ ਦੁਨੀਆ ਵਿਚ ਬੜੀ ਬਰਾਬਰੀ, ਕੋਈ ਜਗਤ ਦਾ ਮਾਲਿਕ, ਕੋਈ ਜਗਤ ਦਾ ਗੁਰੂ, ਕੋਈ ਮਹਾਂ ਮੰਡਲੇਸ਼ਵਰ, ਬੜੇ ਬੜੇ ਸਿੰਘਾਸਨ, ਬੜੀਆਂ ਬੜੀਆਂ ਗੱਦੀਆਂ ਔਰ ਜਿਸ ਢੰਗ ਦੀ ਪੂਜਾ ਪ੍ਰਤਿਸ਼ਟਾ ਹੈ, ਉਹਦੇ ਸਾਹਮਣੇ ਤੇ ਦੇਖ ਕੇ ਹੈਰਾਨਗੀ ਹੁੰਦੀ ਹੈ, ਕਿ ਸ਼ਾਇਦ ਪਰਮਾਤਮਾ ਕੋਈ ਹੋਰ ਨਹੀਂ ਹੈ। ਇਹੀ ਪਰਮਾਤਮਾ ਨੇ, ਇਹੀ ਰੱਬ ਨੇ, ਰੱਬ ਜਾਣ ਕੇ ਪੂਜ ਰਹੇ ਨੇ ਕੁਛ ਵਿਅਕਤੀਆਂ ਨੂੰ ਅਤੇ ਕਈ ਆਪਣੇ ਆਪ ਨੂੰ ਰੱਬ ਸਮਝ ਕੇ ਅਪਣੀ ਪੂਜਾ ਕਰਵਾ ਰਹੇ ਹਨ, ਇਹ ਬਰਾਬਰੀ ਕਰਨੀ ਹੈ। ਮਹਾਰਾਜ ਕਹਿੰਦੇ ਨੇ, ਭੁਲ ਕੇ ਵੀ ਨੌਕਰ ਨੂੰ ਮਾਲਿਕ ਦੀ ਬਰਾਬਰੀ ਨਹੀਂ ਕਰਨੀ ਚਾਹੀਦੀ, ਮਾਲਿਕ ਦੀ ਖੁਸ਼ੀ ਵਿਚ ਰਹਿਣਾ ਚਾਹੀਦਾ ਹੈ, ਮਾਲਿਕ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ, ਮਾਲਿਕ ਦੀ ਪ੍ਰਸੰਨਤਾ ਦਾ ਪਾਤਰ ਬਣਨਾ ਚਾਹੀਦਾ ਹੈ। ਪਰ ਜਿਹੜਾ ਬਰਾਬਰੀ ਕਰੇ, **ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥** ਬਰਾਬਰੀ ਕੌਣ ਕਰੇਗਾ? ਜਿਸ ਦੇ ਅੰਦਰ ਗ਼ੈਰਤ ਇਸ ਗੱਲ ਦੀ ਹੈ, ਮੈਂ ਛੋਟਾ ਨਹੀਂ, ਮੈਂ ਆਪਣੇ ਆਪ ਨੂੰ ਛੋਟਾ ਨਹੀਂ ਮੰਨ ਸਕਦਾ। ਬੜਾ ਪਰਬਲ ਅਹੰਕਾਰ।

**ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥**

ਮਹਾਰਾਜ ਕਹਿੰਦੇ ਨੇ, ਉਹ ਤੇ ਆਪਣੀ ਔਕ਼ਾਤ ਹੀ ਗੁਆ ਬੈਠਦਾ ਹੈ ਅਤੇ ਅਗਾਂਹ ਸਿਵਾਇ ਦੁੱਖਾਂ ਦੇ, ਸਿਵਾਏ ਬੇਇੱਜ਼ਤੀ ਦੇ, ਸਿਵਾਇ ਜੁਤੀਆਂ ਦੇ, ਉਸ ਦੇ ਮੂੰਹ ਦੇ ਉੱਤੇ ਕੁਛ ਹੋਰ ਨਹੀਂ ਪੈਂਦਾ। ਭਾਵ ਪਰਮਾਤਮਾ ਦੀ ਬਰਾਬਰੀ ਕਰਨ ਵਾਲਾ ਆਪਣੀ ਪਿਛਲੀ ਪ੍ਰਾਲਬਧ ਤੇ ਗੁਆ ਹੀ ਬੈਠਦਾ ਹੈ ਅਤੇ ਅੱਗੇ ਪ੍ਰਾਪਤੀ ਦੇ ਦੁਆਰ ਬੰਦ ਕਰ ਬੈਠਦਾ ਹੈ। ਐਸਾ ਮਨੁੱਖ ਤੇ ਬਹੁਤ ਅਭਾਗਾ ਹੈ ਕਿ ਪੂੰਜੀ ਗੁਆ ਬੈਠੇ, ਅੱਗੇ ਕੋਈ ਮਿਲਣ ਦਾ ਮੌਕਾ ਹੀ ਨਾ ਹੋਵੇ। ਅੱਗੇ ਕੁਛ ਪ੍ਰਾਪਤ ਹੋ ਸਕੇ ਐਸੀ ਕੋਈ ਉਮੀਦ ਹੀ ਨਾ ਹੋਵੇ। ਅਕਸਰ ਜਿਸ ਢੰਗ ਨਾਲ ਮਨੁੱਖ ਜੀਵਨ ਬਤੀਤ ਕਰ ਰਹੇ ਹਨ, ਇਹਦੇ ਨਾਲ ਆਪਣੀ ਪੂੰਜੀ ਗੁਆ ਰਹੇ ਹਨ, ਆਪਣੀ ਰਾਸ ਗੁਆ ਰਹੇ ਹਨ ਅਤੇ ਅੱਗੇ ਲਈ ਦੁਆਰ ਬੰਦ ਕਰ ਰਹੇ ਹਨ। ਸਾਹਿਬ ਕਹਿੰਦੇ ਨੇ, ਇਹ ਕੋਈ ਸਿਆਣਪ ਤੇ ਨਹੀਂ। ਇਹ ਮੂੜ੍ਹੀ ਗੁਆ ਕੇ ਅੱਗੇ ਲਈ ਆਮਦਨ ਦੇ ਦੁਆਰ ਹੀ ਬੰਦ ਕਰ ਦਿੱਤੇ ਜਾਣ। ਜਿਹੜੇ ਕੋਈ ਸੰਸਕਾਰ ਰੂਪੀ ਗੁਣ ਮਨੁੱਖ ਦੇ ਕੋਲ ਪਿਛਲੇ ਜਨਮਾਂ ਦੇ ਪ੍ਰਾਪਤ ਕੀਤੇ ਹੋਏ ਹੁੰਦੇ ਨੇ ਉਹ ਨਾਲ ਚਲਦੇ ਹਨ, ਉਹ ਤੇ ਕਈ ਦਫ਼ਾ ਮਨੁੱਖ ਗੁਆ ਬੈਠਦਾ ਹੈ ਅਤੇ ਅੱਗੇ ਪ੍ਰਾਪਤੀ ਦੇ ਦੁਆਰ ਸਾਰੇ ਬੰਦ ਕਰ ਬੈਠਦਾ ਹੈ। ਕੋਈ ਜਪ ਨਹੀਂ, ਕੋਈ ਤਪ ਨਹੀਂ, ਕੋਈ ਸੀਲ ਨਹੀਂ, ਕੋਈ ਸੰਜਮ ਨਹੀਂ, ਕੋਈ ਸੇਵਾ ਨਹੀਂ। ਜੈਸੇ ਕਿ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਹਨ:-

**ਜਪੁ ਤਪੁ ਸੰਜਮ ਧਰਮ ਨਾ ਕਮਾਇਆ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ॥**

(ਰਹਰਾਸਿ ਸਾਹਿਬ)

ਹੇ ਪ੍ਰਭੂ! ਇਸ ਤਰ੍ਹਾਂ ਦਾ ਤੇ ਕੋਈ ਸ਼ੀਲ ਸੰਜਮ ਨਹੀਂ ਹੈ, ਇਸ ਤਰ੍ਹਾਂ ਦਾ ਤੇ ਕੋਈ ਜਪ ਤਪ ਨਹੀਂ ਹੈ। ਹਾਂ ਇਕ ਗੱਲ ਹੈ। ਮੈਂ ਨੀਚ ਹਾਂ ਅਤੇ ਤੇਰੀ ਸ਼ਰਣ ਹਾਂ।

**ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥**

(ਰਹਰਾਸਿ ਸਾਹਿਬ)

ਉਂਝ ਤੇ ਨੀਚ ਹਾਂ, ਉਂਝ ਤੇ ਕੋਈ ਸ਼ੁਭ ਕਰਮ ਨਹੀਂ, ਪਰ ਤੇਰੀ ਸ਼ਰਨ ਪੈ ਗਏ ਹਾਂ। ਅਸਲ ਵਿਚ ਸ਼ਰਨੀ ਪੈ ਜਾਣਾ ਸਭ ਤੋਂ ਵੱਡਾ ਗੁਣ ਹੈ। ਨੀਚ ਤੋਂ ਨੀਚ ਮਨੁੱਖ ਵੀ ਜਦੋਂ ਪ੍ਰਭੂ ਦੀ ਸ਼ਰਨ ਵਿਚ ਚਲਾ ਜਾਂਦਾ ਹੈ, ਉਹ ਨੀਚ ਰਹਿੰਦਾ ਹੀ ਨਹੀਂ। ਸਤਿਗੁਰਾਂ ਦੀ ਬਾਣੀ ਦਾ ਫੈਸਲਾ:-

**ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕੇ ਦੇਖ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ ਰਹਾਉ॥**

(ਅੰਗ 1124)

ਜ਼ਰਾ ਸੋਚ ਤੇ ਸਈ ਬਾਲਮੀਕ ਕੀ ਸੀ, ਕੁਛ ਵੀ ਨਹੀਂ ਸੀ, ਜ਼ਾਤ ਉਸ ਦੀ ਕੀ ਸੀ ਲੇਕਿਨ ਕਿੰਨਾ ਉੱਚਾ ਰੁਤਬਾ ਪ੍ਰਾਪਤ ਹੋਇਆ। ਫਿਰ ਮਹਾਰਾਜ ਜੀ ਦੀ ਇਕ ਪੰਗਤੀ:-

**ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥੨॥੧॥**

(ਅੰਗ 345)

ਦੇਖਿਆ ਗਿਆ ਹੈ, ਜਪ ਤੋਂ ਹੀਣੇ, ਤਪ ਤੋਂ ਹੀਣੇ, ਜ਼ਾਤ ਪਾਤ ਤੋਂ ਹੀਣੇ, ਧਨ ਸੰਪਦਾ ਤੋਂ ਹੀਣੇ, ਮਾਣ ਮਰਯਾਦਾ ਤੋਂ ਹੀਣੇ, ਪਰ ਜਦ ਸ਼ਰਨ ਵਿਚ ਚਲੇ ਜਾਂਦੇ ਹਨ, ਕਹਿ ਦਿੰਦੇ ਨੇ, ਹੇ ਪ੍ਰਭੂ! ਅਸੀਂ ਤੇਰੀ ਸ਼ਰਨ ਹਾਂ, ਹੋਰ ਸਾਡੇ ਕੋਲ ਕੁਛ ਵੀ ਨਹੀਂ, ਤੇਰੀ ਸ਼ਰਨ ਪੈਣ ਤੋਂ ਇਲਾਵਾ ਸਾਡੇ ਕੋਲ ਕੁਛ ਨਹੀਂ, ਨਾ ਜਪ, ਨਾ ਤਪ, ਨਾ ਸ਼ੀਲ, ਨਾ ਸੰਜਮ, ਨਾ ਗਿਆਨ, ਨਾ ਵਿਗਿਆਨ, ਨਾ ਸੇਵਾ, ਨਾ ਸਿਮਰਨ, ਕੁਛ ਵੀ ਨਹੀਂ, ਇਕੋ ਹੀ ਤੇਰੀ ਸ਼ਰਨ, ਤੇਰੇ ਕਦਮਾਂ ਵਿਚ ਹਾਂ। ਬਸ ਕਦਮਾਂ ਵਿਚ ਪੈਂਦਿਆਂ ਹੀ, ਸ਼ਰਨੀ ਪੈਂਦਿਆਂ ਹੀ, ਝੋਲੀ ਜਪ ਨਾਲ ਭਰ ਜਾਂਦੀ ਹੈ, ਅਨੰਦ ਨਾਲ ਵੀ ਭਰ ਜਾਂਦੀ ਹੈ, ਰਸ ਨਾਲ ਵੀ ਭਰ ਜਾਂਦੀ ਹੈ। ਇਸ ਵਾਸਤੇ ਗੁਰੂ ਘਰ ਵਿਚ ਮੱਥਾ ਟੇਕਣਾ ਅਤਿਅੰਤ ਲਾਜ਼ਮੀ ਹੈ, ਕੀਰਤਨ ਸੁਣਨਾ ਬਾਅਦ ਵਿਚ, ਕਥਾ ਸੁਣਨੀ ਬਾਅਦ ਵਿਚ, ਸੇਵਾ ਕਰਨੀ ਬਾਅਦ ਵਿਚ, ਦਾਨ ਪੁੰਨ ਕਰਨਾ ਬਾਅਦ ਵਿਚ, ਮਹਾਂਵਾਕ ਸੁਣਨਾ ਬਾਅਦ ਵਿਚ, ਕੁਛ ਵੀ ਆ ਕੇ ਕਰਮ ਕਰਨੇ ਬਾਅਦ ਵਿਚ, ਪਹਿਲੇ ਤੇ ਤੂੰ ਸ਼ਰਨੀ ਪੈ, ਪਹਿਲੇ ਤੂੰ ਆਪਣਾ ਮਸਤਕ ਕਦਮਾਂ ਤੇ ਰਖ, ਫਿਰ ਕਰ ਜਪ, ਸ਼ੁਰੂਆਤ ਹੋਵੇਗੀ ਸ਼ਰਨ ਪੈਣ ਤੋਂ।

ਲੇਕਿਨ ਜਪ ਹੈ, ਤਪ ਹੈ, ਸ਼ੀਲ ਹੈ ਸੰਜਮ ਹੈ, ਇਹ ਸਭ ਕੁਛ ਕਰ ਰਿਹਾ ਹੈ ਪਰ ਸ਼ਰਨੀ ਹੀ ਨਹੀਂ ਪਇਆ, ਇਹ ਸਭ ਕੁਛ ਗੁਆ ਬੈਠੇਗਾ ਔਰ ਐਸੇ ਮਨੁੱਖ ਦੇ ਅੰਦਰ ਬਰਾਬਰੀ ਦੀ ਭਾਵਨਾ ਪੈਦਾ ਹੋ ਜਾਂਦੀ ਹੈ ਅਤੇ ਜੈਸੇ ਬਰਾਬਰੀ ਦੀ ਭਾਵਨਾ ਪੈਦਾ ਹੋਈ, ਛੋਟਾ ਹੋ ਕੇ ਰਹਿ ਜਾਂਦਾ ਹੈ। ਇਸ ਵਾਸਤੇ ਸਤਿਗੁਰਾਂ ਨੇ, ਇਹ ਜਿਹੜੀ ਨਿਯਮਾਵਲੀ ਬਣਾਈ ਹੈ, ਬਈ ਪਹਿਲੇ ਤੂੰ ਸ਼ਰਨੀ ਪੈ, ਬਾਕੀ ਸਾਰੀਆਂ ਦੀਆਂ ਸਾਰੀਆਂ ਗੱਲਾਂ ਬਾਅਦ ਵਿਚ। ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਸਾਫ਼ ਕਹਿ ਦਿੱਤਾ, ਹੇ ਪ੍ਰਭੂ! ਸ਼ੀਲ ਸੰਜਮ ਤੇ ਮੇਰੇ ਕੋਲ ਨਹੀਂ, ਜਪ ਤਪ ਤੇ ਮੇਰੇ ਕੋਲ ਨਹੀਂ। ਪਰ, **ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖੋ ਸਰਮਾ॥** ਅੱਗੇ:-

**ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥**
**ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥**
**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥**

ਜਿਸ ਮਾਲਿਕ ਦਾ ਦਿੱਤਾ ਹੋਇਆ, ਰਿਜ਼ਕ ਅਸੀਂ ਖਾਂਦੇ ਹਾਂ, ਉਸ ਦੀ ਵਡਿਆਈ ਕਰਨੀ ਹੀ ਬਣਦੀ ਹੈ, ਬਰਾਬਰੀ ਕਰਨੀ ਨਹੀਂ। ਰਿਜ਼ਕ ਸਾਡੇ ਕੋਲ ਉਸ ਦਾ, ਪਵਣ ਉਸ ਤੋਂ ਆ ਰਹੀ ਹੈ, ਪਾਣੀ ਉਸੇ ਤੋਂ ਆ ਰਿਹਾ ਹੈ, ਸੂਰਜ ਦੀ ਰੋਸ਼ਨੀ, ਉਸੇ ਤੋਂ ਆ ਰਹੀ ਹੈ ਔਰ ਅੰਨ ਧਨ, ਉਸ ਦੀ ਸ਼ਕਤੀ ਨਾਲ ਪੈਦਾ ਹੋ ਰਿਹਾ ਹੈ। ਸਾਡੀ ਝੋਲੀ ਵਿਚ ਪੈ ਰਿਹਾ ਹੈ। ਇਸ ਵਾਸਤੇ ਜਿੱਥੋਂ ਇਹ ਰਿਜ਼ਕ ਆ ਰਿਹਾ ਹੈ, ਸਾਡਾ ਕੰਮ ਹੈ, ਉਸ ਦੀ ਵਡਿਆਈ ਕਰਨੀ, ਨਾ ਕੇ ਬਰਾਬਰੀ ਕਰਨੀ। **ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥** ਉਸ ਪ੍ਰਮਾਤਮਾ ਦੇ ਅੱਗੇ ਹੁਕਮ ਨਹੀਂ ਚਲੇਗਾ, ਅਰਦਾਸ

ਚਲੇਗੀ। ਇਸ ਵਾਸਤੇ ਗੁਰੂ ਘਰ ਵਿਚ ਕਿਤਨਾ ਵੀ ਜਪ ਤਪ ਕਰੀਏ, ਕਿਤਨਾ ਵੀ ਕਥਾ, ਕੀਰਤਨ ਸੁਣੀਏ, ਜੋ ਕੁਛ ਵੀ ਕਰੀਏ, ਅਰਦਾਸ ਕਰਨੀ ਲਾਜ਼ਮੀ ਹੈ, ਜੋਦੜੀ ਕਰਨੀ ਲਾਜ਼ਮੀ, ਬੇਨਤੀ ਕਰਨੀ ਲਾਜ਼ਮੀ ਹੈ। ਅਰਦਾਸ ਦੇ ਵਿਚ ਧੰਨਵਾਦ ਹੈ, ਹੇ ਪ੍ਰਭੂ! ਤੇਰੀ ਰਹਿਮਤ ਤੂੰ ਜਪ ਤਪ ਕਰਾਇਆ। ਪ੍ਰਭੂ ਦੀ ਹਜ਼ੂਰੀ ਵਿਚ ਹੁਕਮ ਨਹੀਂ ਚਲ ਸਕਦਾ, ਕੇਵਲ ਅਰਦਾਸ ਹੀ ਚਲ ਸਕਦੀ ਹੈ।

**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥**

Nanak hukam na chalee naal khasam chalai aradaas |22|
*O Nanak, no one can issue commands to the Lord Master;*
*let us offer prayers instead. ||22||*

ਹੁਕਮ ਮਾਲਿਕ ਕਰਦਾ ਹੈ, ਜੋਦੜੀ ਜਾਂ ਬੇਨਤੀ, ਨੌਕਰ ਕਰਦਾ ਹੈ, ਚਾਕਰ ਕਰਦਾ ਹੈ, ਸੇਵਕ ਕਰਦਾ ਹੈ। ਸਾਹਿਬ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਫਰਮਾਨ, ਤੂੰ ਸੇਵਕ ਬਣ ਅਤੇ ਸੇਵਕ ਬਣ ਕੇ ਚਾਕਰੀ ਕਰ। ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਇਹੀ ਕੁਛ ਪਉੜੀ ਵਿਚ ਕਹਿ ਰਹੇ ਨੇ।



ਸਲੋਕੁ ਮਹਲਾ ੨॥
ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥੧॥

ਮਹਲਾ ੨॥
ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥੨॥

ਪਉੜੀ॥
ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ॥
ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ॥
ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ॥
ਅਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ॥
ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ॥੨੩॥

**ਏਕ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥**

ਤੇਈਵੀਂ ਪਉੜੀ ਦੇ ਨਾਲ ਵੀ ਸੰਬੰਧਤ ਦੋ ਸਲੋਕ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਨੇ। ਆਪ ਇਨ੍ਹਾਂ ਵਿਚ ਫ਼ਰਮਾਨ ਕਰਦੇ ਨੇ ਕਿ ਆਪਣੀ ਚਾਕਰੀ ਨਾਲ, ਆਪਣੀ ਮਿਹਨਤ ਮੰਨ ਕੇ ਜੋ ਵਸਤੂ ਅਤੇ ਦਾਤ ਮਨੁੱਖ ਪ੍ਰਾਪਤ ਕਰ ਲੈਂਦਾ ਹੈ, ਸਾਹਿਬ ਕਹਿੰਦੇ ਨੇ, ਅਸੀਂ ਉਸ ਨੂੰ ਪ੍ਰਭੂ ਦੀ ਦਾਤ ਨਹੀਂ ਕਹਿ ਸਕਦੇ। **ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥** ਉਹ ਦਾਤ ਵਾਸਤਵਿਕ ਦਾਤ ਨਹੀਂ ਹੁੰਦੀ, ਭਾਵੇਂ ਦਿੱਤਾ ਤੇ ਸਭ ਕੁਛ ਪ੍ਰਭੂ ਦਾ ਹੈ। ਪਰ ਦਾਤ ਉਹ ਉਤਨੇ ਚਿਰ ਤਕ ਦਾਤ ਨਹੀਂ, ਜਿਸ ਵਿਚ ਮਨੁੱਖ ਦੀ ਆਪਣੀ ਅਕਲ, ਆਪਣੀ ਸਿਆਣਪ, ਆਪਣਾ ਅਹੰਕਾਰ ਜੁੜਿਆ ਹੋਇਆ ਹੈ, ਕਿ ਮੈਂ ਇਹ ਆਪਣੇ ਬਾਹੂ-ਬਲ ਨਾਲ ਪ੍ਰਾਪਤ ਕੀਤਾ ਹੈ, ਇਹ ਮੈਂ ਆਪਣੀ ਅਕਲ ਦੀ ਸ਼ਕਤੀ ਨਾਲ ਪ੍ਰਾਪਤ ਕੀਤਾ ਹੈ, ਜਾਂ ਇਹ ਮੈਂ ਸਭ ਕੁਛ ਜੋ ਪ੍ਰਾਪਤ ਕੀਤਾ ਹੈ, ਇਹ ਮਿੱਤਰਾਂ ਦੀ ਤਾਕਤ ਨਾਲ, ਪਰਵਾਰ ਦੀ ਸ਼ਕਤੀ ਨਾਲ। ਕਿਸੇ ਤਰ੍ਹਾਂ ਦੀ ਵੀ ਸ਼ਕਤੀ, ਜਿਸਦੇ ਪਿੱਛੇ ਪਰਮਾਤਮਾ ਦਾ ਬੋਧ ਨਾ ਹੋਵੇ, ਜੋ ਕੁਛ ਵੀ ਪ੍ਰਾਪਤ ਹੁੰਦਾ ਹੈ, ਮਹਾਰਾਜ ਕਹਿੰਦੇ ਨੇ, ਉਹਦੇ ਵਿਚ ਇਹ ਭਾਵਨਾ ਹੀ ਪੈਦਾ ਨਹੀਂ ਹੁੰਦੀ, ਕਿ ਇਹ ਪ੍ਰਭੂ ਦੀ ਦਿੱਤੀ ਹੋਈ ਦਾਤ ਹੈ। ਅਗਰ ਇਹ ਭਾਵਨਾ ਪੈਦਾ ਹੋ ਜਾਏ ਕਿ ਇਹ ਸਭ ਕੁਛ ਤੇਰੀ ਦਾਤ ਹੈ। ਕਦੇ ਬਗ਼ੌਰ ਮੁਤਾਲਅ੍ਹ ਕਰੀਏ ਇਹ ਜੀਵਨ ਜੋ ਆਇਆ ਹੈ, ਦਾਤ ਹੀ ਹੈ, ਜਿਸ ਦਾ ਅਸੀਂ ਨਾ ਕੋਈ ਮੁੱਲ ਦਿੱਤਾ ਹੈ ਅਤੇ ਨਾ ਹੀ ਕਿਸੇ ਮਿਹਨਤ ਉਪਰਾਲੇ ਨਾਲ ਪ੍ਰਾਪਤ ਹੋਇਆ ਹੈ। ਇਹ ਤਨ ਸਾਨੂੰ ਦਾਨ ਵਿਚ ਮਿਲਿਆ ਹੈ। ਇਹ ਤਨ ਸਾਨੂੰ ਪ੍ਰਭੂ ਦਾ ਸਭ ਤੋਂ ਵੱਡਾ ਦਿੱਤਾ ਹੋਇਆ ਦਾਨ ਹੈ। ਸੂਰਜ ਸਭ ਤੋਂ ਵੱਡਾ ਦਿੱਤਾ ਹੋਇਆ ਦਾਨ ਹੈ। ਵਗਦੀ ਹੋਈ ਪਵਣ ਸਭ ਤੋਂ ਵੱਡਾ ਦਿੱਤਾ ਹੋਇਆ ਦਾਨ ਹੈ। ਪਰ ਫ਼ਰਕ ਸਿਰਫ ਇਤਨਾ ਹੈ ਕਿ ਇਸ ਢੰਗ ਦੀ ਭਾਵਨਾ ਅੰਦਰ ਪੈਦਾ ਹੋਵੇ। **ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥** ਗੁਰੂ ਅੰਗਦ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਹਨ, ਇਸ ਨੂੰ ਮੈਂ ਦਾਤ ਕਿਸ ਤਰਾਂ ਮੰਨ ਲਵਾਂ, ਇਹ ਦਾਤ ਕਿਸ ਤਰਾਂ, ਜਿਸਦੇ ਵਿਚ ਬੰਦੇ ਦੀ ਆਪਣੀ ਅਪਣੱਤ ਜੁੜੀ ਹੋਈ ਹੈ, ਕਿ ਮੈਂ ਇਹ ਆਪਣੀ ਸਮਰਥਾ ਨਾਲ ਪ੍ਰਾਪਤ ਕੀਤਾ ਹੈ, ਮੈਂ ਆਪਣੀ ਸ਼ਕਤੀ ਨਾਲ ਪ੍ਰਾਪਤ ਕੀਤਾ ਹੈ, ਮੈਂ ਆਪਣੀ ਸਿਆਣਪ ਅਤੇ ਅਕਲ ਨਾਲ ਪ੍ਰਾਪਤ ਕੀਤਾ ਹੈ। ਨਹੀਂ, ਇਹ ਕਿਸ ਤਰਾਂ ਦੀ ਪ੍ਰਭੂ ਦੀ ਦਾਤ ਹੈ। ਅਸਲ ਵਿਚ ਦਾਤ ਤੇ ਓਹੀ ਹੈ, ਕਿਹੜੀ?

**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥੧॥**

ਜੋ ਕੁਛ ਉਸ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੋ ਜਾਂਦਾ ਹੈ, ਉਹਦੀ ਰਹਮਤ ਨਾਲ ਪ੍ਰਾਪਤ ਹੋ ਜਾਂਦਾ ਹੈ, ਮਹਾਰਾਜ ਕਹਿੰਦੇ ਨੇ, ਤੂੰ ਉਸ ਦਾਤ ਨੂੰ ਇਕ ਕਰਾਮਾਤ ਜਾਣ, ਕਿਉਂਕਿ ਜਦ ਉਸ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦਾ ਹੈ, ਜਗਤ ਖੋਹ ਨਹੀਂ ਸਕਦਾ। ਆਪਣੀ ਅਕਲ ਨਾਲ ਜੋ ਪ੍ਰਾਪਤ ਹੁੰਦਾ ਹੈ, ਅੱਜ ਹੈ ਕਲ ਨਹੀਂ ਹੋਵੇਗਾ। ਦੇਖਣ ਵਿਚ ਆਇਆ ਹੈ, ਜਿਸ ਚੀਜ਼ ਵਿਚ ਮਨੁੱਖ ਦਾ ਆਪਣਾ ਬਾਹੂਬਲ ਹੈ ਔਰ ਐਸੀ ਮਨੌਤ ਵੀ ਹੈ, ਉਹ ਚੀਜ਼ ਅੱਜ ਹੈ ਤੇ ਕਲ ਨਹੀਂ। ਪਰ ਜੋ ਉਸ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ, ਉਹ ਸਦੀਵੀ ਹੁੰਦੀ ਹੈ। ਮਹਾਰਾਜ ਕਹਿੰਦੇ ਨੇ, ਉਸ ਨੂੰ ਕੋਈ ਖੋਹ ਨਹੀਂ ਸਕਦਾ ਔਰ ਉਸ ਨੂੰ ਹੀ ਕਰਾਮਾਤ ਸਮਝਣਾ ਚਾਹੀਦਾ ਹੈ, ਜਿਸ ਦਾਤ ਨੂੰ ਕੋਈ ਖੋਹ ਨਹੀਂ ਸਕਦਾ, ਜਿਸ ਦਾਤ ਨੂੰ ਕੋਈ ਲੈ ਨਹੀਂ ਸਕਦਾ। **ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥**

**ਮਹਲਾ ੨॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥**

ਦੂਸਰਾ ਸਲੋਕ ਮਹਾਰਾਜ ਕਹਿੰਦੇ ਨੇ, ਇਹ ਕਿਸ ਤਰਾਂ ਦਾ ਸੇਵਕ, ਭਾਵ ਕਿ ਮਾਲਿਕ ਦਾ ਡਰ ਹੀ ਬਣਿਆ ਹੋਇਆ ਹੈ। ਸਾਡੇ ਦੇਸ਼ ਵਿਚ ਇਕ ਆਮ ਕਹਾਵਤ ਪ੍ਰਚਲਤ ਹੈ, ਕਿਸੇ ਦੀ ਧਾਰਮਿਕ ਤੌਰ ਤੇ ਵਡਿਆਈ ਕਰਨੀ ਹੈ ਤਾਂ ਕਹਿ ਦਿੱਤਾ ਜਾਂਦਾ ਹੈ, ਇਹ ਈਸ਼ਵਰ ਭੀਰੂ ਹੈ, ਇਹ ਈਸ਼ਵਰ ਦਾ ਡਰ ਮੰਨਣ ਵਾਲਾ ਹੈ, ਪਰਮਾਤਮਾ ਦਾ ਡਰ ਮੰਨਣ ਵਾਲਾ ਹੈ। ਡਰ, ਇਹ ਸ਼ਬਦ ਹੀ ਐਸਾ ਹੈ, ਜਿਸ ਤੋਂ ਡਰ ਲਗੇਗਾ, ਉਹ ਦੇਵਤਿਆਂ ਸਮਾਨ ਪ੍ਰਤੀਤ ਨਹੀਂ ਹੋਵੇਗਾ, ਉਹ ਤੇ ਭੂਤ ਪਰੇਤ ਲਗੇਗਾ। ਜਿਸ ਤੋਂ ਡਰ ਲਗਦਾ ਹੈ ਲਾਜ਼ਮੀ ਹੈ ਉਹ ਡਰਾਉਣਾ ਹੋਵੇਗਾ। ਚਿੜੀਆਂ ਨੂੰ ਡਰਾਉਣਾ, ਪੰਛੀਆਂ ਨੂੰ ਡਰਾਉਣਾ ਤੇ ਇਕ ਭਿਆਨਕ ਜਿਹਾ ਚੋਲਾ, ਪਾਟਿਆ ਹੋਇਆ ਕਪੜਾ, ਕਿਰਸਾਣ ਪਾ ਕੇ ਰਖ ਦਿੰਦਾ ਹੈ, ਉਸ ਨੂੰ ਡਰਾਉਣਾ ਕਹਿੰਦੇ ਨੇ।

**ਜਿਉ ਡਰਨਾ ਖੇਤ ਮਾਹਿ ਡਰਾਇਆ॥**

(ਅੰਗ 190)

ਕਿਆ ਪਰਮਾਤਮਾ ਵੀ ਇਸੇ ਤਰੀਕੇ ਦਾ ਹੈ? ਤੂੰ ਕਹਿ ਰਿਹਾ ਹੈਂ ਕਿ ਮੈਂ ਉਸ ਤੋਂ ਡਰਦਾ ਹਾਂ। ਇਹਦਾ ਮਤਲਬ ਉਹ ਡਰਾ ਰਿਹਾ ਹੈ, ਤੂੰ ਡਰ ਰਿਹਾ ਹੈਂ ਜਾਂ ਉਸ ਦਾ ਰੂਪ ਰੰਗ ਹੀ ਐਸਾ ਹੈ ਕਿ ਤੇਰੇ ਉੱਤੇ ਐਸਾ ਪ੍ਰਭਾਵ ਪੈ ਗਿਆ ਹੈ ਕਿ ਤੂੰ ਡਰ ਰਿਹਾ ਹੈਂ। ਗੁਰੂ ਅੰਗਦ ਦੇਵ ਜੀ ਮਹਾਰਾਜ ਇਸ ਤਰ੍ਹਾਂ ਦੇ ਸੁਭਾਉ ਨੂੰ, ਈਸ਼ਵਰੀ ਸੁਭਾਉ ਅਤੇ ਈਸ਼ਵਰੀ ਗੁਣ ਨਹੀਂ ਮੰਨਦੇ। **ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥** ਇਹ ਕਿਸ ਤਰਾਂ ਦਾ ਸੇਵਕ ਭਾਵ ਹੈ, ਕਿ ਮਾਲਿਕ ਦਾ ਡਰ ਬਣਿਆ ਹੋਇਆ ਹੈ, ਬੜਾ ਭਾਰੀ ਡਰ। ਜਿੱਥੇ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਡਰ ਸ਼ਬਦ ਆਇਆ ਵੀ ਹੈ, ਪਰਮਾਤਮਾ ਦਾ ਡਰ, ਉਹ ਪਰਮਾਤਮਾ ਦਾ ਅਦਬ, ਅਦਬ ਕਰਨਾ ਹੋਰ ਗੱਲ ਹੈ, ਡਰਨਾ ਹੋਰ ਗੱਲ ਹੈ। ਅਦਬ ਤੇ ਮਨੁੱਖ ਕਰਦਾ ਹੈ ਗੁਣਾਂ ਤੋਂ ਪ੍ਰਭਾਵਤ ਹੋ ਕੇ ਅਤੇ ਡਰਦਾ ਹੈ ਕਠੋਰਤਾ ਤੋਂ ਪ੍ਰਭਾਵਤ ਹੋ ਕੇ, ਉਸ ਦੀ ਜ਼ਾਲਮਾਨਾ ਤਬੀਅਤ ਤੋਂ ਪ੍ਰਭਾਵਤ ਹੋ ਕੇ, ਉਸ ਦੇ ਜ਼ੁਲਮ ਤੋਂ ਪ੍ਰਭਾਵਤ ਹੋ ਕੇ ਡਰਦਾ ਹੈ। ਅਗਰ ਪਰਮਾਤਮਾ ਦਾ ਡਰ ਬਣਿਆ ਹੋਇਆ ਹੈ ਤਾਂ ਪਰਮਾਤਮਾ ਦੀ ਤਸਵੀਰ ਬੜੀ ਡਰਾਉਣੀ ਹੋਵੇਗੀ। ਪਰਮਾਤਮਾ ਦਾ ਅਦਬ ਕਰਨਾ ਹੈ ਤਾਂ ਪਰਮਾਤਮਾ ਦੀ ਤਸਵੀਰ ਬੜੀ ਪਿਆਰੀ ਹੋਵੇਗੀ। ਭਗਤ ਅਦਬ ਕਰਦਾ ਹੈ, ਗਿਆਨੀ ਡਰਦਾ ਹੈ, ਜਦ ਕਿ ਪਰਮਾਤਮਾ ਵਿਚ ਐਸਾ ਕਿਸੇ ਪ੍ਰਕਾਰ ਦਾ ਡਰ ਨਹੀਂ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਨੂੰ ਕਹਿੰਦੇ ਨੇ, ਨਿਰਭਉ। ਅਗਰ ਉਸ ਦਾ ਜਪ ਕਰੀਏ ਤਾਂ ਕੀ ਮਿਲ ਜਾਂਦਾ ਹੈ?

**ਨਿਰਭਉ ਜਪੈ ਸਗਲ ਭਉ ਮਿਟੈ॥**

(ਅੰਗ 293)

ਸਾਰੇ ਭੈ ਉਸ ਮਨੁੱਖ ਦੇ ਮਿਟ ਜਾਂਦੇ ਹਨ ਜੋ ਪਰਮਾਤਮਾ ਦੇ ਨਾਮ ਦਾ ਜਾਪ ਕਰਦਾ ਹੈ ਅਤੇ ਪਰਮਾਤਮਾ ਦਾ ਸੇਵਕ ਬਣਦਾ ਹੈ। ਮਰਨ ਦਾ ਭੈ, ਨਾਸ ਹੋ ਜਾਣ ਦਾ ਭੈ, ਬੀਮਾਰ ਪੈ ਜਾਣ ਦਾ ਭੈ, ਬੇਇਜ਼ਤ ਹੋ ਜਾਣ ਦਾ ਭੈ, ਕਮਾਏ ਹੋਏ ਧਨ ਦੇ ਨਾਸ ਹੋ ਜਾਣ ਦਾ ਭੈ, ਗਰਜ਼ ਕਿ ਕਿਸੇ ਵੀ ਪ੍ਰਕਾਰ ਦਾ ਭੈ, ਉਸ ਮਨੁੱਖ ਦੇ ਦਿਲ ਦਿਮਾਗ਼ ਵਿਚ ਨਹੀਂ ਰਹਿੰਦਾ ਜੋ ਨਿਰਭਉ ਦਾ ਜਾਪ ਕਰਦਾ ਹੈ, ਨਿਰਭਉ ਦੀ ਬੰਦਗੀ ਕਰਦਾ ਹੈ, ਨਿਰਭਉ ਵਿਚ ਲੀਨ ਹੁੰਦਾ ਹੈ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਇੱਥੇ ਫ਼ਰਮਾਨ ਹੈ। ਇਹ ਕਿਸ ਤਰਾਂ ਦੀ ਚਾਕਰੀ, ਇਹ ਕਿਸ ਤਰਾਂ ਦਾ ਸੇਵਕ ਭਾਵ, ਜਿਹੜਾ ਕਹਿੰਦਾ ਪਿਆ ਹੈ ਕਿ ਮੈਨੂੰ ਈਸ਼ਵਰ ਦਾ ਡਰ ਹੈ, ਮੈਂ ਉਸ ਤੋਂ ਡਰ ਰਿਹਾ ਹਾਂ ਅਤੇ ਤੇਰਾ ਐਸਾ ਕਹਿਣਾ, ਇਸ ਗੱਲ ਦਾ ਸਬੂਤ ਹੈ, ਕਿ ਈਸ਼ਵਰ ਦੀ ਤਸਵੀਰ ਕੁਛ ਸੋਹਣੀ ਤੇ ਪਿਆਰੀ ਨਹੀਂ ਹੈ। ਕੋਈ ਦੈਵੀ ਗੁਣਾਂ ਨਾਲ ਸਹਿਮਤ ਨਹੀਂ ਹੈ। ਮਨੁੱਖ ਡਰਦਾ ਉਸ ਤੋਂ ਹੈ, ਜਿਸ ਦੇ ਜ਼ੁਲਮ ਤੋਂ ਪ੍ਰਭਾਵਤ ਹੋਵੇ। ਮਨੁੱਖ ਅਦਬ ਉਸ ਦਾ ਕਰਦਾ ਹੈ, ਜਿਸ ਦੇ ਪਿਆਰ ਤੋਂ ਪ੍ਰਭਾਵਤ ਹੋਵੇ, ਜਿਸ ਦੇ ਗੁਣਾਂ ਤੋਂ ਪ੍ਰਭਾਵਤ ਹੋਵੇ। ਅਦਬ ਕਰਕੇ ਕੋਈ ਝੁਕ ਰਿਹਾ ਹੈ, ਇਹ ਗੱਲ ਹੋਰ ਹੈ, ਡਰ ਕੇ ਕੋਈ ਝੁਕ ਰਿਹਾ ਹੈ, ਇਹ ਗੱਲ ਕੋਈ ਹੋਰ ਹੈ। ਦੋ ਤਰ੍ਹਾਂ ਦੇ ਬੰਦੇ ਝੁਕਦੇ ਨੇ ਕਿਸੇ ਦੇ ਅੱਗੇ, ਇਕ ਡਰਦੇ ਮਾਰੇ ਹੋਏ ਝੁਕਦੇ ਨੇ, ਇਕ ਅਦਬ ਕਰਕੇ ਝੁਕਦੇ ਨੇ। ਜੋ ਡਰ ਦਾ ਮਾਰਾ ਝੁਕ ਰਿਹਾ ਹੈ, ਉਸ ਦੀ ਕਠੋਰਤਾ ਦਾ ਭੈ ਹੈ, ਉਸ ਦੇ ਜ਼ੁਲਮ ਅਤੇ ਅਤਿਆਚਾਰ ਦਾ ਭੈ ਹੈ। ਝੁਕਦੇ ਨੇ, ਬੜੇ ਬੜੇ ਜ਼ਾਲਮਾਂ ਨੂੰ ਸਿਜਦੇ ਹੁੰਦੇ ਨੇ। ਬੜੇ ਬੜੇ ਦੁਸ਼ਟਾਂ ਨੂੰ ਸਿਜਦੇ ਹੁੰਦੇ ਨੇ, ਬੜੇ ਬੜੇ ਗੁੰਡਿਆਂ ਨੂੰ ਸਲਾਮਾਂ ਹੁੰਦੀਆ ਨੇ। ਡਰ ਹੈ, ਭੈ ਹੈ। ਲੇਕਿਨ ਭਗਤਾਂ ਨੂੰ ਵੀ ਕੋਈ ਝੁਕ ਰਿਹਾ ਹੈ, ਇਕ ਸੰਤ ਨੂੰ ਵੀ ਕੋਈ ਝੁਕ ਰਿਹਾ ਹੈ, ਡਰਦਾ ਮਾਰਿਆ ਹੋਇਆ ਨਹੀਂ, ਅਦਬ ਕਰਕੇ, ਗੁਣਾਂ ਦਾ ਪ੍ਰਭਾਵ ਪੈ ਰਿਹਾ ਹੈ। ਸੰਤ ਕੋਲੋਂ ਵੀ ਡਰ ਕੇ ਕੋਈ ਝੁਕ ਰਿਹਾ ਹੈ ਤਾਂ ਬਸ ਸਮਝ ਲਵੋ, ਸੰਤ, ਸੰਤ ਨਹੀਂ ਹੈ, ਦੁਸ਼ਟ ਹੋਵੇਗਾ। ਕਿਸੇ ਭਗਤ ਨੂੰ ਕੋਈ ਝੁਕ ਰਿਹਾ ਹੈ, ਪਰ ਡਰ ਦਾ ਮਾਰਾ ਝੁਕ ਰਿਹਾ। ਭਗਤ, ਭਗਤ ਨਹੀਂ ਹੋਵੇਗਾ, ਕੋਈ ਆਮ ਸੰਸਾਰਿਕ ਸਤਹ ਦਾ ਮਾਲਿਕ ਹੋਵੇਗਾ, ਇਹ ਦੈਵੀ ਗੁਣਾਂ ਦਾ ਮਾਲਿਕ ਨਹੀਂ ਹੈ। ਜੋ ਦੈਵੀ ਗੁਣਾਂ ਦਾ ਮਾਲਿਕ ਹੈ, ਮਨੁੱਖ ਉਸ ਦੇ ਅੱਗੇ ਝੁਕਦਾ ਹੈ, ਅਦਬ ਕਰਕੇ, ਗੁਣਾਂ ਦਾ ਉਸ ਉੱਤੇ ਪ੍ਰਭਾਵ ਪੈ ਗਿਆ। ਪਰ ਦੁਸ਼ਟ ਦਾ ਤਾਂ ਜ਼ੁਲਮ ਦਾ ਪ੍ਰਭਾਵ ਪੈ ਗਿਆ ਅਤੇ ਆਪਣੇ ਬਚਾਉ ਲਈ, ਡਰ ਕੇ ਝੁਕਣਾ, ਉਹਦੇ ਕੋਲ ਹਥਿਆਰ ਰਹਿ ਗਿਆ, ਹੋਰ ਕੁਛ ਹੈ ਹੀ ਨਹੀਂ, ਹੁਣ ਝੁਕ ਜਾਏ ਡਰਦਾ ਮਾਰਿਆ ਹੋਇਆ। ਪਰ ਮਹਾਰਾਜ ਕਹਿੰਦੇ ਨੇ, ਪਰਮਾਤਮਾ ਦੀ ਕੀਤੀ ਸੇਵਾ ਨੂੰ ਅਸੀਂ ਸੇਵਾ ਹੀ ਨਹੀਂ ਮੰਨਦੇ ਜੇ ਡਰ ਨਾਲ ਕੀਤੀ ਜਾ ਰਹੀ ਹੈ, ਕਿਉਂਕਿ ਪਰਮਾਤਮਾ ਦੀ ਤਸਵੀਰ ਐਸੀ ਨਹੀਂ। ਅਕਸਰ ਦੇਖਿਆ ਹੈ, ਲੋਗਾਂ ਨੇ ਨਰਕ ਦਾ ਚਿਤਰਣ ਕੀਤਾ ਹੋਇਆ ਹੈ, ਕੁੰਭੀ ਨਰਕ, ਬਈ ਕਿਸੇ ਨੂੰ ਉਬਲਦੇ ਤੇਲ ਵਿਚ ਉਬਾਲਿਆ ਜਾ ਰਿਹਾ ਹੈ, ਕਿਸੇ ਨੂੰ ਵਿਸ਼ਟਾ ਵਿਚ ਸੁੱਟਿਆ ਜਾ ਰਿਹਾ ਹੈ, ਕਿਸੇ ਦੇ ਸਰੀਰ ਦੇ ਟੁਕੜੇ ਟੁਕੜੇ ਕੀਤੇ ਜਾ ਰਹੇ ਹਨ, ਕਿਸੇ ਦੀ ਜ਼ਬਾਨ ਕਟੀ ਜਾ ਰਹੀ ਹੈ। ਕਿਸੇ ਨੂੰ ਦੋਫਾੜ ਕੀਤਾ ਜਾ ਰਿਹਾ ਹੈ ਔਰ ਕਿਸੇ ਨੂੰ ਆਰੇ ਨਾਲ ਚੀਰਿਆ ਜਾ ਰਿਹਾ ਹੈ। ਨਰਕ ਦੀਆਂ ਜਿਹੜੀਆਂ ਤਸਵੀਰਾਂ ਮਿਲਦੀਆਂ ਹਨ, ਉਹ ਇਹੀ ਮਿਲਦੀਆਂ ਹਨ। ਅਗਰ ਇਹੀ ਸਭ ਕੁਛ ਪਰਮਾਤਮਾ ਕਰ ਰਿਹਾ ਹੈ, ਕਿਸੇ ਨੂੰ ਆਰੇ ਨਾਲ ਚੀਰ ਰਿਹਾ ਹੈ, ਕਿਸੇ ਨੂੰ ਗੰਦਗੀ ਵਿਚ ਸੁੱਟ ਰਿਹਾ ਹੈ, ਕਿਸੇ ਨੂੰ ਗਰਮ ਤੇਲ ਵਿਚ ਤਲ ਰਿਹਾ ਹੈ ਅਤੇ ਕਿਸੇ ਨੂੰ ਉਬਲਦੇ ਪਾਣੀ ਵਿਚ ਉਬਾਲਿਆ ਜਾ ਰਿਹਾ ਹੈ। ਇਸ ਦਾ ਮਤਲਬ ਪਰਮਾਤਮਾ ਰਹਮਤ ਦਾ ਸਾਗਰ ਨਹੀਂ ਹੈ, ਉਹ ਤੇ ਇਕ ਮਹਾਨ ਕਠੋਰ ਹੋਵੇਗਾ, ਉਹ ਦਇਆ ਦੀ ਮੂਰਤੀ ਨਹੀਂ ਹੈ, ਉਹ ਤੇ ਇਕ ਜ਼ਾਲਮ ਹੁਕਮਰਾਨ ਦੀ ਹੀ ਮੂਰਤੀ ਹੋਵੇਗਾ। ਮਨੁੱਖ ਨੇ ਐਸੀ ਕਲਪਨਾ ਪਰਮਾਤਮਾ ਦੀ ਕੀਤੀ ਹੈ। ਅਗਰ ਐਸਾ ਪਰਮਾਤਮਾ ਹੈ ਤਾਂ ਡਰ ਕੇ ਹੀ ਸਿਜਦਾ ਹੋ ਸਕਦਾ ਹੈ, ਅਦਬ ਨਾਲ ਸਿਜਦਾ ਨਹੀਂ ਹੋ ਸਕਦਾ। ਪਿਆਰ ਨਾਲ ਸਿਜਦਾ ਨਹੀਂ ਹੋ ਸਕਦਾ। ਮਹਾਰਾਜ ਕਹਿੰਦੇ ਨੇ, ਨਹੀਂ। ਪ੍ਰਭੂ ਤੇ ਐਸਾ ਮਨਮੋਹਣ ਹੈ, ਉਹ ਤੇ ਐਸਾ ਕੋਮਲ ਹੈ, ਉਹ ਤੇ ਐਸਾ ਪਿਆਰਾ ਹੈ, ਜਦ ਵੀ ਭਗਤ ਝੁਕਦੇ ਨੇ, ਉਸ ਦੇ ਗੁਣਾਂ ਤੋ ਪ੍ਰਭਾਵਤ ਹੋ ਕੇ, ਉਸ ਦੇ ਸੁਭਾਉ ਤੋਂ ਪ੍ਰਭਾਵਤ ਹੋ ਕੇ, ਉਸ ਦੇ ਪਿਆਰ ਤੋਂ ਪ੍ਰਭਾਵਤ ਹੋ ਕੇ। ਇਸ ਲਈ ਦੋ ਤਰ੍ਹਾਂ ਦਾ ਝੁਕਣਾ ਸਾਰੇ ਜਗਤ ਵਿਚ ਮੌਜੂਦ ਹੈ, ਡਰ ਕਰਕੇ ਝੁਕਣਾ, ਅਦਬ ਕਰਕੇ ਝੁਕਣਾ। ਜੋ ਅਦਬ ਕਰਕੇ ਝੁਕ ਰਿਹਾ ਹੈ, ਉਸ ਉੱਤੇ ਗੁਣਾਂ ਦਾ ਪ੍ਰਭਾਵ ਹੈ ਅਤੇ ਜੋ ਡਰ ਕਰਕੇ ਝੁਕ ਰਿਹਾ ਹੈ, ਉਸ ਦੇ ਅੰਦਰ ਕਠੋਰਤਾ ਦਾ ਪ੍ਰਭਾਵ ਹੈ ਅਤੇ ਜਿਨ੍ਹਾਂ ਨੇ ਪ੍ਰਮਾਤਮਾ ਨੂੰ ਹੀ ਕਠੋਰ ਮੰਨ ਲਿਆ, ਜ਼ਾਲਿਮ ਮੰਨ ਲਿਆ, ਉਨ੍ਹਾਂ ਦੇ ਗਿਆਨ ਤੇ ਹਾਸਾ ਆਵੇਗਾ। ਪ੍ਰਭੂ ਭੀਰੂ ਜੋ ਸ਼ਬਦ ਹੈ, ਇਹ ਧਾਰਮਿਕ ਦੁਨੀਆ ਵਿਚ ਪ੍ਰਚਲਤ ਫਿਕਰਾ ਹੈ। ਦਰ ਅਸਲ ਇਹ ਅਣਗਹਿਲੀ ਵਿਚ ਬਣਾਇਆ ਗਿਆ,

ਨਾ- ਸਮਝੀ ਵਿਚ ਬਣਾਇਆ ਗਿਆ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, **ਏਕ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥** ਇਹ ਕਿਸ ਤਰਾਂ ਦੀ ਬੰਦਗੀ, ਇਹ ਕਿਸ ਤਰਾਂ ਦਾ ਸੇਵਕ ਭਾਵ, ਕਿ ਮਾਲਿਕ ਦਾ ਡਰ ਜਾਵੇ ਹੀ ਨਾ, ਥਰ ਥਰ ਕੰਬਦੇ ਹੀ ਰਹੀਏ।

**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥੨॥**

ਮਹਾਰਾਜ ਕਹਿੰਦੇ ਨੇ ਅਸੀਂ ਤੇ ਸੇਵਕ ਹੀ ਉਸ ਨੂੰ ਮੰਨਦੇ ਹਾਂ, ਭਗਤ ਹੀ ਉਸ ਨੂੰ ਮੰਨਦੇ ਹਾਂ, ਅਸੀਂ ਤੇ ਭਗਤ ਦੀ ਧਾਰਨਾ ਇਹ ਬਣਾਈ ਹੋਈ ਹੈ, ਕਿ ਜੋ ਭਗਤੀ ਕਰਦਿਆਂ ਕਰਦਿਆਂ ਭਗਵਾਨ ਦਾ ਰੂਪ ਹੋ ਗਿਆ, ਖਸਮ ਦਾ ਰੂਪ ਹੋ ਗਿਆ, **ਸੇਤੀ ਖਸਮ ਸਮਾਇ॥** ਖਸਮ ਦੇ ਵਿਚ ਜੋ ਸਮਾ ਗਿਆ, ਲੀਨ ਹੋ ਗਿਆ, ਖਸਮ ਦਾ ਰੂਪ ਹੋ ਗਿਆ, ਬੂੰਦ ਸਾਗਰ ਦਾ ਰੂਪ ਹੋ ਗਈ ਹੈ। ਹੁਣ ਕੋਈ ਅਡੱਰੀ ਗੱਲ ਨਹੀਂ ਹੈ, ਉਹ ਤੇ ਇਕਮਿਕ ਹੋ ਗਿਆ ਹੈ। ਉਸ ਨੂੰ ਅਸੀਂ ਸੇਵਕ ਕਹਿੰਦੇ ਹਾਂ, ਉਸ ਨੂੰ ਅਸੀਂ ਭਗਤ ਕਹਿੰਦੇ ਹਾਂ।

**ਪਉੜੀ॥**
**ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ॥**

ਉਰਾਰ ਤੇ ਪਾਰ, ਪਾਰਾਵਾਰ ਜੋ ਹੈ, ਮਹਾਰਾਜ ਕਹਿੰਦੇ ਨੇ, ਇਸ ਦਾ ਅੰਤ ਨਹੀਂ ਨਾਪਿਆ ਜਾਂਦਾ। ਉਸ ਪਰਿਪੂਰਨ ਪਰਮਾਤਮਾ ਨੇ ਜੋ ਕੁਛ ਬਣਾਇਆ ਹੈ, ਇਹ ਬਣਤਰ ਕਿੱਥੋਂ ਸ਼ੁਰੂ ਹੁੰਦੀ ਹੈ, ਆਰ ਨਹੀਂ ਦਿਖਾਈ ਦਿੰਦਾ ਔਰ ਇਹ ਬਣਤਰ ਕਿੱਥੇ ਖ਼ਤਮ ਹੁੰਦੀ ਹੈ, ਪਾਰ ਨਹੀਂ ਦਿਖਾਈ ਦਿੰਦਾ ਹੈ। ਇਸ ਵਾਸਤੇ ਕਹਿੰਦੇ ਨੇ, ਪਰਮਾਤਮਾ ਦੇ ਉਰਾਰ ਪਾਰ ਦਾ ਕੋਈ ਪਤਾ ਨਹੀਂ। ਜਿਸ ਦਿਨ ਪਤਾ ਚਲ ਜਾਏ, ਕਿੱਥੋਂ ਸ਼ੁਰੂ ਹੁੰਦਾ ਹੈ ਅਤੇ ਕਿੱਥੇ ਖ਼ਤਮ ਹੁੰਦਾ ਹੈ, ਉਹ ਸਾਡੀ ਸਮਝ ਵਿਚ ਆ ਗਿਆ, ਉਹ ਪਕੜ ਵਿਚ ਆ ਜਾਂਦਾ ਹੈ, ਜੋ ਪਕੜ ਵਿਚ ਆ ਗਿਆ, ਉਸ ਦੀ ਪੂਜਾ ਦੀ ਲੋੜ ਨਹੀਂ, ਉਸ ਦੀ ਪ੍ਰਤਿਸ਼ਟਾ ਦੀ ਲੋੜ ਨਹੀਂ, ਉਹ ਤੇ ਪਕੜ ਵਿਚ ਆ ਗਿਆ, ਉਹ ਤੇ ਸਮਝ ਵਿਚ ਆ ਗਿਆ। ਸਤਿਗੁਰ ਦੀ ਬਾਣੀ ਕਹਿੰਦੀ ਹੈ, ਤੂੰ ਕਿਤਨਾ ਵੀ ਸਮਝਣ ਦੀ ਕੋਸ਼ਿਸ਼ ਕਰ, ਕੁਛ ਐਸਾ ਬਚ ਜਾਏਗਾ, ਜੋ ਤੇਰੀ ਸਮਝ ਤੋਂ ਅਜੇ ਵੀ ਪਰੇ ਹੈ। ਤੂੰ ਕਿਤਨਾ ਵੀ ਕਥਨ ਕਰ, ਫਿਰ ਵੀ ਕੁਝ ਬੋਲ ਐਸੇ ਰਹਿ ਜਾਣਗੇ, ਜੋ ਤੇਰੀ ਜ਼ਬਾਨ ਤੋਂ ਪਰੇ ਰਹਿ ਗਏ ਹਨ, ਤੂੰ ਕਿਤਨਾ ਵੀ ਦੇਖਣ ਦੀ ਕੋਸ਼ਿਸ਼ ਕਰ, ਲੇਕਿਨ ਫਿਰ ਵੀ ਆਰ ਦਾ, ਪਾਰ ਦਾ, ਦਰਸ਼ਨ ਨਹੀਂ ਕਰ ਸਕੇਂਗਾ। ਇਹ ਗੱਲ ਵਖਰੀ ਹੈ, ਕਿ ਤੂੰ ਦਰਸ਼ਨ ਤੇ ਕਰੇਂਗਾ, ਪਰ ਆਰ ਤੇ ਪਾਰ ਦਾ ਨਹੀਂ। ਕਿੱਥੋਂ ਸ਼ੁਰੂ ਹੁੰਦਾ ਹੈ ਅਤੇ ਕਿੱਥੇ ਖ਼ਤਮ ਹੁੰਦਾ ਹੈ?

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥**

(ਰਹਰਾਸਿ ਸਾਹਿਬ)

ਕੋਈ ਨਹੀਂ ਜਾਣਦਾ ਤੇਰਾ ਚੋਲਾ ਕਿੰਨਾ ਕੁ ਵੱਡਾ ਹੈ। ਬਾਕੀ ਹਰ ਚੀਜ਼ ਦਾ ਉਰਾਰ ਪਾਰ ਅਸੀਂ ਜਗਤ ਵਿਚ ਦੇਖ ਲੈਂਦੇ ਹਾਂ। ਸਾਗਰ ਹੈ, ਦਰਿਆ ਨੇ, ਪਹਾੜ ਹਨ, ਝੀਲਾਂ ਨੇ, ਜ਼ਮੀਨ ਹੈ, ਸੂਰਜ ਚੰਦ ਤਾਰੇ ਹਨ, ਗ੍ਰਹਿ ਨਛੱਤਰ ਹਨ, ਮਨੁੱਖ ਹੈ, ਲੇਕਿਨ ਉਹ ਜੋ ਬ੍ਰਹਮ ਜਿਸ ਦੇ ਵਿਚ ਇਹ ਸਭ ਕੁਛ ਹੈ, ਉਹ ਕਿੱਥੋਂ ਆਰੰਭ ਹੁੰਦਾ ਹੈ ਅਤੇ ਕਿੱਥੇ ਖ਼ਤਮ ਹੁੰਦਾ ਹੈ? ਔਰ ਜਦ ਉਸ ਦਾ ਕੋਈ ਪਤਾ ਨਹੀ, ਉਹ ਜਿੱਥੇ ਜਿੱਥੇ ਤਕ ਹੈ, ਓਥੇ ਓਥੇ ਤਕ ਉਸ ਦੀ ਬਣਤਰ ਵੀ ਹੈ, ਉਸ ਦੀ ਬਨਾਵਟ ਵੀ ਹੈ। ਜਿੱਥੇ ਜਿੱਥੇ ਤਕ ਨਿਰੰਕਾਰ ਹੈ, ਓਥੇ ਓਥੇ ਤਕ ਸੰਸਾਰ ਵੀ ਹੈ। ਨਿਰੰਕਾਰ ਦਾ ਅੰਤ ਨਹੀਂ ਤਾਂ ਸੰਸਾਰ ਦਾ ਵੀ ਅੰਤ ਨਹੀਂ। ਬਹੁਤ ਅਥਾਹ ਦੁਨੀਆ, ਉਸ ਪਰਿਪੂਰਨ ਪਰਮਾਤਮਾ ਨੇ ਬਣਾਈ ਹੈ। ਸਾਹਿਬ ਕਹਿੰਦੇ ਨੇ:-

**ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ॥**

ਸਾਖਤੀ ਪਰਸ਼ੀਅਨ ਦਾ ਲਫਜ਼ ਹੈ, ਸਾਖਤੀ ਤੋਂ ਮੁਰਾਦ, ਬਚਾਉਣ ਵਾਲਾ, ਸਾਖਤੀ ਬਣਾਉਣਾ। ਉਹ ਆਪ ਹੀ ਜਗਤ ਨੂੰ ਬਣਾਉਂਦਾ ਹੈ, **ਫਿਰਿ ਆਪਿ ਕਰਾਏ ਮਾਰ॥** ਫਿਰ ਆਪ ਹੀ ਮਿਟਾ ਦਿੰਦਾ ਹੈ, ਉਤਪੱਤੀ ਕਰਨ ਵਾਲਾ ਉਹ ਆਪ, ਪਰਲੋ ਕਰਨ ਵਾਲਾ ਉਹ ਆਪ। ਐਸੀ ਉਸ ਦੀ ਇਕ ਲੀਲਾ, ਐਸਾ ਉਸ ਦਾ ਇਕ ਖੇਲ, ਜੋ ਅਨੰਤ ਕਾਲ ਤੋਂ ਖੇਲਿਆ ਜਾ ਰਿਹਾ ਹੈ। ਜੋ ਬਣ ਰਿਹਾ ਹੈ, ਮਿਟ ਰਿਹਾ ਹੈ। ਪਰ ਬਣਨਾ ਉਸ ਦੇ ਹੱਥੋਂ ਹੋ ਰਿਹਾ ਹੈ, ਮਿਟਣਾ ਵੀ ਉਸ ਦੇ ਹੱਥੋਂ ਹੋ ਰਿਹਾ ਹੈ, ਨਾ ਕੋਈ ਹੋਰ ਬਣਾਉਣ ਵਾਲਾ ਹੈ ਅਤੇ ਨਾ ਕੋਈ ਹੋਰ ਮਿਟਾਉਣ ਵਾਲਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ, **ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ॥**

**ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ॥**

ਮਹਾਰਾਜ ਕਹਿੰਦੇ ਨੇ, ਮੈਂ ਦੇਖ ਕੇ ਹੈਰਾਨ ਹਾਂ, ਕਿ ਇਕਨਾਂ ਦੇ ਤੇ ਗਲ ਵਿਚ ਜ਼ੰਜੀਰਾਂ ਨੇ, ਜੈਸੇ ਘੋੜੇ ਦੇ ਮੂੰਹ ਵਿਚ ਲਗਾਮ ਹੈ, **ਇਕਿ ਤੁਰੀ ਚੜਹਿ ਬਿਸੀਆਰ॥** ਇਕ ਉਹ ਨੇ ਜੋ ਅਸਵਾਰ ਨੇ ਘੋੜੇ ਤੇ ਔਰ ਇਤਨੇ ਘੋੜੇ ਨੇ ਜਿਨ੍ਹਾਂ ਦੇ ਮੂੰਹ ਵਿਚ ਲਗਾਮ ਹੈ, ਗਲ ਵਿਚ ਰੱਸੀ ਹੈ। ਮਹਾਰਾਜ ਕਹਿੰਦੇ ਨੇ, ਕਮਾਲ ਦੀ ਗੱਲ, ਇਕਨਾਂ ਦੇ ਗਲੇ ਵਿਚ ਰੱਸੀ ਔਰ ਇਕ ਉੱਪਰ ਬੈਠੇ ਹਨ। ਜਾਂ ਇਸ ਨੂੰ ਇੰਝ ਵੀ ਲਈਏ, ਇਕਨਾ ਦੇ ਗਲ ਵਿਚ ਅਨੰਤ ਦੁਖਾਂ ਦੀਆਂ ਫਾਹੀਆਂ ਹਨ ਅਤੇ ਇਕ ਮੌਜ ਮੇਲੇ ਪਏ ਕਰਦੇ ਹਨ। ਇਕ ਦੁੱਖਾਂ ਦੇ ਘੋੜੇ ਤੇ ਅਸਵਾਰ ਹਨ, ਦੁੜਕੀਆਂ ਪਏ ਲਾਉਂਦੇ ਨੇ, ਇਧਰ ਪਏ ਦੌੜਦੇ ਨੇ, ਉਧਰ ਪਏ ਦੌੜਦੇ ਨੇ। ਪਰ ਇਕ ਅੱਧਿਆਂ ਦੇ ਗਲ ਵਿਚ ਕੀ ਹੈ, ਅਨੰਤ ਦੁੱਖਾਂ ਦੀਆਂ ਜ਼ੰਜੀਰਾਂ। ਦੁੱਖ ਐਸਾ ਹੈ, ਸੰਕੋੜ ਕੇ ਰਖ ਦਿੰਦਾ ਹੈ, ਦੁੱਖ ਵਿਚ ਮਨੁੱਖ ਦਾ ਵਿਕਾਸ ਵੀ ਰੁਕ ਜਾਂਦਾ ਹੈ। ਦੇਖਣ ਵਿਚ ਆਇਆ ਹੈ, ਜਿਸ ਨੂੰ ਕੋਈ ਗਹਰੀ ਸੱਟ ਲੱਗ ਜਾਏ, ਹਿਰਦੇ ਨੂੰ ਕੋਈ ਬਹੁਤ ਗਹਰੀ ਪੀੜਾ ਹੋ ਜਾਏ, ਤਾਂ ਮਨੁੱਖ ਚਾਹੁੰਦਾ ਹੈ, ਮੈਂ ਤਨਹਾ ਬੈਠਾਂ, ਹੁਣ ਮੇਰੇ ਕੋਲ ਕੋਈ ਹੋਰ ਨਹੀਂ ਚਾਹੀਦਾ, ਦੂਜਾ ਤੀਜਾ ਨਹੀਂ ਚਾਹੀਦਾ। ਫੁੱਲ ਜਦ ਮੁਰਝਾਉਂਦਾ ਹੈ ਤਾਂ ਆਪਣੇ ਆਪ ਵਿਚ ਸਿਮਟਦਾ ਹੈ, ਪਰ ਜਦ ਉਹ ਖਿੜਦਾ ਹੈ ਤਾਂ ਫੈਲਦਾ ਹੈ। ਜਦ ਮਨੁੱਖ ਦੁਖਤ ਹੁੰਦਾ ਹੈ, ਤਾਂ ਸਿਮਟਦਾ ਹੈ, ਉਸ ਦੀ ਕੋਸ਼ਿਸ਼ ਹੁੰਦੀ ਹੈ ਮਾਂ ਬਾਪ ਵੀ ਹੁਣ ਦੂਰ ਹੋਣ, ਭਰਾ ਵੀ ਦੂਰ ਹੋਵੇ। ਹੁਣ ਪਤਨੀ ਵੀ ਇਕ ਪਾਸੇ ਹੋਵੇ, ਪਤੀ ਵੀ ਇਕ ਪਾਸੇ ਹੋਵੇ। ਦੁੱਖ ਇਤਨਾ ਸਮੇਟ ਦਿੰਦਾ ਹੈ, ਦੁੱਖ ਇਤਨਾ ਸਕੋੜ ਦਿੰਦਾ ਹੈ, ਮਨੁੱਖ ਚਾਹੁੰਦਾ ਹੈ, ਕਿਸੇ ਤਨਹਾ ਕਮਰੇ ਵਿਚ ਜਿੱਥੇ ਰੋਸ਼ਨੀ ਵੀ ਨਾ ਹੋਵੇ, ਇਕੱਲਾ ਬੈਠਾਂ। ਉਸ ਵਕਤ ਮਨ ਨੂੰ ਆਪਣੇ ਆਪ ਨਾਲ ਗੱਲ ਕਰਨ ਨੂੰ ਜੀ ਕਰਦਾ ਹੈ, ਦੂਜਾ ਤੀਜਾ, ਚੌਥਾ ਪੰਜਵਾਂ, ਨਹੀਂ ਚਾਹੀਦਾ। ਜਿਹੜਾ ਮਨੁੱਖ ਤਨਹਾਈ ਨੂੰ ਢੂੰਡ ਰਿਹਾ ਹੈ, ਖੋਜ ਰਿਹਾ ਹੈ, ਸਮਝ ਲੈਣਾ ਸੁਕੜ ਗਿਆ ਹੈ, ਅੰਦਰੋਂ ਸਿਮਟ ਗਿਆ ਹੈ, ਪੀੜਤ ਹੋ ਗਿਆ ਹੈ, ਇਹ ਮੁਰਝਾ ਗਿਆ ਹੈ। ਪਰ ਜਦ ਮਨੁੱਖ ਅਨੰਦਤ ਹੋਵੇ, ਅਨੰਦ ਤੇ ਵੰਡਣਾ ਚਾਹੁੰਦਾ ਹੈ, ਢੋਲ ਵਜਾ ਕੇ ਦੱਸਣਾ ਚਾਹੁੰਦਾ ਹੈ, ਮੇਰੇ ਘਰ ਵਿਚ ਸ਼ਾਦੀ ਹੈ। ਇਹ ਰੋਸ਼ਨੀ ਕਰਕੇ ਦੱਸਣਾ ਚਾਹੁੰਦਾ ਹੈ ਕਿ ਮੇਰੇ ਘਰ ਵਿਚ ਤੇ ਉਤਸ਼ਾਹ ਹੈ, ਇਹ ਸ਼ੋਰ ਸ਼ਰਾਬਾ ਕਰਕੇ ਦੱਸਣਾ ਚਾਹੁੰਦਾ ਹੈ, ਮੇਰੇ ਘਰ ਵਿਚ ਮੌਜ ਮੇਲਾ ਹੈ। ਪਰ ਦੁੱਖਤ ਹੈ, ਕਹਿੰਦਾ ਹੈ, ਨਹੀਂ ਹੁਣ ਸਭ ਤੋਂ ਇਕ ਪਾਸੇ, ਗੋਸ਼ਾ ਤਨਹਾਈ ਵਿਚ, ਇਸ ਲਈ ਦੁੱਖ ਸਕੋੜ ਕੇ ਰੱਖ ਦਿੰਦਾ ਹੈ। ਸੁਖ ਅਨੰਦ, ਇਹ ਫੈਲਾਉ ਹੈ, ਮਨੁੱਖ ਦਾ ਜੀ ਕਰਦਾ ਹੈ ਕਿ ਸਾਰਿਆਂ ਨੂੰ ਦੱਸਾਂ, ਸਾਰਿਆਂ ਨੂੰ ਪਤਾ ਹੋਵੇ। ਮਨੁੱਖ ਭਾਵੇਂ ਸਮਝੇ ਭਾਵੇਂ ਨਾ ਸਮਝੇ, ਵਿਆਹ ਸ਼ਾਦੀ ਵਿਚ ਢੋਲ ਵਜਾਉਣ ਦਾ ਮਤਲਬ ਇਤਨਾ ਹੀ ਹੈ ਕਿ ਅਸੀਂ ਤੇ ਅਨੰਦਤ ਹਾਂ, ਅਸੀਂ ਤੇ ਖੁਸ਼ ਹਾਂ, ਪਰ ਜਗਤ ਨੂੰ ਵੀ ਪਤਾ ਚਲਣਾ ਚਾਹੀਦਾ ਹੈ। ਅਸੀਂ ਖੁਸ਼ ਹਾਂ, ਦੂਸਰਿਆਂ ਨੂੰ ਵੀ ਪਤਾ ਚਲਣਾ ਚਾਹੀਦਾ ਹੈ, ਅਸੀਂ ਨੱਚ ਰਹੇ ਹਾਂ, ਅਸੀਂ ਮੌਜ ਮਸਤੀ ਕਰ ਰਹੇ ਹਾਂ ਢੋਲ ਵਜਾ ਕੇ। ਪਿੱਛੇ ਇਤਨੀ ਹੀ ਕਲਪਨਾ ਕੰਮ ਕਰ ਰਹੀ ਹੈ, ਇਤਨੀ ਹੀ ਭਾਵਨਾ ਕੰਮ ਕਰ ਰਹੀ ਹੈ। ਇਹੀ ਕਾਰਣ ਹੈ ਅਤੇ ਪੰਜਾਬੀ ਦਾ ਤੇ ਇਕ ਮੁਹਾਵਰਾ ਬਣ ਗਿਆ ਹੈ, ਬਈ ਹੁਣ ਤੂੰ ਢੋਲ ਨਾ ਵਜਾ, ਬਈ ਹੁਣ ਇਹ ਗੱਲ ਤੂੰ ਸਾਰਿਆਂ ਨੂੰ ਨਾ ਦਸ, ਸਾਰਿਆਂ ਤਕ ਪ੍ਰਗਟ ਨਾ ਕਰ, ਛੁਪਾ ਕੇ ਰਖ। ਢੋਲ ਵਜਾਉਣ ਦਾ ਮਤਲਬ ਇਹ ਸਾਰਿਆਂ ਨੂੰ ਦੱਸਣਾ ਹੈ। ਜਿਸ ਘਰ ਦੇ ਵਿਚ ਢੋਲ ਵੱਜਣ, ਖੁਸ਼ੀ ਹੈ ਅਤੇ ਖੁਸ਼ੀ ਤੇ ਮਨੁੱਖ ਸਾਰਿਆਂ ਨੂੰ ਦਸ ਦੇਣਾ ਚਾਹੁੰਦਾ ਹੈ। ਪਰ ਦੁੱਖ ਹੈ, ਕੋਈ ਗਹਰੀ ਪੀੜਾ ਹੈ, ਬਹੁਤ ਗਹਰੀ ਸੱਟ ਲਗ ਗਈ ਹੈ, ਗੋਸ਼ਾ ਤਨਹਾਈ ਵਿਚ ਚਲਾ ਜਾਂਦਾ ਹੈ, ਏਕਾਂਤ ਕਮਰੇ ਵਿਚ ਬੈਠ ਜਾਂਦਾ ਹੈ, ਕਹਿੰਦਾ ਹੈ ਹੁਣ ਦੂਜਾ ਨਹੀਂ ਚਾਹੀਦਾ, ਤੀਜਾ ਨਹੀਂ

ਚਾਹੀਦਾ। ਇਹ ਸੁਕੜਨਾ ਮਹਾਰਾਜ ਕਹਿੰਦੇ ਨੇ ਦੇਖਦੇ ਹਾਂ। ਇਕ ਅੱਧੇ ਦੇ ਗਲੇ ਵਿਚ ਦੁੱਖਾਂ ਦੀਆਂ ਜ਼ੰਜੀਰਾਂ ਹੀ ਜ਼ੰਜੀਰਾਂ ਹਨ, ਜਕੜੇ ਹੋਏ ਹਨ, ਪਕੜੇ ਹੋਏ ਹਨ, ਸਿਮਟ ਜਿਹਾ ਬੈਠੇ ਨੇ, **ਇਕਿ ਤੁਰੀ ਚੜਹਿ ਬਿਸੀਆਰ॥** ਇਕ ਬਹੁਤੇ ਉਹ ਨੇ ਜੋ ਘੋੜਿਆਂ ਤੇ ਅਸਵਾਰ ਨੇ, ਸੁਖਾਂ ਦੇ ਘੋੜਿਆਂ ਤੇ ਅਸਵਾਰ ਨੇ, ਮੌਜ ਮੇਲਾ ਕਰਦੇ ਪਏ ਨੇ, ਭਜਦੇ ਦੌੜਦੇ ਪਏ ਨੇ।

**ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ॥**

ਪਰ ਇਹ ਸਾਰਾ ਖੇਲ ਪ੍ਰਭੂ ਆਪ ਕਰਦਾ ਹੈ। ਕਿਸ ਦੇ ਅੱਗੇ ਫਰਿਆਦ ਕਰੀਏ। ਉਸ ਤੋਂ ਇਲਾਵਾ ਕਿਸੇ ਹੋਰ ਦੇ ਅੱਗੇ ਪੁਕਾਰ ਕਰੀਏ, ਕਿ ਇਕਨਾਂ ਦੇ ਤੇ ਗਲੇ ਵਿਚ ਜੰਜੀਰਾਂ ਨੇ, ਇਕਦੇ ਗਲ ਜਕੜੇ ਹੋਏ, ਇਕ ਬਹੁਤ ਉੱਚਾ ਬੋਲ ਰਹੇ ਹਨ, ਆਪਣੀ ਖੁਸ਼ੀ ਨੂੰ ਦਸ ਰਹੇ ਨੇ ਅਤੇ ਇਕਨਾਂ ਦੇ ਗਲ ਵਿਚ ਫਾਹੀ ਹੈ, ਆਵਾਜ਼ ਵੀ ਨਹੀਂ ਨਿਕਲਦੀ, ਬੋਲ ਵੀ ਨਹੀਂ ਨਿਕਲਦਾ। ਮਹਾਰਾਜ ਕਹਿੰਦੇ ਨੇ, ਇਹ ਫਰਿਆਦ ਕਿਸ ਦੇ ਅੱਗੇ ਕਰੀਏ, ਜਦ ਕਿ ਸਾਰਾ ਕਰਣਾ ਪ੍ਰਭੂ ਤੋਂ ਹੋ ਰਿਹਾ ਹੈ, ਸਾਰੀ ਸਾਖਤੀ ਉਸ ਪ੍ਰਭੂ ਤੋਂ ਹੋ ਰਹੀ ਹੈ, ਸਾਰੀ ਲੀਲਾ ਉਸ ਪ੍ਰਭੂ ਤੋਂ ਹੋ ਰਹੀ ਹੈ। ਅਖੀਰ ਵਿਚ ਮਹਾਰਾਜ ਕਹਿੰਦੇ ਨੇ:-

**ਨਾਨਕ ਕਰਣਾ ਜਿਨਿ ਕੀਆ**
**ਫਿਰਿ ਤਿਸ ਹੀ ਕਰਣੀ ਸਾਰ॥੨੩॥**

ਉਸ ਪਰਿਪੂਰਨ ਪਰਮਾਤਮਾ ਨੇ ਜੋ ਕੁਛ ਵੀ ਇਹ ਜਗਤ ਬਣਾਇਆ ਹੈ। ਉਸ ਨੇ ਇਹ ਜੋ ਕੁਛ ਕਰਣਾ ਕੀਤਾ ਹੈ, ਦਰਅਸਲ ਸੰਭਾਲ ਵੀ ਉਹ ਆਪ ਹੀ ਕਰਦਾ ਹੈ, ਐਸਾ ਨਹੀਂ ਕਿ ਬਣਾ ਕੇ ਇਕ ਪਾਸੇ ਬੈਠ ਗਿਆ ਹੈ, ਤੇ ਸੰਭਾਲ ਨਹੀਂ ਕਰ ਰਿਹਾ। ਅਭਾਗੀ ਹੈ ਉਹ ਮਾਂ, ਦੁਸ਼ਟ ਹੈ ਉਹ ਮਾਂ, ਜੋ ਬੱਚੇ ਨੂੰ ਜਨਮ ਦੇ ਕੇ ਬੇਫ਼ਿਕਰ ਹੋ ਗਈ ਹੈ, ਬੱਚੇ ਦੀ ਸਾਰ ਨਹੀਂ ਲੈਂਦੀ ਪਈ, ਬੱਚੇ ਦੇ ਰੋਣੇ ਨੂੰ ਅਣਗਹਿਲਾ ਕਰ ਰਹੀ ਹੈ। ਉਹ ਦੁੱਖ ਨਾਲ ਤੜਫ਼ ਰਿਹਾ ਹੈ, ਇਹ ਪਰਵਾਹ ਨਹੀਂ ਕਰਦੀ, ਇਹ ਮਾਂ ਨਹੀਂ ਹੋਵੇਗੀ, ਇਹ ਤੇ ਦੁਸ਼ਟ ਹੋਵੇਗੀ। ਸਾਰਾ ਸੰਸਾਰ ਬਣਾਇਆ ਪਰਮਾਤਮਾ ਨੇ, ਇਸ ਤਰੀਕੇ ਨਾਲ ਉਹ ਜਣਨੀ ਵੀ ਹੈ, ਮਾਂ ਵੀ ਹੈ, ਤੇ ਉਹ ਬੇਫ਼ਿਕਰ ਹੋ ਜਾਏ, ਇਕ ਪਾਸੇ ਹੋ ਜਾਏ, ਸਾਰ ਹੀ ਨਾ ਲਵੇ, ਮਹਾਰਾਜ ਕਹਿੰਦੇ ਨੇ ਐਸੀ ਗੱਲ ਨਹੀਂ ਹੈ। **ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ॥** ਜਿਸ ਨੇ ਇਹ ਸਾਰਾ ਜਗਤ ਬਣਾਇਆ ਹੈ, ਬ੍ਰਹਿਮੰਡ ਬਣਾਇਆ ਹੈ, ਬਣਤਰ ਬਣਾਈ ਹੈ, ਸਾਰ ਵੀ ਉਹ ਆਪ ਕਰ ਰਿਹਾ ਹੈ, ਸੰਭਾਲ ਵੀ ਉਹ ਆਪ ਕਰ ਰਿਹਾ ਹੈ। ਦੇਖਣ ਵਿਚ ਆਇਆ ਹੈ ਵਾਕਿਈ ਜ਼ੱਰੇ ਤੋਂ ਲੈ ਕੇ ਸੂਰਜ ਤਕ ਉਹ ਸੰਭਾਲ ਕਰ ਰਿਹਾ ਹੈ, ਤਦੇ ਤੇ ਸਭ ਕੁਛ ਨਿਯਮ ਵਿਚ ਚਲ ਰਿਹਾ ਹੈ, ਮਰਯਾਦਾ ਵਿਚ ਚਲ ਰਿਹਾ ਹੈ। ਅਗਰ ਉਸ ਦੀ ਸੰਭਾਲ ਨਾ ਹੋਵੇ ਤਾਂ ਸਾਡੇ ਸਰੀਰ ਵਿਚ ਵੀ ਬੇਨੇਮੀ ਹੋ ਸਕਦੀ ਹੈ। ਹੋ ਸਕਦਾ ਹੈ, ਸਾਡੇ ਦੰਦ ਸਿਰ ਤੇ ਜਾ ਲਗਣ, ਸਾਡੇ ਹੱਥ ਥੱਲੇ ਰਹਿ ਜਾਣ, ਲਤਾਂ ਉੱਪਰ ਹੋ ਜਾਣ। ਹੋ ਸਕਦਾ ਹੈ, ਨੱਕ ਪਿੱਛੇ ਲਗੇ, ਅੱਖਾਂ ਅਲਗ ਲਗ ਜਾਣ। ਨਹੀਂ, ਇਹ ਜਿਹੜੀ ਤਰਤੀਬ ਹੈ, ਇਹ ਜਿਹੜੀ ਬਣਤਰ ਹੈ, ਸਪਸ਼ਟ ਦਿਖਾਈ ਦੇ ਰਿਹਾ ਹੈ, ਕਿ ਸੰਭਾਲ ਹੈ ਉਸ ਦੀ ਔਰ ਨਿਯਮ ਨੂੰ ਜਿਹੜਾ ਕਾਇਮ ਰਖਣਾ ਹੈ, ਹਮੇਸ਼ਾ ਲਈ ਕਾਇਮ ਰਖਣਾ ਹੈ, ਇਸ ਨਿਯਮ ਵਿਚ ਕੋਈ ਤਬਦੀਲੀ ਨਾ ਹੋਵੇ, ਕੋਈ ਪਰਿਵਰਤਨ ਨਾ ਹੋਵੇ, ਇਹ ਜੋ ਸਦੀਵੀ ਲਾਗੂ ਹੈ ਇਸ ਤੋਂ ਹੀ ਸਪਸ਼ਟ ਹੈ, ਉਹ ਸੰਭਾਲ ਕਰ ਰਿਹਾ ਹੈ, ਦੇਖ ਰੇਖ ਕਰ ਰਿਹਾ ਹੈ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਕਹਿੰਦੇ ਨੇ, ਹੇ ਬੰਦੇ! ਤੂੰ ਨਿਸਚਿੰਤ ਰਹਿ, ਚਿੰਤਾ ਪਰਮਾਤਮਾ ਨੂੰ ਹੈ। ਆਪ ਕਹਿੰਦੇ ਨੇ:-

**ਨਾ ਕਰਿ ਚਿੰਤ ਚਿੰਤਾ ਹੈ ਕਰਤੇ॥**

(ਅੰਗ 1070)

ਤੂੰ ਤੇ ਚਿੰਤਨ ਕਰ, ਚਿੰਤਾ ਤੇ ਪਰਮਾਤਮਾ ਕਰਦਾ ਪਿਆ ਹੈ।

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥**

(ਅੰਗ 467)

ਮਹਾਰਾਜ ਕਹਿੰਦੇ ਨੇ, ਜਿਸ ਨੇ ਇਹ ਜਗਤ ਬਣਾਇਆ ਹੈ, ਉਹ ਤੇ ਚਿੰਤਾ ਕਰ ਰਿਹਾ ਹੈ, ਉਹ ਤੇ ਸੰਭਾਲ ਕਰ ਰਿਹਾ ਹੈ, ਉਹ ਤੇ ਦੇਖ ਰੇਖ ਕਰ ਰਿਹਾ ਹੈ, ਇਸ ਵਾਸਤੇ ਤੂੰ ਭੁਲ ਕੇ ਵੀ ਚਿੰਤਾ ਨਾ ਕਰ, ਚਿੰਤਾ ਨੂੰ ਤੂੰ ਇਕ ਪਾਸੇ ਰੱਖ, ਕਿਉਂਕਿ ਜ਼ੱਰੇ ਜ਼ੱਰੇ ਦੀ ਉਹ ਸੰਭਾਲ ਕਰ ਰਿਹਾ ਹੈ। ਇਕ ਜ਼ੱਰਾ ਵੀ ਉਸ ਦੀ ਨਿਗਾਹ ਦੇ ਵਿਚ ਹੈ, ਇਕ ਪਹਾੜ ਵੀ ਉਸ ਦੀ ਨਿਗਹ ਦੇ ਵਿਚ ਹੈ, ਇਕ ਪਸ਼ੂ ਪੰਛੀ ਵੀ ਉਸ ਦੀ ਨਿਗਾਹ ਦੇ ਵਿਚ ਹੈ, ਇਕ ਇਕ ਮਨੁੱਖ ਵੀ ਉਸ ਦੀ ਨਿਗਾਹ ਦੇ ਵਿਚ ਹੈ। ਤੂੰ ਫ਼ਿਕਰ ਨਾ ਕਰ।

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥**

chitai andar sabh ko vaekh nadree haeth chalaaeidaa |
*All are within Your mind;*
*You see and move them under Your Glance of Grace, O Lord.*

ਸਭ ਕੁਛ ਉਸ ਦੀ ਨਿਗਹ ਦੇ ਹੇਠ ਹੈ। ਮਹਾਰਾਜ ਕਹਿੰਦੇ ਨੇ, **ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ॥** ਜਿਸ ਕਰਤੇ ਪੁਰਖ ਨੇ ਇਹ ਸਾਰੀ ਸਿਰਜਨਾ ਬਣਾਈ ਹੈ, ਆਪ ਹੀ ਉਹ ਇਸ ਵਿਚ ਜ਼ੱਰੇ ਜ਼ੱਰੇ ਦੀ ਸੰਭਾਲ ਕਰ ਰਿਹਾ ਹੈ, ਸੁਚੇਤ ਹੋ ਕੇ ਸੰਭਾਲ ਕਰ ਰਿਹਾ ਹੈ। ਜਦ ਉਹ ਸੰਭਾਲ ਕਰ ਰਿਹਾ ਹੈ ਤਾਂ ਇਕ ਅੰਧੇ ਦੇ ਗਲ ਵਿਚ ਜੰਜੀਰਾਂ ਕਿਉਂ ਹਨ? ਜਦ ਉਹ ਸੰਭਾਲ ਕਰ ਰਿਹਾ ਹੈ ਤਾਂ ਇਕ ਅੱਧ ਮੌਜ ਮੇਲਿਆਂ ਦੇ ਘੋੜੇ ਤੇ ਅਸਵਾਰ ਕਿਸ ਤਰਾਂ ਹਨ? ਮਸਤੀਆਂ ਕਿਸ ਤਰਾਂ ਕਰਦੇ ਪਏ ਹਨ। ਸਾਹਿਬ ਇਸ਼ਾਰਨ ਸਾਨੂੰ ਸਮਝਾ ਰਹੇ ਹਨ। ਜਿਸ ਦੇ ਗਲੇ ਵਿਚ ਜ਼ੰਜੀਰਾਂ ਹਨ, ਉਸ ਤੇ ਕਰੋਪੀ ਨਹੀਂ ਔਰ ਜੋ ਮੌਜ ਮੇਲੇ ਦੇ ਘੋੜਿਆਂ ਤੇ ਅਸਵਾਰ ਹੈ, ਉਸ ਤੇ ਕੋਈ ਵਿਸ਼ੇਸ਼ ਕਿਰਪਾ ਨਹੀਂ ਹੈ। ਜੈਸੇ ਚੜ੍ਹਿਆ ਹੋਇਆ ਸੂਰਜ ਹੈ ਅਤੇ ਮੈਂ ਅੱਖਾਂ ਬੰਦ ਕਰ ਲਵਾਂ, ਸੂਰਜ ਦੀ ਮੇਰੇ ਤੇ ਕਰੋਪੀ ਨਹੀਂ, ਮੈਂ ਅੱਖਾਂ ਬੰਦ ਕਰ ਲਈਆਂ ਹਨ ਅਤੇ ਜੇ ਮੈਂ ਅੱਖਾਂ ਖੋਲ੍ਹ ਲਈਆਂ ਨੇ ਤੇ ਮੈਨੂੰ ਸਾਰੇ ਦਾ ਸਾਰਾ ਚਾਨਣਾ ਦਿਖਾਈ ਦੇਣ ਲੱਗ ਪਿਆ ਹੈ, ਮੇਰੇ ਉੱਪਰ ਸਾਰੇ ਦਾ ਸਾਰਾ ਚਾਨਣਾ ਬਰਸ ਪਿਆ, ਇਹ ਸੂਰਜ ਦੀ ਕੋਈ ਵਿਸ਼ੇਸ਼ ਕਿਰਪਾ ਨਹੀਂ, ਉਹ ਤੇ ਸਾਰੀ ਥਾਂ ਤੇ ਰੌਸ਼ਨੀ ਦੇ ਰਿਹਾ ਹੈ।

**ਸਤਿਗੁਰੂ ਸਦਾ ਦਿਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥**

(ਅੰਗ 602)

satguru sadaa daeiaal hai bhaaee vin bhaagaa kiaa paaeeai |
*The True Guru is forever merciful, O Siblings of Destiny; without good destiny, what can anyone obtain?*

ਉਹ ਤੇ ਸਦਾ ਦਇਆ ਕਰ ਰਿਹਾ ਹੈ, ਹਰ ਵਕਤ ਦਇਆ ਕਰ ਰਿਹਾ ਹੈ। ਪਰ ਕਿਸੇ ਥਾਂ ਐਸਾ ਹੁੰਦਾ ਹੈ, ਹਿਰਦੇ ਦਾ ਭਾਂਡਾ ਹੀ ਮੂਧਾ ਪਿਆ ਹੁੰਦਾ ਹੈ, ਵਰਖਾ ਤੇ ਹੋ ਰਹੀ ਹੈ ਪਰ ਭਾਂਡਾ ਉਲਟਾ ਪਿਆ ਹੈ, ਬੂੰਦਾਂ ਤੇ ਪੈ ਰਹੀਆਂ ਨੇ ਭਾਂਡੇ ਉੱਪਰ, ਪਰ ਬੂੰਦ ਟਿਕ ਨਹੀਂ ਰਹੀ। ਕਿਰਪਾ ਸਦੀਵੀ ਹੋ ਰਹੀ ਹੈ ਹਰ ਮਨੁਖ ਦੇ ਉੱਤੇ, ਵਰਖਾ ਸਦੀਵੀ ਹੋ ਰਹੀ ਹੈ ਹਰ ਮਨੁੱਖ ਦੇ ਉੱਤੇ, ਹਰ ਜੀਵ ਦੇ ਉੱਤੇ, ਪਰ ਜਿਨ੍ਹਾਂ ਦੇ ਭਾਂਡੇ ਪੁੱਠੇ ਪਏ ਨੇ, ਉਹ ਵਰਖਾ, ਉਹ ਰਹਮਤ, ਉਹ ਅਨੰਦ, ਉਨ੍ਹਾਂ ਵਿਚ ਟਿਕਦਾ ਨਹੀਂ, ਬਹਿ ਜਾਂਦਾ ਹੈ। ਸਤਸੰਗ ਮਹਜ਼ ਇਸ ਲਈ ਹੈ ਕਿ ਅਸੀਂ ਆਪਣਾ ਪੁੱਠਾ ਭਾਂਡਾ, ਸਿੱਧਾ ਕਰ ਲਈਏ, ਆਪਣੀ ਪਾਤਰਤਾ ਬਣਾ ਲਈਏ, ਤਾਂ ਜੋ ਉਹ ਅਗੰਮੀ ਵਰਖਾ ਹੈ; ਜੋ ਰਹਮਤ ਦੀ ਵਰਖਾ ਹੋ ਰਹੀ ਹੈ, ਉਸ ਨੂੰ ਸੰਜੋਅ ਕੇ ਰਖ ਸਕੀਏ, ਉਸ ਨੂੰ ਸਮੇਟ ਕੇ ਰਖ ਸਕੀਏ। ਬਸ ਸਤਸੰਗ ਦਾ ਇਤਨਾ ਹੀ ਲਾਭ ਹੈ ਔਰ ਜੋ ਸਤਸੰਗੀ ਨਹੀਂ

ਸਮਝ ਲੈਣਾ ਚਾਹੀਦਾ ਹੈ, ਭਾਂਡੇ ਤੇ ਉਲਟੇ ਪਏ ਨੇ। ਇਹ ਰਹਮਤ ਨੂੰ ਸਮੇਟ ਕੇ ਨਹੀਂ ਰਖ ਸਕੇਗਾ। ਇਸ ਵਾਸਤੇ ਅੱਜ ਅਸੀਂ ਵੇਖਦੇ ਹਾਂ, ਵਿਆਪਕ ਦੁੱਖ ਕਿਉਂ ਹੈ, ਕਿਉਂਕਿ ਭਾਂਡੇ ਉਲਟੇ ਪਏ ਹਨ ਅਤੇ ਭਾਂਡੇ ਉਲਟੇ ਕਿਉਂ ਹਨ, ਸਤਸੰਗ ਨਹੀਂ ਹੈ, ਰੋਜ਼ ਦੀ ਸਾਧਨਾ ਨਹੀਂ ਹੈ, ਰੋਜ਼ ਦਾ ਸਤਸੰਗ ਨਹੀਂ ਹੈ। ਜੈਸੇ ਜੈਸੇ ਕੋਈ ਰੋਜ਼ ਸਤਸੰਗ ਕਰਦਾ ਹੈ, ਉਹ ਸਤਿ ਦੀ ਵਿਚਾਰ ਨੂੰ ਸੁਣਦਾ ਹੈ, ਕੀਰਤਨ ਦੇ ਰਾਹੀਂ, ਕਥਾ ਦੇ ਰਾਹੀਂ ਅਤੇ ਜਦ ਉਹ ਵੇਖਦਾ ਹੈ, ਮੈਨੂੰ ਵਿਚਾਰ ਤੋਂ ਰਸ ਨਹੀਂ ਆਇਆ, ਫਿਰ ਪਤਾ ਚਲਦਾ ਹੈ ਕਿ ਤੇਰਾ ਹਿਰਦਾ ਉਲਟਾ ਸੀ, ਭਾਂਡਾ ਉਲਟਾ ਪਿਆ ਹੈ, ਭਾਵ ਤੇਰੇ ਵਿਚ ਭਰੋਸਾ ਨਹੀਂ ਹੈ, ਤੇਰੇ ਵਿਚ ਸ਼ਰਧਾ ਨਹੀਂ, ਤੇਰੇ ਵਿਚ ਯਕੀਨ ਨਹੀਂ। ਸਤਸੰਗ ਸੁਣਦਿਆਂ ਸੁਣਦਿਆਂ ਯਕੀਨ ਬੱਝ ਜਾਂਦਾ ਹੈ, ਸਤਸੰਗ ਸੁਣਦਿਆਂ ਸੁਣਦਿਆਂ ਸ਼ਰਧਾ ਪੈਦਾ ਹੋ ਜਾਂਦੀ ਹੈ। ਜੈਸੇ ਸ਼ਰਧਾ ਪੈਦਾ ਹੋ ਗਈ, ਜੈਸੇ ਯਕੀਨ ਪੈਦਾ ਹੋ ਗਿਆ, ਭਾਂਡਾ ਸਿੱਧਾ ਹੋ ਗਿਆ ਅਤੇ ਜੈਸੇ ਭਾਂਡਾ ਸਿੱਧਾ ਹੋ ਗਿਆ, ਅੰਮ੍ਰਿਤ ਨਾਲ ਭਰ ਗਿਆ। ਜੋ ਅੰਮ੍ਰਿਤ ਨਾਲ ਭਰ ਗਿਆ, ਉਹ ਤੇ ਮੌਜ ਮੇਲੇ ਦੇ ਘੋੜਿਆਂ ਤੇ ਅਸਵਾਰ ਹਨ ਅਤੇ ਜਿਹੜਾ ਭਾਂਡਾ ਮੂਧਾ ਪਿਆ ਰਿਹਾ ਉਹ ਤੇ, **'ਇਕਨ੍ਾ ਗਲੀ ਜੰਜੀਰੀਆ'**, ਬਸ ਉਨ੍ਹਾਂ ਦੇ ਗਲ ਵਿਚ ਜ਼ੰਜੀਰ ਹੈ। ਸੰਭਾਲ ਸਭ ਦੀ ਕਰਦਾ ਪਿਆ ਹੈ, ਪੁੱਠੇ ਭਾਂਡੇ ਤੇ ਵੀ ਵਰਸਦਾ ਪਿਆ ਹੈ ਅਤੇ ਸਿੱਧੇ ਤੇ ਵੀ ਉਹ ਵਰਸਦਾ ਪਿਆ ਹੈ। ਈਸ਼ਵਰ ਤੇ ਦੋਸ਼ ਨਹੀਂ ਆਉਂਦਾ, ਉਸ ਤੇ ਇਲਜ਼ਾਮ ਨਹੀਂ ਆਉਂਦਾ, ਹਰ ਵਕਤ ਵਰਸ ਰਿਹਾ ਹੈ, ਹਰ ਥਾਂ ਤੇ ਵਰਸ ਰਿਹਾ ਹੈ, ਐ ਬੰਦੇ! ਤੂੰ ਆਪਣਾ ਭਾਂਡਾ ਹੀ ਸਿੱਧਾ ਕਰ, ਹੁਣੇ ਤੂੰ ਅੰਮ੍ਰਿਤ ਨਾਲ ਭਰ ਜਾਏਂਗਾ, ਫਿਰ ਮੌਜ ਮਸਤੀਆਂ ਦੇ ਘੋੜਿਆਂ ਤੇ ਅਸਵਾਰ ਹੋ ਕੇ ਅਨੰਦ ਲਵੇਂਗਾ ਔਰ ਅਨੰਦ ਵੰਡੇਂਗਾ।



ਸਲੋਕੁ ਮਹਲਾ ੧॥

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥
ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥
ਤਿਨ੍ਹਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ॥੧॥

ਮਹਲਾ ੨॥
ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥
ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ॥
ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥੨॥

ਪਉੜੀ॥
ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥
ਸੋ ਕਰੇ ਜਿ ਤਿਸੈ ਰਜਾਇ॥੨੪॥੧॥ਸੁਧੁ॥

ਆਸਾ ਦੀ ਵਾਰ ਦੀ ਚੋਵ੍ਹੀਵੀਂ ਪਉੜੀ ਔਰ ਆਸਾ ਦੀ ਵਾਰ ਦੀ ਸਮਾਪਤੀ ਦੀ ਪਉੜੀ। ਇਸ ਨਾਲ ਵੀ ਦੋ ਸਲੋਕ ਹਨ ਇਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਹੈ ਅਤੇ ਇਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਹੈ। ਕਰੀਬਨ ਕਰੀਬਨ ਦੋਹਾਂ ਵਿਚ ਖਿਆਲ ਦੀ ਲੜੀ ਇਕੋ ਹੀ ਚਲਦੀ ਹੈ।

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥

ਇੱਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਅਕਾਲ ਪੁਰਖ ਨੂੰ ਇਕ ਘੁਮਾਰ ਨਾਲ ਤਸ਼ਬੀਹ ਦਿੰਦੇ ਹਨ, ਉਹ ਤੇ ਘੁਮਾਰ ਦੀ ਤਰ੍ਹਾਂ ਹੈ। ਉਸ ਨੇ ਤਰ੍ਹਾਂ ਤਰ੍ਹਾਂ ਦੇ ਜੀਵਾਂ ਦੇ ਭਾਂਡੇ ਘੜੇ ਹਨ। ਦੇਖਦੇ ਹਾਂ ਘੁਮਾਰ ਘੜੇ ਬਣਾ ਰਿਹਾ ਹੈ, ਮਟਕੀਆਂ ਬਣਾ ਰਿਹਾ ਹੈ, ਕਸੋਰੇ ਬਣਾ ਰਿਹਾ ਹੈ, ਕੁੱਜੇ ਬਣਾ ਰਿਹਾ ਹੈ। ਕਿਸੇ ਦੇ ਉੱਤੇ ਬਹੁਤ ਸੋਹਣੇ ਢੰਗ ਦੀ ਚਿਤਰਕਾਰੀ ਕਰ ਰਿਹਾ ਹੈ, ਕਿਸੇ ਨੂੰ ਉਂਝ ਹੀ ਸਾਦਾ ਰਹਿਣ ਦਿੰਦਾ ਹੈ, ਮਾਮੂਲੀ ਜਿਹਾ ਰੰਗ ਪਾ ਦਿੰਦਾ ਹੈ, ਅਨੰਤ ਘੜੇ। ਫਿਰ ਇਹ ਘੜੇ ਵਖ ਵਖ ਲੋਗਾਂ ਦੇ ਘਰਾਂ ਵਿਚ ਗਏ, ਕਿਸੇ ਨੇ ਉਹਦੇ ਵਿਚ ਦੁੱਧ ਪਾ ਕੇ ਰਖਿਆ ਔਰ ਕਿਸੇ ਨੇ ਉਸ ਭਾਂਡੇ ਨੂੰ ਅੱਗ ਦੇ ਉੱਤੇ ਧਰ ਦਿੱਤਾ। ਦਿਨ ਰਾਤ ਅੱਗ ਤੇ ਪਿਆ ਰਿਹਾ, ਥੱਲੇ ਅੱਗ ਪਈ ਬਲਦੀ ਹੈ। ਇਸ ਨੂੰ ਕਬੀਰ ਜੀ ਵੀ ਆਪਣੇ ਢੰਗ ਨਾਲ ਕਹਿੰਦੇ ਹਨ।

ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥

**ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥**

(ਅੰਗ 479)

ਉਸ ਘੁਮਿਆਰ ਨੇ ਤਰ੍ਹਾਂ ਤਰ੍ਹਾਂ ਦੇ ਭਾਂਡੇ ਬਣਾਏ ਨੇ, ਕਿਸੇ ਨੇ ਉਸੇ ਹੀ ਭਾਂਡੇ ਵਿਚ ਮੋਤੀਆਂ ਨੂੰ ਰਖਿਆ ਹੋਇਆ ਹੈ। ਉਸ ਬਣੇ ਹੋਏ ਭਾਂਡੇ ਵਿਚ ਹੀਰਿਆਂ ਨੂੰ ਛੁਪਾ ਕੇ ਰਖਿਆ ਹੋਇਆ ਹੈ,ਪਰ ਕੋਈ ਓਹੀ ਭਾਂਡਾ ਅੱਗ ਦੇ ਉੱਪਰ ਚਾੜ੍ਹਿਆ ਹੋਇਆ ਹੈ, ਤਪਿਆ ਪਿਆ ਹੈ। ਹੇ ਪ੍ਰਭੂ! ਇਹ ਜੀਵਾਂ ਦੇ ਭਾਂਡੇ ਜੋ ਤੂੰ ਸਾਜੇ ਨੇ, ਦੇਖਦੇ ਹਾਂ ਕਿਸੇ ਦੇ ਅੰਦਰ ਤੇ ਗਿਆਨ ਦਾ ਹੀਰਾ ਚਮਕਦਾ ਪਿਆ ਹੈ, ਕਿਸੇ ਦੇ ਅੰਦਰ ਭਗਤੀ ਦੇ ਮੋਤੀ ਪਏ ਹੋਏ ਨੇ, ਕਿਸੇ ਦੇ ਅੰਦਰ ਦੈਵੀ ਗੁਣਾਂ ਦੇ ਰਤਨ ਪਏ ਹਨ, ਪੰਨੇ ਪਏ ਹਨ, ਮੋਤੀ ਜਵਾਹਰਾਤ ਪਏ ਹਨ। ਪਰ ਕੋਈ ਦੁੱਖਾਂ ਦੇ ਚੁਲ੍ਹੇ ਤੇ ਹੀ ਸੜਦੇ ਪਏ ਹਨ ਔਰ ਦਿਨ ਰਾਤ ਤਪ ਰਹੇ ਨੇ। ਹੇ ਪ੍ਰਭੂ! ਭਾਂਡੇ ਤੇ ਤੂੰ ਹੀ ਬਣਾਏ ਹਨ, ਸਾਜਨਾ ਤੇ ਇਹ ਤੇਰੀ ਹੈ। ਪਰ ਇਹ ਕਮਾਲ ਦੀ ਸਾਜਨਾ, ਕਿਸੇ ਵਿਚ ਹੀਰਾ ਅਤੇ ਮੋਤੀ, ਤੇ ਕੋਈ ਚੁਲ੍ਹੇ ਉੱਤੇ ਚੜ੍ਹਿਆ ਹੋਇਆ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਮੈਂ ਇਸ ਢੰਗ ਨਾਲ ਵੇਖਦਾ ਪਿਆ ਹਾਂ, **ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥** ਆਪੇ ਹੀ ਇਨ੍ਹਾਂ ਭਾਂਡਿਆਂ ਦੀ ਸਾਜਨਾ ਕਰਦਾ ਹੈ, ਆਪ ਹੀ ਇਨ੍ਹਾਂ ਨੂੰ ਪਾਇਆ ਤਕਮੀਲ ਤਕ ਲੈ ਜਾਂਦਾ ਹੈ, ਪਰ:-

**ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਿਨ੍ਹਿ ਚੜੇ॥**

ਇਕਨਾਂ ਵਿਚ ਤੇ ਸਾਂਭ ਕੇ ਦੁੱਧ ਰਖ ਦਿੱਤਾ ਜਾਂਦਾ ਹੈ, ਪਰ ਇਕ ਅਗਨੀ ਤੇ ਚੜ੍ਹੇ ਹੋਏ ਹਨ, ਭੱਠੀ ਤੇ ਪਏ ਨੇ, ਅੱਗ ਤੇ ਹੀ ਪਏ ਹਨ। ਅਗਰ ਮਨੁੱਖ ਭਾਂਡੇ ਦੀ ਤਰ੍ਹਾਂ ਹੈ ਤਾਂ ਵਾਕਿਈ ਇਸ ਦੇ ਅੰਦਰ ਦੈਵੀ ਗੁਣਾਂ ਦਾ ਦੁੱਧ ਵੀ ਪਿਆ ਹੋਵੇਗਾ ਔਰ ਇਹ ਭਾਂਡੇ ਦੀ ਤਰ੍ਹਾਂ ਹੈ ਤੇ ਚੁਲ੍ਹੇ ਤੇ ਵੀ ਚੜ੍ਹਿਆ ਹੋਵੇਗਾ। ਕਿਧਰੇ ਕਿਧਰੇ ਚੁਲ੍ਹੇ ਤੇ ਚੜ੍ਹਿਆ ਪਿਆ, ਦੇਖਦੇ ਹਾਂ। ਬਹੁਤੇ ਭਾਂਡੇ ਤਾਂ ਚੁਲ੍ਹੇ ਤੇ ਹੀ ਚੜ੍ਹੇ ਹੋਏ ਹਨ। ਕੋਈ ਕਿਸੇ ਦੁੱਖ ਵਿਚ, ਕੋਈ ਕਿਸੇ ਦੁੱਖ ਵਿਚ, ਕੋਈ ਕਿਸੇ ਬਿਪਤਾ ਵਿਚ, ਕੋਈ ਕਿਸੇ ਬਿਪਤਾ ਵਿਚ। ਅਕਸਰ ਐਸਾ ਹੁੰਦਾ ਹੈ ਕਿ ਮਨੁੱਖ ਆਪਣੀ ਅਕਲ ਜ਼ਿਆਦਾ ਸਮਝਦਾ ਹੈ, ਦੂਜੇ ਦਾ ਧਨ ਜ਼ਿਆਦਾ ਸਮਝਦਾ ਹੈ। ਆਪਣਾ ਦੁੱਖ ਛੋਟਾ ਵੀ ਵੱਡਾ ਮੰਨਦਾ ਹੈ ਅਤੇ ਦੂਸਰੇ ਦਾ ਨਿੱਕਾ ਜਿਹਾ ਸੁਖ ਵੀ ਬਹੁਤ ਵੱਡਾ ਮੰਨ ਲੈਂਦਾ ਹੈ, ਇਹ ਮਨੁੱਖ ਦੇ ਦੇਖਣ ਦੇ ਆਪਣੇ ਪੈਮਾਨੇ ਹਨ। ਬਾਬਾ ਫਰੀਦ ਜੀ ਕਹਿੰਦੇ ਨੇ, ਆਮ ਬੰਦਿਆਂ ਦਾ ਤੇ ਕਹਿਣਾ ਹੈ, ਇਕ ਪਾਸੇ ਮੈਨੂੰ ਵੀ ਇਹ ਭੁਲੇਖਾ ਲੱਗ ਗਿਆ ਸੀ, ਕਿ ਮੈਂ ਦੁਖੀ ਹਾਂ, ਜਗਤ ਸੁਖੀ ਹੈ। ਮੇਰੇ ਨਾਲੋਂ ਸਾਰਾ ਜਗਤ ਸੁਖੀ ਹੈ ਔਰ ਦੁਖੀ ਹਾਂ ਤਾਂ ਕੇਵਲ ਮੈਂ। ਪਰ ਜਦ ਇਹ ਮੇਰੀ ਸੋਚਣੀ ਸੀ, ਉਦੋਂ ਮੈਂ ਖੁੱਡ ਵਿਚ ਖੜਾ ਸੀ, ਦੁਨੀਆ ਮੈਨੂੰ ਮਹਲ ਮਾੜੀਆਂ ਤੇ ਬੈਠੀ ਹੋਈ ਦਿਖਾਈ ਦਿੰਦੀ ਸੀ। ਸਹਿਜੇ ਸਹਿਜੇ ਮੈਂ ਵੀ ਚੜ੍ਹਨਾ ਸ਼ੁਰੂ ਕੀਤਾ ਅਤੇ ਜਦ ਪਹਾੜੀ ਦੀ ਸ਼ਿਖਰ ਤੇ ਮੈਂ ਪਹੁੰਚਿਆ, ਪਹਾੜ ਦੀ ਚੋਟੀ ਤੇ ਮੈਂ ਪਹੁੰਚਿਆ, ਤਾਂ ਮੈਂ ਕੀ ਦੇਖਿਆ, ਦੁੱਖਾਂ ਦੀ ਅੱਗ ਤੇ ਘਰ ਘਰ ਪਈ ਬਲਦੀ ਹੈ। ਬਾਬੇ ਫਰੀਦ ਜੀ ਦਾ ਸਲੋਕ, ਇਹ ਬੜਾ ਕੀਮਤੀ ਸਲੋਕ ਹੈ, ਆਪ ਕਹਿੰਦੇ ਨੇ:-

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥**

(ਅੰਗ 1382)

ਘਰ ਘਰ ਦੇ ਵਿਚ ਮੈਨੂੰ ਭਾਂਡੇ ਚੁਲ੍ਹੇ ਤੇ ਪਏ ਦਿਖਾਈ ਦਿੰਦੇ ਨੇ, ਘਰ ਘਰ ਦੇ ਵਿਚ ਅੱਗ ਬਲਦੀ ਦਿਖਾਈ ਦੇ ਰਹੀ ਹੈ। ਪਰ ਉੱਚੇ ਚੜ੍ਹ ਕੇ ਵੇਖਿਆ, ਬਿਨਾਂ ਉਚਾਈ ਤੇ ਚੜ੍ਹਿਆਂ ਇਹ ਅਸਲੀਅਤ ਦਿਖਾਈ ਨਹੀਂ ਦੇਵੇਗੀ। ਉੱਚਾਈ ਹੈ ਗਿਆਨ ਦੀ, ਉੱਚਾਈ ਹੈ ਸੂਝ ਸਮਝ ਦੀ। ਜਦ ਕੋਈ ਮਨੁੱਖ ਸੂਝ ਸਮਝ ਦੀ ਉੱਚੀ ਟੀਸੀ ਤੇ ਪਹੁਚੰਦਾ ਹੈ, ਸਾਰਾ ਜਗਤ ਉਸ ਨੂੰ ਦੁੱਖ ਦੀ ਲਪੇਟ ਵਿਚ ਪਿਆ ਦਿਖਾਈ ਦਿੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਤੇ ਇਹ ਫੈਸਲਾ ਕੁਨ ਗੱਲ ਕਰ ਦਿੱਤੀ ਹੈ ਕਿ:- **ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥**

(ਅੰਗ 954)

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਹ ਦੋ ਵਾਕ ਜਗਤ ਪ੍ਰਸਿੱਧ ਹਨ। **ਨਾਨਕ ਦੁਖੀਆ ਸਭੁ ਸੰਸਾਰੁ॥** ਐ ਬੰਦੇ! ਸਿਰਫ ਤੂੰ ਹੀ ਦੁਖੀ ਨਹੀਂ, ਸਾਰਾ ਜਗਤ ਦੁੱਖ ਦੇ ਵਿਚ ਹੈ। ਪਰ ਚੁਲ੍ਹੇ ਤੇ ਵੀ ਜਦ ਉਸ ਨੇ ਕੋਈ ਭਾਂਡੇ ਚਾੜ੍ਹੇ ਨੇ, ਕੁਛ ਮਕਸਦ ਤੇ ਹੋਵੇਗਾ। ਅਕਸਰ ਉਸ ਦਾ ਕੁਛ ਨਾ ਕੁਛ ਤੇ ਮੁੱਦਾ ਹੋਵੇਗਾ। ਇਕ ਸੂਫ਼ੀ ਦਾ ਕਹਿਣਾ ਹੈ:-

ਜ਼ਖਮ ਜਬ ਭੀ ਕੋਈ ਜ਼ੇਹਨੂੰ ਦਿਲ ਪਰ ਲਗਾ।
ਜ਼ਿੰਦਗੀ ਕੀ ਤਰਫ਼ ਏਕ ਦਰੀਚਾ ਖੁਲ੍ਹਾ।
ਹਮ ਭੀ ਗੋਇਆ ਕਿਸੀ ਸਾਜ਼ ਕੇ ਤਾਰ ਹੈਂ।
ਚੋਟ ਖਾਤੇ ਰਹੇ ਗੁਣ ਗੁਣਾਤੇ ਰਹੇ।

ਜ਼ਰਬ ਨਾ ਪਹੁੰਚਾਈਏ ਤੰਤੀ ਸਾਜ ਤੇ, ਤਾਂ ਉਸ ਦੇ ਵਿਚੋਂ ਸੰਗੀਤ ਨਹੀਂ ਨਿਕਲਦਾ, ਗੀਤ ਨਹੀਂ ਨਿਕਲਦਾ। ਅਗਰ ਮਨੁੱਖ ਨੂੰ ਇਕ ਸਿਤਾਰ ਮੰਨ ਲਈਏ, ਅਗਰ ਮਨੁੱਖ ਨੂੰ ਇਕ ਸਾਜ਼ ਮੰਨ ਲਈਏ, ਤਾਂ ਮੈਂ ਦੇਖਿਆ ਹੈ, ਉਹੀ ਸਾਜ਼ ਚੰਗੇ ਵੱਜੇ ਨੇ, ਜਿਨ੍ਹਾਂ ਦੀਆਂ ਤਾਰਾਂ ਤੇ ਕੋਈ ਜ਼ਰਬ ਪਹੁੰਚੀ ਹੈ। ਜਿਨ੍ਹਾਂ ਦੀਆਂ ਤਾਰਾਂ ਤੇ ਕੋਈ ਚੋਟ ਨਹੀਂ ਪਹੁੰਚੀ, ਉਨ੍ਹਾਂ ਉੱਤੇ ਸੰਗੀਤ ਅੱਜ ਤਕ ਨਹੀਂ ਨਿਕਲ ਸਕਿਆ, ਉਹ ਸਾਜ ਐਵੇਂ ਪਏ ਹਨ। ਦੁਨੀਆ ਭਰ ਦੇ ਭਗਤ, ਸੰਤ ਜਨ ਨੜਿਨਵੇਂ ਫੀਸਦੀ ਓਹੀ ਹਨ, ਜੋ ਦੁੱਖਾਂ ਦੀ ਖਾਣ ਵਿਚੋਂ ਨਿਕਲੇ ਹਨ। ਜੋ ਗ਼ਮ ਦੀਆਂ ਡੂੰਘੀਆਂ ਧਾਰਾਵਾਂ ਵਿਚੋਂ ਮੋਤੀਆਂ ਦੀ ਤਰ੍ਹਾਂ ਨਿਕਲੇ ਹਨ। ਜਾਪਦਾ ਇਹ ਵੀ ਪ੍ਰਭੂ ਦੀ ਇਕ ਲੋੜ ਸੀ, ਜੈਸੇ ਜ਼ਰਬ ਪਹੁੰਚਾਏ ਬਿਨਾਂ ਸਾਜ਼ਾਂ ਵਿਚੋਂ ਸੰਗੀਤ ਨਹੀਂ ਨਿਕਲਦਾ, ਡੂੰਘੀ ਧਾਰ ਵਿਚ ਡੁਬਕੀ ਲਾਏ ਬਿਨਾਂ ਮੋਤੀਆਂ ਦੀ ਪ੍ਰਾਪਤੀ ਨਹੀਂ। ਇਸੇ ਤਰੀਕੇ ਨਾਲ ਦੁੱਖ ਨੂੰ ਗਹਰੇ ਤਲ ਵਿਚ ਸਮਝੇ ਬਿਨਾਂ ਸੁਖ ਦਾ ਅਨੁਭਵ ਮਾਨਣਾ ਵੀ ਬੜਾ ਔਖਾ ਹੈ। ਇਹੀ ਕਾਰਣ ਹੈ, ਕਿ ਬਿਪਰੀਤ ਹਾਲਤ ਪਰਿਪੂਰਨ ਪਰਮਾਤਮਾ ਨੇ ਬਣਾਈ ਹੈ। ਇਸ ਵਾਸਤੇ ਸੁਖ ਦਾ ਬਹੁਤ ਵੱਡਾ ਬੋਧ ਉਨ੍ਹਾਂ ਨੂੰ ਹੀ ਪ੍ਰਾਪਤ ਹੋਇਆ, ਉਨ੍ਹਾਂ ਨੂੰ ਹੀ ਮਿਲਿਆ, ਜਿਨ੍ਹਾਂ ਕੋਲ ਦੁੱਖ ਦਾ ਬਹੁਤ ਵੱਡਾ ਬੋਧ ਸੀ। ਇਸ ਵਾਸਤੇ ਦੁੱਖ ਨੂੰ ਪਰਮਾਤਮਾ ਦੀ ਕਿਧਰੇ ਕਰੋਪੀ ਨਾ ਮੰਨ ਲਈਏ।

**ਕੇਤਿਆ ਦੁਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥**

(ਜਪੁਜੀ ਸਾਹਿਬ)

ਮਹਾਰਾਜ ਕਹਿੰਦੇ ਨੇ, **ਇਕਨ੍ੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਿਨ੍ ਚੜੇ॥** ਇਕਨਾਂ ਵਿਚ ਤੇ ਦੁੱਧ ਪਿਆ ਹੈ, ਜੰਮਦਿਆਂ ਹੀ ਰਾਜਕੁਮਾਰ, ਜੰਮਦਿਆਂ ਹੀ ਠਾਠ ਬਾਠ, ਜੰਮਦਿਆਂ ਹੀ ਸ਼ਾਨੋ ਸ਼ੌਕਤ। ਪਰ ਇਕ ਚੁਲ੍ਹੇ ਤੇ ਪਏ ਹਨ, ਅੱਗ ਤੇ ਪਏ ਹਨ। ਪਰ ਇਸ ਦੇ ਵਿਚ ਕਦੀ ਬਗ਼ੌਰ ਮਤਾਲਅ਼ਹ ਕਰੀਏ, ਜ਼ਿੰਦਗੀ ਵਿਚ ਕੋਈ ਚੁਣੌਤੀ ਨਾ ਹੋਵੇ, ਕੋਈ ਸੰਘਰਸ਼ ਨਾ ਹੋਵੇ ਤਾਂ ਮਨੁੱਖ ਅੱਗੇ ਨਹੀਂ ਵਧਦਾ, ਅਗਰ ਨਹੀਂ ਵਧ ਸਕਦਾ, ਸਭ ਤੋਂ ਵੱਡਾ ਸੰਘਰਸ਼ ਹੈ ਦੁੱਖ, ਇਸ ਦੁੱਖ ਨੂੰ ਹੀ ਮਹਾਤਮਾ ਬੁੱਧ ਨੇ ਸਮਝਿਆ, ਸਿਧਾਰਥ ਮਹਾਤਮਾ ਬਣ ਗਿਆ। ਇਸ ਦੁੱਖ ਤੋਂ ਹੀ ਹਿਰਦਾ ਪੀੜਤ ਹੋਇਆ, ਚਾਹੇ ਦੁੱਖ ਕਿਸੇ ਹੋਰ ਦਾ ਸੀ, ਆਪਣਾ ਨਹੀਂ ਸੀ। ਅਤੇ ਬੁੱਢੇ ਨੂੰ ਵੇਖਿਆ, ਕਿਸੇ ਦੀ ਲਾਸ਼ ਵੇਖੀ ਹੈ, ਮੁਰਝਾਇਆ ਹੋਇਆ ਫੁੱਲ ਵੇਖਿਆ ਹੈ, ਰੋਂਦੇ ਹੋਏ ਕੋਈ ਮਨੁੱਖ ਦੇਖ ਲਏ ਹਨ, ਦੁੱਖ ਤੇ ਦੂਜਿਆਂ ਦਾ ਸੀ ਲੇਕਿਨ ਆਪਣੇ ਹਿਰਦੇ ਵਿਚ ਥਾਂ ਦਿੱਤੀ, ਆਪ ਦਾ ਹਿਰਦਾ ਰੋ ਉਠਿਆ। ਸਿਧਾਰਥ ਜਦ ਰੋਇਆ ਆਪਣੇ ਰੋਣ ਦੇ ਹਝੂਆਂ ਵਿਚ ਸਿਧਾਰਥ ਬਹਿ ਗਿਆ, ਮਹਾਤਮਾ ਬੁੱਧ ਪ੍ਰਗਟ ਹੋ ਗਿਆ। ਦੁੱਖ ਨੇ ਹੀ ਸਿਧਾਰਥ ਨੂੰ ਮਹਾਤਮਾ ਬੁੱਧ ਬਣਾ ਦਿੱਤਾ। ਸਿਧਾਰਥ ਜੈਸੇ ਤੇ ਕਈ ਰਾਜਕੁਮਾਰ ਹੋਏ ਹਨ, ਕੌਣ ਪੁਛਦਾ ਹੈ, ਇਤਿਹਾਸ ਵਿਚ ਵੀ ਨਾਮੋ ਨਿਸ਼ਾਨ ਮਿਟ ਗਏ ਹਨ। ਪਰ ਜਦ ਤਕ ਚੰਦ ਸੂਰਜ ਤਾਰੇ ਰਹਿਣਗੇ, ਮਹਾਤਮਾ ਬੁੱਧ ਨੂੰ ਮਿਟਾਉਣਾ ਬਹੁਤ ਔਖਾ ਹੈ, ਹਝੂਆਂ ਦੇ ਨਾਲ ਸਿਧਾਰਥ ਮਿਟ ਗਿਆ, ਮਹਾਤਮਾ ਬੁੱਧ ਪੈਦਾ ਹੋ ਗਿਆ। ਭਾਵੇਂ ਇਹ ਭਾਂਡਾ ਚੁਲ੍ਹੇ ਤੇ ਚੜ੍ਹਿਆ, ਪਰ ਚੁਲ੍ਹੇ ਤੇ ਚੜ੍ਹ ਕੇ ਅਮਰ ਹੋ ਗਿਆ, ਪੱਕ ਗਿਆ, ਪੁਖ਼ਤਾ ਹੋ ਗਿਆ, ਅਗਨੀ ਨੇ ਉਸ ਨੂੰ ਪੱਕਾ ਕਰ ਦਿੱਤਾ, ਹੋਰ ਮਜ਼ਬੂਤ ਕਰ ਦਿੱਤਾ। ਪੁਰਾਣਾ ਜ਼ਮਾਨਾ ਮਿੱਟੀ ਦੇ ਭਾਂਡੇ, ਜਿਸ ਭਾਂਡੇ ਵਿਚ ਸਾਗ ਸਬਜ਼ੀ ਬਣਾਈ ਜਾਂਦੀ ਹੈ ਔਰ ਜੋ ਜਿਤਨਾ ਅੱਗ ਤੇ ਚੜ੍ਹਿਆ ਹੋਇਆ ਭਾਂਡਾ ਹੁੰਦਾ ਸੀ, ਉਹ ਉਤਨਾ ਹੀ

ਜ਼ਿਆਦਾ ਮਜ਼ਬੂਤ ਹੋ ਜਾਂਦਾ ਸੀ, ਉਹ ਉਤਨਾ ਹੀ ਜ਼ਿਆਦਾ ਪੱਕ ਜਾਂਦਾ ਸੀ ਔਰ ਬਿਲਕੁਲ ਧਾਤੂ ਦੀ ਤਰ੍ਹਾਂ ਮਜਬੂਤ ਹੋ ਜਾਂਦਾ ਸੀ। ਉਹਨਾਂ ਮਨੁੱਖਾਂ ਦੇ ਅੰਦਰ ਬਹੁਤ ਵੱਡੀ ਪਕਿਆਈ ਵੇਖਣ ਨੂੰ ਮਿਲਦੀ ਹੈ, ਜਿਨ੍ਹਾਂ ਨੇ ਬਹੁਤ ਗਹਰੇ ਦੁੱਖ ਮਹਿਸੂਸ ਕੀਤੇ ਹੋਵਣ। ਲਾਜ਼ਮੀ ਨਹੀਂ ਕਿ ਦੁੱਖ ਉਨ੍ਹਾਂ ਦੀ ਝੋਲੀ ਵਿਚ ਹੋਵਣ, ਐਸਾ ਵੀ ਹੋ ਸਕਦਾ ਹੈ, ਦੁੱਖ ਕਿਸੇ ਦਾ ਹੈ ਪਰ ਮਹਿਸੂਸ ਆਪ ਕੀਤਾ ਹੈ। ਪੀੜਾ ਕਿਸੇ ਦੀ ਹੈ ਪਰ ਮਹਿਸੂਸ ਆਪ ਕੀਤੀ ਹੈ ਅਤੇ ਜਦ ਮਹਿਸੂਸ ਕੀਤੀ ਹੈ ਤਾਂ ਆਪ ਤੇ ਚੁਲ੍ਹੇ ਤੇ ਬੈਠ ਗਿਆ, ਆਪ ਤੇ ਤੜਫਿਆ, ਮਹਾਰਾਜ ਕਹਿੰਦੇ ਨੇ:-

**ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਿਨ ਖੜੇ॥**

ਕਮਾਲ ਦੀ ਗੱਲ ਹੈ, ਮਹਾਰਾਜ ਕਹਿੰਦੇ ਨੇ, ਮੈਂ ਵੇਖਦਾ ਹਾਂ, ਇਕ ਸੋਹਣੇ ਬਿਸਤਰੇ ਤੇ ਸੁੱਤੇ ਪਏ ਨੇ, ਇਕ ਉਨ੍ਹਾਂ ਦੀ ਰਖਵਾਲੀ ਕਰਨ ਲਈ ਚੌਕੀਦਾਰ ਬਾਹਰ ਖੜੇ ਨੇ। ਸਾਰੀ ਰਾਤ ਜਾਗ ਕੇ ਕੋਈ ਕਿਸੇ ਨੂੰ ਸੁਲਾ ਰਿਹਾ ਹੈ। ਕੋਈ ਸਾਰੀ ਰਾਤ ਆਰਾਮ ਦੀ ਸੁਰਖਿਅਤ ਨੀਂਦ ਸੌਂ ਸਕੇ। ਕੋਈ ਸਾਰੀ ਰਾਤ ਬੇਆਰਾਮ ਹੋ ਕੇ ਜਾਗਿਆ ਹੈ, ਕੋਈ ਸਾਰੀ ਰਾਤ ਬੇਆਰਾਮੀ ਨਾਲ ਪਹਿਰਾ ਦਿੰਦਾ ਪਿਆ ਹੈ, ਇਸ ਵਾਸਤੇ ਕਿ ਆਰਾਮ ਨਾਲ ਸਾਰੀ ਰਾਤ ਸੌਂ ਸਕੇ। ਮਹਾਰਾਜ ਕਹਿੰਦੇ ਨੇ ਮੈਂ ਹੈਰਾਨ ਹਾਂ, ਕਈਆਂ ਦਾ ਆਰਾਮ, ਕਈਆਂ ਦੀ ਬੇਆਰਾਮੀ ਤੇ ਖੜਾ ਹੈ। ਇਸ ਵਾਸਤੇ ਜੋ ਆਰਾਮ ਦੇ ਵਿਚ ਹੈ, ਉਹ ਕਿਧਰੇ ਬਹੁਤ ਵੱਡਾ ਆਪਣੇ ਆਪ ਨੂੰ ਨਾ ਸਮਝ ਲਵੇ। ਉਸ ਦੀ ਸੁਰਖਿਆ ਅਤੇ ਬਹੁਤ ਵੱਡਾ ਆਰਾਮ, ਕਿਸੇ ਦੀ ਬੇਆਰਾਮੀ ਤੇ ਖੜਾ ਹੈ। ਇਕ ਮੋਰੀ ਦੀ ਇੱਟ ਹੈ, ਇਕ ਥੱਲੇ ਦੀ ਇੱਟ ਹੈ, ਇਕ ਉੱਪਰ ਦੀ ਇੱਟ ਹੈ ਛੱਤ ਦੀ, ਦੀਵਾਰ ਦੀ ਉੱਪਰ ਦੀ ਇੱਟ। ਸਭ ਤੋਂ ਉੱਚੀ ਇੱਟ, ਅਗਰ ਮਾਣ ਕਰੇ ਐ ਇੱਟ ਤੂੰ ਸਭ ਤੋਂ ਥੱਲੇ, ਮੈਂ ਸਭ ਤੋਂ ਉੱਪਰ, ਇਸ ਵਾਸਤੇ ਮੈਂ ਵੱਡੀ ਹਾਂ, ਤੂੰ ਛੋਟੀ ਹੈਂ, ਤੂੰ ਤੇ ਬਿਲਕੁਲ ਥੱਲੇ ਪਈ ਹੈਂ ਜ਼ਮੀਨ ਤੇ। ਐਹ ਮੈਨੂੰ ਵੇਖ ਮੈਂ ਆਸਮਾਨ ਤਕ ਪਹੁੰਚ ਗਈ ਹਾਂ, ਮੈਂ ਬੁਲੰਦੀਆਂ ਨੂੰ ਛੂਹ ਲਿਆ ਹੈ। ਪਰ ਹਕੀਕਤ ਇਹ ਹੈ, ਕਿ ਕੋਈ ਇੱਟ ਥੱਲੇ ਨਾ ਹੋਵੇ, ਤਾਂ ਕੋਈ ਇੱਟ ਉੱਪਰ ਵੀ ਨਹੀਂ ਜਾ ਸਕਦੀ। ਕਈਆਂ ਦਾ ਬਹੁਤ ਉੱਚਾ ਉਠਣਾ, ਮਹਜ਼ ਇਸ ਵਾਸਤੇ ਹੈ ਕਿ ਕੁਛ ਥੱਲੇ ਹਨ। ਕੋਈ ਇੱਟ ਥੱਲੇ ਰਹਿਣ ਨੂੰ ਰਾਜ਼ੀ ਨਹੀਂ, ਤਾਂ ਕਤਈ ਕੋਈ ਇੱਟਾਂ ਉੱਪਰ ਰਹਿ ਹੀ ਨਹੀਂ ਸਕਦੀਆਂ। ਇਹ ਪ੍ਰਭੂ ਦੀ ਇਕ ਲੀਲਾ ਕਿ ਕੁਝ ਇੱਟਾਂ ਥੱਲੇ ਵੀ ਚਾਹੀਦੀਆਂ ਹਨ, ਤਾਂ ਹੀ ਕੁੱਝ ਇੱਟਾਂ ਉੱਪਰ ਰਹਿ ਸਕਦੀਆਂ ਹਨ। ਕੁਛ ਇਕ ਦੋ ਮਨੁੱਖ ਬੇਆਰਾਮ, ਉਨੀਂਦੇ ਵਿਚ ਵੀ ਚਾਹੀਦੇ ਨੇ, ਤਾਂ ਹੀ ਇਕ ਦੋ ਆਰਾਮ ਕਰ ਸਕਣਗੇ। ਇਸ ਤਰਾਂ ਦੀ ਲੀਲਾ ਇਸ ਤਰਾਂ ਦਾ ਖੇਲ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ, ਮੈਂ ਇਹ ਖੇਲ ਵੇਖ ਕੇ ਹੈਰਾਨ ਹਾਂ, ਕਿ ਇਕ ਆਰਾਮ ਨਾਲ ਸੌਂ ਰਹੇ ਨੇ ਔਰ ਇਕ ਸਾਰੀ ਸਾਰੀ ਰਾਤ ਬੇਆਰਾਮੀ ਨਾਲ ਖੜੇ ਹੋ ਕੇ, ਉਨ੍ਹਾਂ ਤੇ ਪਹਿਰਾ ਦਿੰਦੇ ਪਏ ਨੇ, **ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਿਨ ਖੜੇ॥**

**ਤਿਨ੍ਹਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ॥੧॥**

ਜਿਨ੍ਹਾਂ ਤੇ ਆਪਣੀ ਬਖ਼ਸ਼ਿਸ਼ ਕਰਦਾ ਹੈ, ਉਨ੍ਹਾਂ ਨੂੰ ਅਧਿਆਤਮਿਕ ਗੁਣਾਂ ਨਾਲ ਸ਼ਿੰਗਾਰ ਦਿੰਦਾ ਹੈ, ਸੰਵਾਰ ਦਿੰਦਾ ਹੈ। ਸਭ ਤੋਂ ਵੱਡਾ ਸ਼ਿੰਗਾਰ ਹੈ, ਅਧਿਆਤਮਿਕ ਗੁਣ, ਅਧਿਆਤਮਿਕ ਜ਼ੇਵਰ, ਰੱਬੀ ਗੁਣਾਂ ਦੇ ਜ਼ੇਵਰ ਜਿਸ ਨੇ ਪਹਿਨ ਲਏ ਨੇ, ਉਸ ਤੋਂ ਵੱਡੀ ਸੁੰਦਰਤਾ ਜਗਤ ਵਿਚ ਹੋਰ ਹੈ ਹੀ ਨਹੀਂ, ਉਹ ਸਭ ਤੋਂ ਵੱਡਾ ਸੰਵਰਿਆ ਹੋਇਆ ਮਨੁੱਖ ਹੈ। ਦੂਜਾ ਸਲੋਕ ਦੂਸਰੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਹੈ।

**ਮਹਲਾ ੨॥**

**ਆਪੇ ਸਾਜੇ ਕਰੇ ਆਪਿ ਜਾਇ ਭਿ ਰਖੈ ਆਪਿ॥**

ਸਾਜਨਾ ਉਹ ਆਪ ਕਰਦਾ ਹੈ, ਰਖਿਆ ਉਹ ਆਪ ਕਰਦਾ ਹੈ, **ਜਾਈ ਭਿ ਰਖੈ ਆਪਿ॥** ਆਪਣੀ ਬਣਾਈ ਹੋਈ ਹਿਫ਼ਾਜ਼ਤ ਵੀ ਉਹ ਆਪ ਕਰਦਾ ਹੈ। ਪਹਾੜ ਨੇ, ਬਿਰਖ ਨੇ, ਸਾਗਰ ਹੈ, ਗ੍ਰਿਹ ਨਛੱਤਰ ਨੇ, ਇਹ ਉਸੀ ਨੇ ਹੀ ਥੰਮ੍ਹ ਕੇ

ਰਖੇ ਹੋਏ ਹਨ ਅਤੇ ਇਤਨਾ ਵੱਡਾ ਪਸਾਰਾ, ਉਸ ਨੇ ਥੰਮ੍ਹ ਕੇ ਰਖਿਆ ਹੋਇਆ ਹੈ, ਇਸ ਲਈ ਐ ਬੰਦੇ! ਤੈਨੂੰ ਵੀ ਉਸ ਨੇ ਹੀ ਥੰਮ੍ਹ ਕੇ ਰਖਿਆ ਹੋਇਆ ਹੈ। ਜ਼ਰਾ ਸੋਚ, ਇਹ ਤੇ ਕਈ ਦਫ਼ਾ ਕੋਹੜ ਕਿਰਲੀ ਵੀ ਐਸਾ ਸੋਚ ਲੈਂਦੀ ਹੈ, ਕਿ ਮੈਂ ਛਤੀਰ ਦੇ ਥੱਲੇ ਨਾ ਹੋਵਾਂ ਤਾਂ ਛਤੀਰ ਗਿਰ ਜਾਏਗਾ। ਕਈ ਦਫ਼ਾ ਐਸੀ ਧਾਰਨਾ ਵਿਚ ਮਨੁੱਖਾਂ ਨੂੰ ਵੇਖਦਾ ਹਾਂ, ਜੋ ਸੋਚਦੇ ਨੇ ਸ਼ਾਇਦ ਅਸੀਂ ਨਾ ਹੋਈਏ, ਸੰਸਾਰ ਕਿਵੇਂ ਚਲੇਗਾ? ਅਸੀਂ ਨਾ ਹੋਈਏ, ਪਰਵਾਰ ਕਿਵੇਂ ਚਲੇਗਾ? ਅਸੀਂ ਨਾ ਹੋਈਏ ਇਹ ਸੰਸਥਾ ਕਿਵੇਂ ਚਲੇਗੀ? ਪਰ ਦੇਖਣ ਵਿਚ ਆਉਂਦਾ ਹੈ, ਜਦ ਉਹ ਨਹੀਂ ਰਹਿ ਜਾਂਦਾ, ਸੰਸਾਰ ਤੇ ਤਾਂ ਵੀ ਚਲਦਾ ਹੀ ਰਹਿੰਦਾ ਹੈ, ਪਰਵਾਰ ਤੇ ਚਲਦਾ ਹੀ ਰਹਿੰਦਾ ਹੈ, ਸੰਸਥਾਵਾਂ ਤੇ ਚਲਦੀਆਂ ਹੀਂ ਰਹਿੰਦੀਆਂ ਨੇ। ਇਸ ਨੂੰ ਹੀ ਮਹਾਰਾਜ ਕਹਿੰਦੇ ਨੇ:-

**ਕੇਤੀ ਗਈ ਦੇਖਿ ਵਾਜੇ ਵਜਾਇ॥ ਵਹੀ ਏਕ ਰਹਿਸੀ ਜੁ ਸਾਚਾ ਖੁਦਾਇ॥**

(ਨਸੀਹਤ ਨਾਮਾ)

**ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ॥**

ਇਹ ਜੋ ਸਰਿਸ਼ਟੀ ਉਸ ਦੀ ਜਾਈ ਹੋਈ ਹੈ, ਇਸ ਦੇ ਵਿਚ ਤਰ੍ਹਾਂ ਤਰ੍ਹਾਂ ਦੇ ਜੀਵ ਜੰਤੂਆਂ ਨੂੰ ਪੈਦਾ ਕਰਕੇ, ਮਾਰ ਕੇ, ਥਾਪ ਕੇ ਔਰ ਥਾਪਨਾ ਕਰਕੇ, ਉਹ ਪਰਿਪੂਰਨ ਪਰਮਾਤਮਾ ਵੇਖਦਾ ਹੈ ਇਸ ਕੌਤਕ ਨੂੰ:-

**ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥੨॥**

ਹੁਣ ਇਸ ਤਰ੍ਹਾਂ ਦੀ ਫ਼ਰਿਆਦ ਕਿਸ ਦੇ ਅੱਗੇ ਕਰੀਏ, ਕਿ ਹੇ ਪ੍ਰਭੂ! ਇਕ ਚੁਲ੍ਹੇ ਤੇ ਕਿਉਂ ਚੜ੍ਹੇ ਨੇ, ਇਕ ਬੇਆਰਾਮੀ ਵਿਚ ਕਿਉਂ ਹਨ? ਮਹਾਰਾਜ ਕਹਿੰਦੇ ਨੇ, ਜਦ ਸਾਰੀ ਸਾਜਨਾ ਉਸ ਦੀ, ਸਾਰੀ ਬਣਤਰ ਉਸ ਦੀ, ਤਾਂ **ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥** ਜਦ ਆਪੇ ਹੀ ਉਹ ਆਪ ਹੈ ਔਰ ਜਿਸਦੇ ਵਿਚ ਦੁੱਧ ਪਿਆ ਹੈ, ਉਹਦੇ ਵਿਚ ਵੀ ਉਹ ਆਪ ਹੈ। ਜੋ ਬੇਆਰਾਮ ਹੋ ਕੇ ਖੜਾ ਹੈ, ਉਹਦੇ ਵਿਚ ਵੀ ਉਹ ਆਪ ਬੈਠਾ ਹੈ। ਜੋ ਆਰਾਮ ਨਾਲ ਸੁੱਤਾ ਪਿਆ ਹੈ, ਉਹਦੇ ਵਿਚ ਵੀ ਉਹ ਆਪ ਬੈਠਾ ਹੈ ਅਤੇ ਜਿਸ ਦਿਨ ਐਸਾ ਪ੍ਰਤੀਤ ਹੋ ਜਾਏ, ਮਹਿਸੂਸ ਹੋ ਜਾਏ, ਕਮ ਸੇ ਕਮ ਉਸ ਮਨੁੱਖ ਦੇ ਗਿਲੇ ਮੁੱਕ ਜਾਂਦੇ ਹਨ। **ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥**

**ਪਉੜੀ॥**
**ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥**

ਪ੍ਰਭੂ ਬਹੁਤ ਵੱਡਾ ਹੈ, ਕਿਸ ਕਰਕੇ ਵੱਡਾ ਹੈ? ਵਡਿਆਈਆਂ ਕਰਕੇ ਵੱਡਾ ਹੈ, ਗੁਣਾਂ ਕਰਕੇ ਵੱਡਾ ਹੈ। ਪਰ ਉਸ ਦੀਆਂ ਵਡਿਆਈਆਂ ਕਹਿਣ ਵਿਚ ਨਹੀਂ ਆਉਂਦੀਆਂ, ਪੂਰਨ ਤੌਰ ਤੇ ਉਸ ਨੂੰ ਬਿਆਨ ਕਰਨਾ ਬੜਾ ਕਠਿਨ ਹੈ, ਬਹੁਤ ਔਖਾ ਹੈ। **ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥** ਕੁਰਾਨ ਸ਼ਰੀਫ਼ ਨੇ ਆਪਣੇ ਢੰਗ ਨਾਲ ਉਸ ਦੀਆਂ ਵਡਿਆਈਆਂ ਨੂੰ ਬਿਆਨ ਕੀਤਾ ਹੈ, ਗੀਤਾ ਨੇ ਆਪਣੇ ਢੰਗ ਨਾਲ ਉਸ ਦੇ ਗੁਣ ਸਾਹਮਣੇ ਰਖੇ ਹਨ। ਇਸੇ ਹੀ ਤਰੀਕੇ ਨਾਲ ਅਸੀਂ ਦੇਖਦੇ ਹਾਂ, ਧਨਪਦ ਹੈ, ਬਾਈਬਲ ਹੈ, ਉਹ ਆਪਣੇ ਢੰਗ ਨਾਲ ਪ੍ਰਭੂ ਦੇ ਗੁਣਾਂ ਦਾ ਉਚਾਰਨ ਕਰਦੇ ਹਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਮਹਾਰਾਜ ਦੀ ਇਹ ਮਹਾਨ ਬਾਣੀ, ਜਿਸ ਵਿਚ ਬੈਠੇ ਨੇ ਅਨੰਤ ਭਗਤ, ਇਹ ਵਖ ਵਖ ਢੰਗ ਨਾਲ ਪ੍ਰਭੂ ਦੇ ਗੀਤ ਗਾ ਰਹੇ ਹਨ, ਉਸ ਦੇ ਗੁਣਾਂ ਦਾ ਉਚਾਰਨ ਕਰ ਰਹੇ ਹਨ। ਗੁਣਾਂ ਦਾ ਉਚਾਰਨ ਕਰਨਾ ਮਹਜ ਇਸ ਵਾਸਤੇ ਹੈ ਕਿ ਕਿਸੇ ਤਰੀਕੇ ਨਾਲ ਮਨੁੱਖ ਦੇ ਉੱਤੇ ਗੁਣਾਂ ਦਾ ਪ੍ਰਭਾਵ ਪੈ ਜਾਏ। ਜਿਸ ਦਿਨ ਗੁਣਾਂ ਦਾ ਪ੍ਰਭਾਵ ਪੈਂਦਾ ਹੈ, ਉਸ ਦਿਨ ਮਨੁੱਖ ਦੇ ਅੰਦਰ ਅਦਬ ਵੀ ਪੈਦਾ ਹੋ ਜਾਂਦਾ ਹੈ, ਸਤਿਕਾਰ ਵੀ ਪੈਦਾ ਹੋ ਜਾਂਦਾ ਹੈ। ਬਸ ਗੁਣਾਂ ਨੂੰ ਵਾਰ ਵਾਰ

ਦੁਹਰਾਉਣਾ, ਰਪੀਟ (Repeat) ਕਰਨਾ ਇਸ ਵਾਸਤੇ ਹੈ, ਕਿ ਗੁਣਾਂ ਦਾ ਮਨੁੱਖ ਦੇ ਉੱਤੇ ਪ੍ਰਭਾਵ ਪੈ ਜਾਏ ਔਰ ਮਨੁੱਖ ਜੀਵੇ ਈਸ਼ਵਰੀ ਪ੍ਰਭਾਵ ਹੇਠ।

**ਸੁਣਿ ਵਡਾ ਆਖੈ ਸਭੁ ਕੋਇ॥ ਕੇਵਡੁ ਵਡਾ ਡੀਠਾ ਹੋਇ॥**

(ਰਹਰਾਸਿ ਸਾਹਿਬ)

ਬਹੁਤ ਵੱਡਾ ਹੈ, ਬਹੁਤ ਵੱਡਾ ਹੈ, ਲੋਕੀ ਸੁਣ ਸੁਣ ਕਿ ਐਸਾ ਕਹਿ ਰਹੇ ਹਨ, ਪਰ ਕਿੰਨਾ ਕੁ ਵੱਡਾ ਹੈ, ਅਗਰ ਦੇਖਿਆ ਹੋਵੇ ਤਾਂ ਆਖਣ। ਅੱਜ ਤਕ ਉਸ ਦੀ ਪੂਰੀ ਦੀ ਪੂਰੀ ਵਡਿਆਈ ਦੇਖਣ ਵਿਚ ਨਹੀਂ ਆਈ, ਦੇਖਣ ਵਿਚ ਤੋਂ ਮੁਰਾਦ ਇਹ, ਕਿ ਪੂਰੇ ਦਾ ਪੂਰਾ ਦਰਿਸ਼ਟੀ ਵਿਚ ਨਹੀਂ ਆਇਆ, ਪੂਰੇ ਦਾ ਪੂਰਾ ਜ਼ਬਾਨ ਤੇ ਨਹੀਂ ਆ ਸਕਿਆ। ਸੁਣ ਸੁਣ ਕੇ ਲੋਕਾਂ ਨੇ ਉਸ ਨੂੰ ਵੱਡਾ ਜ਼ਰੂਰ ਆਖਿਆ ਹੈ ਪਰ ਵੱਡਾ ਉਸ ਨੂੰ ਜ਼ਰੂਰ ਅਨੁਭਵ ਕੀਤਾ, ਲੇਕਿਨ ਉਸ ਦੇ ਉਰਾਰ ਦਾ ਅਤੇ ਪਾਰ ਦਾ ਪਤਾ ਨਹੀਂ ਚਲਿਆ। **ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥**

**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥**

ਉਹ ਜਗਤ ਦਾ ਕਰਤਾ ਹੈ, ਕੁਦਰਤ ਵਿਚ ਰਮਿਆ ਹੋਇਆ ਹੈ, ਕਰੀਮ ਹੈ, ਬਖ਼ਸ਼ਿੰਦ ਹੈ। **ਦੇ ਜੀਆ ਰਿਜਕੁ ਸੰਬਾਹਿ**, ਤੇ ਸਾਰੇ ਜੀਵਾਂ ਨੂੰ ਰੋਜ਼ੀ ਦੇਣ ਵਾਲਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ:-

**ਕਿ ਰੋਜੀ ਦਿਹੰਦ ਹੈਂ॥ ਕਿ ਰਾਜਕ ਰਹਿੰਦ ਹੈਂ॥**

(ਜਾਪ ਸਾਹਿਬ)

ਨਿਰਾ ਤੂੰ ਜੀਵਨ ਹੀ ਨਹੀਂ ਦਿੱਤਾ, ਨਿਰਾ ਤੂੰ ਪਰਵਾਰ ਹੀ ਨਹੀਂ ਦਿੱਤਾ, ਨਿਰੇ ਤੂੰ ਮਿੱਤਰ, ਧਨ ਸੰਪਦਾ ਹੀ ਨਹੀਂ ਦਿੱਤੀ, ਹੇ ਪ੍ਰਭੂ! ਸੱਚ ਇਹ ਹੈ **ਕਿ ਰੋਜੀ ਦਹਿੰਦ** ਭੀ ਤੂੰ ਹੀ ਹੈਂ। ਮਹਾਰਾਜ ਕਹਿੰਦੇ ਨੇ, ਵਖ ਵਖ ਜੀਵਾਂ ਨੂੰ ਰੋਜ਼ੀ ਵੀ ਤੂੰ ਆਪ ਹੀ ਦੇ ਰਿਹਾ ਹੈਂ। ਈਰਾਨ ਦੇ ਪ੍ਰਸਿੱਧ ਸੂਫ਼ੀ ਫਕੀਰ ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ:-

**ਗ਼ਮੇ ਰੋਜ਼ੀ ਮਖ਼ੁਰ ਮਜਨ ਔਰਾ ਕੇ ਦਫ਼ਤਰ ਰਾ।**
**ਕਿ ਪੇਸ਼ ਅਸਤੇਫਲ ਏਜਤ ਕਲਪਨਦ ਪਿਸਤਾਨੇ ਮਾਦਰ ਰਾ।**

ਹੋਰ ਕੋਈ ਗ਼ਮ ਕਰਨਾ ਤੇ ਕਰ ਲੈ ਪਰ ਰੋਜ਼ੀ ਦਾ ਗ਼ਮ ਨਾ ਕਰੀਂ, ਰਿਜ਼ਕ ਦਾ ਗ਼ਮ ਨਾ ਕਰੀਂ। ਕਿਉਂ? **ਗ਼ਮੇ ਰੋਜ਼ੀ ਮਖ਼ੁਰ ਮਜ਼ਨ ਔਰਾ ਕੇ ਦਫ਼ਤਰ ਰਾ। ਕਿ ਪੇਸ਼ ਅਸਤੇਫਲ ਏਜਤ ਕਲਪਨਦ ਪਿਸਤਾਨੇ ਮਾਦਰ ਰਾ।** ਬੱਚੇ ਦਾ ਜਨਮ ਬਾਅਦ ਵਿਚ ਹੈ, ਤਿਫਲ ਦਾ ਜਨਮ ਬਾਅਦ ਵਿਚ ਹੈ, ਮਾਂ ਦੇ ਥਣਾਂ ਵਿਚ ਦੁੱਧ ਪਹਿਲੇ ਹੈ, ਤੂੰ ਇੱਥੋਂ ਕਿਉਂ ਨਹੀਂ ਪ੍ਰੇਰਨਾ ਲੈਂਦਾ, ਕਿ ਰਿਜ਼ਕ ਪਹਿਲੇ ਹੈ। ਜਨਮ ਬਾਅਦ ਵਿਚ ਹੈ, ਪਰ ਤੇਰੀ ਰੋਜ਼ੀ ਪਹਿਲਾਂ ਆ ਗਈ ਹੈ। ਇਸ ਨੂੰ ਸਤਿਗੁਰ ਕਹਿੰਦੇ ਨੇ:-

**ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥**

(ਅੰਗ 130)

ਜੀਵ ਜੰਤੂ ਬਾਅਦ ਵਿਚ ਪੈਦਾ ਹੁੰਦੇ ਨੇ, ਉਨ੍ਹਾਂ ਦਾ ਰਿਜ਼ਕ ਪਹਿਲੇ ਹੁੰਦਾ ਹੈ। ਇਸ ਨੂੰ ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਆਪਣੇ ਢੰਗ ਨਾਲ ਬਿਆਨ ਕੀਤਾ ਹੈ ਕਿ:-

**ਪ੍ਰਥਮੇ ਮਾਖਨੁ ਪਾਛੈ ਦੂਧੁ॥ ਮੈਲੂ ਕੀਨੋ ਸਾਬੁਨੁ ਸੂਧ॥**

(ਅੰਗ 900)

**ਪ੍ਰਥਮੇ ਮਾਖਨੁ**, ਮਾਂ ਦੇ ਅਸਥਨ ਪਹਿਲੇ ਨੇ, ਦੁੱਧ ਬਾਅਦ ਵਿਚ ਹੈ। ਬੱਚੇ ਦਾ ਜਨਮ ਬਾਅਦ ਵਿਚ ਹੈ, ਉਸ ਦੀ ਰੋਜ਼ੀ ਪਹਿਲੇ ਹੈ। ਇਕ ਬੱਚੇ ਦੇ ਉੱਤੇ ਇਹ ਜੋ ਨਿਯਮ ਲਾਗੂ ਹੈ, ਵੱਡੇ ਅਤੇ ਜੁਆਨ, ਪਛੂ ਪੰਛੀਆਂ ਅਤੇ ਪਰਿੰਦ ਚਰੰਦ ਅਤੇ ਬਨਸਪਤੀ ਤੇ, ਸਭ ਕੁਛ ਤੇ ਇਹ ਨਿਯਮ ਲਾਗੂ ਹੈ। ਉਨ੍ਹਾਂ ਦੀ ਹੋਂਦ ਬਾਅਦ ਵਿਚ ਪ੍ਰਗਟ ਹੋਈ ਹੈ, ਰੋਜ਼ੀ ਪਹਿਲੇ ਆਈ ਹੈ। ਜਦ ਕੋਈ ਰੋਜ਼ੀ ਦੀ ਚਿੰਤਾ ਕਰਦਾ ਹੈ, ਦਰਅਸਲ ਖ਼ਾਹ ਮਖ਼ਾਹ ਦਿਲ ਦੇ ਉੱਤੇ ਬੋਝ ਸਹੇੜਦਾ ਹੈ:-

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥**

(ਰਹਰਾਸਿ ਸਾਹਿਬ)

ਭਗਤ ਧੰਨਾ ਜੀ ਤੇ ਇੱਥੋਂ ਤਕ ਕਹਿੰਦੇ ਨ:-

**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥**

(ਅੰਗ 488)

ਐ ਜੀਵ! ਭੁਲ ਕੇ ਵੀ ਡਰੀਂ ਨਾ, ਪੱਥਰ ਦੇ ਅੰਦਰ ਕੀੜੇ ਨੂੰ ਬਾਹਰ ਆਉਣ ਦਾ ਕੋਈ ਦੁਆਰ ਵੀ ਨਹੀਂ ਹੈ, ਪਰ ਉਸ ਨੂੰ ਅੰਦਰ ਹੀ ਰਿਜ਼ਕ ਦੇਈ ਜਾਂਦਾ ਹੈ ਅਤੇ ਜਿਸ ਨੂੰ ਐਸੀ ਥਾਂ ਤੇ ਰਿਜ਼ਕ ਦਿੰਦਾ ਹੋਵੇ, ਉਹ ਤੈਨੂੰ ਰਿਜ਼ਕ ਨਹੀਂ ਦੇਵੇਗਾ, ਤੂੰ ਐਸਾ ਕਿਉਂ ਸੋਚਦਾ ਹੈਂ ਅਤੇ ਐਸਾ ਕਿਉਂ ਵਿਚਾਰ ਕਰਦਾ ਹੈਂ, **ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥**

**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥**

ਮਨੁੱਖ ਆਖ਼ਿਰ ਓਹੀ ਕਾਰ ਕਮਾਉਂਦਾ ਹੈ ਜੋ ਪੂਰਬਲੇ ਸੰਸਕਾਰਾਂ ਦੇ ਮੁਤਾਬਿਕ਼ ਇਸ ਦੇ ਮਸਤਕ ਤੇ ਲਿਖੀ ਹੁੰਦੀ ਹੈ। ਭਾਵ ਜਨਮ ਦਰ ਜਨਮ ਜੋ ਬਣੇ ਹੋਏ ਸੰਸਕਾਰ ਨੇ, ਉਹ ਇਕ ਐਸੀ ਰੇਖਾ ਬਣ ਜਾਂਦੀ ਹੈ, ਕਿ ਫਿਰ ਮਨੁੱਖ ਬਾਰ ਬਾਰ ਉਸੇ ਵਿਚ ਹੀ ਚਲਦਾ ਹੈ। ਇਹ ਵੀ ਪ੍ਰਭੂ ਦੀ ਇਕ ਨਿਯਮਾਵਲੀ ਹੈ, ਜਪ ਤਪ ਦੇ ਨਾਲ ਪੁਰਾਣੇ ਸੰਸਕਾਰਾਂ ਨੂੰ ਮਿਟਾ ਕੇ ਨਵੀਂ ਰੇਖਾ ਬਣਾਈ ਹੈ ਤਾਂ ਕਿ ਸਾਗਰ ਤਕ ਪਹੁੰਚ ਸਕੇ। ਜਿਹੜੀ ਪਾਣੀ ਦੀ ਰੇਖਾ ਬਿਪਰੀਤ ਦਿਸ਼ਾ ਵਿਚ ਬਣ ਗਈ ਹੈ ਸਾਗਰ ਤੋਂ, ਸਾਗਰ ਨਾਲ ਮਿਲਣਾ ਔਖਾ ਹੋ ਸਕਦਾ ਹੈ; ਰਸਤੇ ਵਿਚ ਹੀ ਸੁੱਕ ਸੜ ਜਾਏ। ਸਾਹਿਬ ਕਹਿੰਦੇ ਨੇ, ਧੁਰ ਦਰਗਾਹੋਂ ਸੰਸਕਾਰਾਂ ਦੀ ਰੇਖਾ ਜਿਨ੍ਹਾਂ ਦੇ ਮਸਤਕ ਤੇ ਜੈਸੀ ਪਈ ਹੈ, ਉਹ ਵਿਚਾਰੇ ਉਸ ਤਰ੍ਹਾਂ ਦੀ ਹੀ ਕਾਰ ਕਮਾਈ ਕਰੀ ਜਾ ਰਹੇ ਹਨ।

**ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥**

ਮਹਾਰਾਜ ਕਹਿੰਦੇ ਨੇ, ਉਸ ਇਕ ਤੋਂ ਬਿਨਾਂ ਹੋਰ ਕੋਈ ਦੂਜੀ ਜਗਹ ਨਹੀਂ, ਜਿੱਥੋਂ ਮਨੁੱਖ ਮੰਗੇ, ਫ਼ਰਿਆਦ ਕਰੇ। ਉਸ ਇਕ ਤੋਂ ਬਿਨਾਂ ਹੋਰ ਦੂਜੀ ਕੋਈ ਜਗਹ ਹੀ ਨਹੀਂ, ਜਿਸਦੇ ਅੱਗੇ ਵਡਿਆਈਆਂ ਦਾ ਉਚਾਰਨ ਹੋਵੇ। ਐਸਾ ਨਾ ਕੋਈ ਕਾਦਰ ਹੈ, ਨਾ ਕੋਈ ਉਸ ਵਰਗਾ ਕਰੀਮ ਹੈ ਅਤੇ ਰਹੀਮ ਹੈ, ਨਾ ਹੀ ਉਸ ਵਰਗਾ ਹੋਰ ਇਤਨਾ ਵੱਡਾ ਹੈ। **ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥**

**ਸੋ ਕਰੇ ਜਿ ਤਿਸੈ ਰਜਾਇ॥੨੪॥ਸੁਧੁ॥**

ਜਗਤ ਵਿਚ ਪਰਿਪੂਰਨ ਪਰਮਾਤਮਾ ਓਹੀ ਕੁਛ ਕਰ ਰਿਹਾ ਹੈ, ਜੋ ਉਸ ਦੀ ਰਜ਼ਾ ਹੈ, ਜੋ ਉਸ ਦੀ ਮਰਜ਼ੀ ਹੈ, ਜੋ ਉਸ ਦਾ ਭਾਣਾ ਹੈ। ਮੂਲ ਉਪਦੇਸ਼ ਉਸ ਦੀ ਰਜ਼ਾ ਦੇ ਵਿਚ ਰਹਿਣਾ, ਉਸ ਦੀ ਮਰਜ਼ੀ ਦੇ ਅਨਕੂਲ ਚਲਣਾ। ਇਹ ਆਸਾ

ਦੀ ਵਾਰ, ਪਰਾਚੀਨ ਸਮੇਂ ਤੋਂ ਗੁਰੂ ਘਰ ਵਿਚ ਅੰਮ੍ਰਿਤ ਵੇਲੇ ਗਾਇਣ ਕੀਤੀ ਜਾਂਦੀ ਹੈ। ਇਸ ਨਾਲ ਸ਼ਬਦ ਜੁੜ ਗਏ ਹਨ, ਆਸਾ ਪੂਰਨ ਕਰਨ ਵਾਲੀ ਬਾਣੀ ਹੈ। ਇਸ ਦੇ ਵਿਚ ਜਿਹੜੇ ਸਲੋਕ ਹਨ, ਇਸ ਦੇ ਵਿਚ ਜਿਹੜੀਆਂ ਪਉੜੀਆਂ ਹਨ, ਵਹਮ ਤੇ ਭਰਮ ਮਨੁੱਖ ਦੇ ਮਨ ਵਿਚੋਂ ਦੂਰ ਕਰ ਦਿੰਦੀਆਂ ਹਨ। ਗੁਰੂ ਨਾਨਕ ਸਾਹਿਬ ਜੀ ਦੇ ਇਹ ਬੋਲ ਆਸਾ ਦੀ ਵਾਰ ਦੀ ਇਹ ਬਾਣੀ ਸੋਹਲੇ ਹਨ। ਇਹ ਕੋਈ ਬੁੱਝੀ ਹੋਈ ਰਾਖ਼ ਨਹੀਂ, ਆਸਾ ਦੀ ਵਾਰ ਦੇ ਸਾਹਮਣੇ ਫੋਕੇ ਵਹਮ ਦੇ ਪਾਤ ਦਾ ਰਹਿਣਾ ਬੜਾ ਕਠਿਨ ਹੈ ਔਰ ਫੋਕੀਆਂ ਮਨੌਤਾਂ ਇਸ ਦੇ ਸਾਹਮਣੇ ਨਹੀਂ ਰਹਿ ਸਕਦੀਆਂ। ਆਦਿ ਕਾਲ ਤੋਂ ਮਹਾਂ ਪੁਰਸ਼ ਐਸਾ ਸਮਝਦੇ ਰਹੇ ਨੇ, ਕਿ ਅੰਮ੍ਰਿਤ ਵੇਲੇ ਜੋ ਆਸਾ ਦੀ ਵਾਰ ਗਾਇਣ ਕਰਦੇ ਹਨ ਔਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਨੂੰ ਭਾਵਨਾ ਨਾਲ ਸੁਣਦੇ ਹਨ, ਉਨ੍ਹਾਂ ਦੀਆਂ ਸਾਰੀਆਂ ਹੀ ਆਸ਼ਾਵਾਂ ਪੂਰੀਆਂ ਹੋ ਜਾਂਦੀਆਂ ਹਨ। ਉਨ੍ਹਾਂ ਦੇ ਮਨ ਵਿਚ ਫਿਰ ਕੋਈ ਵੀ ਪ੍ਰਬਲ ਇੱਛਾ ਜੋ ਤਨਾਉ ਬਣ ਕੇ, ਬੋਝ ਬਣਕੇ ਕਦੇ ਨਹੀਂ ਰਹਿੰਦੀ। ਉਨ੍ਹਾਂ ਦੀ ਪ੍ਰਾਪਤੀ ਵਾਸਤੇ ਇਕ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰਮਾਤਮਾ ਦੀ ਪ੍ਰਾਪਤੀ ਇਹ ਕਿ:-

**ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥**

(ਅੰਗ 747)

sabhae eishaa pooreeaa jaa paaeiaa agam apaaraa |

*All desires are fulfilled, when the Inaccessible and Infinite Lord is obtained.*

ਐਸਾ ਅਗੰਮ, ਐਸਾ ਅਪਾਰ ਪ੍ਰਭੂ, ਜਦ ਆਸਾ ਦੀ ਬਾਣੀ ਦੁਆਰਾ ਪ੍ਰਾਪਤ ਹੋ ਜਾਂਦਾ ਹੈ ਤਾਂ ਅੰਦਰ ਕੋਈ ਇੱਛਾ ਨਹੀਂ ਰਹਿੰਦੀ, ਅੰਦਰ ਕੋਈ ਤਮੰਨਾਂ ਨਹੀਂ ਰਹਿੰਦੀ। ਇਹ ਸਾਰੇ ਸਲੋਕ ਅਗੰਮੀ ਸਲੋਕ ਹਨ, ਇਨ੍ਹਾਂ ਨਾਲ ਜੁੜੀਆਂ ਹੋਈਆਂ ਪਉੜੀਆਂ ਚੌਵ੍ਹੀ ਨੇ, ਲੇਕਿਨ ਇਸ ਢੰਗ ਦੀ ਵੀ ਗੁਰਦਵਾਰਿਆਂ ਵਿਚ ਮਰਯਾਦਾ ਹੈ, ਕਿ ਚੌਵ੍ਹੀ ਛੰਦ ਵੀ ਗੁਰੂ ਰਾਮਦਾਸ ਜੀ ਦੇ ਜੋੜ ਕੇ ਪੜ੍ਹੇ ਜਾਂਦੇ ਹਨ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕੇਵਲ ਪਉੜੀਆਂ ਹਨ ਅਤੇ ਇਹ ਸਲੋਕ ਹਨ। ਇਹ ਸਲੋਕ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ, ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਅਤੇ ਪਉੜੀਆਂ ਸਾਰੀਆਂ ਦੀਆਂ ਸਾਰੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀਆਂ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਖ਼ਸ਼ਿਸ਼ ਕਰਨ, ਜੋ ਜੋ ਵੀ ਭਾਵਨਾ ਨਾਲ ਇਸ ਵਿਚਾਰ ਨੂੰ ਪੜ੍ਹੇ, ਉਮੀਦ ਹੈ ਸਤਿਗੁਰੂ ਉਨ੍ਹਾਂ ਦੀਆਂ ਸਾਰੀਆਂ ਆਸ਼ਾਵਾਂ ਨੂੰ ਭਾਗ ਲਾਉਣਗੇ, ਉਨ੍ਹਾਂ ਦੀਆਂ ਭਾਵਨਾਵਾਂ ਨੂੰ ਪੂਰਨ ਕਰਨਗੇ।

